



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh shana

# ਬੀਤੇ ਦੀਆਂ ਪੈੜਾਂ

ਭਾਗ-17

ਅੱਖੀ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ

(ਜਨਵਰੀ 1986 ਤੋਂ ਅਗਸਤ 1986 ਤੱਕ)

ਪ੍ਰੀਤਮ ਸਿੰਘ ਕਵੀ

ਵਿਸ਼ਵ ਨਾਮਧਾਰੀ ਸੰਗਤ (ਰਜਿ:)
ਸ੍ਰੀ ਭੈਣੀ ਸਾਹਿਬ-141126

BEETE DIAN PAIRAN-17

*by*

*Pritam Singh Kavi*



ਸੰਪਾਦਕ :
ਹਰਪਾਲ ਸਿੰਘ 'ਸੇਵਕ'
ਅਜੀਤ ਸਿੰਘ ਲਾਇਲ

2015

ਪਹਿਲੀ ਵਾਰ : 1000 ਕਾਪੀਆਂ
ਕੀਮਤ : 250/- ਰੁਪਏ
ਟਾਈਟਲ : ਹਰਪਾਲ ਸਿੰਘ 'ਸੇਵਕ'

ਛਾਪਕ : ਆਈਕੋਨ ਪ੍ਰਿੰਟਰਜ਼, ਲੁਧਿਆਣਾ
95925-95927

## ਇਸੇ ਕਲਮ ਤੋਂ

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ - ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ 1,2,3,4,5,6,7,8,10,11,12,13,14,15,16

# ਤਤਕਰਾ

# ਹੋਣਹਾਰ ਬਿਰਵਾਨ ਕੇ.....


ਕਵੀ ਪ੍ਰੀਤਮ ਸਿੰਘ ਜੀ : ਇਕ ਹੋਣਹਾਰ ਵਿਦਿਆਰਥੀ

ਕਵੀ ਪ੍ਰੀਤਮ ਸਿੰਘ ਜੀ ਉਨ੍ਹਾਂ ਵਡਭਾਗੇ ਸੱਜਣਾਂ ਵਿਚੋਂ ਹਨ ਜਿਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ-ਸਖਾ ਅਤੇ ਸਹਿਪਾਠੀ ਹੋਣ ਦਾ ਸੁਭਾਗ ਪ੍ਰਾਪਤ ਹੋਇਆ । ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸ੍ਰੀ ਭੈਣੀ ਸਾਹਿਬ ਵਿਖੇ 'ਗੁਰਮਤਿ ਵਿਦਿਆਲਾ' ਸਥਾਪਿਤ ਕੀਤਾ ਗਿਆ ਜੋ ਪੁਰਾਤਨ ਰਿਸ਼ੀ-ਆਸ਼ਰਮਾਂ ਵਿੱਚ ਚਲਦੇ ਗੁਰੂਕੁਲ ਵਰਗਾ ਸੀ । ਅੱਟਲ ਪ੍ਰਤਾਪੀ ਸਤਿਗੁਰੂ ਜੀ ਦੇ ਦੋਵੇਂ ਸਾਹਿਬਜ਼ਾਦੇ ਅਤੇ ਹੋਰ ਨਾਮਧਾਰੀ ਸਿੱਖਾਂ ਦੇ 75-80 ਬੱਚੇ ਇਸ ਵਿਦਿਆਲੇ ਦੇ ਵਿਦਿਆਰਥੀ ਸਨ । ਧਰਮ, ਸੰਗੀਤ, ਸਾਹਿਤ, ਖੇਡਾਂ ਅਤੇ ਬਹੁ-ਭਾਸ਼ਾਈ ਗਿਆਨ ਦੇ ਨਾਲ ਵਿਗਿਆਨਕ ਕਿਰਤੀ ਬਣਨ ਦੀ ਸਿੱਖਿਆ ਦਿੱਤੀ ਜਾਂਦੀ ਸੀ । ਆਪਣਾ ਕੰਮ ਆਪ ਕਰਨਾ, ਸਕੂਲ ਦੀ ਸਫ਼ਾਈ ਅਤੇ ਵਾਰੀ ਨਾਲ ਸਾਰਿਆਂ ਦਾ ਲੰਗਰ ਤਿਆਰ ਕਰਨਾ ਵੀ ਵਿਦਿਆਰਥੀਆਂ ਦੀ ਜ਼ਿੰਮੇਵਾਰੀ ਹੁੰਦੀ ਸੀ । ਜੇ ਬੱਚੇ ਸ਼ਰਾਰਤ ਵੀ ਕਰਦੇ ਤਾਂ ਉਹ ਇੱਕ ਕਿਸਮ ਦੇ ਬੂਟੇ ਦੀ ਦੂਸਰੀ ਕਿਸਮ ਦੇ ਬੂਟੇ ਨੂੰ ਪਿਉਂਦ ਕਰਨ ਦੀ ਸ਼ਰਾਰਤ ਕਰਦੇ । ਏਸੇ ਵਿਦਿਆਲੇ ਦੇ ਕੁੱਝ ਵਿਦਿਆਰਥੀ ਸਨ - ਹੋਣਹਾਰ ਸਿਤਾਰੇ, ਜਿਨ੍ਹਾਂ ਦੀ ਚਮਕ ਬਚਪਨ ਵਿੱਚ ਹੀ ਹਰ ਕਿਸੇ ਦਾ ਧਿਆਨ ਖਿੱਚਦੀ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਜਿਨ੍ਹਾਂ ਦਾ ਬਚਪਨ ਸਭ ਤੋਂ ਵਿਲੱਖਣ ਸੀ, ਲੋਹੜੇ ਦੀ ਫੁਰਤੀ, ਹਰ ਖੇਤਰ ਵਿੱਚ ਸਭ ਤੋਂ ਮੋਹਰੀ, ਸਾਰੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆ, ਸੰਗੀਆਂ-ਸਾਥੀਆਂ ਨਾਲ ਹੱਸਦਿਆਂ-ਖੇਡਦਿਆਂ ਆਪਣੇ ਨਾਮ-ਬਾਣੀ ਦੇ ਨਿਤਨੇਮ ਵਿੱਚ ਕਦੇ ਵਿਘਨ ਨਾ ਪੈਣ ਦੇਣਾ, ਮੁੱਖ-ਮੰਡਲ ਤੇ ਸਦਾਬਹਾਰ ਮੁਸਕਾਨ ਅਤੇ ਅਸੀਮ ਸ਼ਾਂਤੀ, ਹਰਦਿਲ ਅਜ਼ੀਜ਼ ਅਤੇ ਸਭ ਦੀ ਸ਼ਰਧਾ ਦੇ ਪਾਤਰ ਸਨ । ਆਪ ਦੇ ਦਰਸ਼ਨ ਦਾ ਅਜੇਹਾ ਨੂਰੀ ਪ੍ਰਭਾਵ ਸੀ ਕਿ ਉਸ ਵੇਲੇ ਦਾ ਇੱਕ ਦਰਵੇਸ਼ ਮਹਾਤਮਾ - ਬਾਬਾ ਅਨੋਖ

ਸਿੰਘ ਆਪ ਜੀ ਬਾਰੇ ਕਿਹਾ ਕਰਦਾ ਸੀ :-

ਵੱਡਾ ਕਾਕਾ ਹੈ ਬੇਅੰਤ,

ਏਹਦਾ ਆਉਂਦਾ ਨਹੀਂ ਅੰਤ,

ਬੇਦ ਤੇ ਕਤੇਬ,

ਨੇਤ ਨੇਤ ਹੀ ਉਚਾਰਦਾ ।।

ਉਸ ਸਾਧੂ ਦੇ ਭਵਿਖਤ ਬੋਲੇ ਪੂਰੇ ਹੋਏ ਜਦੋਂ ਬੇਅੰਤ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਰਾਜ-ਜੋਗ ਤਖ਼ਤ ਤੇ ਸੁਭਾਇਮਾਨ ਹੋਏ । ਆਪ ਜੀ ਨੇ ਆਪਣੇ ਅੱਧੀ ਸਦੀ ਤੋਂ ਵੱਧ ਸਮੇਂ ਦੇ ਗੁਰਤਾ-ਕਾਲ ਵਿੱਚ ਨਾਮ-ਬਾਣੀ ਅਤੇ ਸਰਬ-ਸਾਂਝੀਵਾਲਤਾ ਦੀ ਮਹਿਕ ਵਿਸ਼ਵ ਦੇ ਕੋਣੇ-ਕੋਣੇ ਤੱਕ ਪਹੁੰਚਾਈ ।

ਇਸੇ ਵਿਦਿਆਲੇ ਦੇ ਆਪ ਜੀ ਦੇ ਕੁੱਝ ਵਿਸ਼ੇਸ਼ ਸੰਗੀ-ਸਾਥੀ ਸਨ : ਆਪਦੇ ਭਰਾਤਾ ਮਹਾਰਾਜ ਬੀਰ ਸਿੰਘ ਜੀ, ਕੁੰਦਨ ਸਿੰਘ ਨਕਈ, ਪੰਡਤ ਰਜਿੰਦਰ ਸਿੰਘ, ਗਿਆਨੀ ਬਲਵੰਤ ਸਿੰਘ, ਪ੍ਰੀਤਮ ਸਿੰਘ ਪੰਛੀ, ਕਵੀ ਪ੍ਰੀਤਮ ਸਿੰਘ, ਤਾਰਾ ਸਿੰਘ ਰਾਗੀ ਆਦਿ । ਇਹਨਾਂ ਹੋਣਹਾਰ ਵਿਦਿਆਰਥੀਆਂ ਨੇ ਨਾਵਾਂ ਨਾਲ ਸਕੂਲ ਟਾਈਮ ਤੋਂ ਲੱਗੇ - 'ਤਖੱਲਸ' ਭਵਿੱਖ ਵਿੱਚ ਸਾਕਾਰ ਹੋਏ । ਮਹਾਰਾਜ ਬੀਰ ਸਿੰਘ ਗੁਰਬਾਣੀ, ਸੰਗੀਤ, ਸਾਹਿਤ ਅਤੇ ਇਤਿਹਾਸ ਦੇ ਮਹਾਨ ਵਿਦਵਾਨ ਹੋਏ । ਕੁੰਦਨ ਸਿੰਘ ਨਕਈ ਜੀਵਨ ਭਰ ਖੇਤੀ ਕਰਦਿਆਂ ਬਾਇਓਕੈਮਿਕ ਅਤੇ ਹੋਮਿਓਪੈਥੀ ਦੇ ਮਾਹਰ ਹੋਣ ਕਰਕੇ ਇਕ ਸਮਾਜ-ਸੇਵੀ ਵਜੋਂ ਜਾਣੇ ਜਾਂਦੇ ਸਨ । ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਮੇ ਦਾ ਪੁੱਤਰ ਭਰਾ ਰਜਿੰਦਰ ਸਿੰਘ ਬਚਪਨ ਤੋਂ ਹੀ ਪੰਡਤਾਂ ਵਾਂਗ ਦਲੀਲਾਂ ਦੇਂਦਾ ਤਾਂ ਸਾਰੇ ਸਾਥੀ ਇਸਨੂੰ ਜੱਟ ਹੁੰਦੇ ਹੋਏ ਨੂੰ ਵੀ ਪੰਡਿਤ ਆਖਦੇ ਸਨ - ਪੰਡਿਤ ਰਜਿੰਦਰ ਸਿੰਘ ਆਪਣੇ ਖੇਤਾਂ ਵਿੱਚ ਬਾਗਬਾਨੀ ਦਾ ਸ਼ੌਕ ਪਾਲਦਿਆਂ ਹੋਇਆ ਇੱਕ ਵਧੀਆ ਲੇਖਕ ਅਤੇ ਸੰਪਾਦਕ ਵਜੋਂ ਸਥਾਪਿਤ ਹੋਏ । ਬਲਵੰਤ ਸਿੰਘ ਬਚਪਨ ਤੋਂ ਹੀ ਵਿਰਕਤ ਅਤੇ ਮਹਾਨ ਵਿਦਵਾਨ ਸਨ, ਸਾਰੇ ਸਾਥੀ ਆਪ ਨੂੰ ਗਿਆਨੀ ਆਖਦੇ । ਆਪ ਜੀਵਨ ਭਰ ਬਿਹੰਗਮ ਰਹੇ, ਗੁਰਬਾਣੀ ਅਤੇ ਵੇਦਾਂਤ ਦੇ ਮਹਾਨ ਗਿਆਤਾ, ਕਥਾ ਕਰਦੇ, ਲੋਕਾਂ ਨੂੰ ਦਵਾਈਆਂ ਦਿੰਦੇ । ਮੋਹ-ਮਾਇਆ ਤੋਂ, ਹਉਮੈਂ ਤੋਂ ਨਿਰਲੇਪ ਇੱਕ ਵਿਰਕਤ ਸਾਧੂ ਹੋਏ ਗਿਆਨੀ ਬਲਵੰਤ ਸਿੰਘ ਜੀ ।

ਪ੍ਰੀਤਮ ਸਿੰਘ ਦੀਆਂ ਗੱਲਾਂ-ਬਾਤਾਂ ਅਤੇ ਸੋਚ ਆਕਾਸ਼ ਵਿੱਚ ਪੰਛੀਆਂ ਵਾਂਗ

ਉੱਚੀਆਂ ਉਡਾਰੀਆਂ ਮਾਰਦੀ । ਇਸੇ ਲਈ ਸੰਗੀ-ਸਾਥੀ ਆਪ ਨੂੰ ਪੰਛੀ ਜੀ ਕਹਿ ਕੇ ਬੁਲਾਉਂਦੇ । ਆਪਣੇ ਅਗਲੇਰੇ ਜੀਵਨ ਵਿੱਚ ਪ੍ਰੀਤਮ ਸਿੰਘ ਪੰਛੀ, ਪੰਜਾਬੀ ਅਤੇ ਹਿੰਦੀ ਦੇ ਇੱਕ ਚੰਗੇ ਲੇਖਕ ਅਤੇ ਸੰਪਾਦਕ ਵਜੋਂ ਸਥਾਪਿਤ ਹੋਏ । ਵਡੇਰੀ ਉਮਰ ਵਿੱਚ ਵੀ ਆਪ ਦੇ ਚਿਹਰੇ 'ਤੇ ਕਦੇ ਉਦਾਸੀ ਜਾਂ ਬੁਢਾਪੇ ਦੀ ਮਾਯੂਸੀ ਨਹੀਂ ਸੀ ਦਿਸਦੀ। ਹਮੇਸ਼ਾਂ ਖਿੜ੍ਹੇ-ਖਿੜ੍ਹੇ ਪੰਛੀਆਂ ਵਾਂਗ ਉਡੂੰ-ਉਡੂੰ ਕਰਦੇ ਜਾਪਦੇ ਸਨ ।

ਇਹ ਤਾਂ ਟੂਕ ਮਾਤਰ ਜ਼ਿਕਰ ਹੈ - ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀਆਂ ਦਾ । ਇਨ੍ਹਾਂ ਚੋਂ ਇੱਕ ਸੁੱਚੇ ਮੋਤੀ ਸਨ - ਕਵੀ ਪ੍ਰੀਤਮ ਸਿੰਘ ਜੀ । ਜੋ ਵਿਦਿਆਲੇ ਵਿੱਚ ਪੜ੍ਹਦਿਆਂ ਹੀ ਕਵਿਤਾ ਅਤੇ ਕਹਾਣੀਆਂ ਦੇ ਰਚਨਹਾਰ ਸਨ। ਬਚਪਨ ਵਿੱਚ ਸੰਗੀਆਂ-ਸਾਥੀਆਂ ਵਲੋਂ ਮਿਲੇ ਤਖੱਲਸ 'ਕਵੀ' ਨੂੰ ਆਪ ਨੇ ਆਪਣੀ ਕਰਨੀ ਦੁਆਰਾ ਸਾਰਥਕ ਕੀਤਾ । ਕਵਿਤਾਵਾਂ, ਕਹਾਣੀਆਂ, ਨਾਟਕ, ਜੀਵਨੀਆਂ ਆਦਿ ਦੇ ਰਚਨਹਾਰ ਕਵੀ ਜੀ ਇੱਕ ਸੁਯੋਗ ਸੰਪਾਦਕ ਵੀ ਹੋਏ । ਇੱਕ ਮਹਾਨ ਲੇਖਕ ਅਤੇ ਸੰਪਾਦਕ ਹੋਣ ਦੇ ਸੂਖਮ ਬੀਜ ਆਪ ਦੇ ਬਚਪਨ ਦੇ ਉਨ੍ਹਾਂ ਕਾਰਨਾਮਿਆਂ ਵਿੱਚ ਸਮੋਏ ਹੋਏ ਸਨ ਜੋ ਆਪ ਨੇ ਧਰਤੀ ਦੀ ਹਿੱਕ ਤੇ, ਰੇਤ ਦੇ ਕਾਗਜ਼ਾਂ ਤੇ ਲਿਖ ਕੇ ਮੈਗਜ਼ੀਨ ਸ਼ੁਰੂ ਕੀਤਾ ਸੀ । ਜਿਸਦੀ ਉਮਰ ਬਹੁਤ ਥੋੜ੍ਹੀ ਹੁੰਦੀ ਸੀ ਪਰ ਉਹ ਆਪਣੇ ਅੰਦਰ ਸਮੋਈ ਹੋਈ ਅਦੁੱਤੀ ਪ੍ਰਤਿਭਾ ਦਾ ਪ੍ਰਗਟਾਵਾ ਸੀ - ਹੋਣਹਾਰ ਬਿਰਵਾਨ ਕੇ, ਚਿਕਨੇ ਚਿਕਨੇ ਪਾਤ - ਵੱਲ ਸੰਕੇਤ ਸੀ ।

ਉਨ੍ਹਾਂ ਦਿਨਾਂ ਵਿੱਚ ਸ੍ਰ. ਗੁਰਬਖ਼ਸ਼ ਸਿੰਘ ਵਲੋਂ ਛਪਦੇ ਮਾਸਿਕ ਪੱਤਰ 'ਪ੍ਰੀਤ ਲੜੀ' ਦਾ ਸਾਹਿਤਕ ਜਾਦੂ ਸਭ ਦੇ ਦਿਲੋ-ਦਿਮਾਗ 'ਤੇ ਛਾਇਆ ਹੋਇਆ ਸੀ । ਇਸੇ ਸੰਦਰਭ ਵਿੱਚ ਕਵੀ ਜੀ ਨੇ ਆਪਣੇ ਸਾਥੀ ਸਹਿਪਾਠੀਆਂ ਨਾਲ ਮਿਲ ਕੇ 'ਪਿਆਰਾ' ਨਾਮ ਦਾ ਰਸਾਲਾ ਸ਼ੁਰੂ ਕੀਤਾ । ਜਿਸ ਤਰ੍ਹਾਂ ਦੇ ਵੀ ਨਵੇਂ-ਪੁਰਾਣੇ ਕਾਗਜ਼ ਮਿਲ ਜਾਂਦੇ ਉਨ੍ਹਾਂ 'ਤੇ ਹੱਥ ਨਾਲ ਲਿਖ ਕੇ ਪਰਚਾ ਤਿਆਰ ਕਰਦੇ, ਲਿਖਦੇ ਏਨਾਂ ਖੁਸ਼-ਖਤ ਕਿ ਛਾਪੇ ਨਾਲੋਂ ਵੀ ਵੱਧ ਪ੍ਰਭਾਵਸ਼ਾਲੀ ਹੁੰਦਾ ।

ਜਵਾਨ ਹੋਏ ਤਾਂ ਕਵੀ ਜੀ ਨੇ ਮਾਰਕਸਵਾਦ, ਲੈਨਿਨਵਾਦ ਪੜ੍ਹਿਆ - ਇਨ੍ਹਾਂ ਨੂੰ ਲੱਗਿਆ ਕਿ ਕਮਿਊਨਿਜ਼ਮ ਦਾ ਸਿਧਾਂਤ ਵੀ ਸਤਿਗੁਰੂ ਰਾਮ ਸਿੰਘ ਦੇ ਆਦਰਸ਼ 'ਅਵਨੀ ਏਕ ਰਸੋਈ ਕਰੈ।' ਉਚੇ-ਨੀਵਿਆਂ ਨੂੰ ਬਰਾਬਰ ਕਰਨ ਦੀ ਵਿਆਖਿਆ ਹੀ ਹੈ। ਕਮਿਉਨਿਸਟ ਪਾਰਟੀ ਵਿੱਚ ਇੱਕ ਸਰਗਰਮ ਵਰਕਰ ਦੀ ਭੂਮਿਕਾ ਨਿਭਾਈ । 1957 ਤੋਂ 1965 ਈ: ਤੱਕ ਸਤਿਜੁਗ ਦੇ ਸੰਪਾਦਕ ਰਹੇ । ਆਪਦੀ ਸੰਪਾਦਕੀ ਹੇਠ

ਸਤਿਜੁਗ ਦਾ ਸਾਹਿਤਕ ਸਤਰ ਸਿਖਰ 'ਤੇ ਸੀ । ਫਿਰ ਕੰਮਿਊਨਿਸਟ ਪਾਰਟੀ ਦੇ ਪ੍ਰੈਸ 'ਅਵਾਮੀ ਪ੍ਰਿੰਟਿੰਗ ਪ੍ਰੈਸ' ਦੇ ਮੁੱਖ ਪ੍ਰਬੰਧਕ ਰਹੇ ਜਿਥੋਂ 'ਨਵਾਂ ਜਮਾਨਾ' ਅਖ਼ਬਾਰ ਵੀ ਛਪਦਾ ਸੀ। ਕਵੀ ਜੀ ਜਿਥੇ ਵੀ ਰਹੇ, ਆਪ ਬਾਰੇ ਕਿਹਾ ਜਾ ਸਕਦਾ ਹੈ :-

ਦੇਸ ਮੇਂ ਰਹੇਂਗੇ,

ਪਰਦੇਸ ਮੇਂ ਰਹੇਂਗੇ,

ਕਿਸੀ ਭੇਸ ਮੇਂ ਰਹੇਂਗੇ,

ਤੌ ਭੀ ਰਾਵਰੇ ਕਹਾਹਿੰਗੇ ।।

ਕਿਉਂਕਿ ਕਵੀ ਜੀ ਟਕਸਾਲੀ ਨਾਮਧਾਰੀ ਸਨ - ਹਿਰਦੇ ਦੀਆਂ ਗਹਿਰਾਈਆਂ ਤੋਂ ਆਪਣੇ ਕੇਂਦਰ ਨਾਲ, ਸਤਿਗੁਰਾਂ ਨਾਲ ਹਮੇਸ਼ਾਂ ਜੁੜੇ ਰਹੇ ।

ਕਵੀ ਪ੍ਰੀਤਮ ਸਿੰਘ ਜੀ ਇੱਕ ਮਹਾਨ ਵਿਦਵਾਨ ਸਨ, ਇੱਕ ਸੁਘੜ ਸੱਜਣ ਸਨ, ਇੱਕ ਮਿਸਾਲੀ ਗੁਰ-ਸਿੱਖ ਸਨ । ਆਪ ਦੇ ਸੈਂਕੜੇ ਨਹੀਂ, ਹਜ਼ਾਰਾਂ ਪੱਕੇ ਮਿੱਤਰ ਸਨ ਪਰ ਇੱਕ ਵੀ ਪੱਕਾ ਦੁਸ਼ਮਣ ਨਹੀਂ ਸੀ ਕਿਉਂਕਿ ਆਪਦੇ ਹਿਰਦੇ ਵਿੱਚ ਪ੍ਰੇਮ ਸੀ, ਅਪੱਣਤ ਸੀ, ਹਮਦਰਦੀ ਸੀ, ਸੁਹਜ ਸੀ । ਆਪ ਨੇ ਹਮੇਸ਼ਾਂ ਮਿੱਤਰਤਾ ਪਾਲੀ, ਕਦੇ ਦੁਸ਼ਮਣੀ ਨਹੀਂ ਪਾਲੀ । ਕਿਸੇ ਵਿਦਵਾਨ ਦਾ ਕਥਨ ਹੈ -

ਘਟ ਕੰਚਨ ਅਰ ਸੁਘੜ ਨਰ,

ਟੂਟਤ ਜੁੜਤ ਕਈ ਬਾਰ ।

ਮੂਰਖ ਘੜਾ ਘੁਮਾਰ ਕਾ,

ਜੁੜੇ ਨਾ ਦੂਜੀ ਬਾਰ ।।

ਘਟ ਭਾਵ ਬੱਦਲ, ਸੋਨਾ ਅਤੇ ਸਿਆਣੇ ਪੁਰਸ਼ ਕਈ ਵਾਰ ਟੁੱਟ ਕੇ ਫੇਰ ਜੁੜ ਸਕਦੇ ਹਨ, ਪਹਿਲਾਂ ਵਾਂਗ ਹੀ । ਪਰ ਮੂਰਖ ਵਿਅਕਤੀ ਅਤੇ ਘੁਮਿਆਰ ਦੀ ਆਵੀ ਵਿੱਚ ਪੱਕਿਆ ਘੜਾ ਇੱਕ ਵੇਰ ਟੁੱਟ ਕੇ ਫੇਰ ਨਹੀਂ ਜੁੜਦਾ । ਇਸ ਵਿਚੋਂ ਕਵੀ ਜੀ, ਪਹਿਲੀ ਕਿਸਮ ਦੇ, ਪਹਿਲੇ ਦਰਜੇ ਦੇ, ਸੁਘੜ-ਨਰ ਸਨ ।

ਕਵੀ ਜੀ ਦੀ ਪ੍ਰਥਮ ਮਿਲਨੀ ਦਾ ਪ੍ਰਭਾਵ ਹੀ ਕੇਡਾ ਮਿਕਨਾਤੀਸੀ ਹੁੰਦਾ ਸੀ । ਡਾ. ਮਹਿੰਦਰ ਕੌਰ ਗਿੱਲ ਲਿਖਦੇ ਹਨ -

''ਕਵੀ ਪ੍ਰੀਤਮ ਸਿੰਘ ਜੀ ਬਾਰੇ ਜਦ ਕਦੀ ਵੀ ਖਿਆਲ ਆਉਂਦਾ ਹੈ, ਮਨ ਨਿਰਮਲਤਾ ਨਾਲ ਭਰ ਜਾਂਦਾ ਹੈ । ਇਨ੍ਹਾਂ ਦੇ ਪਹਿਲੋਂ-ਪਹਿਲ ਦਰਸ਼ਨ ਮੈਨੂੰ ਲੁਧਿਆਣੇ ਦੇ ਨੇੜੇ ਭਾਸ਼ਾ ਵਿਭਾਗ ਵਲੋਂ ਕਰਵਾਏ ਗਏ ਇਕ ਸੈਮੀਨਾਰ ਵਿੱਚ ਹੋਏ । ਮੇਰੇ ਤੇ ਸੁਆਲਾਂ ਦੀ ਸੰਘਣੀ ਬੁਛਾਰ ਹੋਈ ਸੀ, ਮੈਂ ਬਚਦੀ-ਬਚਾਉਂਦੀ ਜਦੋਂ ਪੰਡਾਲ ਤੋਂ ਬਾਹਰ ਆਈ ਤਾਂ ਕੁੱਝ ਸੁਹਿਰਦ ਸਰੋਤਿਆਂ ਨੇ ਪ੍ਰਸ਼ੰਸਕ ਬੋਲਾਂ ਨਾਲ ਮੇਰਾ ਉਤਸਾਹ ਵਧਾਇਆ। ਕਵੀ ਜੀ ਉਨਾਂ ਵਿੱਚੋਂ ਇੱਕ ਸਨ - ਉੱਜਲ ਦੀਦਾਰ, ਰੌਸ਼ਨ ਅੱਖਾਂ, ਭਖਦਾ ਚੇਹਰਾ, ਚੁਸਤ ਪਹਿਰਾਵਾ, ਫਰਕਦੇ ਬੁਲ੍ਹ (ਨਾਮ ਜੱਪਦੇ) ਮੇਰੇ ਤੇ ਬੜਾ ਨਿਰਮਲ ਪ੍ਰਭਾਵ ਪਿਆ ਤੇ ਮੈਂ ਸਹਿਵਨ ਹੀ ਵਾਹਿਗੁਰੂ ਵਾਹਿਗੁਰੂ ਕਰਨ ਲੱਗ ਪਈ । ਇੱਕ ਬੜਾ ਹੀ ਪਵਿੱਤਰ ਅਹਿਸਾਸ ਮਨ ਵਿੱਚ ਜਾਗਿਆ ।'' ਕਵੀ ਜੀ ਦਾ ਗੁਰਮੁਖੀ ਸਰੂਪ ਅਤੇ ਪ੍ਰੇਮ-ਪਰੁੰਚੀ ਮਿਕਨਾਤੀਸੀ ਸ਼ਖ਼ਸ਼ੀਅਤ ਨਾਮਧਾਰੀ ਸਿੱਖਾਂ ਬਾਰੇ ਇੱਕ ਜਿਗਿਆਸਾ ਪੈਦਾ ਕਰਦੀ ਸੀ - ਕੁਝ ਹੋਰ ਜਾਨਣ ਦੀ ਜਿਗਿਆਸਾ - ਡਾ: ਗਿੱਲ ਅੱਗੇ ਲਿਖਦੇ ਹਨ :-

''ਇੱਕ ਦਿਨ ਕਿਸੇ ਆਪਣੇ ਕੰਮੀ ਮੈਂ ਭਾਪਾ ਪ੍ਰੀਤਮ ਸਿੰਘ ਜੀ (ਆਰਸੀ ਵਾਲੇ ਦਿੱਲੀ) ਨੂੰ ਮਿਲਣ ਗਈ । ਭਾਪਾ ਜੀ ਅਜੇ ਆਏ ਨਹੀਂ ਸਨ । ਪਰ ਕੀ ਵੇਖਾਂ ਕਿ ਸਾਮ੍ਹਣਿਓਂ ਕਵੀ ਜੀ ਆ ਰਹੇ ਸਨ । ਉਸੇ ਤਰ੍ਹਾਂ ਬੁਲ ਫਰਕ ਰਹੇ ਸਨ, ਸਹਿਜ, ਇਕਾਗਰ। ਮੈਂ ਸੰਜਮ ਅਤੇ ਸਰਧਾ ਨਾਲ ਫਤਹਿ ਬੁਲਾਈ । ਹੁਣ ਨਾਮਧਾਰੀ ਜੀਵਨ ਸ਼ੈਲੀ, ਚਿੰਤਨ ਅਤੇ ਇਤਿਹਾਸ ਨੂੰ ਜਾਨਣ ਦੀ ਮੇਰੀ ਜਿਗਿਆਸਾ ਹੋਰ ਤਿੱਖੀ ਹੋ ਗਈ।''

ਇਹ ਤੇ ਸੀ ਸੰਖੇਪ ਜਿਹਾ ਜ਼ਿਕਰ - ਕਵੀ ਜੀ ਦੇ ਹੋਣੀਆਂ ਭਰਪੂਰ ਬਚਪਨ ਬਾਰੇ ਅਤੇ ਆਪ ਦੀ ਨਿੱਘੀ ਸ਼ਖ਼ਸ਼ੀਅਤ ਬਾਰੇ । ਕਵੀ ਜੀ ਦੀ ਲੇਖਣੀ, ਕਵਿਤਾ ਅਤੇ ਵਾਰਤਕ ਬਾਰੇ ਵਿਸ਼ੇਸ਼ ਕਰਕੇ 'ਬੀਤੇ ਦੀਆਂ ਪੈੜਾਂ' ਬਾਰੇ ਅਜੇ ਵਿਸਥਾਰ ਵਿੱਚ ਜ਼ਿਕਰ ਨਹੀਂ ਕਰਾਂਗਾ ਕਿਉਂਕਿ ਇਸ ਪੁਸਤਕ ਦਾ ਮੁੱਖ ਬੰਦ ਲਿਖਦਿਆਂ ਮੇਰਾ ਉਦੇਸ਼ ਕੇਵਲ ਕਵੀ ਜੀ ਦੀ ਹੋਣਹਾਰ ਸ਼ਖ਼ਸੀਅਤ ਬਾਰੇ ਜ਼ਿਕਰ ਕਰਨਾ ਹੀ ਸੀ । ਆਪ ਦੀ ਲੇਖਣੀ ਦਾ ਸਾਹਿਤਕ ਮਹੱਤਵ ਕੇਡਾ ਉੱਚ ਪਾਏ ਦਾ ਹੈ, ਵਿਸ਼ੇਸ਼ ਕਰਕੇ ਪੰਜਾਬੀ ਦੇ ਮਹਾਨ ਲੇਖਕਾਂ ਦੀ ਦ੍ਰਿਸ਼ਟੀ ਵਿੱਚ । ਬੀਤੇ ਦੀਆਂ ਪੈੜਾਂ ਭਾਗ-18 ਦੀ ਭੂਮਿਕਾ ਵਿੱਚ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਨ ਦੀ ਕੋਸ਼ਿਸ਼ ਕਰਾਂਗਾ।

ਨਾਮਧਾਰੀ ਸਿੱਖਾਂ ਵਾਸਤੇ 'ਬੀਤੇ ਦੀਆਂ ਪੈੜਾਂ' ਦੇ ਮਹੱਤਵ ਬਾਰੇ ਕੇਵਲ ਏਨਾਂ ਹੀ ਕਹਿਣਾ ਚਾਹਾਂਗਾ ਕਿ ਕਵੀ ਜੀ ਆਪਣੀ ਲੇਖਣੀ ਰਾਹੀਂ ਬੀਤੇ ਪਲਾਂ ਨੂੰ ਪੁਨਰ

ਸੁਰਜੀਤ ਕੀਤਾ ਹੈ। ਅਸੀਂ ਜਿਨ੍ਹਾਂ ਸਿੱਖਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਅਨੰਦ ਮਾਣਿਆ ਹੈ, ਇੱਕ ਮਹਿਕ ਦੀ ਤਰ੍ਹਾਂ । 'ਬੀਤੇ ਦੀਆਂ ਪੈੜਾਂ' ਦਾ ਪਾਠ ਕਰਦਿਆਂ ਇੱਕ ਗੁਰੂ ਪ੍ਰੇਮੀ ਸਿੱਖ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅੰਗ ਸੰਗ ਮਹਿਸੂਸ ਕਰਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਆਪਣੇ ਸਿੱਖਾਂ ਸੇਵਕਾਂ ਸਹਿਤ ਜਿੱਧਰ-ਜਿੱਧਰ ਵੀ ਵਿਚਰ ਰਹੇ ਹਨ, ਪਾਠਕ ਆਪਣੇ ਆਪ ਨੂੰ ਮਗਰੇ-ਮਗਰ ਤੁਰਿਆ ਜਾਂਦਾ ਮਹਿਸੂਸ ਕਰਦਾ ਹੈ। ਸਤਿਗੁਰੂ ਜੀ ਦੇ ਪ੍ਰਵਚਨ ਪੜ੍ਹਦਿਆਂ ਹਿਰਦਾ ਰੌਸ਼ਨ ਹੋ ਜਾਂਦਾ ਹੈ ਕਿਧਰੇ ਗੁਰੂ ਅਤੇ ਸਿੱਖ ਦੀ ਪ੍ਰੇਮ-ਮਿਲਨੀ ਦਾ ਜ਼ਿਕਰ ਅਤੇ ਕਥਾ-ਸਾਖੀਆਂ ਪੜਦਿਆਂ ਪ੍ਰੇਮਾਂ ਭਗਤੀ ਦੀ ਰੰਗਨ ਨਾਲ ਹਿਰਦਾ ਸਰਸ਼ਾਰ ਹੋ ਜਾਂਦਾ ਹੈ। ਬੀਤੇ ਦੀਆਂ ਪੈੜਾਂ ਪੜ੍ਹਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਕ ਸਾਡੇ ਰੋਮ-ਰੋਮ ਵਿੱਚ ਸਮਾ ਜਾਂਦੀ ਹੈ । ਇਹ ਸਿਮਰਨ ਹੈ ਸਤਿਗੁਰੂ ਜਗਜੀਤ ਸਿੰਘ ਦਾ । ਬੀਤੇ ਦੀਆਂ ਪੈੜਾਂ-ਭਾਗ 17 ਵਿੱਚ ਜਨਵਰੀ 1986 ਤੋਂ ਅਗਸਤ 1986 ਤੱਕ ਸ੍ਰੀ ਜਗਜੀਤ-ਲ੍ਹੀਲਾ ਦੀ ਕਥਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਦੇ ਮਾਨ ਸਰੋਵਰ ਦੇ ਸੁੱਚੇ ਮੋਤੀ ਕਵੀ ਪ੍ਰੀਤਮ ਸਿੰਘ ਜੀ ਦੀ ਘਾਲਨਾ ਨੂੰ ਨਮਨ ਹੈ ।

- ਹਰਪਾਲ ਸਿੰਘ 'ਸੇਵਕ'

ਸ੍ਰੀ ਭੈਣੀ ਸਾਹਿਬ

ਮੋਬਾਇਲ : 94176-01321

harpalsewak@yahoo.co.in

## 16 ਜਨਵਰੀ 1986 ਤੋਂ 8 ਫਰਵਰੀ 1986
## ਬੈਂਕੋਕ - ਸਿੰਘਾਪੁਰ - ਬੈਂਕੋਕ - ਦਿੱਲੀ

ਪਿਛੇ ਉਸ ਜਥੇ ਦੇ ਨਾਮ ਪੜ੍ਹੇ ਜਾ ਚੁਕੇ ਹੋਣਗੇ ਜਿਹੜਾ ਮੇਰੀ ਜ਼ਿੰਮੇਵਾਰੀ ਹੇਠ ਬੈਂਕੋਕ ਤੇ ਸਿੰਘਾਪੁਰ ਤੇ ਭਰਮਣ ਲਈ ਚਲਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਜਥੇ ਨੂੰ ਆਗਿਆ ਪ੍ਰਾਪਤ ਸੀ। ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦੇ 10 ਕਵੀ, 11ਵਾਂ ਇਹ ਲੇਖਕ, 12ਵਾਂ ਸੰਤ ਖਜ਼ਾਨ ਸਿੰਘ ਖਾਰਾ, 13ਵਾਂ ਐਨ ਅੰਤਮ ਸਮੇਂ ਗੁਰਚਰਨ ਸਿੰਘ ਚੰਨ ਕਰੀ-ਵਾਲੇ ਵਾਲਾ ਨਾਲ ਰਲ ਪਿਆ। ਇਹ ਵੀ ਕੁਝ ਕਵੀ ਸੀ। ਇਕ ਜਣਾ ਹਵਾਈ ਜਹਾਜ਼ ਚੜ੍ਹਨ ਲੱਗਿਆਂ ਨਾਲ ਰਲ ਪਿਆ ਗੁਰਦੇਵ ਸਿੰਘ ਸ਼ੌਂਕੀ ਸੰਤ ਨਗਰ (ਸਰਸਾ) ਦਾ।

ਸ੍ਰੀ ਸਤਿਗੁਰੂ ਜੀ ਨੇ ਸ. ਕੇਹਰ ਸਿੰਘ ਹਮਰਾਹੀ ਤੇ ਸ. ਸਾਧੂ ਸਿੰਘ ਕਿਸਾਨ ਦੀ ਵੀ ਜ਼ਿੰਮੇਵਾਰੀ ਲਾਈ ਕਿ ਉਹ ਕਵੀ ਜਥੇ ਦੇ ਅੰਦਰੂਨੀ ਕੰਟਰੌਲਰ ਹੋਣ। ਸਾਨੂੰ ਸੰਤੋਖ ਸਿੰਘ ਸਾਜਨ ਵੀ ਆਪਣੇ ਲਈ ਸਹਾਇਕ ਲਾਇਆ ਕਿ ਉਹ ਏਅਰ ਪੋਰਟਾਂ ਤੇ ਜਥੇ ਦੀ ਅਗਵਾਈ ਤੇ ਸਹਾਇਤਾ ਕਰੇ ਕਿਉਂਕਿ ਉਸ ਨੂੰ ਤਜ਼ਰਬਾ ਸੀ ਬਾਰ ਬਾਰ ਬੈਂਕੋਕ ਜਾਣ ਕਰਕੇ।

ਵਿਦਿਅਕ ਜਥੇ ਦੇ ਇਸ ਸਾਹਿਤਕ ਵਿੰਗ ਨੇ ਇਕ ਹੋਰ ਚੰਗਾ ਫੈਸਲਾ ਕੀਤਾ ਹੋਇਆ ਸੀ ਕਿ ਬੈਂਕੋਕ ਵਿਖੇ ਜੋ ਵੀ ਦੀਵਾਨਾਂ ਜਾਂ ਕਵੀ ਦਰਬਾਰਾਂ ਤੋਂ ਪ੍ਰਾਪਤੀ ਹੋਵੇ ਉਹ ਸਾਂਝੀ ਰੱਖੀ ਜਾਵੇ ਤੇ ਉਸਨੂੰ ਕਵੀ ਜਥੇ (ਮਨਜ਼ੂਰ ਸ਼ੁਦਾ) ਵਿਚ ਬਰਾਬਰ ਤਕਸੀਮ ਕੀਤਾ ਜਾਵੇ । ਇਸ ਗੱਲ ਦੀ ਜ਼ਿੰਮੇਵਾਰੀ ਸ੍ਰੀ ਬਲਬੀਰ ਸਿੰਘ ਵਿੱਲੋਂ ਅਤੇ ਸ੍ਰੀ ਹਰਭਜਨ ਸਿੰਘ ਪਰਵਾਨਾ ਸੰਤ ਨਗਰ ਨੂੰ ਦਿਤੀ ਗਈ।

ਆਪਣੀ ਦਿਨ ਚਰਯਾ ਅਸਾਂ ਏਅਰਪੋਰਟ ਪਾਲਮ ਤੇ ਹੀ ਕਰ ਲਈ ਕਿ ਸਵੇਰੇ 5½ ਤੋਂ 7½ ਆਸਾ ਦੀ ਵਾਰ, ਸ਼ਾਮੀ 7 ਤੋਂ 8 ਤਕ ਨਾਮ ਸਿਮਰਨ, 8 ਤੋਂ 9 ਤਕ ਜਾਂ ਅੱਧਾ ਘੰਟਾ ਪਹਿਲਾਂ ਤਕ ਕੀਰਤਨ। ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਬੈਂਕੋਕ ਵਿੱਚ ਕਿਵੇਂ ਰਹਿਣਾ ਸੀ। ਰਿਹਾਇਸ਼ ਵਜੋਂ ਉਸ ਧਰਮਸ਼ਾਲਾ ਵਿਚ ਆਸਰਾ ਲੈਣਾ ਸੀ ਜਿਸ ਵਿਚ ਪਿਛਲੇ 5 ਸਾਲ ਤੋਂ ਗਏ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦੇ ਇਕ ਰੁਕਨ ਸੰਤ ਬੇਅੰਤ ਸਿੰਘ ਸੋਖਲ, ਸੰਤ ਨਗਰ ਦਾ ਨਿਵਾਸੀ ਹੈ।

ਸਾਡੇ ਚੋਂ ਕੇਵਲ ਪ੍ਰੀਤਮ ਸਿੰਘ ਕਵੀ ਅਤੇ ਸੰਤੋਖ ਸਿੰਘ ਸਾਜਨ ਨੂੰ ਹੀ ਲੰਮੀ ਹਵਾਈ ਯਾਤਰਾ ਤੇ ਵਿਦੇਸ਼ ਭਰਮਣ ਦਾ ਅਵਸਰ ਪ੍ਰਾਪਤ ਸੀ, ਬਾਕੀ ਦੇ ਇਸ ਤਜ਼ਰਬੇ ਤੋਂ ਕੋਰੇ ਹੀ ਸਨ। ਸੋ ਪਾਲਮ ਏਅਰਪੋਰਟ ਦੀ ਚੈਕਿੰਗ ਆਦਿ ਤੋਂ ਮੁਕਤ ਹੋ ਕੇ ਅਸੀਂ ਜਾਪਾਨ

ਏਅਰ ਲਾਈਨ ਦੇ ਜੱਥੇ ਨੂੰ ਜਾ ਨਿਵਾਜਿਆ, ਖੁਲ੍ਹੀਆਂ ਦਾੜ੍ਹੀਆਂ ਵਾਲਿਆਂ ਦੇ ਇਸ ਓਪਰੇ ਜਥੇ ਨੂੰ ਹਰ ਕਿਸੇ ਨੇ ਬੜੇ ਗਹੁ ਨਾਲ ਨਿਹਾਰਿਆ। ਜਹਾਜ਼ ਸਵੇਰੇ 5.20 ਤੇ ਤੁਰਿਆ।

## ਸਤਿਗੁਰਾਂ ਬਿਨਾਂ ਸੁਆਗਤ

ਭਾਰਤ ਭੂਮੀ ਦੀ ਖੁਸ਼ਕੀ ਅਤੇ ਖਾੜੀ ਬੰਗਾਲ ਦੇ ਸਮਰਪਾਣੀ ਤੋਂ ਉਪਰ ਦੀ ਲੰਘਦਾ ਜਹਾਜ਼ ਸਾਨੂੰ ਭਾਰਤੀ ਸਮੇਂ ਦੇ 8.23 ਵਜੇ ਦਿਨੇ ਲੈ ਗਿਆ ਬੈਂਕੋਕ ਦੇ ਇੰਟਰਨੈਸ਼ਨਲ ਏਅਰਪੋਰਟ ਡੌਨਮੌਂਗ ਤੇ। ਇਸ ਸਮੇਂ ਥਾਈਲੈਂਡ ਦਾ ਸਮਾਂ 9.51 ਸਵੇਰ ਸੀ।

ਮੈਂ ਸਦਾ ਸਤਿਗੁਰੂ ਜੀ ਨਾਲ ਵਿਦੇਸ਼ ਭਰਮਣ ਕਰਕੇ ਦਿਲ ਲਾਵੇ ਸੁਆਗਤ ਦਾ ਅਭਿਆਸੀ ਸਾਂ, ਪਰ ਅੱਜ ਤਾਂ ਸਾਡਾ ਜਥਾ ਬਿਨਾਂ ਕਿਸੇ ਪੂਰਬ ਇਤਲਾਹ ਤੋਂ ਆਣ ਪਹੁੰਚਾ ਸੀ। ਸਤਿਗੁਰੂ ਨੇ ਸ. ਪ੍ਰਿਥੀਪਾਲ ਸਿੰਘ ਖੰਡਪੁਰੀ ਨੂੰ ਸਾਡੇ ਬਾਰੇ ਫੋਨ ਕਰਨ ਲਈ ਬਚਨ ਕੀਤਾ ਹੋਇਆ ਸੀ। ਬਾਅਦ ਵਿਚ ਮਾਲੂਮ ਹੋਇਆ ਕਿ ਇਹ ਗੱਲ ਵੀ ਨਹੀਂ ਹੋ ਸਕੀ।

ਸਾਡੇ ਸਭ ਕੋਲ ਸਾਧਾਰਨ ਸਮਾਨ ਸੀ, ਜਾਂ ਉਹ ਜਿਸਦੇ ਲੈ ਜਾਣ ਦਾ ਮੁੱਲ ਸਾਨੂੰ 900-900 ਬਾਟ ਮਿਲ ਜਾਣਾ ਸੀ । ਇਹ ਇਸ ਲਈ ਯੋਗ ਸਮਝਿਆ ਗਿਆ ਕਿ ਜਦੋਂ ਹਰੇਕ ਨੇ ਆਪਣੀ ਟਿਕਟ ਖਰਚ ਕਰਨੀ ਹੈ ਤਾਂ ਉਹਦੀ ਪੂਰਤੀ ਲਈ ਜਤਨ ਵੀ ਗੈਰ ਵਾਜਬ ਨਹੀਂ। ਪਰ ਅਸਾਂ ਸਮਾਨ ਦੀ ਚੈਕਿੰਗ ਕਰ ਲਈ ਕਿ ਇਸ ਵਿੱਚ ਕੁਛ ਗੈਰ ਕਾਨੂੰਨੀ ਨਾ ਹੋਵੇ।

ਅਸੀਂ ਸਾਰੇ ਬਿਨਾਂ ਕਿਸੇ ਰੋਕ ਟੋਕ ਦੇ ਪਾਸਪੋਰਟ ਤੇ ਕਸਟਮ ਵਲੋਂ ਫਰੀ ਹੋ ਕੇ ਸ਼ਾਨਦਾਰ ਏਅਰਪੋਰਟ ਤੋਂ ਬਾਹਰ ਆਏ ਤਾਂ ਸਾਡਾ ਸੁਆਗਤ ਕਿਸ ਕਰਨਾ ਸੀ। ਬਾਹਰ ਸਾਨੂੰ ਲੈਣ ਕੋਈ ਨਹੀਂ ਸੀ ਆਇਆ ਅਤੇ ਏਥੇ ਬੋਲੀ ਦੀ ਸਮੱਸਿਆ ਸੀ। ਥਾਈ ਲੋਕ ਅੰਗਰੇਜ਼ੀ ਵੀ ਘੱਟ ਹੀ ਜਾਣਦੇ ਸਨ। ਪਰ ਸ੍ਰੀ ਸਾਜਨ, ਜੋ ਏਅਰਪੋਰਟ ਦਾ ਪੂਰਾ ਭੇਤੀ ਸੀ, ਨੇ ਟੈਲੀਫੋਨ ਕਰਕੇ, ਆਪਣੇ ਮਿੱਤਰ, ਸੰਬੰਧੀ ਅਤੇ ਸਾਡੀ ਸਭਾ ਦੇ ਮੈਂਬਰ ਬਿਅੰਤ ਸਿੰਘ ਸੋਖਲ ਨੂੰ ਫੋਨ ਕੀਤਾ ਕਿ 13-14 ਵਿਅਕਤੀਆਂ ਦਾ ਜਥਾ ਭਾਰਤ ਤੋਂ ਆਇਆ ਹੈ, ਇਸਦੀ ਮੱਦਦ ਕਰੋ ਅਤੇ ਆ ਕੇ ਆਪਣੀ ਧਰਮਸ਼ਾਲਾ ਲੈ ਜਾਓ।

## ਥੋਨਬੁਰੀ ਧਰਮਸ਼ਾਲਾ

ਬੇਅੰਤ ਸਿੰਘ ਜੀ ਆ ਗਏ। ਸਾਨੂੰ ਸਭ ਨੂੰ ਜਿਵੇਂ ਸਾਹ ਆਇਆ। ਥਾਈ ਵਿੱਚ ਗੱਲਬਾਤ ਕਰਕੇ ਟੈਕਸੀਆਂ ਵਾਲਿਆਂ ਨਾਲ ਭਾੜਾ ਤੈਅ ਕਰਨ ਲੱਗੇ। ਅਨਜਾਣ ਜਥਾ ਵੇਖਕੇ ਟੈਕਸੀਆਂ ਵਾਲੇ ਥੋਨਬੁਰੀ ਧਰਮਸ਼ਾਲਾ ਦੇ ਦੋ-ਦੋ ਤੇ ਡੇਢ-ਡੇਢ ਸੌ ਬਾਟ ਮੰਗਦੇ ਸਨ। ਬਾਟ ਥਾਈ ਕਰਾਂਸੀ ਦਾ ਨਾਂ ਹੈ। ਸੌ ਬਾਟ ਦੇ ਭਾਰਤੀ 60/- ਬਣਦੇ ਸਨ, ਮਾਰਕੀਟ ਦੇ ਰੇਟ

ਅਨੁਸਾਰ ਤਿੰਨ ਟੈਕਸੀਆਂ 100-100/- ਬਾਟ ਤੋਂ ਕਰਕੇ, ਕੋਈ 30 ਕਿ.ਮੀ. ਦਾ ਫਾਸਲਾ ਤੈਅ ਕਰਕੇ, ਦਰਿਆ ਚਾਓ ਫਈਆ ਦਾ ਪੁੱਲ ਪਾਰ ਕਰਕੇ ਅਸੀਂ ਥੋਨਬੁਰੀ ਇਲਾਕੇ ਦੀ ਚੈਰੋਇਨ ਰਟ ਰੋਡ ਦੀ ਗਲੀ (ਸੋਇ) ਰੁਆਮ ਮਿੱਤ ਦੇ 1147/63 ਮਕਾਨ ਤੇ ਆਣ ਉੱਤਰੇ।

ਇੱਕ ਕਮਰੇ ਵਿੱਚ ਬਿਅੰਤ ਸਿੰਘ ਦਾ ਡੇਰਾ, ਦੂਜੇ ਵਿੱਚ ਉਸਦੇ ਭਾਈ ਹਰੀ ਸਿੰਘ ਅਤੇ ਨਰੈਣ ਸਿੰਘ ਦੀ ਰਿਹਾਇਸ਼। ਇਹ ਦੋਵੇਂ ਕਮਰੇ ਸਾਡੇ ਜਥੇ ਦੇ ਹਵਾਲੇ ਕਰ ਦਿਤੇ ਗਏ ਅਤੇ ਇਨ੍ਹਾਂ ਵਿਚ ਮੰਜਿਆਂ ਤੋਂ ਇਲਾਵਾ ਗੱਦੇ ਵਿਛਾ ਦਿੱਤੇ ਗਏ। ਪ੍ਰਤੀ ਕਮਰਾ ਦੋ ਵੱਡੇ ਪਲੰਘ ਸਨ। ਉਹ ਵੀ ਸਾਡੇ ਲਈ ਅਲਾਟ ਕਰ ਦਿੱਤੇ ਗਏ।

ਜਥੇ ਨੇ ਇਸ਼ਨਾਨ ਪਾਣੀ ਸਾਧ ਪ੍ਰਸ਼ਾਦ ਛਕਿਆ। ਇਹ ਸੇਵਾ ਸੰਤ ਹਰੀ ਸਿੰਘ ਕਰਦੇ ਹਨ ਲੰਗਰ ਤਿਆਰ ਕਰਨ ਦੀ।

## ਵਰਨੀ ਦੀ ਮਰਿਯਾਦਾ

ਏਥੇ ਵਰਨੀ ਤਾਂ ਧੂਪ, ਦੀਪ, ਕੁੰਭ ਅਤੇ ਕੋਲਿਆਂ ਉਤੇ ਸਮਗਰੀ ਅਰਥਾਤ ਹਵਨ ਨਾਲ ਹੀ ਹੁੰਦੀ ਹੈ। ਇਕ ਸੱਜਨ ਕੋਲ ਬੈਠਾ ਭਜਨ ਕਰਦਾ ਰਹਿੰਦਾ ਹੈ। ਪਰ ਸਾਡੇ ਵਾਂਗ ਇਹ ਨਹੀਂ ਕਿ ਸੋਧ ਰੱਖ ਲਈ ਅਤੇ ਵਰਨੀ ਵਿਚ ਜਦ ਤਕ ਭਾਗ ਲੈਣਾ ਹੈ ਤਦ ਤਕ ਸੁਚ ਸੋਧ ਜ਼ਰੂਰੀ ਹੈ। ਨਹੀਂ, ਇਹਨਾਂ ਚੋਂ ਸੰਤ ਬੇਅੰਤ ਸਿੰਘ ਅਤੇ ਹਰੀ ਸਿੰਘ ਤੋਂ ਇਲਾਵਾ ਜਿੰਨੇ ਸੱਜਣ ਸ਼ਾਮਲ ਹੁੰਦੇ ਉਹ ਅੱਗੇ ਪਿਛੇ ਮਰਜ਼ੀ ਮੁਤਾਬਕ ਖਾਂਦੇ ਪੀਂਦੇ ਹਨ ਕੇਵਲ ਵਰਨੀ ਵਿੱਚ ਬੈਠਣ ਲਗਿਆਂ ਅੰਮ੍ਰਿਤ ਛੱਕ ਲੈਂਦੇ ਹਨ।

ਵਰਨੀ ਵਿੱਚ ਸੇਵਾ ਕਰਦਿਆਂ ਸੰਤ ਬੇਅੰਤ ਸਿੰਘ, ਸੰਤ ਹਰੀ ਸਿੰਘ, ਸੰਤ ਨਰਾਇਣ ਸਿੰਘ ਢਲਕਈਆ ਸੰਤ ਨਗਰ, ਸੰਤ ਨਰਾਇਣ ਸਿੰਘ ਸੰਤ ਨਗਰ। ਥਾਈਲੈਂਡ ਨਿਵਾਸੀਆਂ ਵਿਚੋਂ ਸੰਤ ਅਵਤਾਰ ਸਿੰਘ (ਨਾਈਲਕ ਭਾਈ) ਅਤੇ ਸੰਤ ਮਹਿੰਦਰ ਸਿੰਘ ਅੰਮ੍ਰਿਤਸਰੀ ਭਾਗ ਲੈਂਦੇ ਹਨ।

ਇਹ ਵਰਨੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਥਾਈਲੈਂਡ ਦੀ ਸੰਗਤ ਦੀ ਏਕਤਾ ਤੇ ਸੰਵਿਰਧੀ ਵਾਸਤੇ ਸ਼ੁਰੂ ਕੀਤੀ ਗਈ। ਵਰਨੀ ਪਿਛਲੇ ਚਹੁੰ ਸਾਲਾਂ ਤੋਂ ਨਿਰੰਤਰ ਜਾਰੀ ਹੈ। ਭਾਰਤੋਂ ਆਏ ਪ੍ਰਤੀ ਵਿਅਕਤੀ ਨੂੰ 1500/- ਭਾਰਤੀ ਰੁਪੈਆ ਪ੍ਰਤੀ ਮਹੀਨਾ ਦਿੱਤਾ ਜਾਂਦਾ ਹੈ ਅਤੇ ਏਸ ਖਰਚੇ ਦੀ ਜ਼ਿੰਮੇਵਾਰੀ ਹੇਠ ਲਿਖੇ ਸਰੀਰਾਂ ਵਿਚ ਬਰਾਬਰ ਵਿਭਾਜਤ ਹੈ :

1. ਸੇਠ ਤਰਲੋਕ ਸਿੰਘ ਚਾਵਲਾ
2. ਸੇਠ ਪਿਆਰਾ ਸਿੰਘ

3. ਸੇਠ ਇੰਦਰ ਸਿੰਘ ਸਚਦੇਵ

4. ਸੇਠ ਹਰਭਜਨ ਸਿੰਘ ਕੋਮਲ

## ਸੰਤ ਬੇਅਤ ਸਿੰਘ ਸੋਖਲ

ਸੋਖਲ ਸਾਡੇ ਮਿੱਤਰ ਨੇ ਬੜੇ ਸਾਲ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਚ ਆਓ ਭਗਤ ਤੇ ਡੇਰੇ ਲੁਆਉਣ ਦੀ ਨਿਰਇੱਛਤ ਭਾਵ ਨਾਲ ਸੇਵਾ ਕੀਤੀ। ਸਮਾਂ ਆਉਣ ਤੇ ਸਤਿਗੁਰੂ ਜੀ ਨੇ ਘਾਲ ਥਾਇ ਪਾਈ, ਉਸਨੂੰ ਥਾਈਲੈਂਡ ਸੋਇ ਅਸੋਕ ਧਰਮਸ਼ਾਲਾ ਦਾ ਮਹੰਤ ਬਣਾ ਕੇ ਬੈਂਕੋਕ ਘੱਲ ਦਿਤਾ। ਉਥੇ ਨਿਰੰਤਰ ਵਰਨੀ ਚਾਲੂ ਕਰਵਾ ਦਿਤੀ। ਬੇਅੰਤ ਸਿੰਘ ਓਸਦਾ ਮੁੰਤਜ਼ਿਮ ਹੈ। ਸੋਇ ਅਸੋਕ ਧਰਮਸ਼ਾਲਾ ਪਰਸਪਰ ਵਿਰੋਧੀ ਸ਼ਕਤੀਆਂ ਦੀ ਸ਼ਿਕਾਰ ਹੋ ਗਈ ਤਾਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬੇਅੰਤ ਸਿੰਘ ਸਮੇਤ ਵਰਨੀ ਚਾਓ ਫੱਹੀਆਂ ਤੋਂ ਪਾਰ ਥੋਨਬੁਰੀ ਇਲਾਕੇ ਵਿਚ ਵਰਤਮਾਨ ਧਰਮਸ਼ਾਲਾ ਵਿਚ ਆ ਗਿਆ। ਨਿਰੰਤਰ ਵਰਨੀ ਜਾਰੀ ਹੋ ਗਈ। ਸੰਤ ਬੇਅੰਤ ਸਿੰਘ ਨੇ ਹਲੀਮੀ, ਸੇਵਾ, ਸਤਿਕਾਰ ਤੇ ਪਿਆਰ ਨਾਲ ਥਾਈਲੈਂਡ ਵਿਚ ਚਲਦੀਆਂ ਪਰਸਪਰ, ਵਿਰੋਧੀ ਤੂਤਭੀੜੀਆਂ ਵਿਚ ਵੀ ਬੈਲੇਂਸ ਬਰਾਬਰ ਰਖਿਆ ਅਤੇ ਕੱਲੇ ਕੱਲੇ ਵਿਅਕਤੀਆਂ ਨਾਲ ਉਹਦੀਆਂ ਖੂਬੀਆਂ ਦੀ ਸਾਂਝ ਰੱਖੀ।

ਅੱਜ ਬੇਅੰਤ ਸਿੰਘ ਇਕ ਸਧਾਰਨ ਗ੍ਰੰਥੀ, ਮਹੰਤ ਸੇਵਕ ਨਹੀਂ, ਉਹ ਇਕ ਸਰਬ ਸਤਿਕਾਰਿਆ ਸੰਤ ਹੈ। ਉਸਦੀ ਆਰਥਕ ਦਸ਼ਾ ਵੀ ਸੁਖਾਵੀਂ ਹੈ ਅਤੇ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਵੀ ਆਪਣੀ ਤਾਰ ਛੁਹਾਈ ਰਖਦਾ ਹੈ। ਉਸਦੇ ਮਨ ਦੀ ਇੱਛਾ ਸੀ ਕਿ ਕਦੇ ਸਾਡਾ ਕਵੀ ਜਥਾ ਬੈਂਕੋਕ ਆਵੇ ਤੇ ਥਾਈ ਨਾਮਧਾਰੀਆਂ ਨੂੰ ਆਪਣੀ ਕਵਿਤਾ ਦਾ ਕਮਾਲ ਵਿਖਾਵੇ। ਉਸਨੇ ਭਾਵੇਂ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਨੂੰ ਉਕਸਾਇਆ ਨਹੀਂ ਸੀ ਪਰ ਨੌਜੁਆਨ ਕਵੀਆਂ ਨੂੰ ਬੈਂਕੋਕ ਵਿਚ ਇਕ ਆਪਣੀ ਠਾਹਰ ਜ਼ਰੂਰ ਜਾਪਦੀ ਸੀ। ਇਸ ਸਾਲ ਪਹਿਲਾਂ ਇਹ ਕਵੀ ਜਨ ਪਾਕਿਸਤਾਨ ਜਾਣ ਨੂੰ ਤਿਆਰ ਸਨ, ਅਚਾਨਕ ਬੈਂਕੋਕ ਸਿੰਘਾਪੁਰ ਨੂੰ ਉੱਲਰ ਪਏ।

## ਸਾਧ ਸੰਗਤ ਦੀ ਪਹੁੰਚ

ਅਸਾਂ ਆਪਣੀ ਪਹੁੰਚ ਲਈ ਸੇਠ ਤ੍ਰਿਲੋਕ ਸਿੰਘ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਪਰ ਮੇਲ ਨ ਹੋਇਆ। ਟੈਲੀਫੋਨ ਤੇ ਸੇਠ ਪਿਆਰਾ ਸਿੰਘ ਨਰੂਲਾ ਪ੍ਰਧਾਨ, ਸੇਠ ਹਰਮਹਿੰਦਰ ਸਿੰਘ ਚਾਵਲਾ, ਸੂਬਾ ਕਿਰਪਾਲ ਸਿੰਘ ਅਤੇ ਸੰਗਤ ਦੇ ਸਕੱਤਰ ਸੰਤ ਨਰਾਇਣ ਸਿੰਘ ਨਰੂਲਾ ਨੂੰ ਆਪਣੀ ਆਮਦ ਦੀ ਸੂਚਨਾ ਦਿੱਤੀ। ਗਿਆਨੀ ਹਰਬੰਸ ਸਿੰਘ ਨੂੰ ਜਾਕੇ

ਮਿਲੇ। ਉਸਨੇ ਆਪਣੇ ਮਿੱਤਰ ਸ. ਸੇਵਾ ਸਿੰਘ ਰਾਣੀ ਸਿਲਕ ਵਾਲੇ ਨੂੰ ਮੁਸਕਰਾਂਦਿਆਂ ਦੱਸਿਆ ਕਵੀ ਹੋਰੀਂ ਇਕ ਵੱਡਾ ਸਾਰਾ ਜਥਾ ਲੈ ਕੇ ਆਏ ਹੋਏ ਨੇ। ਸੇਵਾ ਸਿੰਘ ਹੋਰਾਂ ਮੈਨੂੰ ਕਰਨ ਦਰਸ਼ਨ ਦਿਤੇ ਤਾਂ ਪੁਛਿਆ : ਕਿਸ ਮਿਸ਼ਨ ਤੇ ਏਡਾ ਵੱਡਾ ਜਥਾ ਲੈ ਕੇ ਆਏ ਓ?

ਹਰ ਕੋਈ ਇਸਤਰੀ ਪੁਰਸ਼ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਤੜਪਦਾ ਸੀ, ਬਾਰ ਬਾਰ ਪੁਛਦੇ ਸਨ 'ਸੱਚੇ ਪਾਤਸ਼ਾਹ ਕਿਉਂ ਨਹੀਂ ਆਏ, ਕਦੋਂ ਦਰਸ਼ਨ ਦੇਣਗੇ। ਗੁਲਾਟੀ ਪਤਨੀ ਨੇ ਤਾਂ ਏਥੋਂ ਤੱਕ ਕਿਹਾ - ਜੇ ਸਤਿਗੁਰੂ ਜੀ ਨਹੀਂ ਸਨ ਲਿਆਉਣੇ ਤਾਂ ਤੁਸੀਂ ਕਿਉਂ ਆਏ। ਕਈ ਇਸਤਰੀਆਂ ਮੇਰੇ ਪੈਰਾਂ ਤੇ ਸਿਰ ਧਰ ਧਰ ਕੇ ਰੋ ਪਈਆਂ : ਦੀਨ ਦਿਆਲ ਜੀ ਨੂੰ ਜਾਕੇ ਜ਼ਰੂਰ ਭੇਜਿਓ । ਸਾਲ ਭਰ ਹੋ ਗਿਐ ਦਰਸ਼ਨ ਕੀਤਿਆਂ ਨੂੰ। ਬੀਬੀ ਹਰਭਜਨ ਕੌਰ ਸੁਪਤਨੀ ਸੰਤ ਰਤਨ ਸਿੰਘ ਚਾਵਲਾ ਦੀ ਅਧੀਰਤਾ ਤੱਕੀ ਨਹੀਂ ਸੀ ਜਾਂਦੀ। ਇਸ ਤਰ੍ਹਾਂ ਗਿਆਨਣ ਮਹਿੰਦਰ ਕੌਰ ਆਦਿ ਬੀਬੀਆਂ ਕੋਈ ਪਰਯਤਨ ਕਰਨਾ ਚਾਹੁੰਦੀਆਂ ਸਨ ਜਿਨ੍ਹਾਂ ਕਾਰਨ ਜਲਦੀ ਦਰਸ਼ਨ ਹੋ ਸਕਣ।

ਸ. ਪ੍ਰੀਤਮ ਸਿੰਘ ਮਲ੍ਹੋਤਰਾ ਦਾ ਘਰ ਤੇ ਦੁਕਾਨ ਧਰਮਸ਼ਾਲਾ ਦੇ ਨੇੜੇ ਸੀ। ਇਹਨਾਂ ਦੇ ਘਰੋਂ ਬੀਬੀ ਸਤਨਾਮ ਕੌਰ ਤੇ ਮਲ੍ਹੋਤਰਾ ਜੀ ਦਾ ਫੋਨ ਤੇ ਹਰ ਪਰਕਾਰ ਦੀ ਸੇਵਾ ਹਾਜ਼ਰ ਸੀ। ਸਾਧ ਸੰਗਤ ਵਲੋਂ ਰਾਸ਼ਨ ਪਾਣੀ ਤੇ ਫਲ ਫਰੂਟ ਵੀ ਪਹੁੰਚਦੇ ਰਹਿੰਦੇ।

ਧਰਮਸ਼ਾਲਾ ਵਿਚ ਵੀਰਵਾਰ ਵਾਲੀ ਰਾਤ ਸੰਤ ਮਹਿੰਦਰ ਸਿੰਘ ਅੰਮ੍ਰਿਤਸਰੀ ਦੇ ਉਦਮ ਨਾਲ 'ਨਾਮ ਸਿਮਰਨ' ਤੇ ਸ਼ਬਦ ਕੀਰਤਨ ਹੁੰਦਾ ਹੈ। ਉਹੋ ਹੀ ਇਸਦਾ ਮੁਖੀ ਹੈ। ਇਹ ਧਰਮਸ਼ਾਲਾ ਸ. ਜਸਵੰਤ ਸਿੰਘ ਦਾਨੀ ਦੀ ਮਾਲਕੀ ਵਿਚ ਹੈ ਜਿਸਦਾ ਪਿਛਲੇ ਪੰਜ ਸਾਲਾਂ ਤੋਂ ਕੋਈ ਕਰਾਇਆ ਆਦਿ ਨਹੀਂ ਲਿਆ ਗਿਆ।

## ਸਾਡੇ ਪ੍ਰੋਗਰਾਮ

ਅਗੇ ਸੰਖੇਪ ਵਿਚ ਆਪਣੇ ਪ੍ਰੋਗਰਾਮਾਂ ਦਾ ਵਿਵਰਨ ਲਿਖਦਾ ਹਾਂ। ਸਾਡੇ ਬਾਰੇ ਵਿੱਚ ਨਰੂਲਾ ਨਰਾਇਣ ਸਿੰਘ ਜੀ ਅਤੇ ਸੰਤ ਬੇਅੰਤ ਸਿੰਘ ਨੂੰ ਫਿਕਰ ਹੋ ਗਿਆ। ਇਹਨਾਂ ਨੂੰ ਹੀ ਅਸਾਂ ਆਪਣੀ ਕੁਲ ਮੁਖਤਾਰੀ ਦੇ ਛੱਡੀ ਸੀ। 16 ਅਤੇ 17 ਜਨਵਰੀ ਦਾ ਦਿਨ ਤਾਂ ਅਸਾਂ ਸੈੱਟ ਹੁੰਦਿਆਂ ਹੀ ਲਾਹ ਛੱਡਿਆ। ਕਈਆਂ ਦੀ ਨੀਂਦ ਅਜੇ ਬਾਕੀ ਸੀ। ਵਿਸ਼ਾਲ ਤੇ ਸਮਰਿਧ ਸ਼ਹਿਰ ਬੈਂਕੋਕ ਦੇ ਨੇੜੇ ਦੇ ਮੈਰੀ ਕਿੰਗਜ਼ ਸੈਂਟਰਲ ਸਟੋਰ ਆਦਿ ਵੀ ਵੇਖੇ ਗਏ। ਪਰ 17 ਦੀ ਰਾਤ ਤੋਂ ਪ੍ਰੋਗਰਾਮਾਂ ਦੀ ਲੜੀ ਜਾਰੀ ਹੋ ਗਈ।

ਸਕੱਤਰ ਸੰਤ ਨਰਾਇਣ ਸਿੰਘ ਨਰੂਲਾ ਦੇ ਨਵੇਂ ਬਣੇ ਮਕਾਨਾਂ ਵਿੱਚ, ਨੇੜੇ ਪੱਤੂਨਾਮ ਇਲਾਕੇ ਵਿੱਚ ਸ੍ਰੀ ਪ੍ਰਤਾਪ ਵਿੱਲਾਜ਼ਵੇ ਨਾਂ ਨਾਲ ਨਾਮਧਾਰੀ ਵਸੋਂ ਵਿਚਕਾਰ ਸਨ,

17 ਜਨਵਰੀ 1986 ਦੀ ਰਾਤ ਨੂੰ ਤਿੰਨ ਪੁਰਬਾਂ ਦਾ ਸੰਗਮ ਸੀ।

1. ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਵਸ 2. ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ 3. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ਼ ਗਮਨ ਦਿਹਾੜਾ

ਨਰੂਲਾ ਨਿਵਾਸ ਵਿਖੇ 7 ਤੋਂ 8 ਤੱਕ ਨਾਮ ਸਿਮਰਨ 8 ਤੋਂ 8.30 ਤਕ ਸ਼ਬਦ ਕੀਰਤਨ ਅਤੇ 8.30 ਤੋਂ 10.30 ਤੱਕ ਕਵੀ ਦਰਬਾਰ ਹੋਇਆ। ਸੰਤ ਨਰੂਲਾ ਮੰਚ ਸਕੱਤਰ ਤਾਂ ਹੁੰਦੇ ਹੀ ਹਨ ਪਰ ਉਨ੍ਹਾਂ ਇਸੇ ਦਿਨ ਤੋਂ ਅਗਲੇ ਦਿਨਾਂ ਲਈ ਕਵੀ ਦਰਬਾਰ ਦੀ ਮੰਚ ਸਕੱਤਰੀ ਮੈਨੂੰ ਦੇ ਦੇਣ ਦੀ ਉਦਾਰਤਾ ਵਰਤੀ।

ਇਸ ਪ੍ਰਥਮ ਪਰ ਸਫਲ ਸਮਾਗਮ ਤੋਂ ਉਪਰੰਤ ਗੁਰੂ ਕੇ ਲੰਗਰ ਦੀ ਸੇਵਾ ਸਾਧ ਸੰਗਤ ਵਲੋਂ ਸੀ।

ਅਸਾਂ ਸਾਰਿਆਂ ਨੂੰ ਸਾਰਿਆਂ ਦੀ ਜਾਣ ਪਛਾਣ ਕਰਵਾਈ। ਸਾਡੇ ਵਿੱਚੋਂ ਆਸਾ ਦੀ ਵਾਰ ਦੀ ਅਗਵਾਈ ਸੰਤ ਹਰਭਜਨ ਸਿੰਘ ਪਰਵਾਨਾ, ਸੰਤ ਜੁਗਿੰਦਰ ਸਿੰਘ ਮੁਕਤਾ ਤੇ ਸੰਤ ਗੁਰਮੇਲ ਸਿੰਘ ਹੰਸ ਕਰਦੇ ਰਹੇ, ਬਾਕੀ ਦੇ ਸੱਜਣ ਛੈਣੇ ਵਜਾਉਣ ਤੇ ਗਾਉਣ ਵਿੱਚ ਮਿਲਵਰਤਨ ਦਿੰਦੇ ਰਹੇ। ਸੰਤ ਨਰਾਇਣ ਸਿੰਘ ਜੁ ਪਹਿਲਾਂ ਤੋਂ ਹੀ ਬੈਂਕੋਕ ਵਿਚ ਸੀ, ਸਾਡੇ ਦੀਵਾਨਾਂ ਵਿਚ ਬੜੀ ਖੂਬਸੂਰਤ ਢੋਲਕੀ ਵਜਾਂਦਾ ਰਿਹਾ। ਮੈਨੂੰ ਅਜੇ ਤਕ ਏਨੀ ਵਿਵਧਤਾ ਭਰੀ ਢੋਲਕੀ ਦਾ ਅਵਸਰ ਨਹੀਂ ਮਿਲਿਆ। ਸਾਡੇ ਵਿੱਚੋਂ ਲੰਗਰ ਅਤੇ ਵਰਨੀਆਂ ਦੀ ਸੇਵਾ ਸੰਤ ਹਰਭਜਨ ਸਿੰਘ ਰਾਜਾ ਕਰਦਾ ਰਿਹਾ ਜਦੋਂ ਕਿ ਵਰਨੀ ਵਿੱਚ ਸਹਿਯੋਗ ਹੋਰ ਵੀ ਕਈਆਂ ਨੇ ਦਿਤਾ।

ਅਗੇ ਸੰਖੇਪ ਵਿੱਚ ਪ੍ਰੋਗਰਾਮਾਂ ਦਾ ਵੇਰਵਾ ਹੈ :

18.1.86 (1) ਆਸਾ ਦੀ ਵਾਰ ਧਰਮਸ਼ਾਲਾ ਥੋਨਬੁਰੀ

(2) ਫੋਰਹਟ ਵਿਖੇ ਸੰਤ ਅਵਤਾਰ ਸਿੰਘ ਚਾਵਲਾ ਦੇ ਸਪੁਤ੍ਰਾਂ ਦੀ ਥੋਕ ਬਜਾਜ਼ੀ ਦੀ ਦੁਕਾਨ ਦੇ ਆਰੰਭ ਲਈ ਹਵਨ ਯੱਗ - ਏਥੋਂ ਦੀ ਜ਼ਿੰਮੇਵਾਰੀ ਸ. ਸਰੂਪ ਸਿੰਘ ਨੇ ਨਿਬਾਹੁਣੀ ਹੈ।

- ਧਰਮਸ਼ਾਲਾ ਲੰਗਰ ਦੀ ਸੇਵਾ ਵੀ ਬੀਬੀ ਪ੍ਰਿਤਪਾਲ ਕੌਰ ਚਾਵਲਾ ਵਲੋਂ। ਸਵਰਗਵਾਸੀ ਚਾਵਲਾ ਦੀ ਸੰਤਾਨ ਦੇ ਹੀਰੇ ਹਨ : ਸ. ਉੱਤਮ ਸਿੰਘ, ਸ. ਸਰੂਪ ਸਿੰਘ ਤੇ ਸ. ਸਰਦਾਰ ਸਿੰਘ।
- ਬੀਬੀ ਪ੍ਰਿਤਪਾਲ ਚਾਵਲਾ ਦੇ ਭਾਈ ਸ. ਹਜ਼ੂਰ ਸਿੰਘ ਘਰ ਲੜਕਾ ਹੋਣ ਦੀ ਅਰਦਾਸ ਕੀਤੀ ਗਈ।

- ਸ਼ਾਮੀ ਨਾਮ ਸਿਮਰਨ ਤੇ ਦੀਵਾਨ ਥੋਨਬੁਰੀ ਧਰਮਸ਼ਾਲਾ ਵਿਖੇ।

ਧਰਮਸ਼ਾਲਾ ਵਿਚ ਨਿੱਤ ਹਾਜ਼ਰ ਹੋਣ ਵਾਲੇ :-

1. ਸੰਤ ਸੁਰਜੀਤ ਸਿੰਘ ਖੁਰਾਣਾ ਗਾਂਧੀ ਨਗਰ, ਸਮੇਤ ਪਤਨੀ
2. ਸੰਤ ਕਰਤਾਰ ਸਿੰਘ ਸਬਾਜਪੁਰੀ ਤੇ ਘਰੋਂ ਬੀਬੀ ਕੁਸ਼ੱਲਿਆ
3. ਰਾਣੀ ਸੁਪਤਨੀ ਸ. ਮਹਿੰਦਰ ਸਿੰਘ ਨਰੂਲਾ
4. ਸ. ਪ੍ਰੀਤਮ ਸਿੰਘ ਮਲਹੋਤਰਾ ਤੇ ਬੀਬੀ ਸਤਨਾਮ ਕੌਰ
5. ਸੰਤ ਰਤਨ ਸਿੰਘ ਚਾਵਲਾ ਤੇ ਬੀਬੀ ਹਰਭਜਨ ਕੌਰ
6. ਸ. ਕਰਤਾਰ ਸਿੰਘ ਸਬਾਜਪੁਰੀ ਦੀ ਭੈਣ
7. ਸੰਤ ਅਮਰ ਸਿੰਘ ਗੁਲਾਟੀ ਤੇ ਬੀਬੀ ਜਸਵੰਤ ਕੌਰ
8. ਸੰਤ ਇਕਬਾਲ ਸਿੰਘ ਮਨਚੰਦਾ
9. ਸੇਠ ਵਜਿੰਦਰ ਸਿੰਘ ਜੀ ਅਤੇ ਸੁਪਤਨੀ
10. ਸੰਤ ਗੁਰਬਖ਼ਸ਼ ਸਿੰਘ ਹੰਸ ਤੇ ਸੁਪਤਨੀ

19.1.86 :- ਸੇਠ ਹਰਮਹਿੰਦਰ ਸਿੰਘ ਦੇ ਫਲੈਟਾਂ ਤੇ ਆਸਾ ਦੀ ਵਾਰ ਦਾ ਕੀਰਤਨ ਸ. ਅਰਜਨ ਸਿੰਘ ਮਲਹੋਤਰਾ ਅਤੇ ਬੀਬੀ ਗੁਰਚਰਨ ਕੌਰ ਨਮਿਤ ਸਾਧਾਰਨ ਪਾਠਾਂ ਦੇ ਭੋਗ ਅਤੇ ਲੰਗਰ ਦੀ ਸੇਵਾ

- ਸਾਡੇ ਜਥੇ ਦਾ ਲੰਗਰ ਸੇਠ ਹਰਮਹਿੰਦਰ ਸਿੰਘ ਦੇ ਘਰ
- ਰਾਤ ਦਾ ਨਾਮ ਸਿਮਰਨ, ਦੀਵਾਨ ਅਤੇ ਕਵੀ ਦਰਬਾਰ ਸਮੇਤ ਲੰਗਰ ਸੇਠ ਹਰਭਜਨ ਸਿੰਘ ਕੋਮਲ ਦੇ ਗੈਰੇਜ ਵਿਖੇ।

20.1.2014 :- ਥੋਨਬੁਰੀ ਧਰਮਸ਼ਾਲਾ ਵਿੱਚ ਦਿਨ ਚਰਯਾ ਅਤੇ ਬੈਂਕੋਕ ਦਾ ਸੈਰ ਸਪਾਟਾ

- ਫੇਰ ਸੰਤ ਨਰੈਣ ਸਿੰਘ ਨਰੂਲਾ ਦੇ ਪੱਤੂਨਾਮ ਵਾਲੇ ਘਰ ਵਿਚ ਹਲਕਾ ਜਲਪਾਨ ਤੇ ਇਸ ਪਰਵਾਰ ਦੇ ਪਦਾਰਥਾਂ ਨਾਲ ਸਾਡੇ ਜੱਥੇ ਦੀ ਪਤੱਈਆ ਤੇ ਬੰਗਸੈਨ ਯਾਤਰਾ। ਯਾਤਰਾ ਖਰਚਾ ਸਾਧ ਸੰਗਤ ਵਲੋਂ ਸ. ਰਘੁਬੀਰ ਸਿੰਘ ਦੀ ਵੈਨ ਤੇ।
- ਬੰਗਸੈਨ ਵਿਖੇ ਸੇਠ ਤ੍ਰਿਲੋਕ ਸਿੰਘ ਜੀ ਨਾਲ ਇਕਾਂਤ ਬੈਠਕ, ਉਨ੍ਹਾਂ ਦੇ ਦਸਿਆ ਕਿ ਹੰਸਪਾਲ ਜੀ ਤੇ ਮਨਚੰਦਾ ਵਲੋਂ 30 ਲੱਖ ਰੁਪਿਆ ਹੈ ਉਹਨਾਂ ਨੇ ਦੇਣ ਦੀ ਥਾਂ ਸ੍ਰੀ ਸਤਿਗੁਰੂ ਜੀ ਨੂੰ ਅੱਗੇ ਕਰ ਦਿਤਾ ਅਤੇ ਬੈਂਕਾਂ ਦੀ

ਦੇਣਵਾਰੀ ਵਿਚ ਉਨ੍ਹਾਂ ਦੀ ਕੋਠੀ ਪੂਸਾਰੋਡ ਵੀ ਜਾਵੇਗੀ। ਸੇਠ ਜੀ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਰਗਵਾਸ ਪਿਛੋਂ ਵੱਡੀ ਚੋਟ ਮਹਿੰਦਰ ਕੌਰ ਚਾਵਲਾ ਦੇ ਗੁਜ਼ਰ ਜਾਣ ਦੀ ਪਈ ਹੈ। ਗੁਰੂ ਕੇ ਮਹਾਨ ਸਿੱਖ ਦੀ ਲਾਚਾਰਗੀ ਦੀ ਵਿਥਿਆ ਸੁਣਕੇ ਮਨ ਦੇ ਗਹਿਰਿਆਂ ਮਹਿਸੂਸ ਕੀਤਾ।

ਬੰਗਸੈਨ ਤੋਂ ਵਾਪਸੀ ਸਮੇਂ ਸੰਤ ਫਰੀਦ ਜੀ ਦੀ ਭੈਣ ਤੇ ਇਸਦੇ ਸੁਰਗਵਾਸੀ ਪਤੀ ਸੰਤ ਕਿਰਪਾਲ ਸਿੰਘ ਦੇ ਤਿੰਨਾਂ ਸਪੁਤ੍ਰਾਂ ਦੇ ਘਰੀਂ ਹੁੰਦੇ ਹੋਇਆਂ ਧਰਮਸ਼ਾਲਾ ਵਿਖੇ ਪੁੱਜੇ।

22.1.86 :- ਆਸਾ ਦੀ ਵਾਰ ਧਰਮਸ਼ਾਲਾ ਥੋਨਬੁਰੀ ਪ੍ਰਸ਼ਾਦ ਪਾਣੀ ਜਥੇ ਦਾ ਗਿਆਨੀ ਹਰਬੰਸ ਸਿੰਘ ਦੇ ਘਰ ਸ਼ਾਮ ਦਾ ਨਾਮ ਸਿਮਰਨ, ਸ਼ਬਦ ਕੀਰਤਨ ਅਤੇ ਕਵੀ ਦਰਬਾਰ ਸਮੇਤ ਲੰਗਰ ਸੇਠ ਹਰਮਹਿੰਦਰ ਸਿੰਘ ਸ਼ਾਂਤੀ ਕੋਰਟ ਦੇ ਫਲੈਟਾਂ ਤੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਕਵਿਤਾਵਾਂ।

23.1.86:- ਸਾਰੇ ਪ੍ਰੋਗਰਾਮ ਧਰਮਸ਼ਾਲਾ ਥੋਨਬੁਰੀ ਵਿਖੇ।

- ਸ. ਸੁਰਜੀਤ ਸਿੰਘ ਗਾਂਧੀ ਨਗਰ ਨੇ ਦੱਸਿਆ ਕਿ ਥੋਨਬੁਰੀ ਦੇ ਇਕ ਬਜ਼ੁਰਗ ਨਿਵਾਸੀ ਸੰਤ ਸਰਦੂਲ ਸਿੰਘ (72) ਪਿਛਲੇ 35 ਸਾਲ ਤੋਂ ਲਗਾਤਾਰ ਸਤਿਗੁਰੂ ਜੀ ਦੀ ਆਮਦ ਤੇ ਦਾਤਨਾਂ ਲੈ ਕੇ ਹਾਜ਼ਰ ਹੁੰਦੇ ਰਹੇ ਹਨ ਅਤੇ 1980 ਤੋਂ 100/- ਦਸਵੰਧ ਦਾ ਹਰ ਮਹੀਨੇ ਨੇਮ ਨਾਲ ਦਿੰਦੇ ਹਨ। ਸਮੇਤ ਪਤਨੀ ਸਾਰਾ ਬਾਲ ਬੱਚਾ ਅਕਾਲੀ ਖਿਆਲਾਂ ਦਾ ਹੈ। ਆਪ ਇਕਲੇ ਹੀ ਨਾਮਧਾਰੀ ਪੰਥ ਦਾ ਝੰਡਾ ਗੱਡੀ ਖੜੇ ਹਨ।

24.1.86 :- ਆਸਾ ਦੀ ਵਾਰ ਧਰਮਸ਼ਾਲਾ ਥੋਨਬੁਰੀ ਵਿਖੇ ਲਗੀ।

- ਪ੍ਰਸ਼ਾਦ ਪਾਣੀ ਲਈ ਸੇਠ ਪਿਆਰਾ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਅਤੇ ਇਹਨਾਂ ਦੀ ਸੁਪਤਨੀ ਬੀਬੀ ਪ੍ਰਕਾਸ਼ ਕੌਰ ਵਲੋਂ ਸੀ 8 ਛੱਤੀ ਬਿਲਡਿੰਗ ਲੇਕਵਿਊ ਦੀ ਤੀਜੀ ਛੱਤ ਤੇ ਸੀ। 19 ਫਲੈਟਾਂ ਵਾਲੀ ਇਸ ਇਮਾਰਤ ਵਿਚੋਂ 4 ਉਤੇ ਪਿਆਰਾ ਸਿੰਘ ਪਰਵਾਰ ਦੀ ਵਸੋਂ ਹੈ ਬਾਕੀ ਦੇ ਫਲੈਟ ਕਿਰਾਏ ਉਤੇ ਹਨ।

- **ਬੀਬੀ ਪ੍ਰਕਾਸ਼ ਕੌਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਮ੍ਰਤੀ ਵਿਚ ਵਿਆਕੁਲ ਸੀ। ਬੀਬੀ ਨੇ ਸ੍ਰੀ ਸਤਿਗੁਰੂ ਜੀ ਦੀਆਂ ਅਨੇਕਾਂ ਕਰਾਮਾਤਾਂ ਸੁਣਾਈਆਂ ਜਿਨ੍ਹਾਂ ਵਿਚੋਂ ਇੱਕ ਇਹ ਵੀ ਸੀ ਕਿ ਉਸਦੀ ਨਜ਼ਰ ਦੀ ਕਮੀ**

ਹੋਣ ਕਾਰਨ ਜਦੋਂ ਡਾਕਟਰਾਂ ਨੂੰ ਨੇਤ੍ਰ-ਜਿਓਤੀ ਜਾਚਨ ਲਈ ਅੱਖਾਂ ਵਿਖਾਈਆਂ ਗਈਆਂ ਤਾਂ ਉਨ੍ਹਾਂ ਦੱਸਿਆ : ਹੁਣ ਜਿਉਤੀ ਮੁੜਨ ਦੀ ਕੋਈ ਸੰਭਾਵਨਾ ਨਹੀਂ। ਜਿਓਤੀ ਦਾਤਾ ਸੂਖਮ ਨਾੜੀ ਫਟ ਗਈ ਹੈ। ਪਰ ਜਦੋਂ ਸ੍ਰੀ ਸਤਿਗੁਰੂ ਜੀ ਨੂੰ ਡਾਕਟਰਾਂ ਦੀ ਰਾਇ ਦੱਸ ਨਜ਼ਰ ਬਹਾਲੀ ਲਈ ਬੇਨਤੀ ਕੀਤੀ ਗਈ ਤਾਂ ਸੱਚੇ ਪਾਤਸ਼ਾਹ ਅੱਖਾਂ ਵੇਖ ਕੇ ਸਹਿਜ ਭਾਅ ਬੋਲੇ : ਅੱਖਾਂ ਚੰਗੀਆਂ ਭਲੀਆਂ ਹਨ ਤੁਸੀਂ ਚਿੰਤਾ ਨਾ ਕਰੋ ਅਤੇ ਸਤਿਗੁਰੂ ਦੇ ਬਚਨ ਨੇ ਨੇਤ੍ਰ ਸ਼ਕਤੀ ਮੁੜ ਤੋਂ ਸਹੀ ਕਰ ਦਿਤੀ ਹੈ। ਨਜ਼ਰ ਬਾਰੇ ਕੋਈ ਪਰੇਸ਼ਾਨੀ ਨਹੀਂ।

ਬੀਬੀ ਨੇ ਸਾਡੇ ਜਥੇ ਦੀ ਆਪਣੀਆਂ ਨੂੰਹਾਂ ਦੁਆਰਾ ਹੁੰਦੀ ਸੇਵਾ ਵੇਖ ਕੇ ਕਿਹਾ : ਤੁਸਾਂ ਸਾਡੀ ਬਸੰਤ ਬਣਾ ਦਿਤੀ ਹੈ। ਸੱਚੇ ਪਾਤਸ਼ਾਹ ਜੀ ਛੇਤੀ ਦਰਸ਼ਨ ਦੇਣ ਦੀ ਕ੍ਰਿਪਾ ਕਰਨ। ਸ਼ਾਇਦ ਸਤਿਗੁਰਾਂ ਤੁਹਾਨੂੰ ਸਾਡੀ ਤੜਪ ਲਈ ਹੀ ਭੇਜਿਆ ਹੋਵੇ। ਨਾਲ ਹੀ ਤਰਲਾ ਲਿਆ : ਸੱਚੇ ਪਾਤਸ਼ਾਹ ਜੀ ਨੂੰ ਮੇਰੇ ਵਲੋਂ ਅਰਜ ਕਰਨੀ ਕਿ ਛੇਤੀ ਹੀ ਬੈਂਕੋਕ ਫੇਰੀ ਦੀ ਕਿਰਪਾ ਕਰਨ।

ਸੇਠ ਪਿਆਰਾ ਸਿੰਘ ਜੀ ਨੇ ਆਪਣੀ ਵਿਥਿਆ ਸੁਣਾਈ : ਸਾਡਾ ਤਾਂ ਮਹਾਂ ਵੈਦ ਸਤਿਗੁਰੂ ਹੀ ਹੈ। ਮੈਨੂੰ ਹਰਨੀਆ ਦੀ ਤਕਲੀਫ ਸੀ। ਮੇਰੇ ਵਿਚਕਾਰਲੇ ਲੜਕੇ ਰਾਜਪਾਲ ਸਿੰਘ ਨੂੰ ਵੀ ਹਰਨੀਆਂ ਪਰੇਸ਼ਾਨ ਕਰਦੀਆਂ ਸਨ। ਉਸਨੇ ਆਪਰੇਸ਼ਨ ਕਰਵਾਇਆ ਤਾਂ ਰੋਗ ਤੋਂ ਨਜਾਤ ਪਾ ਕੇ ਮੇਰੇ ਲਈ ਵੀ ਇਹੋ ਆਪਰੇਸ਼ਨ ਤਜਵੀਜ਼ ਕੀਤਾ। ਮੈਂ ਤਿਆਰ ਸਾਂ। ਦੇਸ਼ ਗਏ ਰਾਜਪਾਲ ਇੰਤਜ਼ਾਰ ਕਰ ਰਿਹਾ ਸੀ।

ਸਤਿਗੁਰੂ ਜੀ ਦੇ ਦਰਸ਼ਨ ਹੋਏ ਤਾਂ ਬੇਨਤੀ ਕੀਤੀ ਆਗਿਆ ਦਿਓ ਆਪਰੇਸ਼ਨ ਕਰਵਾ ਲਵਾਂ। ਬਚਨ ਕੀਤਾ : ਆਹ ਪੇਟੀ ਦੋ ਤ੍ਰੈ ਦਿਨ ਲਾ ਵੇਖ, ਸ਼ਾਇਦ ਅਰਾਮ ਆ ਜਾਏ ਅਪਰੇਸ਼ਨ ਦੀ ਲੋੜ ਹੀ ਨਾ ਰਹੇ। ਹੁਣ ਸਚਮੁੱਚ ਮੈਨੂੰ ਕਦੇ ਤਕਲੀਫ ਨਹੀਂ ਹੋਈ, ਮੁਕੰਮਲ ਅਰਾਮ ਹੈ।

- ਅੱਜ ਸ਼ਾਮ ਦਾ ਨਾਮ ਸਿਮਰਨ, ਸ਼ਬਦ ਕੀਰਤਨ, ਕਵੀ ਦਰਬਾਰ ਅਤੇ ਲੰਗਰ ਗੁਰੂ ਕੇ ਪਿਆਰੇ ਸੇਠ ਹਰਭਜਨ ਸਿੰਘ ਕੋਮਲ ਵੱਲ ਸੀ। ਇਹ ਉਹਨਾਂ ਦੇ ਗੈਰੇਜ ਵਿਚ ਸਮਾਗਮ ਸੀ। ਜਗ੍ਹਾ ਭਾਵੇਂ ਕਾਫ਼ੀ ਦੂਰ ਜਾਪਦੀ ਸੀ ਪਰ ਸਾਧ ਸੰਗਤ ਹੁੰਮ-ਹੁੰਮਾ ਕੇ ਪਹੁੰਚੀ।

25.1.1986:- ਆਸਾ ਦੀ ਵਾਰ ਧਰਮਸ਼ਾਲਾ ਵਿਖੇ।

- ਪ੍ਰਸ਼ਾਦ ਪਾਣੀ ਦੀ ਸੇਵਾ ਬੀਬੀ ਪ੍ਰਕਾਸ਼ ਕੌਰ ਦੀ ਭੈਣ ਬੀਬੀ ਮਹਿੰਦਰ ਕੌਰ ਸੁਪਤਨੀ ਸਵਰਗਵਾਸੀ ਸੰਤ ਵਜਿੰਦਰ ਸਿੰਘ ਸੇਠੀ ਤੇ ਪਰਵਾਰ ਵੱਲ।
- ਸ਼ਾਮ ਦਾ ਨਾਮ ਸਿਮਰਨ, ਕੀਰਤਨ, ਕਵੀ ਦਰਬਾਰ ਅਤੇ ਲੰਗਰ ਸੇਠ ਮੋਹਰ ਸਿੰਘ ਮੰਡੀ ਵਾਲਿਆਂ ਦੇ ਗ੍ਰਿਹ, ਸ੍ਰੀ ਪ੍ਰਤਾਪ ਵਿੱਲਾਜ਼ ਵਿਖੇ।
- ਸ਼੍ਰੀ ਪ੍ਰਤਾਪ ਵਿੱਲਾਜ਼ ਨਾਂ ਦਾ ਇਕ ਸੰਖੇਪ ਜਿਹਾ ਇਲਾਕਾ ਹੈ ਜਿਸ ਵਿਚ ਜਿਨੇ ਮਕਾਨ ਬਣੇ ਹਨ ਉਹ ਕੇਵਲ ਨਾਮਧਾਰੀਆਂ ਦੇ ਹੀ ਹਨ। ਇਹ ਵਸੋਂ ਨਿਰੋਲ ਸ਼ਾਕਾਹਾਰੀਆਂ ਤੇ ਨਾਮਧਾਰੀ ਸਭਿਆਚਾਰ ਵਾਲਿਆਂ ਦੀ ਹੈ।

26.1.86 :- ਅੱਜ ਭਾਰਤ ਵਿਚ ਸੰਵਿਧਾਨ ਲਾਗੂ ਹੋਣ ਦਾ, ਰਾਸ਼ਟਰੀ ਮਹੱਤਵ ਦਾ ਦਿਹਾੜਾ ਹੈ। ਇਸ ਦਿਨ ਦੁਪਹਿਰ ਵੇਲੇ ਦਾ ਪ੍ਰੋਗਰਾਮ ਸੀ। ਕੀਰਤਨ ਅਤੇ ਕਵੀ ਦਰਬਾਰ ਫਈਆ ਥਾਈ ਇਲਾਕੇ ਵਿਚ ਸੇਠ ਰਛਪਾਲ ਸਿੰਘ ਨਰੂਲਾ ਦੇ ਸਪੁੱਤਰਾਂ ਦੇ ਬੰਗਲੇ ਵਿਖੇ ਸੀ। ਸੇਠ ਗਜਿੰਦਰ ਸਿੰਘ, ਸੇਠ ਜਗਦੀਸ਼ ਸਿੰਘ ਅਤੇ ਸੇਠ ਮਨਜੀਤ ਪਾਲ ਸਿੰਘ ਆਪਣੇ ਮਾਤਾ ਪਿਤਾ ਜੀ ਯਾਦ ਵਿਚ ਅਰਥਾਤ ਸੇਠ ਰਛਪਾਲ ਸਿੰਘ - ਬੀਬੀ ਪਵਿੱਤਰ ਕੌਰ ਨਮਿਤ ਮੇਲਾ ਕੀਤਾ ਗਿਆ। ਸੇਠ ਰਛਪਾਲ ਸਿੰਘ ਦੀ ਮ੍ਰਿਤੂ 69 ਸਾਲ ਦੀ ਉਮਰ 27 ਜਨਵਰੀ 1982 ਨੂੰ ਸਹਿਜ ਭਾ ਹੋ ਗਈ। ਬੀਬੀ ਜੀ 19 ਫਰਵਰੀ 1976 ਨੂੰ ਪੂਰੇ ਹੋਏ ਸਨ।

- ਅੱਜ ਦੀ ਇਕ ਮਨਹੂਸ ਖ਼ਬਰ ਮਿਲੀ ਕਿ ਸੰਤ ਹਰਭਜਨ ਸਿੰਘ ਦੀ ਨੂੰਹ, ਮੰਡੀ ਵਾਲੇ ਸੰਤ ਨਿਰੰਜਨ ਸਿੰਘ ਦੀ ਲੜਕੀ ਭਾਰਤ ਵਿਚ, ਲੁਧਿਆਣੇ ਗੁਜ਼ਰ ਗਈ ਹੈ। ਸ਼ਾਮ ਦਾ ਲੰਗਰ ਸੰਤ ਗੁਰਬਖ਼ਸ਼ ਸਿੰਘ ਹੰਸ (56) ਸਪੁਤ੍ਰ ਸੰਤ ਧਿਆਨ ਸਿੰਘ ਵਰਨ ਤੇ ਇਨ੍ਹਾਂ ਦੀ ਪਤਨੀ ਬੀਬੀ ਸੁਰਜੀਤ ਕੌਰ ਦੇ ਗ੍ਰਿਹ ਵਿਖੇ ਸੀ। ਦੋਹਾਂ ਲੜਕਿਆਂ ਸ੍ਰੀ ਬਹਾਦਰ ਸਿੰਘ - ਕਿਰਪਾਲ ਸਿੰਘ ਅਤੇ ਇਨ੍ਹਾਂ ਦੀਆਂ ਸੁਆਣੀਆਂ ਨੇ ਪ੍ਰੇਮ ਪੂਰਵਕ ਸੇਵਾ ਕੀਤੀ।

27.1.1986 :- ਸਾਡੇ ਜਥੇ ਦੁਆਰਾ ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ ਧਰਮਸ਼ਾਲਾ ਥੋਨਬੁਰੀ ਵਿਖੇ।

- ਬੀਬੀ ਸੁਰਜੀਤ ਸੁਪਤਨੀ ਸੰਤ ਗੁਰਬਖ਼ਸ਼ ਸਿੰਘ ਹੰਸ ਨੇ ਦੱਸਿਆ ਕਿ ਉਨ੍ਹਾਂ ਘਰ ਸੰਤਾਨ ਦੀ ਅਣਹੋਂਦ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਹੈ। ਕੁੱਖ ਸਫਲੀ ਹੋਈ ਦੋ ਲੜਕੀਆਂ ਨੇ

ਜਨਮ ਲਿਆ। ਫੇਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਹੰਸ ਜੀ ਨੇ ਲੜਕਿਆਂ ਬਾਰੇ ਅਰਜ਼ ਕੀਤੀ। ਉਨ੍ਹਾਂ ਦੀ ਮੇਹਰ ਦੀ ਨਜ਼ਰ ਨਾਲ ਦੋ ਲੜਕਿਆਂ ਨੇ ਜਨਮ ਲਿਆ।

- ਅੱਜ ਜਥੇ ਦਾ ਲੰਗਰ ਸੇਠ ਵਜਿੰਦਰ ਸਿੰਘ ਵੱਲ ਸੀ। ਦੋਹਾਂ ਜੀਆਂ ਆਪਣੀਆਂ ਨੂੰਹਾਂ ਦੀ ਸਹਾਇਤਾ ਨਾਲ ਅਤਿਅੰਤ ਪ੍ਰੇਮ ਨਾਲ ਲੰਗਰ ਪਾਣੀ ਛਕਾਇਆ। ਸੇਠ ਵਜਿੰਦਰ ਸਿੰਘ ਫਲਦਾਰ ਬੂਟਿਆਂ ਦੇ ਸ਼ੌਕੀਨ ਹਨ। ਉਨ੍ਹਾਂ ਪ੍ਰਸ਼ਾਦ ਉਪਰੰਤ ਕੋਈ 15 ਕਿਸਮ ਦੇ ਫਲਾਂ ਦੇ ਸੁਆਦ ਚਖਾਏ।
- ਸ਼ਾਮ ਦਾ ਨਾਮ ਸਿਮਰਨ, ਦੀਵਾਨ ਅਤੇ ਕਵੀ ਦਰਬਾਰ ਥੋਨਬੁਰੀ ਇਲਾਕੇ ਵਿਚ, ਸੰਤ ਸਰਦੂਲ ਸਿੰਘ ਦੇ ਘਰ ਸੀ। ਸੰਤ ਸਰਦੂਲ ਸਿੰਘ ਸਪੁਤਰ ਸੰਤ ਹੇਮ ਸਿੰਘ, ਈਸ਼ਰ ਕੌਰ, ਆਪਣੇ ਪਰਵਾਰ ਵਿਚ ਇਕੱਲਾ ਨਾਮਧਾਰੀ ਸੀ। ਪਰ ਅੱਜ ਹਾਜ਼ਰ ਪਰਵਾਰ ਨੇ ਸੰਤ ਬੇਅੰਤ ਸਿੰਘ ਜੀ ਪਾਸੋਂ ਭਜਨ ਪੁੱਛ ਲਿਆ। ਸੰਤਾਨ ਇਸ ਪਰਕਾਰ ਹੈ :
- ਸ. ਜਗਜੀਤ ਸਿੰਘ ਅਤੇ ਸੁਪਤਨੀ ਬੀਬੀ ਗੁਰਮੀਤ ਕੌਰ
- ਸ. ਰਤਨ ਸਿੰਘ ਅਤੇ ਸੁਪਤਨੀ ਬੀਬੀ ਕਮਲ ਕੌਰ
- ਸ. ਕੁਲਦੀਪ ਸਿੰਘ ਅਤੇ ਸੁਪਤਨੀ ਬੀਬੀ ਸੁਰਿੰਦਰ ਕੌਰ
- ਸ. ਹਰਭਜਨ ਸਿੰਘ ਅਤੇ ਸੁਪਤਨੀ ਬੀਬੀ ਪ੍ਰਿਤਪਾਲ ਕੌਰ

ਸੰਤ ਸਰਦੂਲ ਸਿੰਘ ਦੀ ਪਤਨੀ ਬੀਬੀ ਜੁਗਿੰਦਰ ਕੌਰ ਗਾਤਰੇ ਪਾਈ ਕਿਰਪਾਨ ਵਿਖਾ ਵਿਖਾ ਕਹਿ ਰਹੀ ਸੀ : ਮੈਂ ਤਾਂ ਪਹਿਲਾਂ ਹੀ ਨਾਮ ਲਿਆ ਹੋਇਆ ਹੈ। ਇਸ ਔਰਤ ਦੇ ਹਠਵਾਦ ਨੇ ਪਰਵਾਰ ਨੂੰ ਹੁਣ ਤੱਕ ਗੁਰੂ ਚਰਨਾਂ ਤੋਂ ਦੂਰ ਰਖਿਆ।

- ਬੀਬੀ ਬਲਬੀਰ ਕੌਰ ਸੁਪਤਨੀ ਸੰਤ ਸੋਹਣ ਸਿੰਘ ਐਲਨਾਬਾਦ ਤੇ ਉਸਦੇ ਪਤੀ ਸ. ਸਾਧੂ ਸਿੰਘ ਨੇ ਸੁਖ ਸੰਪਤੀ ਲਈ ਅਰਦਾਸ ਕਰਵਾਈ।
- ਸ. ਇੰਦਰ ਦਮਨ ਸਿੰਘ ਦੇ ਘਰ ਵੀ ਅਰਦਾਸ ਹੋਈ।

28-29-30 ਤੇ 31 ਦੇ ਦਿਨ ਸਿੰਘਾਪੁਰ ਜਾਣ, ਖਰੀਦਦਾਰੀ ਤੇ ਵਾਪਸੀ ਵਿਚ ਖਰਚ ਹੋਏ। ਸਾਰੇ ਜਥੇ ਨੂੰ ਸਿੰਘਾਪੁਰ ਬਹੁਤ ਭਾਇਆ। ਸਿੰਘਾਪੁਰ ਵਿਚ ਸਾਰਾਂਗੂ ਰੋਡ ਤੋਂ ਨਿਕਲਦੀ 18-A ਵੀਰਾਸਾਮੀ ਰੋਡ ਤੇ ਪੰਜ ਡਾਲਰ ਪ੍ਰਤੀ ਵਿਅਕਤੀ ਪ੍ਰਤੀ ਬੈੱਡ ਦੇ ਖਰਚ ਤੇ ਜਗਾਹ ਮਿਲ ਗਈ, 6 ਡਾਲਰ 'ਚ ਰੋਜ਼ ਵੈਸ਼ਨੋ

ਹੋਟਲਾਂ ਤੋਂ ਦੋ ਵੇਲੇ ਦੀ ਰੋਟੀ ਮਿਲ ਜਾਂਦੀ ਰਹੀ। ਇੱਕ ਸਿੰਘਾਪੁਰੀ ਡਾਲਰ ਭਾਰਤੀ 6/- ਦੇ ਬਰਾਬਰ ਹੈ।

1 ਫਰਵਰੀ 1986 : ਕਲ ਮੇਰੇ ਜੀਵਨ ਦੇ 75ਵੇਂ ਸਾਲ ਦੇ ਅੰਤ ਉਤੇ ਮੈਂ ਸਿੰਘਾਪੁਰ ਵਿਚ ਸਾਂ ਅਤੇ ਸ਼ਾਮ ਨੂੰ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਵਿਚ ਹਵਾਈ ਸਫਰ ਕਰਕੇ ਪਹੁੰਚਿਆ। ਪਿਛਲਾ ਸਾਰਾ ਸਾਲ ਮੇਰੇ ਲਈ ਬੜਾ ਅਨੰਦਦਾਇਕ, ਉਤਸ਼ਾਹ ਭਰਪੂਰ ਤੇ ਚੰਗੇਰੀ ਸਿਹਤ ਦਾ ਸੀ। ਬੀਤੇ ਸਾਲ ਮੈਂ 25769 ਕਿਲੋਮੀਟਰ ਸਫਰ ਕੀਤਾ ਸੀ ਪਰ ਜੇ ਜਨਵਰੀ ਦਾ 6648 ਕਿਲੋਮੀਟਰ ਸਫਰ ਸ਼ਾਮਿਲ ਕਰ ਲਵਾਂ ਤਾਂ ਜੋੜ 42717 ਹੋ ਜਾਂਦਾ ਹੈ।

ਅੱਜ ਮੇਰੇ 76ਵੇਂ ਵਰ੍ਹੇ ਦਾ ਆਰੰਭ ਬੈਂਕੋਕ ਵਿਚ ਹੋਇਆ। ਦੇਸ਼ ਤੋਂ ਲਗਭਗ 3000 ਕਿਲੋਮੀਟਰ ਦੂਰ, ਪਿਛਲੇ ਸਾਲ ਦਾ ਆਰੰਭ ਕੰਨਿਆਂਕੁਮਾਰੀ ਵਿਖੇ ਹੋਇਆ ਸੀ। ਦਿੱਲੀ ਤੋਂ ਉਸਦਾ ਫਾਸਲਾ ਵੀ 3 ਹਜ਼ਾਰ ਦੇ ਨੇੜੇ ਤੇੜੇ ਦਾ ਸੀ। ਪਿਛਲੇ ਸਾਲ ਦਾ ਆਰੰਭ ਸੁਪਤਨੀ ਨਾਲ ਯਾਤਰਾ ਤੇ ਸੀ, ਅੱਜ 76ਵੇਂ ਦਾ ਆਰੰਭ ਮਿੱਤਰ ਜਨਾਂ ਦੇ ਸਮੂਹ ਵਿਚ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਬਾਰ ਬਾਰ ਆ ਰਹੀ ਹੈ, ਜਿੰਨ੍ਹਾਂ ਦੀ ਕ੍ਰਿਪਾ ਸਦਕਾ ਸਵਸਥ, ਸਮਰਿਧੀ ਤੇ ਸਰਬ ਸੁੱਖ ਪ੍ਰਾਪਤ ਹਨ।

- ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਇਕਬਾਲ ਸਿੰਘ ਮਨਚੰਦਾ ਦੇ ਵਡੇ ਲੜਕੇ ਸ. ਮਨਜੀਤ ਸਿੰਘ ਦੇ ਘਰ ਹੋਇਆ। ਨਾਸ਼ਤਾ ਇਸੇ ਘਰ ਸੀ।
- ਪ੍ਰਸ਼ਾਦ ਪਾਣੀ ਸੰਤ ਭਾਗ ਸਿੰਘ ਚਾਵਲਾ ਦੇ ਗ੍ਰਿਹਿ ਦੂਰ ਸਥਿਤ ਇਲਾਕੇ ਵਿਚ ਸੀ। ਪ੍ਰੇਮ ਤੇ ਸਤਿਕਾਰ ਪੂਰਵਕ ਸੇਵਾ ਹੋਈ।
- ਸ਼ਾਮ ਦਾ ਨਾਮ ਸਿਮਰਨ, ਕੀਰਤਨ ਅਤੇ ਕਵੀ ਦਰਬਾਰ ਮੇਰੇ ਮਿੱਤਰ ਸੰਤ ਖਜ਼ਾਨ ਸਿੰਘ ਇਨਸਾਫ ਦੇ ਵੱਡੇ ਸਪੁੱਤਰ ਸੇਠ ਅਵਤਾਰ ਸਿੰਘ - ਬੀਬੀ ਰਤਨ ਵਲ ਸੀ। ਭਰਪੂਰ ਸੇਵਾ ਦੁਆਰਾ ਜਥੇ ਦਾ ਸਨਮਾਨ।

2.2.1986 :- ਐਤਵਾਰ ਦਾ ਦਿਨ ਹੋਣ ਕਰਕੇ ਏਥੋਂ ਦੇ ਰਿਵਾਜ਼ ਮੁਤਾਬਕ ਏਥੋਂ ਦੀ ਸੰਗਤ ਵਲੋਂ ਕੁਵੇਲੇ ਆਸਾ ਦੀ ਵਾਰ, ਸੋਇ 71, ਸੁਖੁਮਵਿਟ ਤੇ ਸ਼ਾਂਤੀ ਕੋਰਟ ਵਿਖੇ ਸੇਠ ਹਰਮਹਿੰਦਰ ਸਿੰਘ ਚਾਵਲਾ ਦੇ ਘਰ ਲੱਗੀ। ਏਥੇ ਹੀ ਅਜ ਸ. ਸਤਪਾਲ ਸਿੰਘ ਅਤੇ ਸ. ਮੋਹਰ ਸਿੰਘ ਦੇ ਲੜਕੇ ਲੜਕੀ ਦਾ ਅਨੰਦ ਕਾਰਜ ਅਤੇ ਦੋਹਾਂ ਧਿਰਾਂ ਵਲੋਂ ਪਾਠਾਂ ਦੇ ਭੋਗ ਪਏ। ਲੰਗਰ ਵਰਤਿਆ।

ਸਾਡਾ ਨਾਸ਼ਤਾ ਸੇਠ ਹਰਮਹਿੰਦਰ ਸਿੰਘ ਚਾਵਲਾ ਦੇ ਘਰ ਹੋਇਆ। ਅਜ ਇਹਨਾਂ ਦੇ ਲੜਕੇ ਦੀ ਸਗਾਈ ਭੀ ਹੋਈ ਹੈ। ਬੀਬੀ ਬਲਬੀਰ ਕੌਰ ਸਪੁਤ੍ਰੀ ਸੇਠ ਖਜ਼ਾਨ ਸਿੰਘ ਇਨਸਾਫ਼ ਸੁਪਤਨੀ ਸੇਠ ਹਰਮਹਿੰਦਰ ਸਿੰਘ ਨੇ ਸੇਠਣੀ ਮਹਿੰਦਰ ਕੌਰ ਚਾਵਲਾ ਵਾਂਗ ਸਾਡੀ ਸੇਵਾ ਦਾ ਸਦਾ ਹੀ ਧਿਆਨ ਰੱਖਿਆ।

- ਅੱਜ ਦੀ ਸ਼ਾਮ ਸੇਠ ਤ੍ਰਿਲੋਕ ਸਿੰਘ ਜੀ ਦੇ ਲੇਖੇ ਲੱਗੀ। ਨਾਮ ਸਿਮਰਨ, ਕੀਰਤਨ ਆਦਿ ਸੇਠ ਜੀ ਦੇ ਬੰਗਲੇ ਹੋਇਆ, ਜਥੇ ਨੇ ਪ੍ਰਸ਼ਾਦ ਵੀ ਏਥੇ ਹੀ ਛਕਿਆ।

3.2.86 :- ਆਸਾ ਦੀ ਵਾਰ ਦਾ ਕੀਰਤਨ ਗੁਰਦੁਆਰਾ ਥੋਨਬੁਰੀ 1147/63 ਸੋਇ ਰੂਮਨਿਤ ਚਰਨਰਤ ਰੋਡ ਤੇ, ਜਿਥੇ ਸਾਡੀ ਰਿਹਾਇਸ਼ ਸੀ, ਹੋਇਆ। ਪ੍ਰਸ਼ਾਦ ਪਾਣੀ ਵੀ ਏਥੇ ਹੀ।

- 10 ਤੋਂ 2 ਵਜੇ ਤਕ ਜਲਪਾਨ ਸੇਵਾ ਧਰਮਸ਼ਾਲਾ ਦੇ ਗੁਆਂਢੀ ਸੰਤ ਰਤਨ ਸਿੰਘ ਹਰਭਜਨ ਕੌਰ ਦੇ ਸਪੁਤਰ ਸੰਤ ਹਜ਼ੂਰ ਸਿੰਘ ਦੇ ਘਰ ਅਤੇ ਦੁਕਾਨ ਤੇ ਹੋਈ। ਇਹ ਸਥਾਨ ਧਰਮਸ਼ਾਲਾ ਤੋਂ 22-24 ਕਿਲੋਮੀਟਰ ਦੇ ਫਾਸਲੇ ਤੇ ਸੀ। ਪਰਿਵਾਰ ਨੇ ਪ੍ਰੇਮ ਪੂਰਵਕ ਸੇਵਾ ਕੀਤੀ।

- ਸ਼ਾਮ ਦਾ ਪ੍ਰੋਗਰਾਮ ਬਸੰਤ ਪੁਰਬ ਨਾਲ ਸੰਬੰਧਿਤ ਸੀ। ਸੇਠ ਜਗਦੀਸ਼ ਸਿੰਘ ਨਰੂਲਾ ਅਤੇ ਇਸਦੇ ਵੱਡੇ ਭਾਈ ਸੇਠ ਗਜਿੰਦਰ ਸਿੰਘ ਛੋਟਾ ਭਰਾ ਮਨਜੀਤ ਸਿੰਘ ਵਲੋਂ ਪਿਛਲੇ 3 ਸਾਲ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਨ 3 ਫਰਵਰੀ ਵਾਲੇ ਦਿਨ, ਅਰਥਾਤ ਅੰਗਰੇਜ਼ੀ ਤਾਰੀਖ ਦੇ ਜਨਮ ਦੇ ਹਿਸਾਬ ਨਾਲ ਮਨਾਇਆ ਜਾਂਦਾ ਹੈ। ਪਰ ਇਹ ਸਾਰਾ ਆਯੋਜਨ ਸ਼ਾਂਤੀ ਕੋਰਟ, ਕੇ.ਐਲ. ਫਲੈਟਾਂ ਦੀ ਧੁਰ ਉਤਲੀ ਛੱਤੇ ਹੋਇਆ। ਸਾਧ ਸੰਗਤ ਵੱਡੀ ਗਿਣਤੀ ਵਿਚ ਹਾਜ਼ਰ ਸੀ 6.30 ਤੋਂ 7.30 ਤੱਕ ਨਾਮ ਸਿਮਰਨ, ਫਿਰ ਕੀਰਤਨ ਅਤੇ ਦੋ ਘੰਟੇ ਦਾ ਕਵੀ ਦਰਬਾਰ। ਇਨਾਮੀ ਕਵੀ ਦਰਬਾਰ ਸੀ। ਸਮੱਸਿਆ ਸੀ. ਅੱਤ੍ਰ ਦੇ ਦਿਵਸ ਆਇਆ ਸਿਖੀ ਦਾ ਸਹਾਰਾ ਏ।

ਇਸ ਦਿਨ ਗੁਰੂ ਰਾਮ ਸਿੰਘ ਜੀ ਵੱਲ ਵਧਾਈ ਪੱਤ੍ਰ ਵੀ ਲਿਖੇ ਜਾਣੇ ਸਨ - ਇਹ ਵੀ ਇਨਾਮੀ ਸਨ। ਇਨਾਮੀ ਚਿੱਠੀਆਂ ਵਿਚ ਹੇਠ ਲਿਖੇ ਇਨਾਮ ਜਿੱਤੇ :-

ਸੇਠ ਜਗਦੀਸ਼ ਸਿੰਘ ਨਰੂਲਾ, ਪਰ ਇਨਾਮ ਨਹੀਂ ਕਿਉਂਕਿ ਇਹੋ ਜੱਜ ਸੀ, ਹੋਰਨਾਂ ਨਾਲ ਤੇ ਇਹੋ ਚਿੱਠੀਆਂ ਦਾ ਪ੍ਰੇਰਕ ਸੀ। ਸੇਠ ਨਰੂਲਾ ਦਾ ਜੀਅ ਤਾਂ ਕਰਦਾ ਸੀ ਪਹਿਲਾ ਇਨਾਮ ਲੈਣ ਤੇ ਪਰ ਮੇਰੇ ਦਖਲ ਨੇ ਇਹ ਹੋਣ ਨਹੀਂ ਦਿਤਾ।

ਫਿਰ ਇੰਜ ਇਨਾਮ ਦਿੱਤੇ :-

ਸੇਠ ਰਤਨ ਸਿੰਘ ਚਾਵਲਾ : ਪਹਿਲਾ

ਸ੍ਰੀ ਗੁਰਦੇਵ ਸਿੰਘ ਸ਼ੌਕੀ (ਕਵੀ ਜਥਾ) : ਦੂਜਾ

ਮਾਸਟਰ ਅਮਰੀਕ ਸਿੰਘ (ਕਵੀ ਜਥਾ) : ਤੀਜਾ

ਸੰਤ ਨਰੈਣ ਸਿੰਘ ਨਰੂਲਾ ਵਿਸ਼ੇਸ਼ ਤੀਜਾ। ਥਾਈਲੈਂਡ ਵਾਲਿਆਂ ਦੀ ਇਹ ਉਦਾਰਤਾ ਸੀ ਕਿ ਉਨ੍ਹਾਂ ਮਾ: ਅਮਰੀਕ ਸਿੰਘ ਨੂੰ ਤੀਜਾ ਇਨਾਮ ਦਿਤਾ ਕਿਉਂਕਿ ਮਾ: ਜੀ ਨੇ ਥਾਈਲੈਂਡ ਦੇ ਨਾਮਧਾਰੀਆਂ ਦੀ ਮਾਇਆ ਪ੍ਰਸਤੀ ਤੇ ਚੋਟ ਕੀਤੀ ਸੀ।

- ਸਮੱਸਿਆ ਪੂਰਤ ਕਵਿਤਾ ਵਿਚ ਹੇਠ ਲਿਖੇ ਜੇਤੂ ਰਹੇ :

  ਸ੍ਰੀ ਬਲਬੀਰ ਸਿੰਘ ਵਿੱਲੋਂ : ਪਹਿਲਾ

  ਮਾਸਟਰ ਅਮਰੀਕ ਸਿੰਘ : ਦੂਜਾ

  ਸ੍ਰੀ ਗੁਰਦਿਆਲ ਸਿੰਘ ਪ੍ਰੀਤ : ਤੀਜਾ

  ਸ. ਕੇਹਰ ਸਿੰਘ ਵਿਸ਼ੇਸ਼ ਤੀਜਾ। ਕਵਿਤਾਵਾਂ ਦੀ ਜੱਜਮੈਂਟ ਸੇਠ ਜਗਦੀਸ਼ ਸਿੰਘ ਨਰੂਲਾ, ਗਿਆਨੀ ਹਰਬੰਸ ਸਿੰਘ, ਸ. ਸੇਵਾ ਸਿੰਘ ਰਾਣੀ ਸਿਲਕ ਅਤੇ ਸੇਠ ਪਿਆਰਾ ਸਿੰਘ ਹੁਰਾਂ ਕੀਤੀ। ਇਨਾਮ ਸੇਠ ਗਜਿੰਦਰ ਸਿੰਘ ਜੀ ਦੁਆਰਾ ਤਕਸੀਮ ਹੋਏ। ਸੁਭਾਗ ਨਾਲ ਪਹਿਲੇ ਤਿੰਨੇ ਇਨਾਮ ਵੀ ਸਾਡੇ ਜਥੇ ਨੂੰ ਪ੍ਰਾਪਤ ਹੋਏ ਸਮੁੱਚੀ ਸੰਗਤ ਦਾ ਲੰਗਰ ਪਾਣੀ ਪ੍ਰਬੰਧ ਵੀ ਏਥੇ ਸੀ।

**4.2.1986 :-** ਸਾਡਾ ਜੀ ਕਰਦਾ ਸੀ ਅੱਜ ਦੇਸ਼ ਲਈ ਵਾਪਸੀ ਹੋਏ ਪਰ ਸੀਟਾਂ ਨਾ ਪ੍ਰਾਪਤ ਹੋ ਸਕੀਆਂ। ਸੱਤ ਤਾਰੀਖ ਲਈ ਓ.ਕੇ. ਹੋਈ ਹੈ।

- ਆਸਾ ਦੀ ਵਾਰ ਧਰਮਸ਼ਾਲਾ ਵਿਖੇ।
- ਦੋ ਘੰਟੇ ਲਈ ਸ. ਜਗਜੀਤ ਸਿੰਘ ਆਜ਼ਾਦ ਵੱਲ ਸਭਿਆਚਾਰਕ ਪ੍ਰੋਗਰਾਮ ਅਤੇ ਫਿਰ ਖਰੀਦ ਦਾਰੀ
- ਸ਼ਾਮ ਨੂੰ ਮੰਡੀ ਵਾਲੇ ਸ. ਪ੍ਰੀਤ ਸਿੰਘ ਜੀ ਦੇ ਘਰ ਨਾਮ ਸਿਮਰਨ, ਕੀਰਤਨ

ਅਤੇ ਕਵੀ ਦਰਬਾਰ। ਪਰਵਾਰ ਨੇ ਖੂਬ ਪ੍ਰੇਮ ਨਾਲ ਲੰਗਰ ਸੇਵਾ ਕੀਤੀ।

5.2.86 :- ਆਸਾ ਦੀ ਵਾਰ ਧਰਮਸ਼ਾਲਾ ਵਿਖੇ

- ਪ੍ਰਸ਼ਾਦ ਪਾਣੀ ਦੀ ਸੇਵਾ ਸ. ਸੇਵਾ ਸਿੰਘ ਰਾਣੀ ਸਿਲਕ ਵਲੋਂ ਬੜੇ ਪ੍ਰੇਮ ਨਾਲ ਤੇ ਕਵੀ-ਗੋਸ਼ਟੀ ਵੀ
- ਸ਼ਾਮ ਨੂੰ ਸ. ਰਣਜੀਤ ਸਿੰਘ ਖੰਡਪੁਰੀ ਵੱਲ ਭੋਜਨ। ਸਨੇਹ ਭਰਪੂਰ ਸੇਵਾ ਸਮੁੱਚੇ ਪਰਵਾਰ ਵਲੋਂ।

6.2.86 : ਆਸਾ ਦੀ ਵਾਰ ਦਾ ਕੀਰਤਨ ਮਾਤਾ ਕਰਤਾਰ ਕੌਰ ਸ. ਮੋਹਣ ਸਿੰਘ ਖੁਰਾਣਾ ਸਪੁੱਤਰ ਸਵਰਗਵਾਸੀ ਸੰਤ ਸਿੰਘ ਖੁਰਾਣਾ ਦੇ ਗ੍ਰਹਿ ਵਿਖੇ। ਪ੍ਰਸ਼ਾਦ ਪਾਣੀ ਦੀ ਸੇਵਾ ਵੀ ਇਨ੍ਹਾਂ ਵਲੋਂ। ਇਸ ਸ੍ਰੀ ਪ੍ਰਤਾਪ ਵਿੱਲਾਜ਼ ਦੇ ਹੇਠ ਲਿਖੇ ਵਾਸੀਆਂ ਸਾਡੇ ਕਵੀਜਨ ਜਥੇ ਵਲੋਂ ਪਰਵਾਰਕ ਸੁਖ ਸੁਵਿਧਾ ਲਈ ਅਰਦਾਸਾਂ ਕਰਵਾਈਆਂ।

1. ਸੰਤ ਨਰੈਣ ਸਿੰਘ ਨਰੂਲਾ - ਬੀਬੀ ਸੁਰਜੀਤ ਕੌਰ ਨਰੂਲਾ
2. ਸ. ਬਚਿੱਤਰ ਸਿੰਘ ਸੇਠੀ ਤੇ ਪਰਵਾਰ
3. ਨਿਰੰਕਾਰ ਸਿੰਘ ਸੇਠੀ ਤੇ ਪਰਵਾਰ
4. ਸ. ਗੁਲਜੀਤ ਸਿੰਘ ਗੰਭੀਰ ਤੇ ਪਰਵਾਰ
5. ਸ. ਗੁਲਜੀਤ ਸਿੰਘ ਗੰਭੀਰ ਤੇ ਪਰਵਾਰ
6. ਸ. ਜਗਜੀਤ ਸਿੰਘ ਮਾਟਾ ਤੇ ਪਰਵਾਰ ਸੇਠ ਪਿਆਰਾ ਸਿੰਘ - ਪ੍ਰਕਾਸ਼ ਕੌਰ ਵਲੋਂ ਫਿਰ ਸੱਦੇ ਤੇ ਉਨ੍ਹਾਂ ਦੇ ਫਲੈਟਾਂ ਤੇ ਜਲਪਾਨ ਪ੍ਰੇਮ ਪੂਰਵਕ।

- ਰਾਤੀਂ 9.30 ਵਜੇ ਸੇਠ ਸੁਰ ਅੰਮ੍ਰਿਤ ਸਿੰਘ, ਸੇਠ ਗੁਰਦੀਪ ਸਿੰਘ, ਸੇਠ ਧਰਮ ਸਿੰਘ, ਮੇਰੇ ਮਿੱਤਰ ਤੇ ਭਾਈ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ ਦੀ ਸੰਤਾਨ ਵੱਲ ਵਿਸ਼ੇਸ਼ ਜਲਪਾਨ। ਪਰਵਾਰ ਵਲੋਂ ਸਨੇਰ ਪੂਰਵਕ ਸੇਵਾ।
- ਅਸਾਂ ਅੱਜ ਦੇ ਦਿਨ ਦੀ ਮਾਇਆ ਗੁਰੂ ਚਰਨਾਂ ਵਿਚ ਅਰਪਣ ਕਰਨ ਦਾ ਮਨ ਬਣਾਇਆ ਹੋਇਆ ਸੀ। ਸਵੇਰ ਦੇ 3500 ਬਾਟ ਬਣੇ, ਸੇਠ ਸੁਰਅੰਮ੍ਰਿਤ ਸਿੰਘ ਪਰਵਾਰ ਵਲੋਂ 6500 ਬਾਟ ਹੋ ਗਏ।
- ਸਾਡੇ ਜਥੇ ਨੂੰ ਹੀ ਨਹੀਂ, ਲੋਕਲ ਸੇਵਕਾਂ ਨੂੰ ਵੀ ਹਰ ਘਰ ਵਿਚੋਂ ਮਾਇਆ, ਬਸਤਰ ਆਦਿ ਤਾਂ ਮਿਲੇ ਹੀ ਪਰ ਕਿਤੇ ਕਿਤੇ ਹੋਰ ਵੀ ਵੱਧ ਜਿਵੇਂ ਸੇਠ

ਅਵਤਾਰ ਸਿੰਘ ਵਲੋਂ ਰਜਾਈਆਂ, ਸੇਠ ਹਰਮਹਿੰਦਰ ਸਿੰਘ ਵਲੋਂ ਘੜੀਆਂ, ਸੇਠ ਸੁਰੰਮ੍ਰਿਤ ਸਿੰਘ ਪਰਵਾਰ ਵਲੋਂ ਟਾਈਪ ਪੀਸ (ਸ਼ੋ ਪੀਸ ਸੁੰਦਰਤਾ ਵਾਲੇ) ਸ. ਰਣਜੀਤ ਸਿੰਘ ਖੰਡਪੁਰੀ ਵਲੋਂ ਸ਼ਾਨਦਾਰ ਮੱਛਰਦਾਨੀਆਂ ਆਦਿ ਵੀ ਪ੍ਰਾਪਤ ਹੋਏ। ਸਾਨੂੰ ਪ੍ਰਤੀ ਏਕ ਨੂੰ 6-6 ਹਜ਼ਾਰ ਬਾਟ ਵੀ ਇਸ ਜੁੜਵੀ ਮਾਇਆ ਚੋਂ ਹੱਥ ਲਗੇ। ਇਸ ਪਰਵਾਰ ਨੇ ਗੁਰੂ ਦੀਆਂ ਤਸਵੀਰਾਂ ਵਾਲੇ ਪੱਥਰ ਵੀ ਦਿਤੇ।

- ਸਾਧ ਸੰਗਤ ਵਲੋਂ ਹਰ ਪਰਕਾਰ ਦੀ ਸੇਵਾ ਪਰਮ ਸਤਿਕਾਰ ਅਤੇ ਪ੍ਰੇਮ ਨਾਲ ਹੁੰਦੀ ਰਹੀ। ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰੇ ਤੇ ਸਮਾਜ ਦੇ ਸਨਮਾਨੇ ਕਵੀ ਜਾਣ ਕੇ ਆਦਰਭਾਉ ਮਿਲਦਾ ਰਿਹਾ।

7.2.86 :- ਅੱਜ ਸਾਡੀ ਦੇਸ਼ ਵਾਪਸੀ ਦਾ ਦਿਨ ਹੈ। ਪਰ ਅੱਜ ਦੀ ਆਸਾ ਦੀ ਵਾਰ ਗਿਆਨੀ ਸੰਤੋਖ ਸਿੰਘ ਫਾਨੀਜੀਵ ਅਤੇ ਗਿਆਨਣ ਮਹਿੰਦਰ ਕੌਰ ਪਰਵਾਰ ਵੱਲ ਸੀ। ਬੀਬੀ ਜੀ ਤੇ ਗਿਆਨੀ ਜੀ ਨੇ ਪ੍ਰੇਮ ਪੂਰਵਕ ਪ੍ਰਸ਼ਾਦ ਪਾਣੀ ਵੀ ਭਰਪੂਰ ਛਕਾਇਆ ਅਤੇ ਸਤਿਗੁਰੂ ਜੀ ਲਈ ਆਗ੍ਰਹਿ ਵੀ ਕੀਤਾ ਕਿ ਉਹ ਛੇਤੀ ਦਰਸ਼ਨ ਦੇਣ। ਮਾਇਆ ਬਸਤਰਾਂ ਨਾਲ ਵੀ ਨਿਹਾਲ ਕੀਤਾ।

ਸੰਤ ਅਮਰ ਸਿੰਘ ਗੁਲਾਟੀ ਤੇ ਬੀਬੀ ਜਸਵੰਤ ਕੌਰ ਦੇ ਘਰ ਵੀ ਸਾਡੇ ਜਥੇ ਦੀ ਸ਼ਰਧਾ ਸੰਯੁਕਤ ਸੇਵਾ ਹੋਈ ਅਤੇ ਸ਼ਾਮੀ 6 ਵਜੇ ਏਅਰਪੋਰਟ ਨੂੰ ਚੱਲ ਪਏ।

- ਸ. ਪ੍ਰੀਤਮ ਸਿੰਘ ਮਲਹੋਤਰਾ ਅਤੇ ਬੀਬੀ ਸਤਨਾਮ ਕੌਰ ਨੂੰ ਗੁਆਂਢੀ ਹੋਣ ਕਰਕੇ ਖੇਚਲ ਤਾਂ ਅਸੀਂ ਬਥੇਰੀ ਦਿੱਤੀ ਰਖੀ - ਪਰ ਉਨ੍ਹਾਂ ਦੇ ਘਰ ਜਥੇ ਦਾ ਪ੍ਰੋਗਰਾਮ ਅਤੇ ਲੰਗਰ ਵਲੋਂ ਅਸੀਂ ਹੀ ਨਾਬਰ ਰਹਿ ਗਏ। ਹੋਰ ਤੇ ਹੋਰ ਆਉਣ ਲਗਿਆਂ ਮਿਲ ਵੀ ਨਾ ਸਕੇ।

- ਸਾਨੂੰ ਏਅਰਪੋਰਟ ਤੇ ਭਾਰ ਦੀ ਸਮੱਸਿਆ ਵਲੋਂ ਸ. ਵਰਿਆਮ ਸਿੰਘ ਸੰਤ ਬੇਅੰਤ ਸਿੰਘ ਸੋਖਲ ਦੀ ਸਹਾਇਤਾ ਪ੍ਰਾਪਤ ਹੋਈ ਅਤੇ ਰਾਤੀ 11.50 ਤੇ ਥਾਈ ਏਅਰਵੇਜ਼ ਦੇ ਜਹਾਜ਼ ਤੇ ਸਾਡਾ ਦੇਸ਼ ਨੂੰ ਪ੍ਰਸਥਾਨ ਹੋਇਆ। ਏਨੇ ਦਿਨ ਸਾਨੂੰ ਐਉਂ ਲੱਗਾ ਜਿਵੇਂ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਸਾਡੇ ਉੱਤੇ ਛੱਤਰੀ ਵਾਂਗ ਛਾਈ ਰਹੀ।

- ਹੁਣ ਦੋ ਸ਼ਬਦ ਥਾਈਲੈਂਡ ਦੀ ਸੰਗਤ ਦੇ ਸਕੱਤਰ ਸੰਤ ਨਰੈਣ ਸਿੰਘ ਨਰੂਲਾ ਦੀ ਬਖ਼ਸ਼ੀ ਡਾਇਰੀ ਵਿਚੋਂ ਨੋਟ ਕਰੀਏ :

''ਅੱਜ ਕਵੀਜਨ ਜਥਾ ਇੰਡੀਆ ਵਾਪਸ ਜਾ ਰਿਹਾ ਹੈ। ਕਾਫ਼ੀ ਦਿਨਾਂ ਦੀ ਏਥੇ ਰੌਣਕ ਲੱਗੀ ਹੋਈ ਸੀ। ਅੱਜ ਸਾਰਿਆਂ ਨੂੰ ਮਹਿਸੂਸ ਹੋ ਰਿਹਾ ਹੈ। ਅਸੀਂ ਸਾਰੇ ਸਿਆਮ ਨਿਵਾਸੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਕੋਟਾਨਕੋਟ ਧੰਨਵਾਦ ਕਰਦੇ ਹਾਂ ਜਿਨ੍ਹਾਂ ਦੀ ਕਿਰਪਾ ਨਾਲ ਕਵੀਜਨ ਜਥਾ ਰਾਜ਼ੀ ਖੁਸ਼ੀ ਆਇਆ ਹੈ ਤੇ ਰਾਜੀ ਖੁਸ਼ੀ ਵਾਪਸ ਜਾ ਰਿਹਾ ਹੈ।

ਸੰਤ ਬੇਅੰਤ ਸਿੰਘ ਹੁਰਾਂ ਕਿਰਪਾ ਕੀਤੀ ਜੋ ਕਿ ਹਰ ਵਕਤ ਤੇ ਹਰ ਘੜੀ ਜਥੇ ਦੇ ਨਾਲ ਰਹੇ। ਜਥੇ ਨੂੰ ਬੁਲਾਵਿਆਂ ਦੀ ਥਾਂ ਨਾਲ ਹੋ ਕੇ ਲਿਜਾਂਦੇ ਰਹੇ ਹਨ।

- ਅਸੀਂ ਸਾਰੇ ਜਥੇ ਦਾ ਧੰਨਵਾਦ ਕਰਦੇ ਹਾਂ ਜਿਸਨੇ ਸਾਧ ਸੰਗਤ ਵਿਚ ਆਪਣੀਆਂ ਕਵਿਤਾਵਾਂ ਤੇ ਗੀਤਾਂ ਰਾਹੀਂ ਪਿਆਰ ਅਤੇ ਖੁਸ਼ੀਆਂ ਵੰਡੀਆਂ। ਅਸੀਂ ਸਾਜਣ ਜੀ ਦਾ ਵੀ ਧੰਨਵਾਦ ਕਰਦੇ ਹਾਂ ਜਿਨ੍ਹਾਂ ਜਥੇ ਨੂੰ ਸਿਆਮ ਆਉਣ ਦੀ ਪ੍ਰੇਰਨਾ ਉਤਸ਼ਾਹ ਦਿਤਾ ਤੇ ਮੁਨਾਸਬ ਬੰਦੋਬਸਤ ਕੀਤਾ।

ਸਟੇਜ ਸੰਭਾਲਣ ਦਾ ਕਵੀ ਪ੍ਰੀਤਮ ਸਿੰਘ ਜੀ ਦਾ ਧੰਨਵਾਦ ਕਰਦੇ ਹਾਂ ਜਿਨ੍ਹਾਂ ਹਰ ਵੇਲੇ ਹਰ ਘੜੀ ਸਟੇਜ ਤੇ ਆ ਕੇ ਸੇਵਾ ਸੰਭਾਲੀ ਤੇ ਫੁੱਲ ਬਰਸਾਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਮਿਹਰਾਂ ਬਾਰੇ ਰੁਬਾਈਆਂ ਰਾਹੀਂ ਦਰਸਾਇਆ ਹੈ ਕਿ ਅਸੀਂ ਸੇਵਾਦਾਰ (ਪ੍ਰਬੰਧਕ) - ਖਾਸ ਕਰਕੇ ਦਾਸ ਨਰੈਣ ਸਿੰਘ ਨਰੂਲਾ ਆਪਣੀਆਂ ਭੁਲਾਂ ਦੀ ਆਪ ਸਾਰਿਆਂ ਪਾਸੋਂ ਝੋਲੀ ਅੱਡ ਕੇ ਖ਼ੈਰ ਮੰਗਦਾ ਹਾਂ। ਦਾਸ ਕੋਲੋਂ ਵੱਧ ਘੱਟ ਲਫ਼ਜਾਂ ਦੀਆਂ ਤੇ ਹੋਰ ਭੁੱਲਾਂ ਹੋਈਆਂ ਹੋਣਗੀਆਂ । ਦਾਸ ਦੀ ਝੋਲੀ ਵਿਚ ਆਪਣੀ ਕਿਰਪਾਲਤਾ ਪਾਉਣੀ।

ਆਪ ਸਾਰਿਆਂ ਦੀ, ਜਿਵੇਂ ਚਾਹੀਦੀ ਸੀ ਸੇਵਾ ਨਹੀਂ ਕਰ ਸਕੇ, ਖਿਮਾ ਮੰਗਦੇ ਹਾਂ। ਉਮੀਦ ਰੱਖਦੇ ਹਾਂ ਕਦੇ ਫੇਰ ਸਮਾਂ ਮਿਲਿਆ, ਸਤਿਗੁਰੂ ਸੱਚੇ ਪਾਤਸ਼ਾਹ ਬਖਸ਼ਸ਼ ਕੀਤੀ ਤਾਂ ਇਹ ਜਥਾ ਬਲਕਿ ਇਸ ਤੋਂ ਵਧੇਰੇ ਗਿਣਤੀ ਵਿਚ ਦਰਸ਼ਨ ਦੇਵੇਗਾ।

## 12 ਫਰਵਰੀ 1986
## ਪਿੰਡ ਰਾਈਆਂ, ਭੈ: ਸਾ:

ਮੈਂ ਬੀਤੀ ਰਾਤ, ਆਪਣੀ ਪਹਾੜਨ ਧੀ, ਨਿਰਮਲਾ ਨਾਲ ਮੋਹਾਲੀ ਆ ਰਿਹਾ ਸਾਂ ਜਿਥੇ ਹਮਰਾਹੀ ਪਰਵਾਰ ਨੂੰ ਮੇਰੀ ਉਡੀਕ ਸੀ। ਏਥੋਂ ਮੈਨੂੰ ਸ੍ਰੀ ਸਤਿਗੁਰੂ ਜੀ ਨੂੰ ਕਵੀ ਜੱਥੇ ਵਲੋਂ ਭੇਟ ਕਰਨ ਹਿਤ 10,000 ਬਾਟ ਦੇ ਬਦਲੇ 6,000/- ਰੁਪਏ ਮਿਲ ਗਏ।

### ਸ੍ਰੀ ਭੈਣੀ ਸਾਹਿਬ

ਹਮਰਾਹੀ, ਆਪਣੇ ਦਾਮਾਦ ਨੂੰ ਲੈ ਕੇ ਮੈਂ 12.30 ਵਜੇ ਭੈਣੀ ਸਾਹਿਬ ਲਈ ਚਲਿਆ। 4.30 ਦੇ ਕਰੀਬ ਕਟਾਣੀ ਜਾ ਬੱਸ ਤੋਂ ਲੱਥੇ। ਅਗੇ ਭੈਣੀ ਸਾਹਿਬ ਵਾਲੀ ਸੜਕ ਦੀ ਪੁੱਟ ਪੁਟਾਈ ਹੋਣ ਕਰਕੇ, ਰਿਕਸ਼ੇ ਵਗੈਰਾ ਨਹੀਂ ਜਾ ਰਹੇ ਸਨ। ਆਪਣੇ ਸੂਟਕੇਸ ਅਤੇ ਬੈਗ ਨਾਲ ਚਲਦਿਆਂ ਬਰਸਾਤ ਨਾਲ ਚਿਕੜੀਲੀ ਸੜਕ ਤੇ ਫਰਲਾਂਗ ਕੁ ਹੀ ਤੁਰੇ ਸਾਂ ਕਿ ਜੀ ਕੀਤਾ ਸਤਿਗੁਰੂ ਕੋਈ ਸਾਡੀ ਸਵਾਰੀ ਲਈ ਬਿਧ ਬਨਾਣ । ਤਦੇ ਖਬਰ ਜੁ ਦਿੱਲੀ ਤੋਂ ਬਸੰਤ ਦਰਸ਼ਨ ਯਾਤਰੂਆਂ ਦੀ ਭਰੀ ਇਕ ਬਸ ਕੋਲ ਆ ਰੁਕੀ : ਆਓ ਕਵੀ ਜੀ ਵਿਚ ਆ ਕੇ ਬੈਠੋ। ਸੰਤ ਸੁਰਿੰਦਰ ਸਿੰਘ ਮੱਲ੍ਹਵਾਲ, ਸੰਤ ਰਤਨ ਸਿੰਘ ਬਾਂਦਰ ਖੂਹੀ, ਜਸਵਿੰਦਰ ਸਿੰਘ ਸ਼ਕੂਰ ਬਸਤੀ ਵਾਲੇ ਬੋਲ ਪਏ।

ਬੱਸ ਸਵਾਰ ਹੋ ਕੇ ਚਲੇ ਤਾਂ ਭੈਣੀ ਸਾਹਿਬ ਗਿਆਂ, ਸਭ ਪਾਸੇ ਖਮੋਸ਼ੀ ਦਿੱਸੀ। ਜਾਪਦਾ ਸੀ ਸਾਰਾ ਆਯੋਜਨ ਪਿੰਡ ਰਾਈਆਂ ਵਿਖੇ ਹੀ ਹੋਵੇਗਾ। ਆਕਾਸ਼ ਬਦਲਵਾਈ ਦਾ ਸ਼ਿਕਾਰ ਸੀ। ਅਸੀਂ ਬੱਸ ਤੇ ਚੜੇ ਚੜਾਏ ਹੀ ਰਾਈਆਂ ਨੂੰ ਹੋ ਤੁਰੇ। ਪ੍ਰੋਗਰਾਮ ਪਿੰਡ ਵਿਚ ਨਹੀਂ ਸਗੋਂ ਮਾਛੀਵਾੜਾ ਕੋਹਾੜਾ ਸੜਕ ਤੇ ਸਤਿਗੁਰਾਂ ਵਾਲੇ ਖੇਤਾਂ ਦੇ ਨੇੜੇ ਤੇੜੇ ਸੀ। ਬੱਸ ਭਰੀ ਭਰਾਈ ਲਿੰਕ ਰੋਡ ਤੋਂ ਹੋ ਕੇ ਮੇਲੇ ਵਾਲੇ ਥਾਂ ਪਹੁੰਚੀ। ਬੱਸਾਂ, ਕਾਰਾਂ, ਟਰੱਕ ਆਦਿ ਇਕ ਪਾਸੇ ਖਲੋਤੇ ਸਨ ਅਤੇ ਸੜਕੋਂ ਪਾਰ ਨਵੇਂ ਬਣ ਰਹੇ ਪੰਡਾਲ, ਜਿਸ ਵਿਚ ਚਿੱਟੀਆਂ ਅਤੇ ਗੁਲਾਬੀ ਚਾਨਣੀਆਂ ਦੇ ਵੱਖ ਵੱਖ ਪੱਲੇ ਦਿਸ ਰਹੇ ਸਨ, ਸ਼ਾਮ ਦਾ ਦੀਵਾਨ ਸਜਿਆ ਹੋਇਆ ਸੀ।

### ਰਾਈਆਂ ਵਿਖੇ

ਸਾਡੇ ਜਾਂਦਿਆਂ ਤਕ ਨਾਮ ਸਿਮਰਨ ਹੋ ਚੁਕਾ ਸੀ। ਸੰਤ ਹਰਬੰਸ ਸਿੰਘ ਘੁੱਲਾ ਤੇ ਸੰਤ ਖਜ਼ਾਨ ਸਿੰਘ ਵਲੋਂ ਕੀਤਾ ਜਾ ਰਿਹਾ ਮੰਗਲਾਚਰਨ, ਸਪੀਕਰ ਰਾਹੀਂ ਸਾਡੇ ਕੰਨੀਂ ਪਿਆ। ਪੰਡਾਲ ਵਲ ਤੁਰੇ ਤਾਂ ਜੋੜਿਆਂ ਦੀ ਸੇਵਾ ਸੰਤ ਤਰਲੋਕ ਸਿੰਘ ਅਤੇ ਵਿਰਸਾ ਸਿੰਘ ਦਿੱਲੀ ਵਾਲੇ ਹੀ ਹੋਰ ਬੱਚਿਆਂ ਦੀ ਮਦਦ ਨਾਲ ਖੁਲ੍ਹੇ ਥਾਂ ਰਸੀਆਂ ਬੰਨ, ਕਰ ਰਹੇ ਸਨ।

ਪੰਡਾਲ ਵਿਚ ਸ੍ਰੀ ਸਤਿਗੁਰੂ ਜੀ ਉਚੇ ਮੰਚ ਤੇ ਵਿਰਾਜਮਾਨ ਸਨ। ਪਿਛੇ ਇਕ ਮਾਟੋ ਤੇ **'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 170ਵਾਂ ਆਗਮਨ ਦਿਵਸ, ਪਹਿਲੀ ਵਾਰ ਰਾਈਆਂ ਵਿਖੇ, ਬੜੀ ਧੂਮ ਧਾਮ ਨਾਲ ਮਨਾਇਆ ਜਾ ਰਿਹਾ ਹੈ'** ਮੋਟੇ ਅੱਖਰਾਂ ਵਿਚ ਅੰਕਤ ਸੀ।

ਪੰਡਾਲ ਵਿਚ ਸੰਗਤ ਦੀ ਬਹੁਤਾਤ ਨਹੀਂ ਸੀ, ਕਿਉਂਕਿ ਇਹ ਆਯੋਜਨ ਕੇਵਲ ਇਕ ਦਿਨਾਂ ਸੀ।

ਤਾਂ ਵੀ, ਮੰਚ ਉਤੇ ਖਾਸੀ ਰੌਣਕ ਸੀ। ਰਾਗੀਆਂ ਦੇ ਕੀਰਤਨ ਉਪਰੰਤ ਦਰਜਨਾਂ ਬੱਚੇ ਸਫੈਦ ਵਸਤਰਾਂ ਵਿਚ ਸਜਦੇ ਕੀਰਤਨ ਕਰਨ ਵਾਲੇ ਪਾਸੇ ਬੈਠ ਗਏ। ਸ੍ਰੀ ਸਤਿਗੁਰੂ ਜੀ ਗੋਡਿਆਂ ਤੇ ਚੱਦਰ ਲਈ ਸਵੈਟਰ ਪਹਿਨੀ, ਫੁੱਲਾਂ ਘਿਰੇ ਆਸਣ ਤੇ ਸ਼ਾਨਦਾਰ ਚੰਦੋਏ ਹੇਠ ਸ਼ਸ਼ੋਭਿਤ ਸਨ। ਆਪ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ, ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ, ਨਿਜੀ ਸੇਵਕ ਸੰਤ ਬਲਦੇਵ ਸਿੰਘ, ਪੰਥ ਰਤਨ ਮਾ: ਨਿਹਾਲ ਸਿੰਘ, ਬੈਂਕੋਕ ਦੇ ਸੰਤ ਹਰਭਜਨ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਜੀ, ਤਬਲਾਵਾਦਕ ਸ੍ਰੀ ਰਾਮ ਜੀ ਮਿਸ਼ਰਾ ਆਦਿ ਹੋਰ ਸੱਜਣ ਵੀ ਸ੍ਰੀ ਸਤਿਗੁਰੂ ਜੀ ਦੇ ਗਿਰਦ ਬੈਠੇ ਸਨ।

ਸਾਹਮਣੇ ਹੋਰ ਸੰਗਤ ਤੋਂ ਇਲਾਵਾ ਵਿਸ਼ੇਸ਼ ਵਿਅਕਤੀ ਸਨ ਸ੍ਰੀਮਾਨ ਸੰਤ ਬਲਬੀਰ ਸਿੰਘ ਵਿਓਗੀ, ਦਿੱਲੀ, ਸ੍ਰੀ ਮਹੰਤ ਸੰਤ ਬਲਬੀਰ ਸਿੰਘ ਸ਼ਾਸ਼ਤਰੀ ਪਟਨਾ ਵਾਲੇ ਜੋ. ਅੱਜ ਕਲ ਹਰਦੁਆਰ ਨਿਰਮਲ ਪੰਚਾਇਤੀ ਅਖਾੜੇ ਵਿਚ ਨਿਵਾਸ ਰਖਦੇ ਸਨ ਅਤੇ ਸ੍ਰੀਮਾਨ ਸੰਤ ਗੁਰਦੀਪ ਸਿੰਘ ਕੇਸਰੀ ਬਨਾਰਸ ਵਾਲੇ, ਸੰਤ ਰਜਿੰਦਰ ਸਿੰਘ ਨਿਰਾਲਾ, ਸੇਠ ਮੋਹਰ ਸਿੰਘ ਮੋਰੀ, ਸੰਤ ਮੰਗਲ ਸਿੰਘ ਚੰਡੀਗੜ੍ਹ ਆਦਿ ਸਨ।

ਮੰਚ ਉਤੇ ਪ੍ਰੀਤਮ ਸਿੰਘ ਪੰਛੀ ਮੰਚ ਸਕੱਤਰੀ ਕਰ ਰਿਹਾ ਸੀ, ਸ੍ਰੀ ਸਤਿਗੁਰੂ ਜੀ ਚੌਦਾਂ ਜੋੜੇ ਕੀਰਤਨਕਾਰ ਬੱਚਿਆਂ ਨੂੰ ਸੁਣ ਰਹੇ ਸਨ। ਮੈਂ ਜਾਕੇ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ। ਹਮਰਾਹੀ, ਕਿਸਾਨ ਤੇ ਗੁਰਚਰਨ ਸਿੰਘ ਚੰਨ ਤੇ ਸ. ਬਲਬੀਰ ਸਿੰਘ ਵਿਲੋਂ ਨਾਲ ਸਨ ਜਦੋਂ ਕਵੀ-ਜਥੇ ਵਲੋਂ ਜੁ ਮੇਰੀ ਅਗਵਾਈ ਵਿਚ ਬੈਂਕੋਕ ਤੇ ਸਿੰਘਾਪੁਰ ਦੀ ਯਾਤਰਾ ਕਰਕੇ ਮੁੜਿਆ ਸੀ, 6000/- ਰੱਖ ਕੇ ਮੱਥਾ ਟੇਕਿਆ। ਮੇਰਾ ਵਿਸ਼ੇਸ਼ ਨਮਸਕਾਰ ਹਿੱਤ ਜੀ ਕਰਦਾ ਸੀ, ਮੈਂ ਸੋਨੀ ਦੀ ਮਿੰਨੀ ਟੇਪ ਰਿਕਾਰਡ ਭੇਟ ਕੀਤੀ। ਸੰਤ ਰਤਨ ਸਿੰਘ - ਹਰਭਜਨ ਕੌਰ ਬੈਂਕੋਕ ਵਲੋਂ ਮਿਲੇ ਬਸਤਰ ਤੇ 300/- ਮੱਥਾ ਟੇਕਿਆ। ਬੀਬੀ ਜਸਬੀਰ ਕੌਰ ਬੈਂਕੋਕ ਵਲੋਂ ਨਾਰੀਅਲ ਦਾ ਗੁੜ ਭੇਟ ਕੀਤਾ। ਫੁਟਬਾਲ, ਬੁਨੈਣਾਂ ਤੇ ਦਿਲਰੁਬਾ ਦੀਆਂ ਕਿੱਲੀਆਂ ਸਭ ਚਰਨਾਂ ਵਿਚ ਰਖੀਆਂ ਜੁ ਅਸੀਂ ਸੰਤ ਬੇਅੰਤ ਸਿੰਘ ਸੋਖਲ ਵਲੋਂ ਲਿਆਏ ਸਾਂ।

ਸ੍ਰੀ ਸਤਿਗੁਰੂ ਜੀ ਨੇ ਕੋਲ ਬੈਠਾਣ ਦੀ ਕਿਰਪਾ ਕੀਤੀ ਤੇ ਰੁਪਈਆਂ ਬਾਰੇ ਕਿਹਾ : ਇਹ ਖੇਚਲ ਕਿਉਂ ਕਰਨੀ ਸੀ। ਅਰਜ਼ ਕੀਤੀ ਇਹ ਦਿਨ ਆਪ ਜੀ ਵਾਸਤੇ ਰਖਿਆ ਹੋਇਆ ਸੀ 'ਸੋ ਆਪ ਜੀ ਦੀ ਕ੍ਰਿਪਾ ਨਾਲ ਪ੍ਰਾਪਤੀ ਵੀ ਬਹੁਤ ਹੋਈ। ਆਪ ਜੀ ਦੀ ਮਾਇਆ ਆਪ ਜੀ ਨੂੰ ਭੇਟ ਕੀਤੀ ਹੈ ਅਤੇ ਏਨੇ ਸਮੇਂ ਵਿਚ ਕੋਲ ਬੈਠਿਆਂ ਬੈਂਕੋਕ ਯਾਤਰਾ ਦੀ ਸਾਰੀ ਰਿਪੋਰਟ ਅਰਜ਼ ਕਰ ਦਿਤੀ।

ਸਤਿਗੁਰੂ ਜੀ ਨੇ ਗਾਉਣ ਵਾਲੇ ਬੱਚਿਆਂ ਬਾਰੇ ਦਸਿਆ ਇਹ ਪਿਛਲੇ ਮਹੀਨੇ ਇਹਨਾਂ ਤੇ ਕੀਤੀ ਮਿਹਨਤ ਦਾ ਫਲ ਹੈ। ਚੌਦਾਂ ਜੋੜੀ ਬੱਚਿਆਂ ਨੇ ਗਾਉਣਾ ਹੈ। ਸੁਰ, ਸ਼ਬਦ,

ਲੈਅ, ਸਰਗਮਾਂ ਤੇ ਤਿਹਾਈਆਂ ਸੁਣੋਂਗੇ ਤਾਂ ਸਮਝੋਗੇ ਕਿੰਨੇ ਥੋੜੇ ਸਮੇਂ ਵਿਚ ਕਿੰਨੀ ਵਧੇਰੇ ਪ੍ਰਾਪਤੀ ਹੈ। ਬੱਚਿਆਂ ਦੇ ਸੁਣਨ ਬਾਅਦ ਇਹ ਸਭ ਕੁਝ ਸਹੀ ਸਾਬਤ ਹੋਇਆ।



**ਫਰਵਰੀ 1986 - ਸ੍ਰੀ ਭੈਣੀ ਸਾਹਿਬ - ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਬੱਚੇ ਕੀਰਤਨ ਕਰਦੇ ਹੋਏ**

ਹੇਠ ਲਿਖੇ ਬੱਚਿਆਂ ਨੇ, ਨਾਲ ਦਿਤੇ ਸ਼ਬਦ ਸੁਣਾਏ :-

ਸਾਰੇ ਬੱਚਿਆਂ ਨੇ ਪ੍ਰਾਰਥਨਾ ਰੂਪ ਵਿਚ ਗੰਵਿਆਂ

ਅੰਤੁ ਨ ਪਾਵਤ ਦੇਵ ਸਬੈ ਮੁਨਿ ...........

ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ।

ਰਾਗ ਖਮਾਜ ਤਾਲ ਝੱਪ ਵਿਚ, ਸੁਹਣਾ ਰਿਹਾ ਕੋਰਸ।

ਇਹਨਾਂ ਛੋਟੇ ਬੱਚਿਆਂ ਨੇ ਇਕੱਠੀਆਂ ਦੋ ਸਰਗਮਾਂ ਸੁਣਾਈਆਂ

1. ਗੁਰ ਭਗਤ ਸਿੰਘ ਸਪੁਤ੍ਰ ਸੰਤ ਮਹਿੰਦਰ ਸਿੰਘ ਪੂਰਬਾ।
2. ਨਿਰੰਜਨ ਸਿੰਘ ਸਪੁਤ੍ਰ ਸੰਤ ਨਾਜਰ ਸਿੰਘ
3. ਨਿਰਮਲ ਸਿੰਘ ਸਪੁਤ੍ਰ ਸੰਤ ਨਾਜਰ ਸਿੰਘ
4. ਸੁਰਿੰਦਰ ਸਿੰਘ ਸਪੁਤ੍ਰ ਸੰਤ ਨਿਰਮਲ ਸਿੰਘ
5. ਮਨਮੋਹਨ ਸਿੰਘ ਸਪੁਤ੍ਰ ਸੰਤ ਰਣਜੀਤ ਸਿੰਘ
6. ਗੁਰਮੀਤ ਸਿੰਘ ਸਪੁਤ੍ਰ ਸੰਤ ਸਰਦੂਲ ਸਿੰਘ
7. ਸੰਤੋਸ਼ ਅਨੰਦ, ਸਿਆਮ ਪ੍ਰਸਾਦ ਦਾ ਭਾਈ
8. ਗੁਰਪ੍ਰੀਤ ਸਿੰਘ ਸਪੁਤ੍ਰ ਸੰਤ ਰਾਜ ਦਰਬਾਰ ਸਿੰਘ
9. ਪਵਿੱਤਰ ਸਿੰਘ ਸਪੁਤ੍ਰ ਸੰਤ ਮੋਹਨ ਸਿੰਘ
10. ਗੁਰਮੁਖ ਸਿੰਘ ਸਪੁਤ੍ਰ ਸੰਤ ਹਰਬੰਸ ਸਿੰਘ
11. ਹਰਮੀਤ ਸਿੰਘ ਸਪੁਤ੍ਰ ਸੰਤ ਕਰਨੈਲ ਸਿੰਘ

12. ਗੁਰਮੁਖ ਸਿੰਘ ਸਪੁਤ੍ਰ ਸੰਤ ਸਤਨਾਮ ਸਿੰਘ ਲਾਂਗਰੀ

ਇਹਨਾਂ ਗੁਰਜੀਤ ਲਾਡੀ ਦੇ ਤਬਲੇ ਨਾਲ "ਕਵਨ ਸੰਜੋਗ ਮਿਲਉ ਪ੍ਰਭ ਅਪਨੇ" ਸੁਣਾਇਆ। ਰਾਗ ਬਿਲਾਵਲ, ਤਾਲ ਤਿੰਨ।

13. ਜਸਵਿੰਦਰ ਸਿੰਘ ਸਪੁਤ੍ਰ ਸੰਤ ਗੁਰਦਿਆਲ ਸਿੰਘ ਸਰਹਾਲੀ

14. ਅਮਰੀਕ ਸਿੰਘ ਸਪੁਤ੍ਰ ਸੰਤ ਗੁਰਦਿਆਲ ਸਿੰਘ ਸਰਹਾਲੀ

ਇਹਨਾਂ ਵੀ ਲਾਡੀ ਦੀ ਤਬਲ਼ਾ ਸੰਗਤ ਨਾਲ ਸਰਗਮਾਂ ਸਮੇਤ "ਕਵਨ ਸੰਜੋਗ ਮਿਲਉ ਪ੍ਰਭ ਅਪਨੇ" ਸੁਣਾਇਆ।

15. ਹਰ ਸਿਮਰਨ ਸਿੰਘ ਸਪੁਤ੍ਰ ਸੰਤ ਰਾਜ ਦਰਬਾਰ ਸਿੰਘ, ਹਰਜਿੰਦਰ ਸਿੰਘ, ਸਪੁਤ੍ਰ ਸੰਤ ਕਸ਼ਮੀਰ ਸਿੰਘ

ਭੂਪਾਲੀ, ਤਾਲ ਤਿੰਨ, ਵਿਚ "ਕਰਿ ਕਿਰਪਾ ਪ੍ਰਭ ਦੀਨ ਦਇਆਲਾ"
ਤਬਲਾ ਕੁਲਦੀਪ ਸਿੰਘ ਕੁੱਕੀ ਨੇ ਵਜਾਇਆ।

16. ਬਲਵਿੰਦਰ ਸਿੰਘ ਸਪੁਤ੍ਰ ਸੰਤ ਦਰਸ਼ਨ ਸਿੰਘ

17. ਜਸਬੀਰ ਸਿੰਘ ਸਪੁਤ੍ਰ ਸੰਤ ਅਜਮੇਰ ਸਿੰਘ

ਰਾਗ ਬਾਗੇਸ਼ਰੀ ਤਿੰਨ ਤਾਲ ਵਿਚ 'ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ'
ਹਰਦੀਪ ਸਿੰਘ ਨੇ ਤਬਲੇ ਦੀ ਸੰਗਤ ਦਿਤੀ।

18. ਰਣਬੀਰ ਸਿੰਘ ਸਪੁਤ੍ਰ ਸੰਤ ਰਣਧੀਰ ਸਿੰਘ

19. ਗੁਰਦੀਪ ਸਿੰਘ ਸਪੁਤ੍ਰ ਸੰਤ ਗੁਰਤੇਜ ਸਿੰਘ ਸੇਵਕ

20. ਹਰਦੀਪ ਸਿੰਘ ਦੇ ਤਬਲੇ ਨਾਲ ਰਾਗ ਜੌਨਪੁਰੀ ਤਾਲ ਤਿੰਨ ਵਿਚ ਸ਼ਬਦ "ਸਤਿਗੁਰ ਮਿਲਿਐ .............

21. ਗੁਰਮੁਖ ਸਿੰਘ ਸਪੁਤ੍ਰ ਸੰਤ ਟਹਿਲ ਸਿੰਘ

22. ਅਮਰੀਕ ਸਿੰਘ ਸਪੁਤ੍ਰ ਸੰਤ ਗੁਰਬਚਨ ਸਿੰਘ

23. ਗੁਰਜੀਤ ਲਾਡੀ ਦੇ ਤਬਲੇ ਨਾਲ ਰਾਗ ਆਸਾਵਰੀ ਤਾਲ ਤਿੰਨ
ਸ਼ਬਦ : ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ

24. ਨਰਿੰਦਰ ਸਿੰਘ ਸਪੁਤ੍ਰ ਸੰਤ ਪਿਆਰਾ ਸਿੰਘ ਖਾਪੜਖੇੜੀ

25. ਗੁਰਭਿੰਦਰ ਸਿਘ ਸਪੁਤ੍ਰ ਸੰਤ ਜੋਗਾ ਸਿੰਘ
ਹਰਦੀਪ ਦੇ ਤਬਲੇ ਨਾਲ ਰਾਗ ਜੈਜਾ ਵੰਤੀ ਤਾਲ ਤਿੰਨ ਵਿਚ
ਸ਼ਬਦ : ਪ੍ਰਭ ਕਿਰਪਾ ਤੇ ਭਏ ਸੁਹੇਲੇ

26. ਸੁਰਿੰਦਰ ਸਿੰਘ ਸਪੁਤ੍ਰ ਸੰਤ ਪੂਰਨ ਸਿੰਘ

27. ਤੇਜਿੰਦਰ ਸਿੰਘ ਸਪੁਤ੍ਰ ਸੰਤ ਸੋਭਾ ਸਿੰਘ

ਹਰਦੀਪ ਸਿੰਘ ਦੀ ਤਬਲੇ ਦੀ ਸੰਗਤ ਨਾਲ ਰਾਗ ਭੋਪਾਲੀ, ਤਿੰਨ ਤਾਲ
ਸ਼ਬਦ : 'ਕੋਈ ਜਨੁ ਹਰਿ ਸਿਉ ਦੇਵੈ ਜੋਰਿ'

28. ਤਿਰਲੋਚਨ ਸਿੰਘ ਸਪੁਤ੍ਰ ਸੰਤ ਅਮਰਜੀਤ ਸਿੰਘ
29. ਸੁਖਦੇਵ ਸਿੰਘ ਸੁੱਖੀ ਦੇ ਤਬਲੇ ਨਾਲ ਰਾਗ ਬਹਾਰ

ਤਾਲ ਤਿੰਨ, ਸ਼ਬਦ : ਗੁਰ ਗੁਰ ਕਰ ਸਦਾ ਸੁਖ ਪਾਇਆ

30. ਹਰਿੰਦਰ ਸਿੰਘ ਸਪੁਤ੍ਰ ਸੰਤ ਗਿਆਨ ਸਿੰਘ ਘਨੂਪੁਰ
31. ਸੁਰਿੰਦਰ ਸਿੰਘ ਸਪੁਤ੍ਰ ਸੰਤ ਗਿਆਨ ਸਿੰਘ ਘਨੂਪੁਰ

ਸੁਖਦੇਵ ਸਿੰਘ ਦਾ ਤਬਲਾ, ਰਾਗ ਬਾਗੇਸ਼ਰੀ ਤਾਲ ਤਿੰਨ,
ਸ਼ਬਦ : ਠਾਕੁਰ ਬਿਨਤੀ ਕਰਨ ਜਨੁ ਆਇਓ

32. ਗੁਰਦਿੱਤ ਸਿੰਘ ਸਪੁਤ੍ਰ ਸੰਤ ਗੁਰਮੁਖ ਸਿੰਘ ਡਰਾਈਵਰ
33. ਹਰਵਿੰਦਰ ਸਿੰਘ ਸਪੁਤ੍ਰ ਸੰਤ ਬਲਦੇਵ ਸਿੰਘ ਸੇਵਾਦਾਰ

ਤਬਲਾ ਸੁਖਦੇਵ ਸਿੰਘ, ਤਾਲ ਤਿੰਨ, ਰਾਗ ਮਧੁਵੰਤੀ
ਸ਼ਬਦ : ਮਨ ਮੇਰੇ ਹਰਿ ਕੇ ਚਰਨ ਰਵੀਜੈ।

34. ਤੇਜਿੰਦਰ ਸਿੰਘ ਸਪੁਤ੍ਰ ਸੰਤ ਦਿਆਲ ਸਿੰਘ ਫਗਵਾੜਾ
35. ਗੁਰਮੇਲ ਸਿੰਘ ਸਪੁਤ੍ਰ ਸੰਤ ਕਪੂਰ ਸਿੰਘ
36. ਪੂਰਨ ਸਿੰਘ ਸਪੁਤ੍ਰ ਸੰਤ ਰਘੁਬੀਰ ਸਿੰਘ ਡਰਾਈਵਰ

ਸ਼ੇਰ ਸਿੰਘ ਦੇ ਤਬਲਾ ਵਾਦਨ ਨਾਲ ਰਾਗ ਕਾਫੀ, ਤਾਲ ਤਿੰਨ
ਹੇਠ ਲਿਖੇ ਬੱਚਿਆਂ ਨੇ ਤਬਲੇ ਦੇ ਬੋਲ ਸੁਣਾਏ :

1. ਹਰਦੀਪ ਸਿੰਘ ਸਪੁਤ੍ਰ ਸੰਤ ਕਰਨੈਲ ਸਿੰਘ ਅੰਗ ਰਖਿਅਕ
2. ਤੇਜਿੰਦਰ ਸਿੰਘ ਸਪੁਤ੍ਰ ਸੰਤ ਦਿਆਲ ਸਿੰਘ ਫਗਵਾੜਾ
3. ਸੁਰਜੀਤ ਸਿੰਘ ਸਪੁਤ੍ਰ ਸੰਤ ਢੁੰਮਨ ਸਿੰਘ
4. ਹਰਵਿੰਦਰ ਸਿੰਘ ਸਪੁਤ੍ਰ ਸੰਤ ਅਮਰਜੀਤ ਸਿੰਘ
5. ਗੁਰਮੁਖ ਸਿੰਘ ਸਪੁਤ੍ਰ ਸੰਤ ਰਘੁਬੀਰ ਸਿੰਘ ਡਰਾਈਵਰ
6. ਕੁਲਦੀਪ ਸਿੰਘ ਸਪੁਤ੍ਰ ਸੰਤ ਹਰਭਜਨ ਸਿੰਘ

ਸ੍ਰੀ ਸਤਿਗੁਰੂ ਜੀ ਇਨਾਂ ਆਪਣੇ ਤਿਆਰ ਕੀਤੇ ਬੱਚਿਆਂ ਨੂੰ ਨਿੱਠ ਕੇ ਸੁਣਦੇ ਰਹੇ। ਸ੍ਰੋਤਿਆਂ ਵਿਚੋਂ ਕੋਈ ਕਾਹਲਾ ਪੈ ਜਾਵੇ ਤਾਂ ਪਿਆ ਪਵੇ, ਸਤਿਗੁਰੂ ਜੀ ਬੱਚਿਆਂ ਦਾ ਹੌਂਸਲਾ ਵਧਾਈ ਅਤੇ ਆਪਣੀ ਸਿਖਲਾਈ ਦੇ ਸਿੱਟੇ ਜਾਂਚਣ ਲਈ ਇਕ ਮਨ ਹੋ ਕੇ ਬੈਠੇ ਰਹਿੰਦੇ ਹਨ।

ਇਹ ਪ੍ਰੋਗਰਾਮ ਸ਼ਾਮ 6.30 ਵਜੇ ਤੱਕ ਚੱਲਿਆ।

ਇਕ ਪਾਸੇ ਸਿੱਖਾਂ ਦੇ ਗੁਟ ਪਰਸਪਰ ਲੜਾਈ ਵਿਚ ਮਗਨ ਸਨ ਅਤੇ ਆਤੰਕਵਾਦੀਆਂ ਨੇ ਅੰਮ੍ਰਿਤਸਰ ਗੁਰਦਾਸਪੁਰ ਜ਼ਿਲਿਆਂ ਵਿਚ ਰੋਜ਼ਾਨਾ ਕਤਲਾਂ ਤੇ ਲੁੱਟਾਂ ਖੋਹਾਂ ਦਾ ਸਿਲਸਿਲਾ ਜਾਰੀ ਰਖਿਆ ਹੋਇਆ ਹੈ ਦੂਜੇ ਪਾਸੇ ਸਤਿਗੁਰੂ ਜੀ ਸੰਗੀਤ ਦੀ ਸੁਰਜੀਤਤਾ ਲਈ ਯਤਨਸ਼ੀਲ ਹਨ ਅਤੇ ਗੁਰੂ ਘਰ ਦੀ ਅਦੁਤੀ ਵਿਰਾਸਤ ਰਾਗ ਦੇ ਬੀਜ, ਬੀਜ ਰਹੇ ਸਨ।

ਅਜ ਕਲ ਪੰਜਾਬ ਦੇ ਹਾਲਾਤ ਤਰਸਯੋਗ ਹਨ। ਸ. ਬਰਨਾਲਾ ਦੀ ਅਕਾਲੀ ਸਰਕਾਰ ਨੂੰ ਫੇਲ ਕਰਨ ਲਈ ਸਿੱਖ ਅੱਤਵਾਦੀ ਗੁੱਟ, ਜਿਨਾਂ ਦੇ ਪ੍ਰਮੁੱਖ ਨਾਮ ਦਮਦਮੀ ਟਕਸਾਲ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਲਏ ਜਾਂਦੇ ਹਨ ਵੱਧ ਤੋਂ ਵੱਧ ਬਦਅਮਨੀ ਪੈਦਾ ਕਰ ਰਹੇ ਹਨ।

## ਸ਼ਾਮ ਤੇ ਕੱਲ੍ਹ ਦੇ ਪ੍ਰੋਗਰਾਮ

ਬਸੰਤ ਪੁਰਬ ਦੇ ਰਾਈਆਂ ਵਿਖੇ ਜਾਰੀ ਦੀਵਾਨ ਵਿਚ ਮੇਰੇ ਦੁਆਰਾ ਸੰਤ ਤਰਸੇਮ ਸਿੰਘ ਸਕੱਤਰ ਨੇ ਐਲਾਨ ਕਰਵਾਇਆ ਕਿ ਜੇ ਬਰਸਾਤ ਨਾ ਹੋਈ ਤਾਂ ਕੱਲ ਏਸੇ ਜਗਹ ਵਾਰ ਦਾ ਕੀਰਤਨ ਹੋਵੇਗਾ ਜੇ ਹੋ ਗਈ ਤਾਂ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਸਵੇਰ ਦਾ ਦੀਵਾਨ ਸਜੇਗਾ। 7 ਵਜੇ ਵਾਰ ਦਾ ਭੋਗ ਫੇਰ ਅਨੰਦ ਕਾਰਜ। ਅੱਜ ਸ਼ਾਮੀ ਸਿਮ੍ਰਤੀ ਮੰਦਰ ਵਿਚ ਹੇਠ ਲਿਖੇ ਅਨੁਸਾਰ ਦੀਵਾਨ ਸਜਣਗੇ :-

7 ਤੋਂ 8 ਤਕ : ਸੰਤ ਜੋਗਾ ਸਿੰਘ ਭੈਣੀ ਸਾਹਿਬ ਪਉਇਆਂ ਵਾਲਾ

8 ਤੋਂ 9 ਤਕ : ਜਥੇਦਾਰ ਨਿਰੰਜਨ ਸਿੰਘ ਟਮਕੌਦੀ

9 ਤੋਂ 10:30 ਤਕ : ਸੰਤ ਜੀਵਨ ਸਿੰਘ ਦਾ ਕਵਿਸ਼ਰੀ ਜਥਾ

10.30 ਤੋਂ 12 : ਸੰਤ ਗੁਰਬਚਨ ਸਿੰਘ ਧਿੰਗੜ

ਅੱਜ ਅਨੰਦ ਕਾਰਜਾਂ ਵਾਲਿਆਂ ਦੀ ਪੁੱਛ - ਪੜਤਾਲ ਲਈ 7 ਤੋਂ 9 ਵਜੇ ਤਕ ਹੇਠ ਲਿਖੇ ਸਰੀਰਾਂ ਨੂੰ ਜ਼ਿੰਮੇਵਾਰੀ ਦਿਤੀ ਗਈ।

1. ਸੂਬਾ ਜੈਮਲ ਸਿੰਘ ਜੀ ਮੰਡੀ
2. ਸੂਬਾ ਮੇਲਾ ਸਿੰਘ ਜੀ ਰਸ਼ੀਨ
3. ਜਥੇਦਾਰ ਅਜੀਤ ਸਿੰਘ ਬਟਾਲਾ
4. ਜਥੇਦਾਰ ਸੰਤੋਖ ਸਿੰਘ ਵਰਿਆਂਹ
5. ਸੰਤ ਸੁਜਾਨ ਸਿੰਘ ਅਜਨਾਲਾ
6. ਸੂਬਾ ਰੇਸ਼ਮ ਸਿੰਘ ਜੀ ਕੈਨੇਡਾ
7. ਸੰਤ ਤਰਸੇਮ ਸਿੰਘ ਸਤਿਗੁਰੂ ਜੀ ਦਾ ਸਕੱਤਰ ਅਤੇ ਕੁਛ ਹੋਰ ਸੂਚਨਾਵਾਂ।

ਪਰ ਮੌਸਮ ਖਰਾਬ ਹੋ ਗਿਆ, ਬਰਸਾਤ ਹੁੰਦੀ ਰਹੀ।

## 13 ਫਰਵਰੀ 1986
## ਸ੍ਰੀ ਭੈਣੀ ਸਾਹਿਬ

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਜਾਰੀ ਹੋਇਆ। ਹਰਬੰਸ ਸਿੰਘ ਖਜਾਨ ਸਿੰਘ ਰਾਗੀਆਂ ਤੋਂ ਇਲਾਵਾ ਗੁਰੂ ਕੇ ਕਲਾਕਾਰਾਂ ਅਤੇ ਖੁਦ ਸ੍ਰੀ ਸਤਿਗੁਰੂ ਜੀ ਨੇ ਸਹਿਯੋਗ ਦਿਤਾ। 3000 ਤਕ ਸ੍ਰੋਤਿਆਂ ਅਤੇ ਦਰਸ਼ਨ ਪ੍ਰੇਮੀਆਂ ਦੀ ਗਿਣਤੀ ਸੀ।

ਸਿਮਰਤੀ ਮੰਦਰ ਦੀ ਛੱਤ ਨੂੰ ਸੀਲਿੰਗ ਹੋ ਚੁੱਕੀ ਹੈ। ਬੜੇ ਸੁੰਦਰ ਫਰੇਮਾਂ ਦਾ ਜੋੜ ਮੇਲ ਹੈ ਤਾਂ ਵੀ ਅਜੇ ਦੱਖਣੀ ਬਾਹੀ ਸੀਲਿੰਗ ਵਾਲਿਆਂ ਦੀ ਤਿਆਰੀ ਦੇ ਸਮਾਨ ਨਾਲ ਭਰੀ ਪਈ ਹੈ। ਪਰ ਅਜੇ ਵੱਖੀਆਂ ਵਿਚ ਸੀਲਿੰਗ ਦਾ ਕੱਚਾ ਢਾਂਚਾ ਹੀ ਮੌਜੂਦ ਹੈ।

### 16 ਜੋੜੇ ਅਨੰਦ ਕਾਰਜ

ਮੰਦਰ ਵਿੱਚ ਹੀ 6 ਵਜੇ ਤਕ ਹਵਨ ਹੋ ਗਿਆ ਅਤੇ ਅੱਜ ਅਨੰਦਕਾਰਜ ਹੋਣ ਵਾਲੇ ਜੋੜਿਆਂ ਨੂੰ ਅੰਮ੍ਰਿਤ ਛਕਾ ਗੰਢ ਚਤਰਾਵਾ ਕਰ ਦਿਤਾ ਗਿਆ। 7.45 ਵਜੇ ਲਾਵਾਂ ਦੇ ਉਚਾਰਨ ਨਾਲ 8 ਜੋੜਿਆਂ ਦੇ ਅਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਪੰਨ ਹੋਏ, ਦੂਜਾ ਬੈਚ ਵੀ 8 ਜੋੜਿਆਂ ਦਾ ਚਲਿਆ। ਇੰਝ ਅੱਜ ਬਸੰਤ ਪੰਚਮੀ ਦੇ ਪਾਵਨ ਪੁਰਬ ਤੇ 16 ਜੋੜੇ ਗ੍ਰਿਹਸਤ ਜੀਵਨ ਵਿਚ ਪਰਵੇਸ਼ ਹੋਏ।

ਸ੍ਰੀ ਸਤਿਗੁਰੂ ਜੀ ਅਤੇ ਸਾਧ ਸੰਗਤ ਨੂੰ ਤਸੱਲੀ ਸੀ ਕਿ ਬਾਹਰ ਕੁਦਰਤ ਨੇ ਭਾਵੇਂ ਬੇਸੁਆਦੀ ਦੀ ਕਸਰ ਕੋਈ ਨਹੀਂ ਛੱਡੀ ਪਰ ਸਿਮ੍ਰਤੀ ਮੰਦਰ ਦੀ ਹੋਂਦ ਨੇ ਸਾਰਾ ਕਾਰਜ ਅਮਨ ਅਮਾਨ ਅਤੇ ਵਿਧੀ ਪੂਰਵਕ ਕਰਨ ਵਿਚ ਸਹਾਇਤਾ ਕੀਤੀ।

ਵਿਸ਼ੇਸ਼ ਵਿਅਕਤੀਆਂ ਵਿਚ ਸ੍ਰੀ ਮਹੰਤ ਨਿਰਮਲ ਪੰਚਾਇਤੀ ਅਖਾੜਾ ਹਰਦਵਾਰ, ਸੰਤ ਬਲਬੀਰ ਸਿੰਘ ਜੀ ਸ਼ਾਸ਼ਤ੍ਰੀ, ਸੰਤ ਬਲਬੀਰ ਸਿੰਘ ਜੀ ਵਿਓਗੀ, ਮਾਡਲਟਾਊਨ, ਸੰਤਪੁਰਾ, ਦਿੱਲੀ ਅਤੇ ਸੰਤ ਗੁਰਦੀਪ ਸਿੰਘ ਜੀ ਕੇਸਰੀ, ਬਨਾਰਸ ਵਾਲੇ ਸਨ। ਹੋਰਨਾਂ ਤੋਂ ਮੈਂ ਵਾਕਫ਼ ਨਹੀਂ ਸਾਂ।

### ਸਤਿਜੁਗ ਦਾ ਵਿਸ਼ੇਸ਼ ਅੰਕ

8.00 ਵਜੇ ਭੋਗਾਂ ਦੀ ਸਮਾਪਤੀ ਹੋਈ ਤਾਂ ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਦੇ ਨਿਕਟ ਹੀ ਬੈਠੇ ਸਨ, ਨੇ ਮੈਨੂੰ ਸ. ਜਗਦੀਸ਼ ਸਿੰਘ ਵਰਿਆਮ ਅਤੇ ਪ੍ਰੀਤਮ ਸਿੰਘ ਪੰਛੀ ਨੂੰ ਮੰਚ ਤੇ ਬੁਲਵਾਇਆ ਗਿਆ ਉਨ੍ਹਾਂ ਸਤਿਜੁਗ ਦਾ ਵਿਸ਼ੇਸ਼ ਅੰਕ ਸਾਨੂੰ ਦਿੱਤਾ। ਕਈ ਸਾਲਾਂ

ਪਿਛੋਂ ਸਤਿਜੁਗ ਦਾ ਐਸਾ ਅੰਕ ਪ੍ਰਕਾਸ਼ਤ ਕੀਤਾ ਗਿਆ ਹੈ। ਇਸਦੇ ਤਿੰਨ ਭਾਗ ਹਨ : ਪਹਿਲਾ ਬਸੰਤ ਅੰਕ, ਦੂਜਾ ਸਤਿਜੁਗ ਨੂੰ ਚਾਲੂ ਹੋਣ ਦੇ 65 ਸਾਲਾਂ ਦੇ ਉਪਲਕਸ਼ ਵਿਚ ਤੀਜਾ : ਯੂ.ਕੇ. ਵਾਲਿਆਂ ਦਾ ਹੋਲਾ ਅੰਕ। ਮਹਾਰਾਜ ਜੀ ਅਤੇ ਸ੍ਰੀ ਸਵਰਨ ਸਿੰਘ ਸਨੇਹੀ ਦੇ ਲੇਖਾਂ ਨਾਲ ਭਰਪੂਰ ਹੈ ਇਹ ਅੰਕ।



**13 ਫਰਵਰੀ 1986 ਸ੍ਰੀ ਭੈਣੀ ਸਾਹਿਬ - ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 170ਵਾਂ ਪ੍ਰਕਾਸ਼ ਪੁਰਬ ਮੇਲਾ**

ਫਿਰ ਮਹਾਰਾਜ ਜੀ ਨੇ ਆਪ ਹੀ ਮਾਈਕ ਦਾ ਪ੍ਰਯੋਗ ਕਰਕੇ ਸਤਿਜੁਗ ਅਖ਼ਬਾਰ ਅਤੇ ਅੰਕ ਦੀ ਮਹੱਤਤਾ ਤੇ ਰੋਸ਼ਨੀ ਪਾ ਕੇ ਇਸਦੇ ਗ੍ਰਾਹਕ ਬਣਨ ਦੀ ਪ੍ਰੇਰਣਾ ਕੀਤੀ।

## ਸਤਿਗੁਰੂ - ਕਥਨ

**ਉਪਰੰਤ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ। ਕਥਨ ਸਾਰ :**

- **ਪ੍ਰਕਾਸ਼ ਦਿਹਾੜਿਆਂ ਤੇ ਅਖੰਡ ਪਾਠ ਕਰਨੇ ਕਰਵਾਣੇ ਨਾਮਧਾਰੀ ਮਰਿਯਾਦਾ ਨਹੀਂ।**
- **ਦਾਜ ਨਾ ਦੇਣ ਲੈਣ ਕਰਕੇ ਹੀ ਨਾਮਧਾਰੀਆਂ ਦੇ ਵਿਆਹ ਅਖਬਾਰਾਂ ਦੀ ਚਰਚਾ ਦਾ ਵਿਸ਼ਾ ਹੁੰਦੇ ਹਨ। ਪਰ ਜੇ ਕੋਈ ਸਾਡੇ ਵਿਚੋਂ ਦਾਜ ਦਾ ਲੈਣ ਦੇਣ ਚੋਰੀ-ਚੋਰੀ ਕਰਦਾ ਹੈ ਤਾਂ ਇਹ ਠੀਕ ਨਹੀਂ। ਝੂਠੀ ਚਰਚਾ ਕਰਨੀ ਕਰਵਾਣੀ ਸਮਾਜ ਲਈ ਅਨਾਦਰ ਦਾ ਕਾਰਨ ਹੀ ਬਣਦੀ ਹੈ।**
- **ਲਾਵਾਂ ਦਾ ਭਾਵਾਰਥ ਵਿਆਹ ਕਰਵਾ ਰਹੇ ਜੋੜਿਆਂ ਨੂੰ ਪਤਾ ਹੋਣਾ ਚਾਹੀਦਾ ਹੈ। ਜੇ ਬੱਚੇ 10 ਦਿਨ ਪਹਿਲਾਂ ਭੈਣੀ ਸਾਹਿਬ ਆ ਜਾਇਆ ਕਰਨ ਤਾਂ**

ਉਨ੍ਹਾਂ ਨੂੰ ਭਾਵਾਰਥ ਦਾ ਗਿਆਨ ਕਰਵਾ ਦਿੱਤਾ ਜਾਇਆ ਕਰੇ ।

- **27-28-29** ਤੇ **30** ਮਾਰਚ ਨੂੰ, ਭੈਣੀ ਸਾਹਿਬ ਵਿਖੇ ਹੀ ਹੋਲਾ ਮਹੱਲਾ ਹੋਵੇਗਾ। ਸਾਧ ਸੰਗਤ ਠੀਕ ਪਹਿਰਾਵਿਆਂ ਵਿੱਚ ਹੀ ਦਰਸ਼ਨ ਦੇਵੇ । ਗੜਵਾ, ਆਸਣ, ਪਊਏ, ਮਾਲਾ ਨਾਲ ਲੈ ਕੇ ਆਇਓ ।
- ਮਨੁੱਖਾ ਜਨਮ ਦੀ ਸਫਲਤਾ ਲਈ ਘੱਟੋ ਘੱਟ ਇਕ ਘੰਟਾ ਨਾਮ ਸਿਮਰਨ, ਅੰਮ੍ਰਿਤ ਵੇਲੇ ਦਾ ਜਾਗਣਾ, ਜੰਗਲ ਜਾ, ਇਸ਼ਨਾਨ ਕਰਨਾ, ਸਾਨੂੰ ਭੁਲਣਾ ਨਹੀਂ ਚਾਹੀਦਾ । ਵੱਧ ਤੋਂ ਵੱਧ ਪਵਿੱਤਰ ਜੀਵਨ ਜੀਵਿਆ ਜਾਇ, ਅੰਦਰੋਂ ਵੀ ਅਤੇ ਬਾਹਰੋਂ ਵੀ ।
- ਘਰ ਪ੍ਰਤੀ ਇੱਕ ਪਾਠ ਪ੍ਰਤੀ ਮਹੀਨੇ ਕਰਨ ਨਾਲ ਅਸੀਂ ਗੁਰੂ ਆਸ਼ੇ ਨੂੰ ਸਮਝ ਸਕਾਂਗੇ ਅਤੇ ਫਾਲਤੂ ਨਿੰਦਾ ਚੁਗਲੀ ਤੋਂ ਬਚੇ ਰਹਾਂਗੇ । ਪਾਠ ਜ਼ਰੂਰ ਕਰੋ ਆਦਿ ਗ੍ਰੰਥ ਸਾਹਿਬ ਦਾ ਜਾਂ ਦਸਮ ਗ੍ਰੰਥ ਸਾਹਿਬ ਦਾ ।
- ਇਹ ਰਸਤਾ ਸਤਿਗੁਰੂ ਦੀ ਦਰਗਾਹ ਵਿੱਚ ਸੁਰਖੁਰੂ ਹੋਣ ਦਾ ਹੈ ।

  ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ।
- ਜਿੰਨਾ ਹੋ ਸਕੇ ਈਰਖਾ ਤੋਂ ਬਚੋ । ਈਰਖਾ ਤਾਂ ਜ਼ਹਿਰ ਨਾਲੋਂ ਵੀ ਮਾੜੀ ਹੈ। ਜ਼ਹਿਰ ਨੂੰ ਤਾਂ ਕੋਈ ਖਾ ਕੇ ਹੀ ਮਰੇਗਾ । ਪਰ ਇਹ ਆਪਣੇ ਧਾਰਨੀ ਨੂੰ ਹੀ ਸਾੜੀ ਜਾਂਦੀ ਹੈ। ਇਸ ਤੋਂ ਤਕੜੇ ਹੋ ਕੇ ਬਚੋ ।
- ਵਿਆਹਾਂ ਵਾਲੇ ਹੋਲਿਓਂ ਦੋ ਦਿਨ ਪਹਿਲਾਂ ਆਉਣ ਦੀ ਕਿਰਪਾ ਕਰਨ ।

ਉਪਰੰਤ ਸੰਤ ਪੂਰਬਾ ਨੇ ਅਰਦਾਸ ਕੀਤੀ । ਅੱਜ 38 ਪਾਠਾਂ ਦੇ ਭੋਗ ਪਾਏ ਗਏ। ਪੂਰਬੇ ਦੀ ਅਰਦਾਸ ਤੋਂ ਪਤਾ ਲੱਗਿਆ ।

## ਵਿਸ਼ੇਸ਼ ਸਮਾਗਮ

ਅਸਲ ਵਿੱਚ ਪਿੰਡ ਰਾਈਆਂ ਵਿਖੇ ਪਹਿਲਾ ਬਸੰਤ ਸਮਾਗਮ ਮਨਾਣ ਲਈ ਕੇਂਦਰ ਵਲੋਂ ਉਚੇਚੀ ਤਿਆਰੀ ਸੀ । ਪ੍ਰਬੰਧ ਲੁਧਿਆਣਾ ਦੀ ਸੰਗਤ ਨੇ ਜ਼ਿੰਮੇ ਲਿਆ ਸੀ ਪਰ ਬਰਸਾਤ ਨੇ ਬੇਬਸੀ ਕਰਕੇ ਭੈਣੀ ਸਾਹਿਬ ਦੀ ਉਪਯੋਗਤਾ ਹੀ ਸਿੱਧ ਕਰ ਦਿੱਤੀ । ਸਭ ਪਾਸੇ ਗਿਲ ਹੀ ਗਿਲ......ਬੂੰਦਾ ਬਾਂਦੀ ਤੇ ਚਿੱਕੜ......ਅਜਿਹੇ ਵਿਚ ਕਿਸੇ ਸਮਾਗਮ ਦੀ ਸਫਲਤਾ ਕਿੰਨੀ ਕੁ ?

ਵਿਸ਼ੇਸ਼ ਸਮਾਗਮ 10 ਵਜੇ ਆਰੰਭ ਹੋਣਾ ਸੀ । ਸਾਧ ਸੰਗਤ ਅਜੇ ਪ੍ਰਸ਼ਾਦ ਪਾਣੀ ਛਕਣ ਦੇ ਆਹਰ ਵਿਚ ਹੀ ਸੀ ਕਿ ਸੱਚੇ ਪਾਤਸ਼ਾਹ ਜੀ ਪੂਰੇ 10 ਵਜੇ ਸਿਮ੍ਰਤੀ

ਮੰਦਰ ਵਿੱਚ ਪਹੁੰਚ ਗਏ ਅਤੇ ਫੇਰ, ਵਿਹੰਦਿਆਂ ਵਿਹੰਦਿਆਂ ਹੀ ਕਰੀਬ 3,000 ਵਿਅਕਤੀ ਦੀ ਹਾਜ਼ਰੀ ਨਾਲ ਹਾਲ ਦਾ ਖਾਲੀ ਪਾਸਾ ਭਰ ਗਿਆ । ਸ੍ਰੀ ਸਤਿਗੁਰੂ ਜੀ ਦੇ ਮੰਚ ਦੇ ਸਾਹਵੇਂ ਵਿਸ਼ੇਸ਼ ਵਿਅਕਤੀਆਂ ਲਈ ਸਥਾਨ ਸੀ । ਅਨੇਕਾਂ ਡੇਰਿਆਂ ਦੇ ਸੰਤ ਮਹੰਤ ਬਿਰਾਜਮਾਨ ਸਨ । ਪਰ ਮੂਹਰਲੀ ਕਤਾਰ ਵਿੱਚ ਸੰਤ ਨਿਰਾਲਾ, ਸ੍ਰੀਮਾਨ ਮਹੰਤ ਨਿਰਮਲ ਪੰਚਾਇਤੀ ਅਖਾੜਾ, ਸ੍ਰੀ ਯੋਗੀ ਤੇ ਸ੍ਰੀ ਕੇਸਰੀ ਜੀ ਬਨਾਰਸ ਵਾਲੇ, ਸੰਤ ਮਹਿੰਦਰ ਸਿੰਘ ਜੀ ਖੰਨਾ, ਮਹੰਤ ਮਸਤ ਰਾਮ ਜੀ ਰਾਈਆਂ ਆਦਿ ਹੋਰ ਮਹਾਪੁਰਸ਼ ।

ਸਟੇਜ ਸਕੱਤਰੀ ਦਾ ਮਾਣ ਸ. ਜਗਦੀਸ਼ ਸਿੰਘ ਵਰਿਆਮ ਨੂੰ ਮਿਲਿਆ। ਆਰੰਭ 11 ਵਜੇ ਹੀ ਹੋ ਸਕਿਆ ਤੇ ਪਹਿਲੋਂ "ਆਜੁ ਹਮਾਰੈ ਮੰਗਲ ਚਾਰ ।" ਬਸੰਤ ਦੇ ਸ਼ਬਦ ਨਾਲ ਆਰੰਭਤਾ ਹੋਈ, ਜਿਸਨੂੰ ਸੰਤ ਹਰਬੰਸ ਸਿੰਘ ਘੁੱਲੇ ਅਤੇ ਸੰਤ ਖਜ਼ਾਨ ਸਿੰਘ ਨੇ ਗੰਵਿਆ।

## ਪ੍ਰੋ: ਕਸੇਲ

ਫੇਰ ਮਹਿੰਦਰਾ ਕਾਲਜ ਦੇ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਪ੍ਰਧਾਨ ਤਕਰੀਰ ਨਾਲ ਗੁਰੂ ਚਰਨਾਂ ਵਿੱਚ ਬੇਨਤੀ ਕੀਤੀ ਏਸ ਬਸੰਤ ਦੇ ਸੁਹਾਣੇ ਮੌਸਮ ਵਿਚ ਪੰਜਾਬ ਜਲ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਦੇਸ਼ ਨੂੰ ਸੁਤੰਤਰਤਾ ਦੀ ਪਾਹੁਲ ਦਿੱਤੀ ਸੀ, ਉਸ ਦੇ ਲੋਕੀਂ ਆਪੋ ਵਿੱਚ ਲੜ ਮਰਨ ਤੇ ਉਤਾਰੂ ਹਨ । ਐਸੇ ਪ੍ਰਬੰਧ ਕੀਤੇ ਜਾਣ ਕਿ ਪੰਜਾਬ ਦੀ ਸੁਖ ਸ਼ਾਤੀ ਬਹਾਲ ਹੋ ਸਕੇ ।

## ਸ. ਮਾਨ

ਕੇਂਦਰੀ ਖੇਤੀਬਾੜੀ ਮੰਤਰੀ ਸ. ਬੂਟਾ ਸਿੰਘ ਦੇ ਭਣੇਵੇਂ ਸ. ਜੁਗਿੰਦਰ ਸਿੰਘ ਮਾਨ ਐਮ.ਐਲ.ਏ. ਨੂੰ ਸਟੇਜ 'ਤੇ ਬੋਲਣ ਦਾ ਮੌਕਾ ਮਿਲਿਆ ਤਾਂ ਉਸ ਵੀ ਤਰਲਾ ਲਿਆ ਕਿ ਸਤਿਗੁਰੂ ਬਖਸ਼ਸ਼ ਕਰਨ ਪੰਜਾਬੀ ਦੀਆਂ ਵੱਖਵਾਦੀ ਸ਼ਕਤੀਆਂ ਨੂੰ ਸੁਮੱਤ ਆਵੇ ਤੇ ਰੋਜ਼ਾਨਾ ਕਤਲੋ ਗਾਰਤ ਤੋਂ ਪਾਰਖਤੀ ਲੈ ਕੇ ਪੰਜਾਬ ਦੀ ਉਸਾਰੀ ਵਿੱਚ ਸਹਿਯੋਗ ਦੇਣ ।

## ਸ੍ਰੀ ਜਗਤ ਰਾਮ ਸਾਬਕਾ ਮੰਤਰੀ

ਉਨ੍ਹਾਂ ਦਾ ਕਹਿਣਾ ਸੀ : ਹੇ ਸਤਿਗੁਰੋ, ਆਪਨੇ ਆਜ਼ਾਦੀ ਪ੍ਰਾਪਤ ਕਰਨ ਲਈ ਸੰਗਰਾਮ ਕੀਤਾ ਸੀ । ਅੱਜ ਸਾਨੂੰ ਆਜ਼ਾਦੀ ਤਾਂ ਪ੍ਰਾਪਤ ਹੈ ਪਰ ਇਸਨੂੰ ਬਹਾਲ ਰੱਖਣ ਦੀ ਸ਼ਕਤੀ ਬਖਸ਼ੋ । ਅਸੀਂ ਦੇਸ਼ ਨੂੰ ਖੇਰੂੰ ਖੇਰੂੰ ਕਰਨ 'ਤੇ ਤੁਲੇ ਹੋਏ ਹਾਂ । ਕਿਰਪਾ ਕਰੋ ਸਹੀ ਸੋਝੀ ਬਖਸ਼ੋ । ਦੇਸ਼ ਨੂੰ ਅੱਗ ਲਗੀ ਹੋਈ ਹੈ, ਸੁਖ ਸ਼ਾਂਤੀ ਦੀ ਬਖਸ਼ਸ਼ ਕਰੋ ।

## ਸ੍ਰੀ ਵਿਓਗੀ ਜੀ

ਦਿੱਲੀ ਮਾਡਲ ਟਾਊਨ, ਡੇਰਾ ਸੰਤ ਪੁਰੇ ਦੇ ਮੁਖੀ ਸ੍ਰੀ 108 ਸੰਤ ਬਲਬੀਰ

ਸਿੰਘ ਜੀ ਵਿਓਗੀ ਨੇ ਸੰਖੇਪ ਭਾਸ਼ਣ ਵਿੱਚ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਪਵਿੱਤਰਤਾ, ਦੇਸ਼ ਲਈ ਸੁਤੰਤਰਤਾ ਅਤੇ ਗਰੀਬ ਗੁਰਬੇ ਦੀ ਰੱਖਿਆ ਹਿਤ ਆਪਣੇ ਸਿਖਾਂ ਨੂੰ ਤਿਆਰ ਕੀਤਾ ਸੀ । ਉਸ ਵੇਲੇ ਦੇਸ਼ ਦੀ ਰਾਹਨੁਮਾਈ ਏਸੇ ਆਧਾਰ 'ਤੇ ਹੋ ਸਕਦੀ ਸੀ ।

- ਮਨੁੱਖ ਨੂੰ ਸਤਿਗੁਰੂ ਬਿਨਾ ਆਨੰਦ ਸੁਖ ਪ੍ਰਾਪਤ ਨਹੀਂ ਹੋ ਸਕਦਾ । ਇਸ ਦੇ ਮਨ ਦੀ ਭਟਕਣ ਨਹੀਂ ਖਲੋ ਸਕਦੀ । ਸਾਰਾ ਗੁਰ ਸਿੱਖੀ ਸਾਹਿਤ ਏਹੋ ਸਪਸ਼ਟ ਕਰਦਾ ਹੈ।

- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਪ੍ਰਾਰਥਨਾ ਹੈ ਕਿ ਆਪ ਜੀ ਹਰੇਕ ਦੇ ਹਿਰਦੇ ਵਿੱਚ ਨਿਵਾਸ ਕਰਕੇ ਉਸਨੂੰ ਰੋਸ਼ਨ ਕਰੋ । ਅਸੀਂ ਭਰਾ ਭਰਾ ਲੜਦੇ ਮਰਦੇ ਚੰਗੇ ਨਹੀਂ ਲਗਦੇ ।

## ਸ਼੍ਰੀ ਕੇਸਰੀ ਜੀ

ਬਨਾਰਸ ਦੀ ਸੰਸਕ੍ਰਿਤ ਪਾਠਸ਼ਾਲਾ ਦੇ ਆਚਾਰਯ ਸ੍ਰੀ 108 ਸੰਤ ਗੁਰਦੀਪ ਸਿੰਘ ਵੇਦਾਂਤ ਕੇਸਰੀ ਨੇ ਆਖਿਆ :-

ਈਸ਼ਵਰ ਸ੍ਰਿਸ਼ਟੀ ਦੀ ਰਚਨਾ ਕਰਕੇ ਮੁੜ ਉਸੇ ਵਿੱਚ ਵਿਆਪਤ ਅਤੇ ਸਥਾਪਤ ਹੋ ਗਿਆ ਹੈ । ਸਮੇਂ ਸਮੇਂ ਅਕਾਲ ਪੁਰਖ ਹੀ ਸਤਿਗੁਰੂ ਰੂਪ ਵਿੱਚ ਜਗਤ ਉਧਾਹਰਨ ਲਈ ਜੀਆਂ ਨੂੰ ਦਰਸ਼ਨ ਦਿੰਦਾ ਹੈ ।

ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਨੂੰ ਆਤਮ ਗਿਆਨ ਦੇ ਕੇ ਨਾਮੀ ਤੱਕ ਪਹੁੰਚਣ ਲਈ ਨਾਮਧਾਰੀ ਬਣਾਇਆ । ਇਹ ਸੰਸਥਾ ਨਾਮ ਰਸੀਆਂ ਦੀ ਹੈ, ਪ੍ਰਭੂ ਨਾਲ ਜੁੜਨ ਵਾਲਿਆਂ ਦੀ ਹੈ । ਏਥੇ ਨਾ ਦੁਖ ਹੈ ਨਾ ਦਵੈਸ਼ ਹੈ ।

ਸਤਿਗੁਰੂ ਰਾਮ ਸਿੰਘ ਜੀ ਦੇ ਕਾਰਨ ਹੀ ਇਸ ਛੋਟੇ ਜਿਹੇ ਪਿੰਡ ਨੂੰ ਸਾਹਿਬੀ ਮਿਲੀ ਹੋਈ ਹੈ। 'ਜਲਿ ਥਲਿ ਮਹੀਅਲਿ ਪੂਰਿਆ ਸਵਾਮੀ ਸਿਰਜਨਹਾਰੁ' ਇਹੋ ਹੀ ਆਧਾਰ ਹੈ ਜੋ ਸੁਖ ਸ਼ਾਂਤੀ ਪੈਦਾ ਕਰ ਸਕਦਾ ਹੈ ।

## ਸ਼੍ਰੀ ਮਹੰਤ ਸ਼ਾਸਤ੍ਰੀ ਜੀ

ਅੱਜ ਮਹਾਨ ਖੁਸ਼ੀਆਂ ਮਲ੍ਹਾਰਾਂ ਦਾ ਦਿਨ ਹੈ ਕਿਉਂਕਿ ਅੱਜ ਦਾ ਸਭਾ ਮੰਡਲ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ ਮਨਾਉਣ ਲਈ ਏਥੇ ਇਕੱਤਰ ਹੈ ।

ਇਨਸਾਨ ਨੂੰ ਚਾਹੀਦਾ ਹੈ ਕਿ ਉਹ ਕੇਵਲ ਤਿੰਨ ਚੀਜਾਂ ਦੀ ਪੂਜਾ ਕਰੇ। ਪਹਿਲੇ ਵੇਦ ਨੂੰ, ਫੇਰ ਗੁਰੂ ਨੂੰ ਤੇ ਫੇਰ ਈਸ਼ਵਰ ਨੂੰ । ਇਹ ਤਿੰਨੇ ਸਦ ਨਮਸਕਾਰ ਦੇ ਯੋਗ ਹਨ ।

ਅਤੇ ਸ਼ਾਸਤ੍ਰੀ ਜੀ ਨੇ ਆਪਣੀ ਉਕਤੀ ਦੀ ਵਿਆਖਿਆ ਕਰਕੇ ਗੁਰੂ ਰਾਮ ਸਿੰਘ ਜੀ ਦੇ ਜੀਵਨ 'ਤੇ ਰੋਸ਼ਨੀ ਪਾਈ ।

## ਸਨਮਾਨ

ਉਪਰੋਕਤ ਤ੍ਰੈਵੇ ਸੱਜਣ ਏਥੋਂ ਸਿੱਧੇ ਦਿੱਲੀ ਜਾ ਰਹੇ ਸਨ । ਸ੍ਰੀ ਸਤਿਗੁਰੂ ਜੀ ਨੇ ਹਰੇਕ ਨੂੰ ਮਾਇਆ, ਗੜਵਾ, ਸ਼ਾਲ, ਪਊਏ, ਗੁਟਕਾ, ਬਸਤਰ ਆਦਿ ਦੇ ਕੇ ਤਿੰਨਾਂ ਮਹਾਨੁਭਾਵਾਂ ਦਾ ਸਤਕਾਰ ਕੀਤਾ ।

## ਸ. ਸੰਤੋਖ ਸਿੰਘ ਧੀਰ

ਸ. ਸੰਤੋਖ ਸਿੰਘ ਧੀਰ ਨੂੰ ਵਰਿਆਮ ਨੇ ਮੰਚ 'ਤੇ ਬੁਲਾਇਆ ਤਾਂ ਆਪ ਨੇ ਆਪਣੀ ਵਸ਼ਿਸ਼ਟ ਕਾਵਿ ਰਚਨਾ ਸੁਣਾਨ ਤੋਂ ਪਹਿਲੋਂ ਸੰਖੇਪ ਵਿੱਚ ਇੱਕ ਤਕਰੀਰ ਕੀਤੀ। ਧੀਰ ਜੀ ਨੇ ਆਖਿਆ :



**ਫਰਵਰੀ 1986 ਸ੍ਰੀ ਭੈਣੀ ਸਾਹਿਬ - ਬਸੰਤ ਮੇਲੇ ਸਮੇਂ - ਪ੍ਰਸਿੱਧ ਲੇਖਕ ਸ. ਸੰਤੋਖ ਸਿੰਘ 'ਧੀਰ' ਨੂੰ ਸ੍ਰੀ ਸਤਿਗੁਰੂ ਜੀ ਸਿਰੋਪਾਓ ਬਖਸ਼ਿਸ਼ ਕਰਦੇ ਹੋਏ**

**ਮੈਂ ਜੋ ਅੱਜ ਆਪ ਸਭ ਦੇ ਦਰਸ਼ਨ ਕਰ ਰਿਹਾ ਹਾਂ, ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦਾ ਹੀ ਫਲ ਹੈ । ਛੋਟੀ ਉਮਰੇ ਮੈਨੂੰ ਮਾਤਾ ਨਿਕਲੀ । ਮਾਤਾ ਬਹੁਤ ਸ਼ਿਦਤ ਨਾਲ ਨਿਕਲੀ । ਮੇਰੀਆਂ ਅੱਖਾਂ ਬੰਦ ਹੋ ਗਈਆਂ । ਜੋਤਨਾ ਚਲੀ ਗਈ। ਮੇਰੇ ਪਿਤਾ ਜੀ ਸ. ਈਸ਼ਰ ਸਿੰਘ ਦਰਦ ਨਾਮਧਾਰੀ ਸਾਧ ਸੰਗਤ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਪ੍ਰੇਮੀ ਸਨ। ਉਨ੍ਹਾਂ ਨੇ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ**

ਵਿੱਚ ਬੇਨਤੀ ਕੀਤੀ : ਮੇਰੇ ਪੁੱਤਰ ਦੀਆਂ ਅੱਖੀਆਂ 'ਤੇ ਕਿਰਪਾ ਕਰੋ । ਸਤਿਗੁਰੂ ਜੀ ਨੇ ਇੱਕ ਸ਼ਬਦ ਲਿਖ ਕੇ ਦਿੱਤਾ । ਇਹਦਾ ਪਾਠ ਕਰਿਆ ਕਰੋ । ਸਤਿਗੁਰੂ ਬਖਸ਼ਸ਼ ਕਰਨਗੇ। ਉਹ ਸ਼ਬਦ ਪਿਤਾ ਜੀ ਦੱਸਿਆ ਕਰਦੇ ਸਨ, ਇਹ ਸੀ "ਨੇਤ੍ਰ ਪ੍ਰਗਾਸ ਕੀਆ ਗੁਰਦੇਵ....."

ਥੋੜ੍ਹੀ ਜਿਹੀ ਹੋਰ ਗੱਲ ਬਾਤ ਕਰਕੇ ਧੀਰ ਜੀ ਨੇ ਆਪਣੀਆਂ ਦੋ ਕਵਿਤਾਵਾਂ ਨਾਮਧਾਰੀ ਤਹਿਰੀਕ ਅਤੇ ਭੈਣੀ ਸਾਹਿਬ ਨਾਲ ਸੰਬੰਧਿਤ ਪੇਸ਼ ਕੀਤੀਆਂ । ਬੜੇ ਧੀਰਜ ਨਾਲ, ਰੁਕ ਰੁਕ ਕੇ ਪੜ੍ਹੀਆਂ ਕਵਿਤਾਵਾਂ ਉਪ੍ਰੰਤ ਧੀਰ ਜੀ ਕਿਹਾ : ਸਤਿਗੁਰੂ ਜੀ ਆਪ ਕਿਰਪਾ ਕਰੋ ਪੰਜਾਬ ਨੂੰ ਸੁਖ ਸ਼ਾਂਤੀ ਨਸੀਬ ਹੋਵੇ । ਗੁਰੂ ਰਾਮ ਸਿੰਘ ਜੀ ਨੇ ਜੋ ਭ੍ਰਾਤਰੀ ਭਾਵ ਦਿਤਾ ਸੀ, ਉਹ ਮੁੜ ਕੇ ਰੂਪਮਾਨ ਹੋਵੇ ।

## ਸੰਪਾਦਕ "ਮਹਾਤਮਾ"

ਜਿੰਨੇ ਚਿਰ ਨੂੰ ਪਿੰਡ ਧੁਲੇਤੇ ਦੇ ਸ਼੍ਰੀ ਭਗਤ ਰਾਮ ਜੀ ਸੰਪਾਦਕ ਮੰਚ ਉਪਰ ਆਏ, ਸ. ਸੰਤੋਖ ਸਿੰਘ ਧੀਰ ਨੂੰ 500/- ਤੇ ਨਾਮਧਾਰੀ ਮਤ ਦੀਆਂ ਨਿਸ਼ਾਨੀਆਂ ਮਾਲਾ, ਗੜਵਾ, ਪਊਏ ਆਦਿ ਦੇ ਕੇ ਸਤਿਗੁਰੂ ਜੀ ਨੇ ਨਿਵਾਜਿਆ ।

ਹਫ਼ਤੇ ਵਾਰੀ ਅਖ਼ਬਾਰ 'ਮਹਾਤਮਾ' ਦੇ ਸੰਪਾਦਕ ਨੇ, ਜੋ ਉਦਾਸੀਨ ਮਹਾ ਮੰਡਲ ਜਲੰਧਰ ਤੇ ਕਪੂਰਥਲਾ ਦੇ ਪ੍ਰਧਾਨ ਵੀ ਹਨ - ਨਾਮਧਾਰੀ ਜਗਤ ਦੀ ਪੁਰਾਣੀ ਤਾਰੀਖ ਬਿਆਨ ਕਰਕੇ, ਆਪਣੇ ਸੰਬੰਧਾਂ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਦਾ ਹਵਾਲਾ ਦੇ ਕੇ ਬਸੰਤ ਨਾਲ ਸੰਬੰਧਤ ਆਪਣੀ ਇੱਕ ਕਵਿਤਾ ਸੁਣਾਈ ਤੇ ਗੱਲ ਮੁਕਾਈ ਕਿ ਸਤਿਗੁਰਾਂ ਦੇ ਪ੍ਰੇਮ ਦੇ ਆਕਰਸ਼ਣ ਨੇ ਹੀ ਏਥੇ ਸਭ ਨੂੰ ਜੋੜ ਰੱਖਿਆ ਹੈ ।

## ਪਿੰਡ ਰਾਈਆਂ ਦੀ ਨਮਸਕਾਰ

ਇੱਕ ਵੱਜ ਗਿਆ । ਇਸ ਮੌਕੇ ਸ. ਪਿਆਰਾ ਸਿੰਘ ਜੀ ਅਗਵਾਈ ਵਿੱਚ ਨਗਰ ਰਾਈਆਂ ਦੇ 51 ਸਿੰਘ, ਜਿੰਨ੍ਹਾਂ 'ਚੋਂ ਕੁਛ ਚਿਹਰੇ ਮੇਰੀ ਉਤਾਰੀ ਫੋਟੋ ਵਿੱਚ ਤਾਂ ਆ ਗਏ, ਪਰ ਨਾਮ ਉਨ੍ਹਾਂ ਦੇ ਪਤਾ ਨਹੀਂ, ਸ੍ਰੀ ਸਤਿਗੁਰੂ ਜੀ ਦੀ ਸੇਵਾ ਫਲਾਂ ਦੀਆਂ ਟੋਕਰੀਆਂ ਮਾਇਆ ਬਸਤਰ ਆਦਿ ਭੇਟਾ ਲੈ ਕੇ ਸਨਮੁਖ ਹਾਜ਼ਰ ਹੋਏ । ਇਸਦਾ ਮਤਲਬ ਇਹ ਸੀ ਕਿ ਐਤਕਾਂ ਬਸੰਤ ਮੇਲੇ ਦਾ ਸਾਰਾ ਆਯੋਜਨ ਰਾਈਆਂ ਪਿੰਡ ਵਾਲਿਆਂ ਵੱਲੋਂ ਸੀ। ਸ੍ਰੀ ਸਤਿਗੁਰੂ ਜੀ ਨੇ ਮੌਸਮ ਦੀ ਖਰਾਬੀ ਕਾਰਨ ਰਾਈਆਂ ਵਿੱਚ ਨ ਹੋ ਸੱਕਣ ਦੀ ਮਜ਼ਬੂਰੀ ਦਸਦਿਆਂ ਨਗਰ ਵਾਸਿਆਂ ਨੂੰ ਉਨ੍ਹਾਂ ਦੇ ਉਤਸ਼ਾਹ ਤੇ ਖੁਸ਼ੀਆਂ ਦਿੱਤੀਆਂ ।

## ਡਾ. ਪ੍ਰਤਾਪ ਸਿੰਘ ਪਟਿਆਲਾ

ਹੁਣ ਮੰਚ 'ਤੇ ਇੱਕ 88 ਸਾਲਾ ਬਿਰਧ ਆਇਆ । ਪਿਛਲੇ ਦਿਨੀਂ ਇਨਫਲੂਐਂਜ਼ੇ ਦੀ ਚਪੇਟ ਵਿੱਚ ਆਏ ਹੋਣ ਕਰਕੇ ਉਸਨੇ ਬੈਠੇ ਬੈਠੇ ਹੀ ਬੋਲਣਾ ਸੀ। ਡਾ. ਪ੍ਰਤਾਪ ਸਿਘ ਰਾਜਾ ਸ਼ਾਹੀ ਵੇਲੇ ਦੇ ਇਕ ਜ਼ਾਗੀਰਦਾਰ ਘਰਾਣੇ ਨਾਲ ਸੰਬੰਧਤ ਸਾਹਿਤ ਰਸੀਏ ਤੇ ਗੁਰੂ ਘਰ ਦੇ ਪ੍ਰੇਮੀ ਹਨ । ਜਦੋਂ ਤੋਂ ਭੱਦਲ ਥੂਹੇ ਦੇ ਸ. ਜਗੀਰ ਸਿੰਘ (ਸ. ਰਤਨ ਸਿੰਘ ਮਲੇਰ ਕੋਟਲੇ ਸਮੇਂ ਦੇ ਸ਼ਹੀਦ ਦੇ ਪੋਤਰੇ ਜਾਂ ਪੜਪੋਤਰੇ) ਸ੍ਰੀ ਸਤਿਗੁਰੂ ਜੀ ਨੇ ਮੁੜ ਤੋਂ ਚਰਨੀਂ ਲਾਏ ਤਦ ਤੋਂ ਹੀ ਡਾ. ਜੀ ਵੀ ਉਨ੍ਹਾਂ ਦੇ ਨਾਲ ਹੀ ਭੈਣੀ ਸਾਹਿਬ ਆਉਂਦੇ ਜਾਂਦੇ ਰਹੇ ਹਨ। ਪਿਛਲੇ ਸਾਲ ਉਨ੍ਹਾਂ ਦੀ ਮਿਰਤੂ ਨੇ ਡਾ. ਸਾਹਿਬ ਨੂੰ ਬਹੁਤ ਦੁਖਿਤ ਕੀਤਾ। ਮੰਚ 'ਤੇ ਆਉਂਦੀਆਂ ਹੀ ਡਾ: ਸਾਹਿਬ ਭਾਵੁਕ ਹੋ ਉਠੇ । ਆਪ ਨੇ ਜਗੀਰ ਸਿੰਘ ਭੱਦਲ ਥੂਹੇ ਦੀ ਮਿਰਤੂ ਨੂੰ ਚੇਤੇ ਕਰਦਿਆਂ ਆਖਿਆ :

''ਪੰਝੀ ਸਾਲ ਪਹਿਲਾਂ ਦਾ ਮਿੱਤਰ ਮੇਰੇ ਸਾਹਮਣੇ ਹੈ। ਮੈਂ ਓਦੋਂ ਸੁਪਨਾ ਲੈਂਦਾ ਸੀ ਕੋਈ ਐਸਾ ਵੱਡਾ ਮੰਦਰ ਏਥੇ ਹੋਵੇ ਜਿਸ ਵਿੱਚ ਬੈਠ ਕੇ ਮੈਂ ਰੱਬੀ ਬਾਣੀ ਦਾ ਕੀਰਤਨ ਸੁਣ ਸਕਾਂ ।'' ਬੜੇ ਰੋਮਾਂਚਕ ਸ਼ਬਦਾਂ ਨਾਲ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਜਿਨ੍ਹਾਂ ਦੀ ਕਿਰਪਾ ਨਾਲ ਜਾਗੀਰ ਸਿੰਘ ਜੀ ਦੀ ਮੌਤ ਦਾ ਆਤਮਕ ਸੰਤਾਪ ਖ਼ਤਮ ਹੋਇਆ। ਡਾ: ਜੀ ਨੇ ਕਿਹਾ : ਇਸ ਧਰਤੀ ਦੇ ਜ਼ੱਰੇ- ਜ਼ੱਰੇ ਵਿੱਚ ਨਾਮ ਸਮਾਇਆ ਹੋਇਆ ਹੈ, ਦੂਜੀ ਗੱਲ ਏਸ ਧਰਤੀ ਵਿੱਚ ਵਿਆਪਤ ਹੈ ਹੁਬਲ ਵਤਨੀ ਇਹਨਾਂ ਦੋਹਾਂ ਵਸਤਾਂ ਨਾਲ ਹੀ ਮਨੁੱਖ ਜੀਉਣ ਜੋਗਾ ਹੈ । ਡਾ: ਜੀ ਨੇ ਕਿਹਾ : ਕਰਨ ਕਾਰਨ, ਹਾਜ਼ਰਾ-ਹਜ਼ੂਰ ਜੀ ਦੀ ਮੇਹਰ ਨਜ਼ਰ ਮਨੁੱਖ ਨੂੰ ਸਹਿਜ ਅਵਸਥਾ ਵਿੱਚ ਲੈ ਆਉਂਦੀ ਹੈ ।

## ਸ. ਜਸਵੰਤ ਸਿੰਘ ਸਰਪੰਚ ਰਾਈਆਂ

ਫਿਰ ਉਹ ਸੱਜਣ ਮੰਚ ਉਤੇ ਆਏ ਜੋ ਰਾਈਆਂ ਪਿੰਡ ਦੇ ਸਰਪੰਚ ਅਤੇ ਮਹੰਤ ਮਸਤ ਰਾਮ ਜੀ ਦੇ ਤਕੜੇ ਕਰੀਬੀ ਸਨ। ਇਹਨਾਂ ਨੇ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕੀਤੀ ਜਿਨ੍ਹਾਂ ਦੀ ਕਿਰਪਾ ਨਾਲ ਪਿੰਡ ਰਾਈਆਂ ਅਤੇ ਭੈਣੀ ਸਾਹਿਬ ਦੀ ਏਕਤਾ ਪ੍ਰਪੱਕ ਹੋਈ ਹੈ । ਡੇਰੇ ਦੀ ਮਾਲਿਕਾਨਾ ਤਬਦੀਲੀ ਨਾਲ ਵੀ ਤਲਖ਼ੀ ਨਹੀਂ ਵਧੀ । ਸਰਪੰਚ ਸਾਹਿਬ ਨੇ ਕਿਹਾ : ਸਤਿਗੁਰੂ ਜੀ ਨੇ ਸਾਨੂੰ ਦੋਹਾਂ ਪਿੰਡਾਂ ਨੂੰ ਸ਼ਾਂਤੀ, ਸੁਹਿਰਦਤਾ, ਪਿਆਰ ਅਤੇ ਮੈਤਰੀ ਨਾਲ ਚੱਲਣ ਦਾ ਸੁਨੇਹਾ ਦਿੱਤਾ ਹੈ ।

## ਮਹੰਤ ਮਸਤ ਰਾਮ ਜੀ

ਮਹੰਤ ਮਸਤ ਰਾਮ ਜੀ ਆਪਣੇ ਸਾਥੀਆਂ ਨਾਲ 11 ਵਜੇ ਦੇ ਹੀ ਦੀਵਾਨ ਵਿੱਚ ਉਪਸਥਿਤ ਸਨ । ਹੁਣ ਉਹ ਸਰਪੰਚ ਸਾਹਿਬ ਦੀ ਤਕਰੀਰ ਦੇ ਸਮੇਂ ਮੰਚ ਉਤੇ

ਬੈਠ ਗਏ ਅਤੇ ਜਦੋਂ ਸ. ਜਸਵੰਤ ਸਿੰਘ ਨੇ ਆਪਣੇ ਕਥਨ ਦੀ ਸਮਾਪਤੀ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਨੇ ਮਹੰਤ ਸਾਹਿਬ ਨੂੰ ਮਾਲਾ, ਆਸਣ, ਗੜਵੇ, ਪਊਏ ਨਾਮਧਾਰੀ ਨਿਤਨੇਮ ਤੇ ਹੋਰ ਪੁਸਤਕਾਂ ਦੇ ਕੇ ਨਿਵਾਜਿਆ । ਮਹੰਤ ਜੀ ਪਾਸੋਂ ਡੇਰੇ ਦਾ ਵਿਸ਼ਾਲ ਸਥਾਨ ਖੁੱਸਿਆ ਹੈ, ਸ੍ਰੀ ਸਤਿਗੁਰੂ ਜੀ ਨੇ ਉਹ ਸਭ ਕੁੱਝ ਪ੍ਰਾਪਤ ਕੀਤਾ ਹੈ, ਪਰ ਸੰਬੰਧਾਂ ਵਿਚ ਮਧੁਰਤਾ ਬਣੀ ਰਹੇ - ਸਤਿਗੁਰੂ ਜੀ ਨੇ ਏਸ ਜਤਨ ਵਿੱਚ ਕੋਈ ਕਸਰ ਨਹੀਂ ਰੱਖੀ। ਸੂਬਾ ਉਦੈ ਸਿੰਘ ਚੁੰਨ੍ਹੀ ਸ੍ਰੀ ਸਤਿਗੁਰੂ ਜੀ ਵਲੋਂ ਸ. ਸੁਖਦੇਵ ਸਿੰਘ, ਸ. ਗੁਰਮੇਲ ਸਿੰਘ ਭੈਣੀ ਸਾਹਿਬ ਦਾ ਸਹਿਯੋਗ ਲੈ ਕੇ ਸ. ਜਸਵੰਤ ਸਿੰਘ ਸਰਪੰਚ ਰਾਈਆਂ ਨੂੰ ਨਾਲ ਮਿਲਾ ਕੇ ਨੇੜਤਾ ਦੇ ਸੂਤਰ ਬਣਾਏ ਤੇ ਬਹਾਲ ਰੱਖੇ ।

## ਪੰਡਿਤ ਗੋਪਾਲ ਸਿੰਘ

ਪੰਡਿਤ ਗੋਪਾਲ ਸਿੰਘ ਜੀ ਦਾ ਛਾਤੀ 'ਚੋਂ ਉਠਦੀਆਂ ਨਿਰੰਤਰ ਪੀੜਾਂ ਨਾਲ ਸਰੀਰ ਰਹਿ ਗਿਆ ਹੈ । ਗੋਲੀਆਂ ਨਾਲ ਆਪੇ ਆਪ ਨੂੰ ਬਹਾਲ ਰੱਖਦੇ ਹਨ ਤਾਂ ਵੀ ਅਜਿਹੇ ਮੌਕਿਆਂ ਦਾ ਆਪ ਸ਼ਿੰਗਾਰ ਹਨ। ਅੱਜ ਵੀ 1.15 ਤੋਂ 1.25 ਤੱਕ ਆਪ ਨੇ ਰਾਈਆਂ ਤੇ ਭੈਣੀ ਸਾਹਿਬ, ਮਾਤਾ ਸਦਾ ਕੌਰ ਜੀ ਅਤੇ ਬਾਬਾ ਜੱਸਾ ਸਿੰਘ ਦੇ ਖਾਨਦਾਨ ਦੀਆਂ ਕਈ ਪੀੜ੍ਹੀਆਂ ਗਿਣਕੇ ਅੱਜ ਦੇ ਬਸੰਤ ਪੂਰਬ ਨੂੰ ਪੁਸ਼ਪਾਂਜਲੀ ਅਰਪਤ ਕੀਤੀ। ਪੰਡਿਤ ਜੀ ਦੀ ਤਕਰੀਰ ਦੋਹਾਂ ਨਗਰਾਂ ਤੇ ਗੁਰੂ ਘਰ ਦੇ ਇਤਿਹਾਸ ਲਈ ਵਧੇਰੇ ਲੋੜੀਂਦੀ ਹੈ। ਸ. ਜਗਦੀਸ਼ ਸਿੰਘ ਵਰਿਆਮ ਨੇ ਸਾਰੀਆਂ ਤਕਰੀਰਾਂ ਰਿਕਾਰਡ ਕੀਤੀਆਂ ਹਨ, ਮੈਂ ਵੀ ਰਿਕਾਰਡ ਲਵਾਂਗਾ ।



**ਫਰਵਰੀ 1986 - ਸ੍ਰੀ ਭੈਣੀ ਸਾਹਿਬ - ਸ਼੍ਰੀ ਸਤਿਗੁਰੂ ਜੀ ਉਪਦੇਸ਼ ਦੇ ਰਹੇ ਹਨ**

## ਸ੍ਰੀ ਸਤਿਗੁਰੂ ਜੀ

ਇਹ ਨਿਸਚਿਤ ਸੀ ਕਿ ਅੱਜ ਦੇ ਪ੍ਰੋਗਰਾਮ ਦੀ ਸਮਾਪਤੀ 2 ਵਜੇ ਤੱਕ ਜ਼ਰੂਰ ਹੋ ਜਾਏ । ਸ੍ਰੀ ਸਤਿਗੁਰੂ ਜੀ ਨੇ ਇਸ ਗੱਲ ਨੂੰ ਨੋਟ ਰੱਖਦਿਆਂ ਅਨੇਕਾਂ ਬੁਲਾਰਿਆਂ ਨੂੰ ਚੁੱਪ ਹੀ ਰਹਿਣ 'ਤੇ ਮਜ਼ਬੂਰ ਕਰ ਦਿੱਤਾ ਅਤੇ ਆਪ ਬਚਨਾਂਮ੍ਰਿਤ ਦੀ ਕਿਰਪਾ ਕੀਤੀ । ਸਤਿਗੁਰੂ ਰਾਮ ਸਿੰਘ ਜੀ ਨੂੰ ਧੰਨ ਕਹਿਲਵਾ ਕੇ ਸਾਧ ਸੰਗਤ ਨੂੰ ਦੱਸਿਆ :

ਜਿਨੀ ਤੁਧਨੋ ਧੰਨੁ ਕਹਿਆ
ਤਿਨ ਜਮੁ ਨੇੜਿ ਨ ਆਇਆ ।

ਸੰਤ ਨਗਰ (ਸਿਰਸਾ) ਦੇ ਇਕ ਸਿੰਘ ਦੀ ਕਥਾ ਸੁਣਾਈ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਜਮਾਂ ਤੋਂ ਛੁਟਿਾ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਆਲਾ ਸਿੰਘ ਜੀ ਨੂੰ ਏਸ ਸਿੰਘ ਦੀ ਰਖਿਆ ਹਿਤ ਭੇਜਿਆ । ਸਿੰਘ ਨੇ ਦੱਸਿਆ ਕਿ ਮੈਂ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਕਰਦਾ ਕਰਦਾ ਹਟ ਗਿਆ ਸਾਂ ਤਾਂ ਹੀ ਮੈਨੂੰ ਜਮਾਂ ਦਾ ਭਉ ਵਿਆਪਿਆ ਸੀ । ਉਹ ਸਿੰਘ ਅਜੇ ਜਿਉਂਦਾ ਹੈ। ਸਤਿਗੁਰਾਂ ਦੱਸਿਆ ਜਮਾਂ ਨੂੰ ਹੁਕਮ ਹੈ :

ਜਹ ਸਾਧੂ ਗੋਬਿੰਦ ਭਜਨੁ
ਕੀਰਤਨੁ ਨਾਨਕ ਨੀਤ ।
ਣਾ ਹਉ ਣਾ ਤੂੰ ਣਹ ਛੁਟਹਿ
ਨਿਕਟਿ ਨਾ ਜਾਈਅਹੁ ਦੂਤ ।

ਸਤਿਗੁਰੂ ਜੀ ਨੇ ਸਾਹਮਣੇ ਬੈਠੇ ਨਿਰਮਲੇ, ਸੰਤਾਂ ਉਦਾਸੀ ਮਹਾਂਪੁਰਸ਼ਾਂ ਵੱਲ ਵੇਖਦੇ ਬਚਨ ਕੀਤਾ : ਨਿਰਮਲੇ ਸਾਧੂ ਦਿੱਲੀ ਤੋਂ, ਹਰਦੁਆਰ ਤੋਂ, ਬਨਾਰਸ ਅਤੇ ਪਟਨਾ ਤੋਂ ਆਏ ਹਨ । ਡਾਕਟਰ ਪ੍ਰਤਾਪ ਸਿੰਘ 17 ਦਿਨ ਦੇ ਬੁਖ਼ਾਰ ਨਾਲ ਮਸਾਂ ਹੀ ਉਠੇ ਹਨ ਕਿ ਫੇਰ ਵੀ 86 ਸਾਲ ਦੀ ਉਮਰੇ ਏਥੇ ਆਏ ਹਨ । ਇਹਨਾਂ ਨੇ ਇਸ ਦਿਨ ਦੀ ਇਸ ਸਥਾਨ ਦੀ ਮਹੱਤਤਾ ਸਮਝੀ ਹੈ ਤਾਂ ਹੀ ਏਥੇ ਪਧਾਰੇ ਹਨ ।

ਅੱਜ ਕੱਲ੍ਹ ਸਾਨੂੰ ਅੰਦਰੋਂ ਬਾਹਰੋਂ ਮਾਰ ਪੈ ਰਹੀ ਹੈ। ਪਹਿਲਾਂ ਅੰਦਰੋਂ ਹਾਲਾਤ ਖ਼ਰਾਬ ਹੁੰਦੇ ਹਨ, ਫੇਰ ਉਨ੍ਹਾਂ ਨੂੰ ਬਾਹਰੋਂ ਸਹਾਇਤਾ ਮਿਲਦੀ ਹੈ। ਅੰਦਰ ਪਵਿੱਤਰ ਕਰੋ, ਨਿਰਮਲ ਕਰੋ ਤਾਂਕਿ ਬਾਹਰ ਤੋਂ ਉੱਠਦੇ ਗਲਤ ਪ੍ਰਭਾਵ ਤੋਂ ਬਚੇ ਰਹੀਏ ।"

ਸਤਿਗੁਰੂ ਜੀ ਨੇ ਅਨੇਕਾਂ ਪ੍ਰਮਾਣ ਦੇ ਕੇ ਸਪਸ਼ਟ ਕੀਤਾ ਕਿ ਸਿਆਸਤ ਵਾਲੇ ਤਾਂ ਜਦੋਂ ਮੰਚ 'ਤੇ ਆਉਂਦੇ ਹਨ, ਓਦੋਂ ਦੂਜਿਆਂ ਦੀਆਂ ਖਾਮੀਆਂ ਹੀ ਦੱਸਣ 'ਤੇ

ਆਉਂਦੇ ਹਨ, ਪਰ ਗੁਰੂ ਘਰ ਤਾਂ ਆਪਣੀਆਂ ਬੁਰਾਈਆਂ ਵੱਲ ਵੇਖਣ ਤੋਂ ਸ਼ੁਰੂ ਕਰਦਾ ਹੈ। ਫਰੀਦ ਜੀ ਦਾ ਇਕ ਬਾਹਰਲਾ ਸਲੋਕ ਹੈ :

ਬੁਰਾ ਦੇਖਣ ਮੈ ਗਿਆ, ਬੁਰਾ ਨ ਡਿਠਾ ਕੋਇ ।

ਜਾ ਮੁਝ ਡਿੱਠਾ ਦਿਲ ਆਪਣਾ ਐਸਾ ਬੁਰਾ ਨਾ ਕੋਇ ।।

ਸਾਡੇ ਤਾਂ ਕਥਨ ਹੈ :

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ।

ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾ ਕਰਿ ਦੇਖ ।

ਪਹਿਲਾਂ ਸਿਰ ਨੀਵਾਂ ਹੋਵੇ ਤਾਂ ਹੀ ਬੰਦਾ ਅੰਦਰ ਨੂੰ ਵੇਖੇ ! ਹੁਕਮ ਤਾਂ ਏਹ ਹੈ : ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨਾ ਕੀਜੈ ਢੀਲਾ । ਪਰ ਮੈਂ ਹਾਲਾਤ ਅਨੁਸਾਰ ਸਭ ਧਰਮਾਂ ਵਾਲਿਆਂ ਨੂੰ ਅਰਜ਼ ਕਰਾਂਗਾ ਕਿ ਜੋ ਜੋ ਕਿਸੇ ਨੇ ਨਾਮ ਲਿਆ ਹੈ, ਉਹ ਹਰ ਕੋਈ ਰੋਜ਼ਾਨਾ ਇਕ ਘੰਟਾ ਜ਼ਰੂਰ ਬੈਠ ਕੇ ਭਜਨ ਕਰੇ । ਏਦੂੰ ਬਿਨਾ ਕੋਈ ਚਾਰਾ ਨਹੀਂ । ਨਾਮ ਹੀ ਹੈ ਜੋ ਜਗਤ ਜਲੰਦੇ ਨੂੰ ਠੰਢਕ ਪਹੁੰਚਾਣ ਵਾਲਾ ਹੈ :

ਚੰਦਨ ਚੰਦ ਕ ਸਰਦ ਰੁਤਿ ਮੂਲਿ ਨ ਮਿਟਈ ਘਾਮ ।

ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ।

ਸਰਪੰਚ ਜਸਵੰਤ ਸਿੰਘ ਨੂੰ ਤੁਸਾਂ ਸੁਣਿਆ ਹੈ । ਕਿਹੇ ਸੁਹਣੇ ਸ਼ਬਦ ਆਖੇ ਹਨ ਉਨ੍ਹਾਂ, ਮਹੰਤ ਮਸਤ ਰਾਮ ਜੀ ਬੜੇ ਉਦਾਰਚਿਤ ਹਨ । ਉਨ੍ਹਾਂ ਨਾਲ ਸਾਡਾ ਮੁਕਦਮਾ ਚਲਦਾ ਸੀ, ਪਰ ਉਹ ਏਥੇ ਆਏ ਬੈਠੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਹੀ ਇਹ ਸਭ ਵਾਪਰਿਆ ਹੈ ।

ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਧੰਨ ਕਹਾ ਕੇ ਸ੍ਰੀ ਸਤਿਗੁਰੂ ਜੀ ਨੇ ਕਥਨ ਸਮਾਪਤ ਕੀਤਾ ।

## ਪ੍ਰੋਗਰਾਮ

ਸ੍ਰੀ ਸਤਿਗੁਰੂ ਜੀ ਨੇ ਪ੍ਰੋਗਰਾਮ ਸੁਣਾਏ ਜਾਣ ਪਿਛੋਂ ਡਾ. ਦਲੀਪ ਸਿੰਘ ਖਰਬੰਦਾ, ਜਿਨ੍ਹਾਂ ਬਚਨ ਮੰਨ ਕੇ ਕੀਨੀਆ ਦੇ ਰਾਸ਼ਟਰਪਤੀ ਸ੍ਰੀ ਜੋਮੋ ਕਨਿਆਟਾ ਦੇ ਨਗਰ ਬਣਾਏ ਗਏ ਹਸਪਤਾਲ ਵਿੱਚ ਪੰਜ ਸਾਲਾ ਤਕ ਫਰੀ ਸੇਵਾ ਕੀਤੀ ਅਤੇ ਸਾਧ ਸੰਗਤ ਨੂੰ ਉਨ੍ਹਾਂ ਦੇ ਦਰਸ਼ਨ ਕਰਵਾਣੇ ਚਾਹੇ ਪਰ ਤੱਦ ਤੱਕ ਡਾ: ਖਰਬੰਦਾ ਉੱਠ ਕੇ ਜਾ ਚੁੱਕੇ ਸਨ ।

ਅੱਜ ਦੇ ਪ੍ਰੋਗਰਾਮ ਇਸ ਤਰ੍ਹਾਂ ਦੱਸੇ ਗਏ :

ਸ਼ਾਮੀ 7 ਤੋਂ 8 ਤਕ ਕਵੀਸ਼ਰੀ ਜਥਾ ਸੰਤ ਬਾਜ ਸਿੰਘ ਹਾਰਨੀਆਂ 8 ਤੋਂ 9:30 ਤੱਕ ਸੰਤ ਬਾਬਾ ਛਿੰਦਾ ਸਿੰਘ

9:30 ਤੋਂ 10:30 ਤਕ ਜਥੇਦਾਰ ਗਿਆਨ ਸਿੰਘ ਬਹਾਦਰ ਹੁਸੈਨ ਫੇਰ 11.30 ਤਕ ਜਥੇਦਾਰ ਦਲੀਪ ਸਿੰਘ

## ਮਹੰਤ ਨੂੰ ਕਾਰ

1.45 'ਤੇ ਦੀਵਾਨ ਦੀ ਅਰਦਾਸ ਹੋ ਗਈ । ਭਾਵੇਂ ਬਾਹਰ ਬਰਸਾਤੀ ਮੌਸਮ ਸੀ ਤੇ ਆਲਾ-ਦੁਆਲਾ ਕੋਈ ਸੁਖਾਵਾਂ ਨਹੀਂ ਸੀ । ਸਾਧ ਸੰਗਤ ਨੂੰ ਹਾਲ 'ਚੋਂ ਬਾਹਰ ਜਾਣ ਦੀ ਕਾਹਲ ਸੀ । ਮੈਂ ਅਜੇ ਮੰਚ ਕੋਲ ਹੀ ਸਾਂ ਕਿ ਮੈਨੂੰ ਵਾਜਾਂ ਪੈਣ ਲੱਗੀਆਂ । ਦੋ ਸੇਵਕ ਮੈਨੂੰ ਲੱਭ ਕੇ ਸਾਧ ਸੰਗਤ ਵਿਚੋਂ ਰਾਹ ਬਣਾਂਦੇ ਬਾਹਰ ਕੱਢ ਲਿਆਏ । ਏਥੇ ਮੰਦਰ ਦੇ ਵਰਾਂਡੇ ਵਿੱਚ ਇੱਕ ਨਵੀਂ ਮਾਰੂਤੀ ਗੱਡੀ, ਜਿਸਦਾ ਰੰਗ ਲਾਲ ਸੀ, ਸ਼ਿੰਗਾਰੀ ਹੋਈ, ਰੰਗੀਨ ਕਾਗਜ਼ ਦੇ ਫੁਲਾਂ ਤੇ ਲੜੀਆਂ ਨਾਲ ਖੜੀ ਸੀ । ਦੁਆਲੇ ਦੀ ਭੀੜ ਵਿੱਚ ਮੈਂ ਸ੍ਰੀ ਸਤਿਗੁਰੂ ਜੀ ਕਾਰ ਪਾਸ ਵੇਖੇ । ਥੋੜਾ ਹੋਰ ਅੱਗੇ ਹੋਇਆ ਤਾਂ ਮਹੰਤ ਮਸਤ ਰਾਮ ਜੀ ਕਾਰ ਦੀ ਡਰਾਈਵਰ ਨਾਲ ਦੀ ਸੀਟ 'ਤੇ ਬੈਠੇ ਵੇਖੇ । ਹੁਣ ਮੈਨੂੰ ਦੱਸਿਆ ਗਿਆ ਕਿ ਇਹ ਕਾਰ ਸ੍ਰੀ ਸਤਿਗੁਰੂ ਜੀ ਵਲੋਂ ਮਹੰਤ ਸਾਹਿਬ ਨੂੰ ਬਖਸ਼ਸ਼ ਕੀਤੀ ਗਈ ਹੈ। ਮੈਨੂੰ ਯਾਦ ਆਇਆ ਸ੍ਰੀ ਸਤਿਗੁਰੂ ਜੀ ਨੇ ਸ. ਸੁਖਦੇਵ ਸਿੰਘ ਭੈਣੀ ਸਾਹਿਬ ਦੀ ਗੱਲ ਪੂਰੀ ਕੀਤੀ ਹੈ । ਉਸਨੇ 26.11.86 ਨੂੰ ਭੈਣੀ ਸਾਹਿਬ ਵਿਚ ਸਤਿਗੁਰਾਂ ਪਾਸ ਆ ਕੇ ਮਹੰਤ




**ਫਰਵਰੀ 1986 ਸ੍ਰੀ ਭੈਣੀ ਸਾਹਿਬ - ਮੇਲਾ ਬਸੰਤ ਸਮੇਂ ਸ੍ਰੀ ਸਤਿਗੁਰੂ ਜੀ ਨੇ ਰਾਈਆਂ ਡੇਰੇ ਵਾਲੇ ਮਹੰਤ ਜੀ ਨੂੰ ਕਾਰ ਬਖਸ਼ੀ**

ਜੀ ਲਈ ਸਤਿਗੁਰੂ ਜੀ ਵਲੋਂ ਕਾਰ ਦੀ ਬਖਸ਼ਸ਼ ਕਰਨ ਲਈ ਬੇਨਤੀ ਕੀਤੀ ਸੀ ।

ਸਿੰਘਾਂ ਦੀ ਅਰਜ਼ ਤੇ ਸਤਿਗੁਰੂ ਜੀ ਨੇ ਕਾਰ ਕੋਲ ਖਲੋ ਕੇ ਫੋਟੋ ਲੁਹਾਈਆਂ । ਐਸੀ ਫੋਟੋ ਇੱਕ ਮੇਰੇ ਪਾਸ ਵੀ ਹੈ ।

## ਪੰਡਿਤ ਜੀ ਦੇ ਮਕਾਨ 'ਤੇ

ਸਾਧ ਸੰਗਤ ਵਿਛੜ ਚੁੱਕੀ ਸੀ । ਹਰ ਕਿਸੇ ਨੇ ਪ੍ਰਸ਼ਾਦ ਛਕ ਕੇ ਘਰੋਂ ਘਰੀਂ ਤੁਰਨਾ ਸੀ । ਸ੍ਰੀ ਸਤਿਗੁਰੂ ਜੀ ਕੁਛ ਜਲ ਪਾਨ ਕਰ 2.30 ਵੱਜਦੇ ਨੂੰ ਪੰਡਿਤ ਗੋਪਾਲ ਸਿੰਘ ਦੇ ਵਰਨੀ ਡੇਰੇ ਕੋਲ ਸਥਿਤ ਮਕਾਨ 'ਤੇ ਆਏ । ਮੈਨੂੰ ਵੀ ਏਥੇ ਹੀ ਵਕਤ ਦੇਣ ਦੀ ਆਗਿਆ ਸੀ । ਪਹਿਲਾਂ ਮੈਨੂੰ ਹੀ ਸਮਾਂ ਮਿਲ ਗਿਆ । ਮੈਂ ਥਾਈਲੈਂਡ ਦੇ ਆਮ ਸਿਖਾਂ ਦੀ ਦਰਸ਼ਨ ਪਿਆਸਾ, ਸੇਠ ਤ੍ਰਿਲੋਕ ਸਿੰਘ ਜੀ ਦੀ ਮਨੋ ਸਥਿਤੀ ਤੇ ਨਾਮਧਾਰੀ ਸੰਗਤ ਵਲੋਂ ਸਾਡੇ ਕਵੀ ਜਥੇ ਨੂੰ ਮਿਲੀ ਉਤਸ਼ਾਹ ਪੂਰਣ ਮਿਲਵਰਤਨ ਦੀ ਰਿਪੋਰਟ ਕੀਤੀ । ਫੇਰ ਪੰਡਤ ਜੀ ਨੇ ਇਕਾਂਤ ਲਈ ।

ਪਰਸੋਂ ਦੇ ਧਰੇ ਦੋ ਆਖੰਡ ਪਾਠਾਂ ਦਾ ਭੋਗ ਵੀ ਅੱਜ ਪਾਇਆ ਗਿਆ । ਇਹ ਜ਼ਰੂਰ ਕਿਸੇ ਦੀ ਸੁਖਣਾਂ ਦੇ ਹੀ ਹੋਣਗੇ । ਪਾਠ-ਭੋਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਸਥਾਨ ਗੋਲ ਛਪਰ ਵਿਖੇ ਹੀ ਪਏ ।

## ਲੁਧਿਆਣਾ ਵਿੱਦਿਅਕ ਜਥਾ

ਇਸ ਵਾਰ ਸ. ਸੁਰਿੰਦਰ ਸਿੰਘ ਲੁਧਿਆਣਾ ਦੀ ਮੁੱਖ ਸਰਦਾਰੀ ਹੇਠ ਵਿੱਦਿਅਕ ਜਥਾ ਲੁਧਿਆਣਾ ਵਲੋਂ ਲੰਗਰ ਦਾ ਪ੍ਰਬੰਧ ਸੀ । ਕੱਲ ਤਾਂ ਆਗਤ-ਭਾਗਤ ਦੀ ਥਾਂ ਭਾਗਤ ਹੀ ਪ੍ਰਧਾਨ ਸੀ ਪਰ ਅੱਜ ਨੌਜਵਾਨਾਂ ਨੇ ਸਮਝ ਲਿਆ ਸੀ ਕਿ ਸੇਵਾ ਸਤਿਕਾਰ ਸੰਗਤ ਦਾ ਅਤੇ ਬਾਹਰੋਂ ਆਇਆਂ ਦਾ ਕਿਵੇਂ ਕਰਨਾ ਹੈ । ਸੰਤ ਦਲੀਪ ਸਿੰਘ ਨਿਰੀਖਿਅਕ ਹੋਰ ਪ੍ਰਬੰਧ ਦੀਆਂ ਮੁੱਖ ਜ਼ਿੰਮੇਦਾਰੀਆਂ ਵਿੱਚ ਸਨ ।

ਸਾਧ ਸੰਗਤ ਵਿੱਚ ਡਾਲਟਨਗੰਜ, ਬੰਬਈ, ਹੈਦਰਾਬਾਦ, ਲਖਨਊ, ਬਨਾਰਸ, ਕਾਨਪੁਰ, ਦਿੱਲੀ ਆਦਿ ਦੁਰੇਡੇ ਤੇ ਸ਼ਹਿਰਾਂ ਦੀ ਪ੍ਰਤੀਨਿਧਤਾ ਵੀ ਸੀ ਜਦੋਂ ਕਿ ਪੰਜਾਬ ਸਮੁੱਚੇ ਤੇ ਹਰਿਆਣੇ ਵਿੱਚ ਵੀ ਸੰਗਤ ਕਾਫ਼ੀ ਗਿਣਤੀ ਵਿੱਚ ਸੀ ।

## ਸ਼ਾਮ ਦਾ ਦੀਵਾਨ

4 ਵਜੇ ਤੋਂ ਹਰੀ ਮੰਦਰ ਵਿੱਚ ਸ੍ਰੀ ਸਤਿਗੁਰੂ ਜੀ ਆਪਣੇ ਸੇਵਕਾਂ ਨਾਲ ਉਪਸਥਿਤ ਹੋ ਗਏ । ਏਥੇ 20-25 ਬੱਚੇ ਪਹਿਲਾਂ ਹੀ ਰਾਗੀਆਂ ਵਾਲੇ ਪਾਸੇ ਬੈਠੇ ਸਨ। ਸ੍ਰੀ ਸਤਿਗੁਰੂ ਜੀ ਦੀ ਇੱਛਾ ਸੀ ਕਿ ਮਹਾਰਾਜ ਜੀ ਉਹਨਾਂ ਦੀ ਕੀਤੀ ਹੋਈ ਮਿਹਨਤ ਦਾ ਆਵਲੋਕਨ ਕਰਨ । ਮਹਾਰਾਜ ਜੀ ਵੀ ਆ ਗਏ ਅਤੇ ਬੱਚਿਆਂ ਦੇ ਵੱਡੇ ਛੋਟੇ ਗਰੁੱਪਾਂ

ਨੇ ਪਹਿਲਾਂ ਦੱਸੇ ਗਏ ਸ਼ਬਦ ਗਾਏ । ਪਰ ਮਹਾਰਾਜ ਜੀ ਦੀ ਟਿੱਪਣੀ ਮੈਨੂੰ ਸੁਣਨ ਨੂੰ ਨਹੀਂ ਮਿਲੀ । ਅਸਲ ਵਿੱਚ ਸਤਿਗੁਰੂ ਜੀ ਇਹ ਕੋਸ਼ਿਸ਼ ਰਹਿੰਦੀ ਹੈ ਕਿ ਮਹਾਰਾਜ ਜੀ ਉਹਨਾਂ 'ਤੇ ਖੁਸ਼ ਰਹਿਣ ਪਰ ਛੋਟਾ ਭਰਾ ਚੁਪ ਰਹਿ ਕੇ ਸੰਤੁਸ਼ਟਤਾ ਹਾਸਲ ਕਰਦਾ ਹੈ ।

## ਉਸਤਾਦ ਵਲਾਇਤ ਖਾਂ ਦੀਆਂ ਬੰਦਸ਼ਾਂ

ਛੋਟੇ ਬੱਚਿਆਂ ਦੇ ਸੰਗੀਤ ਤੋਂ ਪਿਛੋਂ ਜਵਾਨ ਜਥਾ ਗਾਉਣ ਲੱਗਾ । ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਹੁਰੀਂ ਪਿਛਲੇ 10 ਦਿਨ ਸ਼ੇਰ ਸਿਘ ਤਬਲਚੀ ਨਾਲ ਮਿਲ ਕੇ, ਡੇਹਰਾਦੂਨ, ਉਸਤਾਦ ਵਲਾਇਤ ਖਾਂ ਕੋਲ ਲਗਾ ਕੇ ਆਏ ਹਨ । ਉਹਨਾਂ ਕੁਝ ਬੰਦਸ਼ਾਂ ਇਹਨਾਂ ਜੁਆਨਾਂ ਨੂੰ ਸਿਖਾਈਆਂ ਹਨ । ਜੁਆਨਾਂ ਨੇ ਸੁਹਣੀ ਤਰ੍ਹਾਂ ਗੰਵਿਆ ਮਹਾਰਾਜ ਜੀ ਮ੍ਰਿਦੰਗ ਲੈ ਕੇ ਬੈਠੇ । ਸਤਿਗੁਰੂ ਜੀ ਬੜੇ ਸੰਤੁਸ਼ਟ ਹੋਏ । ਮੈਨੂੰ ਦੱਸਿਆ : ਐਤਕਾਂ ਖਾਂ ਸਾਹਿਬ ਬੜੇ ਪ੍ਰਸੰਨ ਸਨ । ਉਹ ਬੱਚਿਆਂ ਨੂੰ ਵੱਧ ਤੋਂ ਵੱਧ ਬੰਦਸ਼ਾਂ ਦੱਸਦੇ ਰਹੇ । ਜਦੋਂ ਮੁੰਡੇ ਵਾਪਸ ਆਉਣ ਲੱਗੇ ਤਾਂ ਕਹਿਓ ਨੇ : 10 ਦਿਨ ਤਾਂ ਬਹੁਤ ਥੋੜੇ ਸਨ । ਫੇਰ ਵੀ ਆਇਓ ।

ਇਹਨਾਂ ਜਵਾਨਾਂ ਤੋਂ ਪਹਿਲੇ ਅੰਮ੍ਰਿਤਸਰੀ ਅਵਤਾਰ ਸਿੰਘ ਦੇ ਲੜਕੇ ਆਸ਼ੂ ਨੇ ਵੀ ਇਕ ਕਲਾਸੀਕਲ ਸੰਦਸ਼ ਸੁਣਾਈ ਜਿਸ ਨਾਲ ਮਹਾਰਾਜ ਜੀ ਨੇ ਹੀ ਮ੍ਰਿਦੰਗ ਤੇ ਸੰਗਤ ਕੀਤੀ ।

ਸਤਿਗੁਰੂ ਜੀ ਨੇ ਦੱਸਿਆ : ਬੱਚਿਆਂ ਨੂੰ ਖਾਂ ਸਾਹਿਬ ਵਲੋਂ ਸੰਤੁਸ਼ਟਤਾ ਸੀ ਤੇ ਖਾਂ ਸਾਹਿਬ ਵੀ ਕਾਫ਼ੀ ਖੁਸ਼ ਹਨ ਉਹਨਾਂ ਦਾ ਵੱਧ ਤੋਂ ਵੱਧ ਸਿਖਾਣ ਤੇ ਜੀ ਕਰਦਾ ਸੀ।

ਸਤਿਗੁਰੂ ਜੀ ਆਪਣੇ ਕਿਰਦਾਰ ਨਾਲ ਇਹ ਵੀ ਦਸਦੇ ਰਹਿੰਦੇ ਸਨ ਕਿ ਮਹਾਰਾਜ ਜੀ ਦੇ ਜੀਵਨ ਢੰਗ ਨਾਲ ਕੋਈ ਲਵੇ ਨਹੀਂ ਲੱਗਦਾ ਪਰ ਉਦਾਰ ਦ੍ਰਿਸ਼ਟੀ ਕੋਣ ਅਪਕੜ ਚੀਜ਼ਾਂ ਨੂੰ ਵੀ ਪਕੜ ਵਿੱਚ ਲੈ ਆਉਂਦਾ ਹੈ । ਖਾਂ ਸਾਹਿਬ ਵਰਗੇ ਤੁਣਕ ਮਿਜਾਜ਼ ਆਦਮੀ ਨੂੰ ਸ੍ਰੀ ਸਤਿਗੁਰੂ ਜੀ ਦੀ ਪਹੁੰਚ ਨੇ ਹੀ ਮੁੱਠੀ ਵਿੱਚ ਕੀਤਾ ਹੈ । ਏਥੇ ਸੁਣਦਿਆਂ ਸੁਣਾਂਦਿਆਂ 6 ਵੱਜ ਗਏ ।

## ਖਜਾਨ ਸਿੰਘ ਰਾਗੀ ਦੀ ਪਤਨੀ

ਪ੍ਰੀਤਮ ਕੌਰ ਸੰਤ ਖਜ਼ਾਨ ਸਿੰਘ ਰਾਗੀ ਦੀ ਸੁਪਤਨੀ ਪਿਛਲੇ ਕਈ ਸਾਲਾਂ ਤੋਂ ਬਿਮਾਰ ਚੱਲੀ ਆ ਰਹੀ ਸੀ । ਸੰਤ ਖ਼ਜਾਨ ਸਿੰਘ ਨੂੰ ਅੱਜ ਮੈਂ ਉਹਦੀ ਸੁਖਸਾਂਦ ਪੁੱਛੀ ਤਾਂ ਉਸਨੇ ਦੱਸਿਆ : ਕਵੀ ਸੀ, ਪ੍ਰੀਤਮ ਕੌਰ ਨੂੰ ਮੈਂ ਦਿਲੋਂ ਪਿਆਰ ਕਰਦਾ ਹਾਂ । ਅੱਜ ਕਲ੍ਹ ਉਹ ਬਹੁਤ ਸਮਾਂ ਬੇਹੋਸ਼ ਰਹਿੰਦੀ ਹੈ । ਉਸਨੂੰ ਟੱਟੀ ਪਿਸ਼ਾਬ ਕਰਨਾ ਵੀ ਪਤਾ ਨਹੀਂ ਰਹਿੰਦਾ । ਮੈਂ ਉਸਨੂੰ ਸਾਫ਼ ਕਰਦਾ, ਕਪੜੇ ਬਦਲਦਾ ਹਾਂ । ਉਸਨੂੰ ਖਾਣ ਪੀਣ ਦਾ ਵੀ ਪਤਾ ਨਹੀਂ ਰਹਿੰਦਾ । ਮੈਂ ਉਹਦੇ ਲਈ ਰੋਟੀ ਤਿਆਰ ਕਰਦਾ ਹਾਂ, ਉਸਨੂੰ ਆਪ

ਬੁਰਕੀਆਂ ਤੋੜ-ਤੋੜ ਖੁਆਂਦਾ ਹਾਂ । ਉਹ ਖਾਏ ਤਾਂ ਹੀ ਖਾਂਦਾ ਹਾਂ । ਉਸ ਵਿਚਾਰੀ ਨੂੰ ਤਾਂ ਆਪਣੇ ਆਪ ਦੀ ਸੋਝੀ ਨਹੀਂ - ਮੈਂ ਬਿਨ੍ਹਾਂ ਛਿੱਥਾ ਜਾਂ ਕਾਹਲਾ ਪੈਣ ਤੋਂ ਉਸਦੀ ਸੇਵਾ ਕਰਦਾ ਹਾਂ । ਸਾਧ ਸੰਗਤ ਵਿੱਚ ਆਇਆਂ ਚਿੱਤ ਤਾਂ ਪਰਚ ਹੀ ਜਾਂਦਾ ਹੈ ਪਰ ਮੇਰਾ ਧਿਆਨ ਸਦਾ ਨਾਭੇ ਵਿੱਚ ਰਹਿੰਦਾ ਹੈ, ਪਤਾ ਨਹੀਂ ਪ੍ਰੀਤਮ ਕੌਰ ਦੀ ਸੇਵਾ ਕੋਈ ਕਿਵੇਂ ਕਰ ਰਿਹਾ ਹੋਵੇ ।

ਸੰਤ ਖਜ਼ਾਨ ਸਿੰਘ ਸਦਾ ਖੁਸ਼ ਰਹਿਣਾ ਜੀਵ ਹੈ ਪਰ ਕੁਦਰਤ ਨੇ ਉਹਦੀ ਪਤਨੀ - ਉਹਦੇ ਧਿਆਨ ਤੇ ਸੇਵਾ ਲਈ ਮੁਹੱਯਾ ਕੀਤੀ ਹੋਈ ਹੈ। ਏਨੇ ਪ੍ਰਸੰਨ ਦਿਸਦੇ ਵਿਅਕਤੀ ਨੂੰ ਏਨਾ ਸਾਬਰ ਸਹਿਨਸ਼ੀਲ ਤੇ ਸੇਵਕ ਵੇਖ ਕੇ ਚਿਤ ਤਰਸ ਨਾਲ ਭਰ ਜਾਂਦਾ ਹੈ, ਸ਼ਾਲਾ ਉਹਦੀ ਪ੍ਰੀਤਮ ਕੌਰ ਛੇਤੀ ਰਾਜ਼ੀ ਹੋਵੇ।

### ਕਾਮਰੇਡ ਸੰਤੋਖ ਸਿੰਘ ਧੀਰ

ਸੰਤੋਖ ਸਿੰਘ ਧੀਰ ਸ੍ਰੇਸ਼ਟ ਕਵੀ, ਉੱਤਮ ਕਹਾਣੀਕਾਰ ਤੇ ਵਧੀਆ ਨਾਵਲਿਸਟ ਹੈ। ਇਹ ਸਾਹਿਤਕਾਰ ਤਾਂ ਹੈ ਹੀ, ਕਮਿਊਨਿਸਟ ਪਾਰਟੀ ਦਾ ਵੀ ਉਹ ਉੱਘਾ ਤੇ ਲੱਠਮਾਰ ਵਰਕਰ ਹੈ । ਸਾਹਿਤ ਵਿੱਚ ਵੀ ਉਹ ਸਮਰਪਤ ਰੋਲ ਅਦਾ ਕਰਦਾ ਹੈ ਪਰ ਉਹਦੀ ਨਿਜੀ ਜ਼ਿੰਦਗੀ ਵਿੱਚ CPI ਜਾਂ ਇਸਦਾ ਕੋਈ ਵਿੰਗ ਸਹਾਇਕ ਨਹੀਂ ਹੈ। ਪਾਰਟੀ ਦਫਤਰਾਂ ਵਿੱਚ ਬੈਠੇ ਮੁਖੀ ਲੋਕ ਆਪਣੇ ਬੱਚਿਆਂ ਨੂੰ ਉੱਚੀ ਤਾਲੀਮ ਦਿਵਾਂਦੇ ਤੇ ਆਪ ਗਾਹੇ ਬਗਾਹੇ ਮਾਸਕੋ ਦੇ ਗੇੜੇ ਕੱਢਦੇ ਰਹਿੰਦੇ ਹਨ ਪਰ ਇਸ ਗਰੀਬ ਕਵੀ ਨੂੰ ਕਦੇ ਮਾਸਕੋ ਭੇਜਣ ਨੂੰ ਤਿਆਰ ਨਹੀਂ ਹੋਏ । ਪਾਰਟੀ ਵਿਰੋਧੀਆਂ ਨੂੰ ਤਾਂ ਕਈ ਵੇਰ ਭੇਜ ਚੁੱਕੇ ਹਨ । ਧੀਰ ਨੂੰ ਆਪਣਾ ਭਵਿੱਖ ਉਜੱਲਾ ਨਹੀਂ ਪ੍ਰਤੀਤ ਦਿਸਦਾ ਭਾਵੇਂ ਆਪਣੇ ਸਿਧਾਂਤ ਵਿੱਚ ਉਸਨੂੰ ਨਿਸ਼ਠਾ ਹੈ । ਉਸਨੂੰ ਅਜੇ ਆਪਣਾ ਮਕਾਨ ਉਸਾਰਨ ਲਈ ਵੀ ਕਿਧਰੋਂ ਸਹਾਇਤਾ ਨਹੀਂ ਮਿਲ ਰਹੀ ਹੈ । ਅਜ ਸਤਿਗੁਰੂ ਜੀ ਵਲੋਂ 500/- ਨਾਲ ਪੁਰਸਕ੍ਰਿਤ ਉਹ ਬਹੁਤ ਸੰਤੁਸ਼ਟ ਸੀ । ਉਸ ਦੀ ਲੋੜ ਹੈ ਨਾਮਧਾਰੀ ਦਰਬਾਰ 5 ਜਾਂ 10 ਹਜਾਰ ਰੁਪਿਆ ਉਸਨੂੰ ਘਰ ਉਸਾਰੀ ਲਈ ਪ੍ਰਦਾਨ ਕਰੇ ।

ਕਦੇ ਠੀਕ ਸਮੇਂ ਮੈਂ ਸਤਿਗੁਰੂ ਜੀ ਨੂੰ ਅਰਜ਼ ਕਰਾਂਗਾ - ਭਾਵੇਂ ਮੇਰੀ ਮਕਾਨ ਉਸਾਰੀ ਅਜੇ ਏਜੰਡੇ ਉੱਤੇ ਨਹੀਂ ਆਈ ।

## 14 ਫਰਵਰੀ 1986
## ਸ਼ੁਕਰਵਾਰ, ਸ੍ਰੀ ਭੈਣੀ ਸਾਹਿਬ
### ਮਦਾਰ ਦੇ ਲੜਕੇ ਦੀ ਸ਼ਾਦੀ

ਹਰੀ ਮੰਦਰ ਵਿੱਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਏ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ, ਬਾਹਰ ਬੋਹੜ ਵਾਲੇ ਪਾਸੇ ਹਵਨ ਆਦਿ ਸੰਪੰਨ ਕਰਕੇ ਇਕ ਅਨੰਦ

ਕਾਰਜ ਦਾ ਆਯੋਜਨ ਕੀਤਾ ਗਿਆ । ਸ. ਦਇਆ ਸਿੰਘ ਮਦਾਰੀਆ, ਅੰਮ੍ਰਿਤਸਰ ਕਲਾਂ (ਸਰਸਾ) ਕੱਲ ਲੜਕਾ ਲੈ ਕੇ ਏਥੇ ਪੁੱਜਾ ਸੀ - ਉਸਨੂੰ ਸਤਿਗੁਰੂ ਜੀ ਦੁਆਰਾ ਬੁਲਾਇਆ ਗਿਆ ਸੀ । ਏਧਰ ਰਾਤੋਂ ਰਾਤ ਅੰਗ ਰਖਿਅਕ ਸ. ਕਰਨੈਲ ਸਿੰਘ ਤੇ ਉਹਦੀ ਪਤਨੀ ਨੂੰ ਢੈਂਠਲ ਭੇਜ ਕੇ ਉਹਨਾਂ ਦੇ ਮਾਮੇ ਸ. ਕਰਤਾਰ ਸਿੰਘ ਦੀ ਲੜਕੀ ਨੂੰ ਮੰਗਵਾ ਲਿਆ ਗਿਆ। ਸ. ਕਰਤਾਰ ਸਿੰਘ ਨੂੰ ਗੁਜ਼ਰਿਆਂ ਢਾਈ ਤਿੰਨ ਸਾਲ ਹੋ ਚੁੱਕੇ ਹਨ ਤੇ ਉਹ ਆਪਣੇ ਇਲਾਕੇ ਦਾ ਕਹਿੰਦਾ ਕਹਾਉਂਦਾ ਵਿਅਕਤੀ ਸੀ । ਅਕਾਲੀ ਲੀਡਰਸ਼ਿਪ ਨਾਲ ਉਹਦੀ ਗੂੜ ਸੀ ਪਰ ਉਹ ਗੁਰੂ ਕੇ ਚਰਨਾਂ ਦਾ ਆਸ਼ਕ ਸੀ - ਕਦੇ ਕਦੇ ਆ ਕੇ ਅੰਗ ਰਖਿਅਕ ਦੀ ਡਿਊਟੀ ਵੀ ਨਿਭਾਉਂਦਾ ਸੀ ।

ਅੱਜ ਉਹਦੀ ਜੁਆਨ ਲੜਕੀ ਦਾ ਭਾਰ ਲਾਹੁਣ ਦਾ ਉਪਰਾਲਾ ਕੀਤਾ ਗਿਆ ਸੀ। ਅਨੰਦ ਕਾਰਜ ਬਾਰੇ ਹੋਈ ਅਰਦਾਸ ਉਪ੍ਰੰਤ ਸ. ਦਇਆ ਸਿੰਘ ਨੇ ਸਤਿਗੁਰੂ ਜੀ ਪਾਸ ਆ ਕੇ ਅਸਚਰਜਤਾ ਪ੍ਰਗਟ ਕੀਤੀ : ਕਦੀ ਇਸ ਤਰ੍ਹਾਂ ਨਹੀਂ ਸੀ ਵੇਖਿਆ ਕਿ ਰਿਸ਼ਤੇਦਾਰਾਂ ਵਿਚੋਂ ਕੋਈ ਵੀ ਕੋਲ ਨ ਹੋਵੇ ਤਾਂ ਮੁੰਡੇ ਕੁੜੀ ਦਾ ਵਿਆਹ ਵੀ ਹੋ ਜਾਵੇ । ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਦਇਆ ਸਿੰਘ, ਇਹ ਕੇਵਲ ਤੇਰੇ ਲਈ ਹੈਰਾਨੀ ਦੀ ਗੱਲ ਹੈ, ਸਾਡੇ ਤਾਂ ਏਥੇ ਰੋਜ਼ ਹੀ ਹੁੰਦਾ ਰਹਿੰਦਾ ਹੈ। ਕਈ ਮੇਲਾ ਵੇਖਣ ਆਏ ਵਿਆਹੇ ਜਾਂਦੇ ਨੇ, ਕਈਆਂ ਨੂੰ ਰਾਤੋਂ ਰਾਤ ਮੰਗਵਾ ਕੇ ਸਵੇਰੇ ਵਿਆਹ ਕੇ ਅਗਲੇ ਘਰ ਤੋਰ ਦਈਦਾ ਹੈ ।

ਦਇਆ ਸਿੰਘ ਦੀਆਂ ਮੁਬਾਰਕਾਂ ਵੀ ਅਚਾਨਕ ਸ਼ੁਰੂ ਹੋ ਗਈਆਂ, ਸ੍ਰੀ ਸਤਿਗੁਰੂ ਜੀ ਨੇ ਦਇਆ ਸਿੰਘ ਨਾਲ ਬਚਨ ਕੀਤਾ : ਤੈਨੂੰ ਇਸ ਅਲੋਕਾਰਤਾ ਦਾ ਅਹਿਸਾਸ ਹੋਇਆ, ਇਹ ਗੱਲ ਚੰਗੀ ਹੈ ।

## ਨਾਰਾਜ਼ਗੀ ਦਾ ਇਜ਼ਹਾਰ

ਯੂ.ਪੀ. ਦੇ ਇਕ ਉਗ੍ਰਾਹੀਏ ਸਿੰਘ ਨੇ ਇਕ ਸਹੁਰਾ ਜੁਆਈ ਜੋੜੇ ਨੂੰ ਪੇਸ਼ ਕਰਦਿਆਂ ਅਰਜ਼ ਕੀਤੀ : ਇਸ ਨੇ ਜੀ ਖੁਲ੍ਹਿਆ ਦੇ ਘਰ ਸ਼ਾਦੀ ਕੀਤੀ ਏ, ਲੜਕੀ ਵਿਆਹੀ ਸੂ-ਆਹ ਨਾਲ ਇਸਦਾ ਜੁਆਈ ਹੈ । ਸਤਿਗੁਰੂ ਜੀ ਨੂੰ ਇਹ ਗੱਲ ਜਚੀ ਨਾ ਕਿ ਜੁਆਈ ਜੁ ਗੈਰ ਨਾਮਧਾਰੀ ਸੀ ਉਸਨੂੰ ਵੀ ਸਿਖ ਦੇ ਨਾਲ ਹੀ ਪੇਸ਼ ਕੀਤਾ ਗਿਆ । ਐਉਂ ਲਗਾ ਜਿਵੇਂ ਇਹ ਇਕ ਤਰਾਂ ਦਾ ਦਬਾਅ ਹੋਵੇ । ਸਤਿਗੁਰੂ ਜੀ ਨੇ ਜ਼ਰਾ ਤੇਜ਼ੀ ਵਿੱਚ ਆ ਬਚਨ ਕੀਤਾ : ਓਨਾ ਚਿਰ ਇਹ ਸਾਨੂੰ ਨਾ ਆ ਕੇ ਮਿਲੇ ਜਦ ਤਕ ਇਹ ਇਸ ਜੁਆਈ ਨਾਲੋਂ ਨਾਤਾ ਨਹੀਂ ਤੋੜ ਲੈਂਦਾ ।

ਸਹੁਰਾ ਜੁਆਈ ਨਮਸਕਾਰ ਕਰਕੇ ਉਠ ਬੈਠੇ । ਪਤਾ ਨਹੀਂ ਇਹ ਕਦ ਤੱਕ ਇਸ ਮੁਸ਼ਕਲ ਨੂੰ ਝੇਲਣਗੇ ।

## ਦਿੱਲੀ ਵਿੱਚ ਵਿਧਵਾਵਾਂ ਨੂੰ

ਸ੍ਰੀ ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਆਦੇਸ਼ ਦਿੱਤਾ ਕਿ ਉਹ ਸੰਤ ਸਤਨਾਮ ਸਿੰਘ ਰਮੇਸ਼ ਨਗਰ ਨੂੰ 2000/- ਦੇਵੇ । ਮੈਨੂੰ ਪੂਰਬਾ ਤੋਂ ਪਤਾ ਲੱਗਾ ਕਿ ਇੰਦਰਾ ਹੱਤਿਆ ਵੇਲੇ ਜਿਹੜਾ ਘਲੂਘਾਰਾ ਦਿੱਲੀ ਵਿੱਚ ਵਾਪਰਿਆ ਸੀ, ਉਸ ਨਾਲ ਹੋਈਆਂ ਨਾਮਧਾਰੀ ਵਿਧਵਾਵਾਂ ਨੂੰ 250-250 ਸੌ ਰੁਪਿਆ ਮਹੀਨਾ ਦਿੱਤਾ ਜਾਂਦਾ ਹੈ । ਮੈਂ ਆਖਿਆ: ਇਸ ਲੈਣ ਦੇਣ ਦਾ ਕੋਈ ਹਿਸਾਬ ਕਿਤਾਬ ਵੀ ਰੱਖਿਆ ਜਾਂਦਾ ਹੈ ? ਬਚਨ ਹੋਇਆ : ਜੇ ਹਿਸਾਬ ਕਿਤਾਬ ਰਖੀਏ ਤਾਂ ਰਕਮਾਂ ਦਾ ਆਕਾਰ ਵੇਖ ਕੇ ਹੰਕਾਰ ਹੀ ਆ ਡੇਰੇ ਜਮਾਏ । ਅਸੀਂ ਤਾਂ ਕੁਛ ਵੀ ਲਿਖਦੇ ਨਹੀਂ ਨਾ ਲੈਣ, ਨਾ ਦੇਣ । ਹਉਮੈਂ ਤਾਂ ਉਂਜ ਹੀ ਤਿਲ ਧਰਨ ਨੂੰ ਥਾਂ ਭਾਲਦੀ ਹੈ ਫਿਰ ਉਸਨੂੰ ਫੈਲਦਿਆਂ ਦੇਰ ਨਹੀਂ ਲੱਗਦੀ । ਸਤਿਗੁਰੂ ਸਾਨੂੰ ਉਸ ਤੋਂ ਬਚਾਏ, ਏਹੋ ਭਲਾ ਹੈ ।

## ਪੁਤ੍ਰ ਦੀ ਦਾਤ

ਏਥੇ ਹਰੀ ਮੰਦਰ ਵਿੱਚ ਹੀ, ਇਕ ਸਿਖ ਨੇ ਆਪਣੇ ਪੁੱਤਰ ਨੂੰ ਪੇਸ਼ ਕਰਕੇ ਅਰਜ਼ ਕੀਤੀ : ਦੀਨ ਦਿਆਲ, ਇਸਦੇ ਘਰ ਪੁੱਤਰ ਬਖਸ਼ੋ ਅਜੇ ਤਕ ਇਹਦੇ ਘਰ ਨਰ ਦੌਲਤ ਨਹੀਂ ਆਈ। ਸਤਿਗੁਰੂ ਜੀ ਬਚਨ ਕੀਤਾ : ਇਕ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਫੇਰ ਕੇ ਪੁੱਤ੍ਰ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਿਆ ਕਰੇ । ਸਤਿਗੁਰੂ ਕਿਰਪਾ ਕਰਨਗੇ । ਸ੍ਰੀ ਸਤਿਗੁਰੂ ਜੀ ਡੇਰੇ ਚਲੇ ਗਏ ।

ਸ੍ਰੀ ਧੀਰ, ਸ੍ਰੀ ਵਰਿਆਮ ਅਤੇ ਮੈਂ ਭੈਣੀ ਸਾਹਿਬੋਂ ਕੂਚ ਕਰਨਾ ਸੀ । ਸੰਤ ਤਰਸੇਮ ਸਿੰਘ ਜੀ ਨੇ ਸਾਡਾ ਪ੍ਰਬੰਧ ਸੰਤ ਹਰਜਿੰਦਰ ਸਿੰਘ ਸਟੀਲਮੈਨ (ਯੂ.ਕੇ., ਹੁਣ ਦਿੱਲੀ - ਗਾਜ਼ੀਆਬਾਦ) ਦੀ ਜੀਪ 'ਤੇ ਕਰ ਦਿੱਤਾ । 10 ਵੱਜਦੇ ਨੂੰ ਅਸਾਂ ਕੂਚ ਦੇ ਨਗਾਰੇ ਵਜਾ ਦਿੱਤੇ।

ਸਟੀਲ ਮੈਨ ਨੇ ਵਿਸ਼ੇਸ਼ ਕਿਰਪਾ ਕਰਕੇ ਮੈਨੂੰ ਸਹੁਰੇ ਪਿੰਡ ਕੰਗ ਅਰਾਈਆਂ ਤੋਂ ਘੁਮਾ ਕੇ ਲੜਕੀ ਦੇ ਸਹੁਰੇ ਪਿੰਡ ਕੋਟ ਬਾਦਲ ਖਾਂ ਜਾ ਉਤਾਰਿਆ । ਅਸੀਂ ਇਸ ਪ੍ਰੋਗਰਾਮ ਨਾਲ ਜੁਦਾ ਹੋਏ ਕਿ ਐਤਵਾਰ (16.2.1986) ਨੂੰ ਉਹ ਮੈਨੂੰ ਕੰਗ ਅਰਾਈਆਂ ਚੋਂ ਲੈ ਕੇ ਦਿੱਲੀ ਨੂੰ ਤੁਰਨਗੇ ।

## 18 ਫਰਵਰੀ 1986, ਮੰਗਲਵਾਰ

## ਨਵੀਂ ਦਿੱਲੀ

### ਰਾਮ ਜੀ ਮਿਸ਼ਰਾ ਦਾ ਜਾਣਾ

ਜਿਸ ਰਾਮ ਜੀ ਮਿਸ਼ਰਾ ਦੀ ਖਸਤਾ ਹਾਲਤ 'ਚੋਂ ਉਭਾਰ ਕੇ ਉਹਦੇ ਇਲਾਜ ਲਈ ਸਤਿਗੁਰੂ ਜੀ ਨੇ ਸੰਤ ਸੁਦਰਸ਼ਨ ਸਿੰਘ, ਸੁਰਜੀਤ ਕੌਰ ਮਾਨਸਰੋਵਰ ਗਾਰਡਨਰ ਨੂੰ ਵਿਸ਼ੇਸ਼ ਖੇਚਲ ਦਿੱਤੀ। ਉਹ ਅੱਜਕਲ੍ਹ ਇਹ ਸਮਝ ਰਿਹਾ ਸੀ ਕਿ ਉਸ ਨਾਲ 'ਗੁੰਡਾਗਿਰੀ' ਹੋ ਰਹੀ ਹੈ। ਐਸੀ ਤਾਂ ਉਸ ਨਾਲ ਕਦੇ ਬਨਾਰਸੀ ਮੁੰਡਿਆਂ ਨੇ ਵੀ ਨਹੀਂ ਕੀਤੀ ਸੀ ਕਿ ਉਹਨੂੰ ਬਨਾਰਸ ਹੀ ਜਾਣ ਨਹੀਂ ਦਿੱਤਾ ਜਾਂਦਾ।

ਭਾਵੇਂ ਉਸਦੀ ਪਤਨੀ ਨੇ ਉਸਨੂੰ ਏਥੇ ਠਾਠ ਨਾਲ ਰਹਿੰਦੇ ਖਾਂਦੇ ਪੀਂਦੇ ਪਹਿਨਦੇ ਵੇਖ ਬੜੀ ਤਸੱਲੀ ਪਰਗਟ ਕੀਤੀ ਸੀ ਤੇ ਉਹ ਸਤਿਗੁਰੂ ਜੀ ਪ੍ਰਤੀ ਬੜੀ ਕ੍ਰਿਤਗਯ ਸੀ, ਪਰ ਖੋਟੇ ਕਰਮਾਂ ਦੇ ਕਾਰਨ ਹੁਣ ਰਾਮ ਜੀ ਮਿਸ਼ਰਾ ਹਰਭਜਨ ਸਿੰਘ, ਸੁਰਿੰਦਰ ਸਿੰਘ ਹੁਰਾਂ ਨੂੰ ਗੁੰਡੇ ਹੀ ਸਮਝਣ ਲੱਗ ਪਿਆ ਸੀ।

ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਰਾਤੀਂ ਉਸਨੂੰ ਬਨਾਰਸ ਲਈ ਰਜਿੰਦਰ ਸਿੰਘ, ਸਪੁੱਤਰ ਸੰਤ ਸੁਦਰਸ਼ਨ ਸਿੰਘ ਨਾਲ ਲੈ ਗਿਆ ਹੈ ਅਤੇ ਇੰਜ ਇਸ ਗੁਰੂ ਪਿਆਰੇ ਪਰਵਾਰ ਨੂੰ ਇਕ ਸੇਵਾ ਤੋਂ ਮੁਕਤੀ ਮਿਲੀ।

## 22 ਫਰਵਰੀ 1986, ਸ਼ਨੀਵਾਰ

## ਨਵੀਂ ਦਿੱਲੀ

### ਸਤਿਗੁਰੂ ਜੀ ਦੀ ਆਮਦ

ਭਾਵੇਂ ਸਤਿਗੁਰੂ ਜੀ ਦਾ ਇਹੋ ਇਰਾਦਾ ਸੁਣਨ ਨੂੰ ਮਿਲਿਆ ਕਿ ਆਪ ਸਾਲ ਭਰ ਲਈ ਭੈਣੀ ਸਾਹਿਬੋਂ ਕਿਧਰੇ ਵੀ ਨਹੀਂ ਜਾਣਗੇ ਪਰ ਇਕ ਪਹਿਲਾਂ ਦਾ ਦਿੱਤਾ ਇਕਰਾਰ ਨਿਭਾਹੁਣ ਲਈ ਸ. ਹਰਭਜਨ ਸਿੰਘ ਔਰੰਗਾਬਾਦ ਦੇ ਨਵੇਂ ਕਾਰਜ ਦੇ ਆਰੰਭ ਲਈ ਜਾਣ ਵਾਸਤੇ ਅੱਜ ਸਤਿਗੁਰਾਂ ਦੇ ਦਰਸ਼ਨਾਂ ਦੀ ਤਵੱਕੋਂ ਹੈ। ਸਾਰੀ ਦਿੱਲੀ ਵਿੱਚ ਉਤਸ਼ਾਹ ਦੀ ਇੱਕ ਲਹਿਰ ਦੌੜ ਗਈ ਹੈ।

ਮੇਰਾ ਛੋਟਾ ਲੜਕਾ ਸੁਖਬੀਰ ਸਿੰਘ ਪਿਛਲੇ ਕਾਫ਼ੀ ਸਮੇਂ ਤੋਂ ਕਮਜ਼ੋਰ ਚਲਾ ਆ ਰਿਹਾ ਹੈ - ਪਰਸੋਂ ਦਾ ਉਸਨੂੰ ਟਾਈਫਾਈਡ ਹੋ ਗਿਆ ਹੈ। ਸੁਖਬੀਰ ਦੀ ਬਿਮਾਰੀ ਬਾਰੇ ਰੁੱਝਾ ਹੋਣ ਕਰਕੇ ਮੈਂ 1.30 ਵਜੇ ਹੀ ਕੋਠੀ ਪੂਸਾ ਰੋਡ ਪਹੁੰਚ ਸਕਿਆ।

ਸੱਚੇ ਪਾਤਸ਼ਾਹ ਕੇਵਲ 15 ਮਿੰਟ ਪਹਿਲਾਂ ਹੀ ਪਹੁੰਚੇ । ਅਜੇ ਸੇਠ ਜੀ ਦੇ ਹੇਠਲੇ ਹਾਲ ਪਾਸ, ਕੁਰਸੀ ਤੇ ਬਿਰਾਜ ਦਰਸ਼ਨ ਪ੍ਰੇਮੀਆਂ ਨੂੰ ਨਿਵਾਜ਼ ਰਹੇ ਸਨ ਕਿ ਮੈਂ ਵੀ ਜਾ ਮੱਥਾ ਟੇਕਿਆ। ਸੇਠ ਤ੍ਰਲੋਕ ਸਿੰਘ ਵੀ ਬੈਂਕੋਕ ਤੋਂ ਅੱਜ ਸਵੇਰੇ ਹੀ ਪਹੁੰਚੇ ਸਨ । ਸ. ਸੂਰਤ ਸਿੰਘ, ਉਹਨਾਂ ਦੀ ਪੁਤ੍ਰੀ ਨਰਿੰਦਰ, ਇਕ ਹੋਰ ਨੌਜੁਆਨ, ਅੰਮ੍ਰਿਤਸਰੀ ਇਹ ਤਾਂ ਸਤਿਗੁਰੂ ਜੀ ਨਾਲ ਜਹਾਜ਼ 'ਤੇ ਹੀ ਲੁਧਿਆਣੇ ਤੋਂ ਆਏ ਸਨ । ਦਿੱਲੀ ਦੇ ਹੋਰ ਪ੍ਰਤਿਸ਼ਠਤ ਸੱਜਣ ਵੀ ਕਾਫ਼ੀ ਗਿਣਤੀ ਵਿੱਚ ਦਰਸ਼ਨ ਲਈ ਨਾਲ ਸਨ ।

ਮੰਡੀ ਵਾਲੇ ਸੂਬਾ ਜੈਮਲ ਸਿੰਘ ਦੇ ਨੂੰਹ ਪੁੱਤ (ਸ਼ਾਇਦ ਦੂਜਾ ਲੜਕਾ ਇਹ ਵੀ ਡਾਕਟਰ ਹੈ।) ਵੀ ਸ੍ਰੀ ਹਜ਼ੂਰ ਦੇ ਚਰਨਾਂ ਪਾਸ ਬੈਠੇ ਸਨ । ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ ਵੀ ਕੋਲ ਹੀ ਸੀ । ਮੈਂ ਸਕੱਤਰ ਬਾਰੇ ਜਾਣਨਾ ਚਾਹਿਆ ਤਾਂ ਪਤਾ ਲੱਗਾ, ਉਹ ਅਜੇ ਪਿੱਛੇ ਬੱਸ 'ਤੇ ਆ ਰਿਹਾ ਹੈ।

ਸਤਿਗੁਰੂ ਜੀ ਮੇਰੇ ਆਉਣ ਤੋਂ ਦੋ ਮਿੰਟ ਬਾਅਦ ਉਪਰ ਆਪਣੇ ਡੇਰੇ ਪਧਾਰੇ। ਮੈਂ ਵੀ ਉਪਰ ਗਿਆ ਤਾਂ ਮੈਨੂੰ ਠਾਕਰ ਉਦੈ ਸਿੰਘ ਜੀ ਦੇ ਵੀ ਦੀਦਾਰੇ ਹੋਏ । ਠਾਕਰ ਜੀ ਨੇ ਦੱਸਿਆ ਉਹ ਬੰਗਲੋਰ ਤੋਂ 5-6 ਦਿਨਾਂ ਦੇ ਭੈਣੀ ਸਾਹਿਬ ਹੀ ਆਏ ਹੋਏ ਸਨ ਅਤੇ ਹੁਣ ਸੱਚੇ ਪਾਤਸ਼ਾਹ ਜੀ ਨਾਲ ਹੀ ਹਵਾਈ ਸਫ਼ਰ ਦੁਆਰਾ ਏਥੇ ਪੁੱਜੇ ਹਨ ।

## ਕੁੱਝ ਜ਼ਰੂਰੀ ਮਾਮਲਾ

10 ਮਿੰਟ ਬਾਅਦ ਡਿੱਠਾ ਟੈਰੇਸ 'ਤੇ ਸ੍ਰੀ ਸਤਿਗੁਰੂ ਜੀ ਪਾਸ ਸ਼ੇਰ ਸਿੰਘ ਚਾਵਲਾ ਅਤੇ ਇਸ ਦਾ ਛੋਟਾ ਭਰਾ ਸੰਤੋਖ ਸਿੰਘ ਲਾਲ ਜੀ ਹੱਥ ਜੋੜੀ ਖਲੋਤੇ ਸਨ । ਸਤਿਗੁਰੂ ਜੀ ਇਹਨਾਂ ਨੂੰ ਕੁਛ ਸਮਝਾ ਰਹੇ ਸਨ । ਜਾਪਦਾ ਹੈ ਸੇਠ ਜੀ ਦੇ ਵਿਹਾਰ ਬਾਰੇ ਜਾਂ ਇਸ ਕੋਠੀ ਦੇ ਫਰੋਖ਼ਤ ਹੋ ਜਾਣ ਬਾਰੇ ਸੰਭਵ ਤਬਦੀਲੀਆਂ ਦੇ ਸੰਦਰਭ ਵਿੱਚ ਗੱਲ ਬਾਤ ਹੋ ਰਹੀ ਹੋਵੇ ।

ਇਕ ਮੀਟਿੰਗ ਅੰਮ੍ਰਿਤਸਰੀ ਗਰੁੱਪ ਨਾਲ ਕੀਤੀ ਗਈ । ਉਪਰੰਤ ਸ. ਸੁਰਿੰਦਰ ਸਿੰਘ ਮਨਚੰਦਾ ਨਾਲ ਇਕਾਂਤ ਬੈਠਿਆ ਗਿਆ । ਏਨੇ ਨੂੰ ਹੰਸਪਾਲ ਜੀ ਵੀ ਆ ਗਏ । ਆਰਾਮ ਕਰਨ ਜਾਣ ਤੋਂ ਪਹਿਲਾਂ ਇਹਨਾਂ ਨਾਲ ਵੀ ਮੀਟਿੰਗ ਹੋ ਗਈ ।

## ਲੇਖਕਾਂ ਦਾ ਸੈਮੀਨਾਰ

ਏਥੇ ਮੇਰੇ ਨਾਲ ਗੱਲ ਬਾਤ ਕਰਦਿਆਂ ਹੰਸਪਾਲ ਜੀ ਨੇ ਦੱਸਿਆ ਕਿ ਉਹ ਨਾਮਧਾਰੀ ਲੇਖਕਾਂ ਦਾ ਇਕ ਸੈਮੀਨਾਰ ਕਰਨਾ ਚਾਹੁੰਦੇ ਹਨ। ਸਤਿਗੁਰੂ ਜੀ ਵਲੋਂ ਪਰਵਾਨਗੀ ਮਿਲ ਗਈ ਹੈ। ਮਹਾਰਾਜ ਜੀ ਨੇ ਵੀ ਮਨਜ਼ੂਰੀ ਦੇ ਕੇ ਤਾਰੀਖ 5.3.1986 ਮਿਥ ਦਿੱਤੀ ਹੈ, ਭਾਵੇਂ ਇਹਨਾਂ ਦਾ ਪਾਰਲੀਮੈਂਟ ਇਜਲਾਸ ਜਾਰੀ ਰਹਿਣ ਕਰਕੇ ਇਹ ਮਿਤੀ ਹੰਸਪਾਲ ਜੀ ਨੂੰ ਵਾਰਾ ਨਹੀਂ ਖਾਂਦੀ । ਪਰ ਇਸ ਦਿਨ ਮੀਟਿੰਗ ਹੋਵੇਗੀ ਹੀ । ਮਨੋਰਥ ਹੈ ਨਾਮਧਾਰੀ ਲੇਖਕਾਂ ਨੂੰ ਇਕ ਸੇਧ ਦੇਣੀ । ਕੁਛ ਰਾਵਾਂ ਇਕੱਤਰ ਕਰਨੀਆਂ । ਸਾਰੇ ਕੁਛ ਨ

ਕੁਛ ਲਿਖ ਕੇ ਲਿਆਉਣਗੇ। ਮੈਨੂੰ ਵੀ ਇਸ ਵਿੱਚ ਸਹਿਯੋਗ ਦੇਣ, ਮੀਟਿੰਗ ਵਿੱਚ ਹਾਜ਼ਰ ਹੋਣ ਤੇ 10 ਮਿੰਟ ਦੇ ਟਾਈਮ ਲਈ ਕੁਛ ਲਿਖ ਕੇ ਲਿਆਉਣ ਲਈ ਪੱਕੀ ਕੀਤੀ ਗਈ।

### ਸੁਖਬੀਰ ਬਾਰੇ ਫ਼ਿਕਰ

ਮੈਂ ਵਾਪਿਸ ਘਰ ਜਾਣ ਵਾਸਤੇ ਸਤਿਗੁਰੂ ਜੀ ਨੂੰ ਦਸਦਿਆਂ ਸੁਖਬੀਰ ਦੀ ਬੀਮਾਰੀ ਦੀ ਗੱਲ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਡਾ: ਮੂਸਾ ਨੂੰ ਵਿਖਾਓ, ਉਹ 10 ਮਾਰਚ ਨੂੰ ਵਾਪਸ ਦੇਸ਼ ਆ ਰਿਹਾ ਹੈ। ਮੈਂ ਅਰਜ਼ ਕੀਤੀ : ਸੁਖਬੀਰ ਤਾਂ ਤੁਰਿਆ ਹੀ ਡਾ: ਮੂਸਾ ਤੋਂ ਸੀ ਪਰ ਮਰਜ਼ ਬਡਤਾ ਗਯਾ ਜਯੋਂ ਜਯੋਂ ਦਵਾ ਕੀ। ਦੀਨ ਦਿਆਲ ਜੀ ਬਚਨ ਕੀਤਾ : ਇਕ ਵਾਰ ਫੇਰ ਵਿਖਾਓ। ਪਰ ਖ਼ੂਨ, ਟੱਟੀ, ਪਿਸ਼ਾਬ ਆਦਿ ਦੀਆਂ ਟੈਸਟ ਰਿਪੋਰਟਾ ਨਾਲ ਲੈ ਕੇ ਜਾਇਓ।

ਵਾਪਸੀ ਲਈ ਕੋਠੀ ਦੇ ਦਵਾਰ ਤੱਕ ਆਇਆ ਤਾਂ ਮੈਨੂੰ ਸ. ਅਵਤਾਰ ਸਿੰਘ ਯੂ.ਕੇ. ਵਾਲੇ ਸਮੇਤ ਪਤਨੀ ਤੇ ਭ੍ਰਾਤਾ ਦੇ ਮਿਲੇ। ਉਹ ਵੀ ਕੱਲ੍ਹ ਦੇ ਹੀ ਇੰਗਲੈਂਡ 'ਚੋਂ ਆਏ ਹਨ। ਸਤਿਗੁਰਾਂ ਨੂੰ ਏਥੇ ਜਾਣ ਉਨ੍ਹਾਂ ਨੂੰ ਚਾਅ ਚੜ੍ਹਿਆ ਹੋਇਆ ਸੀ : ਦਰਸ਼ਨ ਕਰਕੇ ਹੀ ਦੇਸ਼ ਵਿੱਚ ਪਰਵੇਸ਼ ਕਰਾਂਗੇ।

ਸਾਧ ਸੰਗਤ ਦਰਸ਼ਨਾਂ ਦੀ ਪਿਆਸ ਲਈ ਕੋਠੀ ਆ ਜਾ ਰਹੀ ਸੀ।

ਸ਼ਾਮ ਦਾ ਦੀਵਾਨ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਹੋਵੇਗਾ, ਪਰ ਮੈਂ ਦਰਸ਼ਨ ਸੁਭਾਗ ਪ੍ਰਾਪਤ ਨਹੀਂ ਕਰ ਸਕਾਂਗਾ।

## 24 ਫਰਵਰੀ 1986, ਸੋਮਵਾਰ
## ਨਵੀਂ ਦਿੱਲੀ

### ਕਾਲਜ ਨੂੰ ਗ੍ਰਾਂਟ ਦੀ ਕੋਸ਼ਿਸ਼

ਰਾਤ ਦੇ ਮਾਸਟਰ ਅਮਰੀਕ ਸਿੰਘ ਮੈਨੇਜਰ ਗੁਰੂ ਹਰੀ ਸਿੰਘ ਕਾਲਿਜ ਮੇਰੇ ਘਰ ਆਏ ਹੋਏ ਸਨ। ਉਨ੍ਹਾਂ ਦੱਸਿਆ ਕਿ ਉਹ ਹੰਸਪਾਲ ਜੀ ਨੂੰ ਮਿਲ ਕੇ ਇਹ ਕਹਿਣ ਆਏ ਹਨ ਕਿ ਉਹ (ਹੰਸਪਾਲ ਜੀ) ਕੇਂਦਰੀ ਸਰਕਾਰ ਦੇ ਵਿੱਦਿਆ ਮੰਤਰੀ ਪਾਸ ਸਾਡੇ ਕਾਲਿਜ ਦੀ ਗ੍ਰਾਂਟ ਦੇ ਕਾਗਜ਼ਾਂ ਨੂੰ ਚੀਫ਼ ਮਨਿਸਟਰ ਹਰਿਆਣਾ ਨੂੰ ਕਹਿ ਕੇ ਕਢਵਾਣ ਹਰਿਆਣਾ ਲੈਵਲ ਤੱਕ ਗ੍ਰਾਂਟ ਮਨਜ਼ੂਰ ਹੋ ਚੁੱਕੀ ਹੈ, ਕੇਵਲ ਕੇਂਦਰੀ ਸਰਕਾਰ ਦੇ ਵਿੱਦਿਆ ਵਿਭਾਗ ਦੇ ਮੁਖੀ ਦੇ ਦਸਤਖਤ ਰਹਿੰਦੇ ਹਨ।

### ਮਹਾਰਾਜ ਬੀਰ ਸਿੰਘ ਸੰਬੰਧਤ

ਮਾਸਟਰ ਜੀ ਨਾਲ ਗੱਲਬਾਤ ਦੇ ਦੌਰਾਨ ਪਤਾ ਲਗਾ ਕਿ ਸ੍ਰੀ ਜੀਵਨ ਨਗਰ

ਇਲਾਕੇ ਵਿੱਚ ਮਹਾਰਾਜ ਬੀਰ ਸਿੰਘ ਜੀ ਨਾਲ ਸਤਿਗੁਰੂ ਜੀ ਦੀ ਨਾਰਾਜ਼ਗੀ ਦੀ ਚਰਚਾ ਹੈ । ਜੀਵਨ ਨਗਰ ਸਥਾਪਨਾ ਦਿਵਸ ਸਮੇਂ ਵਿਸ਼ੇਸ਼ ਕਰ ਸਤਿਗੁਰੂ ਜੀ ਨੂੰ ਪਹੁੰਚਣ ਦੀ ਬੇਨਤੀ ਕੀਤੀ ਗਈ । ਆਪ 11.2.86 ਨੂੰ ਜੀਵਨ ਨਗਰ ਪਧਾਰੇ ਸਨ।

ਪਰ ਮਾਸਟਰ ਜੀ ਨੇ ਦੱਸਿਆ ਕਿ ਇਸ ਵਾਰ ਬਸੰਤ ਮੇਲੇ ਸਮੇਂ ਜਦੋਂ ਉਹ ਤੇ ਸ. ਮਹਿੰਦਰ ਸਿੰਘ ਬਲ ਸਤਿਗੁਰੂ ਜੀ ਪਾਸ ਖਲੋਤੇ ਸਨ, ਚਲਦੇ-ਚਲਦੇ ਬਚਨ ਕੀਤਾ ਸੀ ਕਿ ਉਹ (ਸਤਿਗੁਰੂ ਜੀ) ਤਾਂ ਜੀਵਨ ਨਗਰ ਇਲਾਕੇ ਵਿੱਚ ਜਾਣ ਨੂੰ ਤਿਆਰ ਹਨ, ਸਾਧ ਸੰਗਤ ਵੀ ਯਾਦ ਕਰਦੀ ਰਹਿੰਦੀ ਹੈ ਪਰ ਲੀਡਰ ਲੋਕ ਹੀ ਇਸ ਗੱਲ ਨੂੰ ਚੰਗਾ ਨਹੀਂ ਸਮਝਦੇ । ਮਾ: ਜੀ ਦੇ ਦੱਸਣ ਮੁਤਾਬਕ ਇਸ਼ਾਰਾ ਬਲਵਿੰਦਰ ਸਿੰਘ ਸੰਤ ਨਗਰ ਅਤੇ ਮਹਾਰਾਜ ਜੀ ਵੱਲ ਸੀ ।

## ਠਾਕਰ ਦਲੀਪ ਸਿੰਘ ਜੀ

ਮਾਸਟਰ ਜੀ ਤੋਂ ਇਹ ਵੀ ਪਤਾ ਲੱਗਾ ਕਿ ਵੱਡੇ ਠਾਕਰ ਜੀ ਨੇ (ਦਲੀਪ ਸਿੰਘ ਜੀ) ਅਜ ਕਲ ਮਸਤਾਨਗੜ੍ਹ ਕੋਠੀ ਦੀ ਰਿਹਾਇਸ਼ ਦਾ ਤਿਆਗ ਕੀਤਾ ਹੋਇਆ ਹੈ। ਉਹ ਕੋਲ ਹੀ ਵਖਰਾ ਮਕਾਨ ਬਣਾ ਕੇ ਰਹਿ ਰਹੇ ਹਨ ਅਤੇ ਹੋਰ ਸਭ ਜ਼ਿੰਮੇਵਾਰੀਆਂ ਤੋਂ ਫ਼ਾਰਗ ਜਾਪਦੇ ਹਨ ਕੇਵਲ ਫੋਟੋਗ੍ਰਾਫੀ, ਕੌਮਾਂਤਰੀ ਮੁਕਾਬਲਿਆਂ ਵਿੱਚ ਭਾਗ ਅਤੇ ਅਜਿਹੀਆਂ ਹੋਰ ਗਤੀਵਿਧੀਆਂ ਵਿੱਚ ਸੰਲਿਪਤ ਹਨ ।

## ਸਤਿਗੁਰੂ ਜੀ ਦਾ ਕਾਰਜ ਕਰਮ

ਪਹਿਲਾਂ ਇਸ ਗੱਲ ਦੀ ਸੰਭਾਵਨਾ ਸੀ ਕਿ ਸੱਚੇ ਪਾਤਸ਼ਾਹ ਅੱਜ ਸ਼ਾਮ ਦੇ ਦੀਵਾਨ ਦੇ ਸਮੇਂ ਅਰਥਾਤ 5 ਵਜੇ ਆ ਸੱਕਣਗੇ - ਔਰੰਗਾਬਾਦ ਵਲੋਂ । ਪਰ ਜਦੋਂ ਮੈਂ ਸੰਤ ਬਖਸ਼ੀਸ਼ ਸਿੰਘ ਦੇ ਸਕੂਟਰ 'ਤੇ ਰਮੇਸ਼ ਨਗਰ ਪੁੱਜਾ ਤਾਂ ਦੱਸਿਆ ਗਿਆ : ਖਬਰ ਆਈ ਹੈ ਦੀਨ ਦਿਆਲ 7 ਵਜੇ ਸ਼ਾਮੀ ਏਅਰਪੋਰਟ 'ਤੇ ਹੀ ਪੁੱਜ ਸਕਣਗੇ ।

ਅੱਜ ਉਤਾਰਾ ਸ. ਮਨਚੰਦਾ ਦੇ ਚਾਈਨਾ ਮਾਰਕਿਟ ਵਾਲੇ ਮਕਾਨ ਵਿੱਚ ਹੋਣਾ ਹੈ। ਮੈਂ ਅਜੇ ਉਹ ਮਕਾਨ ਨਹੀਂ ਵੇਖ ਸਕਿਆ ।

ਪਤਾ ਲੱਗਾ ਕਿ ਅੱਜ ਸ੍ਰੀ ਸਤਿਗੁਰੂ ਜੀ ਨੇ ਕੁਛ ਸਮਾਂ ਰਾਜਿੰਦਰਾ ਹੋਟਲ, ਸ. ਸੁਰਿੰਦਰ ਸਿੰਘ - ਦਰਸ਼ਨ ਸਿੰਘ ਨੂੰ ਦਰਸ਼ਨ ਦੇਣੇ ਹਨ, ਸ਼ਾਇਦ ਛੋਟੀ ਮੋਟੀ ਸੰਗੀਤ ਸਭਾ ਹੀ ਹੋਵੇ ।

ਰਾਤੀਂ 9 ਵਜੇ ਦੇ ਕਰੀਬ ਮਾ: ਅਮਰੀਕ ਸਿੰਘ ਦਾ ਲੜਕਾ ਅਮੋਲਕ ਸਿੰਘ ਆਇਆ । ਉਸ ਦੱਸਿਆ ਕਿ ਸਤਿਗੁਰਾਂ ਲਈ ਸਵੇਰੇ 8 ਵਜੇ ਦੇ ਜਹਾਜ਼ ਦੀਆਂ ਲੁਧਿਆਣੇ ਵਾਸਤੇ ਟਿਕਟਾਂ ਖਰੀਦ ਕੇ ਉਹ ਦੇ ਆਇਆ ਹੈ। ਇਸ ਵਾਰ ਸਤਿਗੁਰੂ ਜੀ ਦੇ ਖੁਲ੍ਹੇ ਦਰਸ਼ਨ ਭਾਗਾਂ ਵਿੱਚ ਨਹੀਂ । ਰਾਤ ਮਾ: ਅਮਰੀਕ ਸਿੰਘ ਅਤੇ ਅਮੋਲਕ ਸਿੰਘ ਸਾਡੇ ਘਰ ਹੀ ਟਿਕੇ ।

## 5 ਮਾਰਚ 1986, ਸੋਮਵਾਰ
## ਨਵੀਂ ਦਿੱਲੀ

### ਸਾਹਿਤਕਾਰਾਂ ਦੀ ਪਦਲੋੜੀ

ਅੱਜ K-17 ਰਜੌਰੀ ਗਾਰਡਨ ਸ. ਹਰਵਿੰਦਰ ਸਿੰਘ ਦੇ ਘਰ ਜਾਣ ਦਾ ਵਿਸ਼ੇਸ਼ ਅਵਸਰ ਮਿਲਿਆ । ਏਥੇ ਨਾਮਧਾਰੀ ਸਾਹਿਤਕਾਰਾਂ ਦੀ ਜ਼ਰੂਰੀ ਇਕੱਤਰਤਾ ਸੀ । ਰਾਤ ਦੇ ਜਗਦੀਸ਼ ਸਿੰਘ 'ਵਰਿਆਮ' ਹੁਰੀਂ ਆਏ ਹੋਏ ਸਨ। ਸਵੇਰੇ ਉਹ ਸਾਡੇ ਘਰ ਆਏ ਤੇ ਅਸੀਂ ਮਿਲ ਕੇ 10 ਵਜੇ ਸ਼ੁਰੂ ਹੋਣ ਵਾਲੀ ਬੈਠਕ ਵਿੱਚ ਸ਼ਾਮਲ ਹੋਏ । ਹੰਸਪਾਲ ਦੇ ਮੀਟਿੰਗ ਰੂਮ ਵਿੱਚ ਗਲੀਚੇ 'ਤੇ ਵਿਛੀਆਂ ਸਫੇਦ ਚੱਦਰਾਂ ਜਿਵੇਂ ਲੇਖਕਾਂ ਨੂੰ ਬੁਲਾ ਰਹੀਆਂ ਸਨ । ਸਨਮਾਨ ਸਤਿਕਾਰ ਤੋਂ ਬਾਅਦ, ਇਨ੍ਹਾਂ ਦੇ ਸਹਾਇਕ ਸ. ਸੁਖਜਿੰਦਰ ਸਿੰਘ ਨੇ ਆਉਣ ਵਾਲੇ ਲੇਖਕਾਂ ਨੂੰ ਨਾਮਧਾਰੀ ਦਰਬਾਰ ਵਲੋਂ ਤਿਆਰ ਕਰਵਾਏ ਪੇਪਰ ਕੇਸ, ਜਿਨ੍ਹਾਂ ਉੱਤੇ ਵਿਅਕਤੀਆਂ ਦੇ ਨਾਮ ਵੀ ਅੰਕਤ ਸਨ, ਦਿੱਤੇ । ਪੇਪਰ ਕੇਸਾਂ ਵਿੱਚ ਇੱਕ ਪੈਡ, ਇੱਕ ਨੋਟ ਬੁਕ, ਇੱਕ ਛੋਟੀ ਟੈਲੀਫੋਨ ਬੁਕ ਤੇ ਦੋ-ਦੋ ਪੈਨਸਲਾਂ ਸਨ ।

10 ਮਿੰਟ ਬਾਅਦ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ । ਉਹ ਵੀ ਰਾਤ ਦੇ ਦਿੱਲੀ ਆਏ ਹੋਏ ਸਨ । ਹੁਣ ਹਾਜ਼ਰ ਵਿਅਕਤੀਆਂ ਦੇ ਨਾਮ ਠਾਮ ਇਸ ਪ੍ਰਕਾਰ ਸਨ।

ਕੌਣ ਕੌਣ ਆਏ

1. ਸ੍ਰੀ ਮਹਾਰਾਜ ਬੀਰ ਸਿੰਘ ਜੀ ਜੀਵਨ ਨਗਰ, ਹਰਿਆਣਾ
2. ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਚੇਅਰਮੈਨ ਪੰਜਾਬ ਕਾਂਗਰਸ
3. ਡਾ: ਅਮਰ ਭਾਰਤੀ, ਹਰੀ ਨਗਰ ਘੰਟਾ ਘਰ, ਨਵੀਂ ਦਿੱਲੀ
4. ਬੀਬੀ ਬੇਅੰਤ ਕੌਰ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਨਵੀਂ ਦਿੱਲੀ
5. ਸ. ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਜਲੰਧਰ
6. ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ, ਦਿੱਲੀ
7. ਸ. ਨਰਿੰਦਰ ਸਿੰਘ ਸੰਪਾਦਕ ਯੁਗ ਮਰਯਾਦਾ, ਮੰਡੀ ਹਿਮਾਚਲ
8. ਸ. ਪ੍ਰੀਤਮ ਸਿੰਘ ਪੰਛੀ ਸ਼ਾਸਤਰੀ ਨਗਰ, ਦਿੱਲੀ
9. ਸ. ਤਾਰਾ ਸਿੰਘ ਅਨਜਾਣ ਜਨਰਲ ਸਕੱਤਰ ਪੰਜਾਬੀ ਟੀਚਰਜ਼ ਐਸੋ.,

ਦਿੱਲੀ

10. ਸੰਤ ਸਤਨਾਮ ਸਿੰਘ ਦਿੱਲੀ

11. ਮਾਸਟਰ ਨਿਹਾਲ ਸਿੰਘ ਜੀ ਪੰਥ ਰਤਨ

12. ਪ੍ਰੀਤਮ ਸਿੰਘ ਕਵੀ

ਨਹੀਂ ਆ ਸਕੇ : ਸਤਿਯੁਗ ਸੰਪਾਦਕ-ਸਨਖਤਰਾ, ਨਿਰੀਖਿਅਕ ਸੰਪਾਦਕ ਦਲੀਪ ਸਿੰਘ

## ਮੀਟਿੰਗ ਦਾ ਕਾਰਣ

ਪ੍ਰਤੀਤ ਹੁੰਦਾ ਸੀ ਨਾਮਧਾਰੀ ਹੈੱਡ ਕੁਆਰਟਰ ਦਾ ਇਹ ਸਾਹਿਤ ਵੱਲ ਤਵੱਜੋਂ ਦਾ ਮੋੜ ਸੀ । ਸਾਰੀ ਕਾਰਵਾਈ ਸਮੇਂ ਸਿਰ 'ਤੇ ਸੁਨਿਸ਼ਚਿਤ ਸੀ । ਹੰਸਪਾਲ ਜੀ ਨੇ ਆਰੰਭ ਕੀਤਾ : (ਸੰਖੇਪ)

- ਕੁਛ ਪਹਿਲੂ ਨੇ ਨਾਮਧਾਰੀਆਂ ਦੇ ਬਿਲਕੁਲ ਹੀ ਲੋਕਾਂ ਦੇ ਸਾਹਮਣੇ ਨਹੀਂ ਆ ਰਹੇ, ਜਿਵੇਂ ਅਨੰਦ ਕਾਰਜ ਨਿਰੰਕਾਰੀ ਆਪਣੇ ਪਰਚਾਰ ਪ੍ਰਾਪੇਗੰਡੇ ਰਾਹੀਂ ਗੁਰਮਤਿ ਅਨੰਦ ਆਰੰਭ ਕਰਨ ਦਾ ਪਹਿਲਾਂ ਦਾਵਾ ਕਰਦੇ ਹਨ । ਸਾਡੀਆਂ ਕਿਤਾਬਾਂ ਸ਼ੈਲਫਾਂ ਵਿੱਚ ਪਈਆਂ ਰਹਿੰਦੀਆਂ ਹਨ । 30-30, 40-40 ਸਫੇ ਦੇ ਪੈਂਫਲਿਟ ਜਾਂ ਕੁਛ ਬੁਕਲਿਟ ਛਪਣੇ ਚਾਹੀਦੇ ਹਨ, ਪਰ ਤਸਵੀਰਾਂ ਉਨ੍ਹਾਂ ਵਿੱਚ ਜ਼ਰੂਰ ਹੋਣ ।

"ਕਿਤਾਬਾਂ ਛੋਟੀਆਂ ਦਾ ਮੁੱਲ ਅੱਜਕਲ੍ਹ 25-30/- ਰੁ: ਤੱਕ ਜਾਂਦਾ ਹੈ, ਇਸ ਲਈ ਛੋਟੇ ਟ੍ਰੈਕੇਟ ਐਸੇ ਢੰਗ ਨਾਲ ਪੇਸ਼ ਕੀਤੇ ਜਾਣ ਕਿ ਉਹ ਪ੍ਰਭਾਵਕਾਰੀ ਹੋਣ।

"ਹੁਣ ਤਕ ਜੋ ਛਪਿਆ ਹੈ ਪੰਜਾਬੀ ਵਿੱਚ ਹੈ। ਕੇਵਲ ਪੰਜਾਬੀ ਦਾ ਬਹੁਤਾ ਮੈਟਰ ਕਾਰਗਾਰ ਨਹੀਂ । ਸੋ ਹੋਰ ਭਾਸ਼ਾਵਾਂ ਵਿੱਚ ਵੀ ਚਾਹੀਦਾ ਹੈ ।

ਅੰਗਰੇਜ਼ੀ ਵਿੱਚ ਹੋਵੇ ਤਾਂ 850 ਐਮ.ਪੀ. ਹਨ, ਸਾਰਿਆਂ ਨੂੰ ਲਿਟਰੇਚਰ ਭੇਜ ਦਿੱਤਾ ਜਾਏ । 40-50 ਵੀ ਵੇਖ ਲੈਣ ਤਾਂ ਕੁੱਝ ਗੱਲ ਬਣ ਜਾਂਦੀ ਹੈ, ਘਾਲ ਥਾਇ ਪੈਂਦੀ ਹੈ।

ਅੰਗਰੇਜ਼ੀ ਅਖ਼ਬਾਰਾਂ ਦੀ ਸਰਪ੍ਰਸਤਾ ਹੈ, ਹਿੰਦੀ ਦੀਆਂ ਪੁਸਤਕਾਂ ਨੂੰ ਵੀ ਕੋਈ ਨਹੀਂ ਪੁੱਛਦਾ । ਸੋ ਸਾਨੂੰ ਵੱਧ ਤੋਂ ਵੱਧ ਅੰਗਰੇਜ਼ੀ ਵਿੱਚ ਆਪਣੇ ਆਪ ਨੂੰ ਪੇਸ਼ ਕਰਨਾ ਚਾਹੀਦਾ ਹੈ ।

- ਸਤਿਗੁਰੂ ਰਾਮ ਸਿੰਘ ਜੀ ਦੇ ਵਿਦੇਸ਼ਾਂ ਨਾਲ ਸੰਬੰਧ ਦਾ ਕਦੇ ਜ਼ਿਕਰ ਨਹੀਂ ਹੁੰਦਾ । ਉਹ ਡਾਕੂਮੈਂਟ ਵਿੱਚ ਪਏ ਹਨ । ਮੈਨੂੰ ਇਹਦਾ ਪਤਾ ਨਹੀਂ ਸੀ ਕਿ ਬਨਾਰਸੀ ਦਾਸ ਕੂਕਾ ਨਾਂ ਦਾ ਵੀ ਕੋਈ ਬੰਦਾ ਹੋਇਆ ਹੈ ਜਿਹਦੇ ਰਾਹੀਂ ਨਾਮਧਾਰੀਆਂ ਦੇ ਮਹਾਰਾਜ ਦਲੀਪ ਸਿੰਘ ਨਾਲ ਸੰਬੰਧ ਸਨ ਤੇ ਉਹ ਉਹਦਾ ਰਾਜਨੀਤਕ ਗੁਰੂ ਸੀ। ਮੈਨੂੰ ਇਹ ਜਾਨਣ ਦੀ ਲੋੜ ਪਈ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਾਰੇ ਬਸੰਤ ਦੇ ਮੌਕੇ 'ਤੇ

ਰੇਡੀਓ ਟਾਕ ਕਰਨੀ ਸੀ ।

- ਡਾ. ਗੋਪਾਲ ਸਿੰਘ ਨੇ ਆਪਣੀ ਕਿਤਾਬ ਵਿੱਚ ਉਕਾ ਹੀ ਝੂਠ ਦੀ ਵਰਤੋਂ ਕੀਤੀ । ਮੇਰੇ ਮੂੰਹੋਂ ਉਹਦੀ ਕਿਤਾਬ ਪੜ੍ਹ ਕੇ ਤੇ ਡਾਕੂਮੈਂਟ ਵੇਖ ਕੇ ਇਹੋ ਹੀ ਨਿਕਲਿਆ ਕ ਉਹ ਬੜਾ ਬੇਵਕੂਫ਼ ਹੈ। ਡਾਕੂਮੈਂਟਾਂ ਦੀ ਗੱਲ ਨੂੰ ਵੀ ਅੱਖੋਂ ਪਰੋਖੇ ਕਰਦਾ ਹੈ ।

- ਗੁਰੂ ਰਾਮ ਸਿੰਘ ਜੀ ਦੇ ਕੀਤੇ ਕੰਮਾਂ ਦਾ ਜ਼ਿਕਰ ਬਹੁਤ ਹੋਣਾ ਚਾਹੀਦਾ ਸੀ ਪਰ ਅੱਜ ਦੇ ਲੀਡਰਾਂ ਦੀ ਚਰਚਾ ਹੈ ਸਾਡੀ ਨਹੀਂ । ਇੰਦਰਾ ਗਾਂਧੀ ਨੂੰ ਤਾਂ ਨਾਮਧਾਰੀਆਂ ਬਾਰੇ ਪਤਾ ਸੀ, ਪਰ ਰਾਜੀਵ ਗਾਂਧੀ ਨੂੰ ਪਤਾ ਨਹੀਂ । ਇਹ ਸਾਡੇ ਪਰਚਾਰ ਦੀ ਘਾਟ ਹੈ।

- ਹੁਕਮ ਨਾਮੇ ਅਸਾਂ ਛਾਪੇ ਨ੍ਹੀ, ਵਿਰੋਧੀਆਂ ਨੇ ਗ਼ਲਤ ਰੂਪ ਵਿੱਚ ਪੇਸ਼ ਕਰ ਦਿੱਤੇ ਹਨ ।

- ਗੁਰਿੰਡਨਾਮਾ ਅਸੀਂ ਵਧੇਰੇ ਪੜ੍ਹਦੇ ਹਾਂ, ਪਰ ਸਾਨੂੰ ਪਤਾ ਨਹੀਂ ਕਿੱਥੇ ਹੈ ?

- ਇੰਜ ਸਾਰੀ ਮੂਵਮੈਂਟ ਦੇ 15-20 ਵਿਸ਼ੇ ਬਣ ਸਕਦੇ ਹਨ ਤੇ ਸਤਿਗੁਰਾਂ ਦੇ ਅੰਤ ਬਾਰੇ, ਜਦੋਂ ਕਿ ਇਹ ਗੱਲ ਦਸਤਾਵੇਜ਼ ਗਲਤ ਕਰਦੇ ਹਨ । ਅਸੀਂ ਸਪਸ਼ਟ ਕਰ ਸਕਦੇ ਹਾਂ ਕਿ 1885 ਵਿੱਚ ਗੁਰੂ ਰਾਮ ਸਿੰਘ ਜੀ ਦਾ ਅੰਤ ਨਹੀਂ ਹੋਇਆ ।

- ਭਾਰਤੀ ਹੁਰਾਂ ਦੀ ਪੁਸਤਕ 'ਸਤਿਗੁਰ ਤਿਸਕਾ ਨਾਉ" ਨੇ ਇਹ ਤਾਂ ਪ੍ਰਗਟ ਕਰ ਦਿੱਤਾ ਹੈ ਕਿ ਸਤਿਗੁਰੂ ਐਸਾ ਹੁੰਦਾ ਹੈ ।

- ਇਹ ਜ਼ਮਾਨਾ ਪ੍ਰਾਪੇਗੰਡੇ ਦਾ ਹੈ, ਅਸੀਂ ਝੂਠੀ ਗੱਲ ਤਾਂ ਕਰਨੀ ਨਹੀਂ ਪਰ ਸੱਚੀ ਤਾਂ ਵੱਧ ਤੋਂ ਵੱਧ ਅਤੇ ਮੁਨਾਸਬ ਤਰੀਕੇ ਨਾਲ ਪੇਸ਼ ਕਰੀਏ ।

- ਸਪੈਸ਼ਲਾਈਜੇਸ਼ਨ ਦਾ ਜ਼ਮਾਨਾ ਹੈ । ਸਾਨੂੰ ਵੀ ਇਕ-ਇਕ ਟਾਪਿਕ ਦੇ ਕੇ ਖੋਜ ਕਰਵਾਣੀ ਚਾਹੀਦੀ ਹੈ ।

- ਨੀਲ ਨਾ ਵਰਤਣ ਉਤੇ ਵੀ ਖੋਜ ਪੂਰਣ ਲਿਖਿਆ ਜਾ ਸਕਦਾ ਹੈ ।

ਮਹਾਰਾਜ ਜੀ : ਜੇ ਭਾਰਤੀ ਜੀ ਨੇ ਗ੍ਰੰਥ ਗੁਰੂ ਵਿਚਾਰ ਲਿਖਿਆ ਹੈ ਇਸ ਵਿੱਚ ਨੀਲ ਬਾਰੇ ਉਚੇਚਾ ਲੇਖ ਹੈ ।

ਹੰਸਪਾਲ ਜੀ ਨੇ ਇੱਕ ਪੁਸਤਕ "ਰਾਮ ਰਾਮ ਵਾਹਿਗੁਰੂ ਵਾਹਿਗੁਰੂ" ਵਖਾਈ ਜਿਸ ਵਿਚ ਉਨ੍ਹਾਂ ਦੀ ਕਿਸੇ ਤਕਰੀਰ ਵਿੱਚ ਰਾਮ ਦੀ ਹਿੰਦੂਆਂ-ਸਿੱਖਾਂ ਨਾਲ ਜੋੜਨ ਦੀ ਆਦਿ ਗ੍ਰੰਥ 'ਚੋਂ ਗੱਲ ਸੀ, ਪਰ ਕਿਸੇ ਨੇ ਇੱਕ ਤਕੜਾ ਪੈਂਫਲਿਟ ਲਿਖ ਕੇ ਜ਼ੋਰ ਲਾਇਆ ਸੀ ਕਿ ਗ੍ਰੰਥ ਸਾਹਿਬ ਵਿੱਚ ਹਿੰਦੂਆਂ ਵਾਲਾ ਰਾਮ ਨਹੀਂ, ਇਹ ਸਰਬ ਵਿਆਪੀ ਰਾਮ ਹੈ ।

- ਇਹੋ ਮਕਸਦ ਹੈ ਅੱਜ ਦੀ ਬੈਠਕ ਦਾ ਕਿ ਅਸੀਂ ਇਸ ਪਾਸੇ ਨੂੰ ਤੁਰੀਏ ਕਿ ਅਸਾਂ ਵੀ ਨੋਟਿਸ ਲੈਣੇ ਹਨ ਵਿਰੋਧੀਆਂ ਦੇ ਕਹੇ ਦੇ ਤੇ ਆਪਣੀ ਪਹਿਲ ਜਾਂ ਸਪਸ਼ਟੀ

ਕਰਨ ਕਰਾਣੇ ਹਨ ।

- ਮਹਾਰਾਜ ਜੀ ਮੈਨੂੰ ਖਿਮਾਂ ਕਰਨਗੇ ਤੇ ਪਰਵਾਨ ਵੀ ਕਰਨਗੇ ਕਿ ਸਭ ਨੇ ਏਥੇ ਬੈਠ ਨਹੀਂ ਰਹਿਣਾ। (ਅਰਥਾਤ ਮਰ ਜਾਣਾ ਹੈ) ਮਹਾਰਾਜ ਜੀ ਕੋਲ ਜਿੰਨੀ ਖੋਜ, ਜਿੰਨਾ ਮਸਾਲਾ ਤੇ ਜਿੰਨੀ ਲਗਨ ਹੈ (ਮਹਾਰਾਜ ਉਠ ਕੇ ਤੁਰ ਜਾਂਦੇ ਹਨ) ਮੇਰਾ ਮਕਸਦ ਹੈ ਕਿ ਮਹਾਰਾਜ ਜੀ ਦਾ ਵੀ ਲਾਭ ਉਠਾਇਆ ਜਾਏ । (ਮਹਾਰਾਜ ਆ ਜਾਂਦੇ ਹਨ)

- ਮੂਲ ਮੁੱਦਾ ਇਹ ਹੈ ਕਿ ਅਸੀਂ ਸਾਰੇ ਏਸ ਢੰਗ ਨਾਲ ਲਿਖੀਏ ਜਿਸ ਨਾਲ ਪਰਚਾਰ ਪਰਸਾਰ ਹੋਵੇ ।

ਅਤੇ ਇਹ ਸੀ ਵਿਆਖਿਆ ਜਿਹਦੇ ਲਈ ਅੱਜ ਦੀ ਮੀਟਿੰਗ ਬੁਲਾਈ ਗਈ ਸੀ। ਅਸਾਂ ਕਿਸੇ ਨੇ ਇਸ ਗੱਲ ਨੂੰ ਏਥੇ ਬਹਿਸ ਦਾ ਵਿਸ਼ਾ ਨਹੀਂ ਬਣਾਇਆ ।

## ਪ੍ਰਿੰਸੀਪਲ ਬੇਅੰਤ ਕੌਰ

ਉਪਰੰਤ ਜਿੰਨ੍ਹਾਂ ਸੱਜਣਾਂ ਲਿਖ ਕੇ ਥੀਸਿਸ ਲਿਆਂਦੇ ਸਨ, ਉਹਨਾਂ ਨੂੰ ਪੜ੍ਹਨ ਦਾ ਅਵਸਰ ਦਿੱਤਾ ਗਿਆ । ਸਭ ਤੋਂ ਪਹਿਲ ਸ਼ਹੀਦ ਬਿਸ਼ਨ ਸਿੰਘ ਸਕੂਲ ਦੀ ਪ੍ਰਿੰਸੀਪਲ ਬੇਅੰਤ ਕੌਰ ਜੀ ਬੋਲੇ । ਮਹਾਰਾਜ ਜੀ ਨੇ ਬੀਬੀ ਬੇਅੰਤ ਕੌਰ ਜੀ ਬਾਰੇ ਚਾਰ ਸ਼ਬਦ ਆਖੇ : ਬੀਬੀਆਂ ਵਿਚੋਂ ਸਾਰੀਆਂ ਦੀ ਪ੍ਰਤੀਨਿਧਤਾ ਤੇਰੇ ਦੁਆਰਾ ਹੋ ਰਹੀ ਹੈ । ਤੇਰੇ 'ਤੇ ਬੜੀ ਕਿਰਪਾ ਹੈ ।

ਨਿਮਰਤਾ ਦਰਸਾਂਦੀ ਪ੍ਰਿੰਸੀਪਲ ਬੇਅੰਤ ਕੌਰ ਆਪਣਾ ਲੇਖ ਪੜ੍ਹਨ ਲੱਗੀ : (ਸੰਖੇਪ)

- ਕਿੰਨਾ ਗੌਰਵਮਈ ਹੈ ਨਾਮਧਾਰੀ ਸਾਹਿਤ, ਜਿਸਦੇ ਇੱਕ ਪਾਸੇ ਕੁਰਬਾਨੀਆਂ ਦੀ ਅਮਰ ਗਾਥਾ ਹੈ, ਦੂਜੇ ਪਾਸੇ ਪ੍ਰੇਮ ਪਿਆਰ ਦੀਆਂ ਅਦੁੱਤੀ ਕਥਾਵਾਂ ਹਨ। ਸਤਿਗੁਰੂ ਜੀ ਦੇ ਬਚਨਾਂ ਦੀ ਅਸੀਮਤਾ, ਸਿੱਖਾਂ ਸਾਧਾਂ ਦਾ ਦੁਨੀਆਂ ਨੂੰ ਸੱਚੇ ਮਾਰਗ 'ਤੇ ਲਿਆ ਨਾਮ ਬਾਣੀ ਦੇ ਲੜ ਲਾਉਣਾ ।

- ਸਾਹਿਤ ਨੂੰ ਕੇਂਦਰੀ ਲਾਇਬ੍ਰੇਰੀ ਵਿੱਚ ਸੰਗ੍ਰਹਿਤ ਕੀਤਾ ਜਾਏ ਤੇ ਉਸ ਲਈ ਮੁਨਾਸਬ ਹੈ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ । ਤਾਂਕਿ ਨਾਮਧਾਰੀ ਤੇ ਗੈਰ ਨਾਮਧਾਰੀ ਇਸ ਤੋਂ ਲਾਭ ਉਠਾ ਸਕਣ ।

- ਨਾਮਧਾਰੀਆਂ ਨੇ ਵਿਵਿਧ ਰੂਪਾਂ ਵਿੱਚ ਸਾਹਿਤ ਸਿਰਜਣਾ ਕੀਤੀ ਹੈ, ਫੇਰ ਵੀ ਛੋਟੇ ਬੱਚਿਆਂ ਲਈ, ਨਾਟਕ, ਕਹਾਣੀਆਂ ਤੇ ਕਵਿਤਾਵਾਂ ਦੀ ਜ਼ਰੂਰਤ ਹੈ।

- ਸਾਡੇ ਸਾਹਿਤ ਨੂੰ ਅੱਡਰਾ ਰੂਪ ਨਹੀਂ ਦੇਣਾ ਚਾਹੀਦਾ । ਇਹ ਵੀ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਅਤੇ ਗੁਰੂ ਰਾਮ ਸਿੰਘ ਆਦਿ ਸਾਰੇ ਸਤਿਗੁਰੂ ਸਾਹਿਬਾਨ ਦਾ ਇਤਿਹਾਸ ਲਿਖਣਾ ਚਾਹੀਦਾ ਹੈ ।

- ਇਸ ਮੀਟਿੰਗ ਦਾ ਹੋਣਾ ਖੁਸ਼ੀ ਦੀ ਗੱਲ ਹੈ, ਪਰ ਅਜਿਹੀਆਂ ਬੈਠਕਾਂ ਹਰ ਮਹੀਨੇ ਲੁੜੀਂਦੀਆਂ ਹਨ ।

- ਪਾਠ ਪੁਸਤਕਾਂ ਇਸ ਵੇਲੇ ਦੀ ਬਹੁਤ ਵੱਡੀ ਜ਼ਰੂਰਤ ਹੈ। ਇਸ ਸਮੱਸਿਆ ਦਾ ਸਾਹਮਣਾ ਸਾਨੂੰ ਕਰਨਾ ਪੈ ਰਿਹਾ ਹੈ ।

- ਪਰ ਜੇ ਪੁਸਤਕਾਂ ਲਿਖੀਆਂ, ਜਾ ਕੇ ਲੇਖਕਾਂ ਪਾਸ ਹੀ ਪਈਆਂ ਰਹਿਣੀਆਂ ਹਨ ਤਾਂ ਵੀ ਕੋਈ ਲਾਭ ਨਹੀਂ । ਇਸ ਲਈ ਕੇਂਦਰੀ ਪ੍ਰਕਾਸ਼ਕ ਸੰਸਥਾ ਵਿਕਸਤ ਹੋਣੀ ਚਾਹੀਦੀ ਹੈ ।

- ਚਿੱਤਰਾਂ ਦਾ ਪੁਸਤਕਾਂ ਵਿੱਚ ਹੋਣਾ ਬੜਾ ਜ਼ਰੂਰੀ ਹੈ ।

- ਲੇਖਕਾਂ, ਚਿੱਤਰਕਾਰਾਂ ਨੂੰ ਸਨਮਾਨਿਤ ਕਰਨ ਦੀ ਪਰਿਪਾਟੀ ਪਾਉਣੀ ਚਾਹੀਦੀ ਹੈ ਤਾਂ ਕਿ ਨਵੀਂ ਪਨੀਰੀ ਨੂੰ ਪ੍ਰੇਰਨਾ ਮਿਲਦੀ ਰਹੇ ।

- ਮਹਾਰਾਜ ਜੀ ਬੜੇ ਵਿਦਵਾਨ ਹਨ, ਇਹਨਾਂ ਦੀ ਸਰਦਾਰੀ ਹੇਠ ਨਾਮਧਾਰੀ ਸਾਹਿਤ ਅਕਾਡਮੀ ਆਰੰਭ ਹੋਣੀ ਚਾਹੀਦੀ ਹੈ ।

- ਵੀਡਿਓ ਕੈਸਟਾਂ ਵੀ ਸਾਡੀ ਬੜੀ ਮਦਦ ਕਰ ਸਕਦੀਆਂ ਹਨ। ਇਹਨਾਂ ਨੂੰ ਵੀ ਪਰਚਾਰ ਸਾਧਨਾਂ ਹਿਤ ਵਰਤਣਾ ਚਾਹੀਦਾ ਹੈ ।

- ਜਿਹੜੇ ਲੋਕ ਨਾਮਧਾਰੀਆਂ ਲਈ ਗਲਤ ਗੱਲਾਂ ਲਿਖਦੇ ਹਨ, ਉਹਨਾਂ ਦਾ ਨੋਟਿਸ ਲੈ ਕੇ ਤੁਰੰਤ ਉੱਤਰ ਪੈਂਫਲਿਟ ਛਪ ਕੇ, ਮੁਫ਼ਤ ਵੰਡਣੇ, ਸਮੇਂ ਦੀ ਲੋੜ ਹੈ ।

- NTRC ਵਾਲਿਆਂ ਪਹਿਲਾਂ ਤਾਂ ਅੰਗ੍ਰੇਜ਼ੀ ਦੀ ਇੱਕ ਪਾਠ ਪੁਸਤਕ ਵਿੱਚ ਕੂਕਾ ਮੂਵਮੈਂਟ ਬਾਰੇ ਬੜੀਆਂ ਬੇਹੁਦਾ ਗੱਲਾਂ ਲਿਖੀਆਂ । ਜੇ ਹੰਸਪਾਲ ਜੀ ਦੁਆਰਾ ਉਨ੍ਹਾਂ ਨੂੰ ਗਲਤੀਆਂ ਮਾਰਕ ਕਰਵਾਈਆਂ ਤਾਂ ਉਹਨਾਂ ਸਾਰਾ ਲੇਖ ਕੱਟ ਕੇ ਦੋ ਲਾਈਨਾਂ ਦਾ ਬੱਚਿਆਂ ਨੂੰ ਸਵਾਲ ਪਾਇਆ : ਦੱਸੋ ਤੁਸੀਂ ਕੂਕਾ ਮੂਵਮੈਂਟ ਬਾਰੇ ਕੀ ਜਾਣਦੇ ਹੋ ?

## ਸ੍ਰ. ਤਾਰਾ ਸਿੰਘ ਅਨਜਾਣ

ਇਸ ਸਭਾ ਦੇ ਕਨਵੀਨਰ ਤਾਂ ਹੰਸਪਾਲ ਜੀ ਹੀ ਸਨ ਪਰ ਇਸ ਵੇਲੇ ਸਕੱਤਰ- ਸੇਵਾ ਸ੍ਰ. ਜਸਵਿੰਦਰ ਸਿੰਘ ਨਿਭਾ ਰਹੇ ਹਨ । ਉਨ੍ਹਾਂ ਦਿੱਲੀ ਦੇ ਤਾਲੀਮੀ ਖੇਤਰ ਵਿੱਚ ਉਘੀ ਜਥੇ ਬੰਦਕ ਸ਼ਖਸੀਅਤ ਸ੍ਰ. ਤਾਰਾ ਸਿੰਘ ਅਨਜਾਣ ਨੂੰ ਆਪਣਾ ਸੁਲੇਖ ਪੜ੍ਹਨ ਲਈ ਆਖਿਆ । ਸ੍ਰ. ਤਾਰਾ ਸਿੰਘ ਨੇ ਤਿੰਨ ਸਾਲ ਤੋਂ ਇੱਕ ਖੋਜਪੂਰਣ ਪੁਸਤਕ ਲਿਖੀ ਹੋਈ ਹੈ ਜੋ ਪਰਵਾਨਗੀ ਦੇ ਤਰਾਜੂ 'ਤੇ ਤਾਂ ਖਰੀ ਉਤਰੀ ਹੈ ਪਰ ਉਸ ਲਈ ਨਾਮਧਾਰੀ ਦਰਬਾਰ ਅਜੇ ਖਰਚਾ ਨਹੀਂ ਜੁਟਾ ਸਕਿਆ ।

-ਦਿੱਲੀ ਪੰਜਾਬੀ ਟੀਚਰਜ਼ ਯੂਨੀਅਨ ਦੇ ਜਨਰਲ ਸਕੱਤਰ ਸ. ਤਾਰਾ ਸਿੰਘ ਬੋਲੇ :

- ਨਾਮਧਾਰੀ ਇੱਕ ਲਹਿਰ ਹੈ, ਇੱਕ ਪਰੰਪਰਾ ਹੈ ਤੇ ਇਸ ਨੂੰ ਧਰਮ ਵੀ ਕਿਹਾ ਜਾਂਦਾ ਹੈ ।

- ਨਾਮਧਾਰੀ ਸਾਹਿਤ ਵਿੱਚ, ਸਾਹਿਤ ਤੋਂ ਵੱਧ ਇਤਿਹਾਸ ਹੁੰਦਾ ਹੈ ।

- ਨਾਮਧਾਰੀ ਸਾਹਿਤ ਦੀ ਉਨਤੀ ਵੀ ਨਾਮਧਾਰੀ ਮਤ ਦਾ ਪਰਚਾਰ ਹੀ ਹੈ। ਗੁਰੂ ਸਿਖੀ ਸਿਧਾਂਤਾਂ ਨੂੰ ਜਨ ਸਾਧਾਰਣ ਵਿੱਚ ਪਹੁੰਚਾਣਾ ਨਾਮਧਾਰੀ ਸਾਹਿਤਕਾਰਾਂ ਦਾ ਜਾਣੇ ਜਾਂ ਅਣਜਾਣੇ ਸ਼ੌਂਕ ਰਹਿੰਦਾ ਹੈ ।

- ਸੁਹਣੀ ਦਿੱਖ ਸਾਡੀਆਂ ਪੁਸਤਕਾਂ ਲਈ ਅਤਿ ਲੋੜੀਂਦੀ ਹੈ । ਨਾਲ ਹੀ ਉਨ੍ਹਾਂ ਦੀ ਸਸਤੀ ਕੀਮਤ ਵੀ ਤਾਂ ਹੀ ਆਮ ਲੋਕਾਂ ਤੱਕ ਸਾਡਾ ਸਾਹਿਤ ਪਹੁੰਚ ਸਕੇਗਾ ।

- ਪੁਸਤਕਾਂ ਨੂੰ ਸਸਤਾ ਵੇਚਣ ਲਈ ਨਾਮਧਾਰੀ ਦਾਨੀਆਂ ਨੂੰ ਪ੍ਰੇਰਿਆ ਜਾਵੇ।

- ਹਰ ਸਾਲ ਦੇ ਦੋ ਮੇਲਿਆਂ ਵਿਚੋਂ 10 ਪ੍ਰਤੀਸ਼ਤ ਹਿੱਸਾ ਸਾਹਿਤ ਪ੍ਰਕਾਸ਼ਨ ਲਈ ਜ਼ਰੂਰ ਰੱਖਿਆ ਜਾਵੇ ।

- ਹਰ ਮੇਲੇ ਸਮੇਂ ਦੋ ਨਵੀਆਂ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਜਾਣ ।

- ਜੋ ਪਰਵਾਨ ਹੋਈਆਂ ਪੁਸਤਕਾਂ ਵੀ ਸਾਲਾਂ ਤੱਕ ਮਾਇਆ ਦੀ ਥੁੜੋਂ ਕਾਰਨ ਛੱਪਣੋਂ ਰਹਿ ਜਾਣ ਤਾਂ ਲੇਖਕ ਲਾਜ਼ਮੀ ਨਿਰਉਤਸਾਹਿਤ ਹੋਵੇਗਾ ।

- ਲੇਖਕਾਂ ਨੂੰ ਸੇਵਾ ਫਲ ਦੇਣਾ ਤਾਂ ਉਸਦੀ ਕਦਰ ਕਰਨੀ ਹੀ ਹੈ ।

- ਨਾਮਧਾਰੀ ਜੋ ਆਪਣੇ ਸਮਾਜ ਲਈ ਲਿਖਦੇ ਹਨ, ਉਹ ਸ਼ਰਧਾ, ਸਤਿਕਾਰ ਤੇ ਅੰਦਰੋਂ ਦਿਲ ਨਾਲ ਲਿਖਦੇ ਹਨ।

- ਅਣ ਛਪੇ ਸਾਹਿਤ ਵੱਲ ਵਿਸ਼ੇਸ਼ ਧਿਆਣ ਦੇਣ ਦੀ ਲੋੜ ਹੈ। ਹੁਕਮ ਨਾਮੇ, ਛਪਣੇ ਬੜੇ ਜ਼ਰੂਰੀ ਹਨ ।

- ਅੱਜ ਤਰਕ ਦਾ ਜੁਗ ਹੈ । ਸਾਨੂੰ ਬਾਕੀ ਦੁਨੀਆਂ ਖ਼ਾਸ ਕਰ ਸਿਖ ਜਗਤ ਨਾਲ ਮੇਲ ਜੋਲ ਵਧਾਉਣ ਵਾਲੀਆਂ ਲਿਖਤਾਂ ਵੱਧ ਤੋਂ ਵੱਧ ਸਾਹਮਣੇ ਲਿਆਉਣੀਆਂ ਚਾਹੀਦੀਆਂ ਹਨ ।

-ਸੁਚਜੇ ਚਿੱਤਰਕਾਰ ਇਤਿਹਾਸ ਨੂੰ ਮੂਰਤੀ ਮਾਨ ਕਰਨ ਦੇ ਮਾਰਗ ਹੁੰਦੇ ਹਨ।

- ਸਾਡਾ ਭੈਣੀ ਸਾਹਿਬ ਵਾਲਾ ਸਿਮਰਤੀ ਮੰਦਰ ਸਤਿਜੁੱਗ ਤੋਂ ਅੱਜ ਤੱਕ ਦੇ ਵਿਸ਼ੇਸ਼ ਮਹੱਤਵ ਭਰੇ ਚਿੱਤਰਾਂ, ਕੰਧ ਚਿੱਤਰਾਂ ਨਾਲ ਚਿਤ੍ਰਿਤ ਹੋਣਾ ਚਾਹੀਦਾ ਹੈ ।

**ਸੰਤ ਨਰਿੰਦਰ ਸਿੰਘ - ਸੰਪਾਦਕ 'ਯੁੱਗ ਮਰਿਯਾਦਾ'**

ਮੇਰੇ ਵਿਚਾਰ ਵਿੱਚ ਚਿੰਤਾ ਇਸ ਗੱਲ ਦੀ ਹੋਣੀ ਚਾਹੀਦੀ ਹੈ ।

ਕਿ ਨਾਮਧਾਰੀ ਇਤਿਹਾਸ ਕਿਵੇਂ ਲੋਕਾਂ ਨੂੰ ਪੜ੍ਹਾਇਆ ਜਾਵੇ ।

- ਕੰਮ ਕਰਨ ਵਾਲਿਆਂ ਲਈ ਪੈਸੇ ਦਾ ਪ੍ਰਬੰਧ ਹੋ ਹੀ ਜਾਂਦਾ ਹੈ।

- ਖਰੀਦ ਕੇ ਪੜ੍ਹਨ ਵਾਲੇ ਲੋਕ ਬਹੁਤ ਘੱਟ ਹਨ ।

- ਪੰਜਾਬ ਯੂਨੀਵਰਸਿਟੀ ਵਿੱਚ ਇਸ ਤਰ੍ਹਾਂ ਦੇ ਫਿਰਕੂ ਹਨ ਜੋ ਸਾਡੇ ਬਾਰੇ ਖੋਜ ਕਰਨ ਵਾਲਿਆਂ ਨੂੰ ਜਾਂ ਤੇ ਨਿਰ ਉਤਸਾਹਤ ਕਰਦੇ ਹਨ ਜਾਂ ਕੇਸ ਹੀ ਰਜਿਸਟਰ ਨਹੀਂ ਕਰਦੇ ।

- ਪ੍ਰਕਾਸ਼ਕ ਅਤੇ ਖੋਜੀ ਹੀ ਖਰੀਦ ਕੇ ਕਿਤਾਬਾਂ ਪੜ੍ਹਦੇ ਹਨ ।

- ਪਰਚਾਰ ਲਈ ਰੋਜ਼ਾਨਾ ਅਖ਼ਬਾਰ ਤਾਂ ਚਿੱਟਾ ਹਾਥੀ ਬੰਨਣਾ ਹੈ ਪਰ ਮਾਸਿਕ ਰਸਾਲੇ, ਪੈਂਫਲਿਟ ਆਦਿ ਵਧੇਰੇ ਕਾਰਗਰ ਹਥਿਆਰ ਹਨ ।

- ਸਾਡੇ ਮੈਗਜ਼ੀਨ, ਸਪਤਾਹਕ ਤਾਂ ਹੀ ਆਮ ਲੋਕ ਪੜ੍ਹ ਸਕਦੇ ਹਨ ਜੇ ਅਸੀਂ ਸਾਂਝੀ ਗੱਲ ਕਰੀਏ । ਜੇ ਕੇਵਲ ਆਪਣੇ ਸਮਾਜ ਦੀ ਗੱਲ ਹੀ ਕਰਨੀ ਹੋਵੇ ਤਾਂ ਆਪਣੇ ਹੀ ਪੜ੍ਹਨਗੇ ।

- ਜੇ ਯੁੱਗ ਮਰਯਾਦਾ ਕੇਵਲ ਨਾਮਧਾਰੀਆਂ ਦੀ ਹੀ ਗੱਲ ਕਰੇ ਤਾਂ ਆਪਣੇ ਸਮਾਜ ਦੀ ਹੀ ਬਣ ਕੇ ਰਹਿ ਜਾਵੇ, ਪਰ ਸਾਂਝੀ ਗੱਲ ਨਾਲ ਇਸ ਵੇਲੇ ਕੇਰਲ, ਬੰਗਾਲ, ਆਸਾਮ, ਮਦਰਾਸ, ਆਂਧਰਾ, ਮਧ ਭਾਰਤ ਤੇ ਯੂ.ਪੀ. ਆਦਿ ਪ੍ਰਾਂਤਾਂ ਦੇ ਪਾਠਕ ਵੀ ਇਸਨੂੰ ਪੜ੍ਹਦੇ ਹਨ । ਇਸ ਵਿੱਚ ਅਸੀਂ ਆਪਣੀ ਗੱਲ ਵੀ ਕਰ ਲੈਂਦੇ ਹਾਂ ।

- ਰੋਜ਼ਾਨਾ ਅਖ਼ਬਾਰ 'ਤੇ ਬਹੁਤ ਜ਼ਿਆਦਾ ਖਰਚ ਆਵੇਗਾ ਤੇ ਸਫ਼ਲਤਾ ਫਿਰ ਵੀ ਯਕੀਨੀ ਨਹੀਂ ।

- ਏਥੇ ਵੀ ਡਿਜ਼ਾਈਨਦਾਰ ਤੇ ਖਰਚੀਲੇ ਢੰਗ ਦੇ ਪੈਂਫਲਿਟਾਂ ਚੁਵਰਕਿਆਂ ਦੀ ਗੱਲ ਕੀਤੀ ਗਈ ਹੈ, ਮੇਰੇ ਖਿਆਲ ਵਿੱਚ ਘੱਟ ਲਾਗਤ ਨਾਲ ਵੱਧ ਤੇ ਵਧੀਆ ਮੈਟਰ ਦੇਣ ਨਾਲ ਵਧੇਰੇ ਪ੍ਰਚਾਰ ਹੋਵੇਗਾ ।

- ਜਿਹੜੇ ਬੰਦੇ ਜਿਸ ਟਰੇਡ ਦੇ ਵਾਕਫ਼ ਨਾ ਹੋਣ, ਉਹਨਾਂ ਹੱਥ ਆਇਆਂ ਰੁਪਿਆ, ਡਬਲ ਖਰਚ ਹੋ ਕੇ, ਵਾਕਫ਼ਕਾਰਾਂ ਜਿੰਨੀ ਵੀ ਪ੍ਰਾਪਤੀ ਨਹੀਂ ਕਰਦਾ ਹੈ। ਅਜਿਹੀ ਹਾਲਤ ਵਿੱਚ ਨਿਰੇ ਪੈਸੇ ਨਾਲ ਹੀ ਸਾਹਿਤ ਸੇਵਾ ਨਹੀਂ ਹੋ ਸਕਦੀ, ਉਜਾੜਾ ਅਵੱਸ਼ ਹੈ । ਮੈਂ ਜੇ ਯੁਗ ਮਰਯਾਦਾ ਨੂੰ ਪੈਸੇ ਦੇ ਹਿਸਾਬ ਹੀ ਤੋਰਾਂ ਤਾਂ ਇਹ ਮੰਡੀ ਹਿਮਾਚਲ ਵਿੱਚ ਮਹੀਨੇ ਦਾ 5 ਤੇ ਦਿੱਲੀ ਵਿੱਚ 10,000 ਖਰਚ ਮੰਗਦੀ ਹੈ ।

- ਪ੍ਰੈਸ ਆਪਣਾ ਹੋਣਾ ਚਾਹੀਦਾ ਹੈ ਜਿਥੋਂ ਕੁਛ ਨ ਕੁਛ ਛਪਦਾ ਹੋਵੇ ।

- ਮਾਰਕੀਟ ਵਿੱਚ ਰੰਗਦਾਰ ਛਪਾਈ, ਸਿਹਤ ਵਿਗਾੜੂ ਪੁਸਤਕਾਂ ਤੇ ਪੈਸਾ ਪ੍ਰਾਪਤੀ ਦੀਆਂ ਰੁਚੀਆਂ ਜ਼ੋਰਦਾਰ ਹਨ । ਪਰ ਸਾਡੀ ਪੋਜ਼ੀਸ਼ਨ ਉਸ ਤੋਂ ਵੱਖ ਹੈ ।

- ਭਾਰਤ ਸਰਕਾਰ ਦਾ ਪਲਬੀਕੇਸ਼ਨ ਡੀਪਾਰਮੈਂਟ ਸਾਡੇ ਸਾਰੇ ਲਿਟਰੇਚਰ ਨੂੰ ਛਾਪਣ ਲਈ ਤਿਆਰ ਹੈ, ਉਸ ਦੀ ਮੰਗ ਬੜੀ ਮਾਮੂਲੀ ਹੈ, ਹਰ ਸੰਸਕਰਣ ਦੀਆਂ 1000 ਪੁਸਤਕਾਂ ਸਾਡੇ ਰਾਹੀਂ ਖਰੀਦੀਆਂ ਜਾਣ ਇਸ ਤੇ 2000/- ਤੋਂ ਵੱਧ ਖਰਚ ਨਹੀਂ ਆਉਂਦਾ ।

-ਲੋਕਾਂ ਨੂੰ ਘਰ ਬੈਠਿਆਂ ਛੋਟੇ-ਛੋਟੇ ਕਿਤਾਬਚਿਆਂ ਰਾਹੀਂ ਆਪਣੇ ਮੱਤ ਸੰਬੰਧੀ ਜਾਣਕਾਰੀ ਦੇਣ ਦਾ ਫ਼ਰਜ ਸਾਡੇ ਮੋਢਿਆਂ ਉੱਤੇ ਹੈ ।

- ਜੇ ਅਸੀਂ ਠੀਕ ਢੰਗ ਨਾਲ ਆਪਣੇ ਕਾਰਜ ਨੂੰ ਅੱਗੇ ਖੜ੍ਹਾਂਗੇ ਤਾਂ ਸਾਡੇ ਨਾਲ ਜੁੜਨ ਵਾਲੇ ਆਪਣੇ ਪ੍ਰਾਣ ਨਿਛਾਵਰ ਕਰਨ ਤੱਕ ਵੀ ਜਾਣਗੇ ।

## ਪੰਥ ਰਤਨ ਮਾ: ਨਿਹਾਲ ਸਿੰਘ

ਸ੍ਰੀ ਨਰਿੰਦਰ ਸਿੰਘ ਮੰਡੀ ਨੇ ਆਪਣਾ ਲੇਖ ਸਮਾਪਤ ਕੀਤਾ ਤਾਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੇ 'ਨਾਮਧਾਰੀ ਇਤਿਹਾਸ' ਬਾਰੇ ਆਪਣੇ ਲਿਖਿਤ ਵਿਚਾਰ ਪੇਸ਼ ਕੀਤੇ । (ਸੰਖੇਪ)

- ਜਿਸ ਕੌਮ ਦਾ ਇਤਿਹਾਸ ਨਹੀਂ, ਉਹ ਅੱਜ ਵੀ ਨਹੀਂ, ਕੱਲ੍ਹ ਵੀ ਨਹੀਂ ।

- ਮੇਰੇ ਖਿਆਲ ਅਨੁਸਾਰ ਨਾਮਧਾਰੀ ਇਤਿਹਾਸ ਦਾ ਆਰੰਭ ਆਦਿ ਕਾਲ ਤੋਂ ਸ਼ੁਰੂ ਹੋਣਾ ਚਾਹੀਦਾ ਹੈ ਜਿਸ ਵਿੱਚ ਸਤਿਜੁਗ ਤੋਂ ਲੈ ਕੇ ਗੱਲ ਚੱਲੇ ਅਤੇ ਗੁਰੂ ਨਾਨਕ ਦੇਵ ਜੀ ਤੋਂ ਵਰਤਮਾਨ ਸਤਿਗੁਰੂ ਤੱਕ ਆਵੇ ।

- ਗੁਰੂ ਬਾਲਕ ਸਿੰਘ, ਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਅੰਗਰੇਜ਼ ਨੇ ਜਾਣ ਬੁਝ ਕੇ ਵਿਦਿਆਰਥੀਆਂ ਦੇ ਪੜ੍ਹਨ ਲਈ ਨਹੀਂ ਰੱਖਿਆ ।

- ਸਿੰਘ ਸਭਾਈਆਂ ਨੂੰ ਸਹਿਯੋਗੀ ਬਣਾ ਕੇ ਮਨਮਰਜ਼ੀ ਦੀਆਂ ਗੱਲਾਂ ਕਰਵਾਈਆਂ ਤੇ ਲਿਖਵਾਈਆਂ ।

- ਸਾਨੂੰ ਭਾਈ ਸੰਤੋਖ ਸਿੰਘ, ਸੰਤ ਧਿਆਨ ਸਿੰਘ, ਸੰਤ ਕਾਲਾ ਸਿੰਘ, ਹਰਨਾਮ ਸਿੰਘ ਬਗੁਲੀ ਆਦਿ ਆਪਣੇ ਇਤਿਹਾਸ ਲੇਖਕਾਂ 'ਤੇ ਮਾਣ ਹੈ । ਸ: ਗੁਰਦਿਆਲ ਸਿੰਘ, ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚਕਰਵਰਤੀ, ਅਖਬਾਰ ਸਤਿਜੁਗ, ਸੰਤ ਤਰਨ ਸਿੰਘ ਵਹਿਮੀ, ਹੁਣ "ਵਰਿਆਮ" ਤੇ "ਬੀਤੇ ਦੀਆਂ ਪੈੜਾਂ" ਇਤਿਹਾਸ ਸੰਭਾਲ ਰਹੀਆਂ ਹਨ । ਨਿਰੀਖਿਅਕ ਨੇ ਵੀ ਵੱਡਾ ਹਿੱਸਾ ਪਾਇਆ ਹੈ। ਸੰਤ ਮੇਹਰ ਸਿੰਘ ਕਾਨਪੁਰੀ ਤੇ ਅਮਰ ਭਾਰਤੀ ਵੀ ਇਸ ਸੇਵਾ ਵਿੱਚ ਭਾਈਵਾਲ ਹਨ। ਦਾਸ ਨੇ ਵੀ ਇਤਿਹਾਸ ਦੇ ਹਿੱਸੇ ਨੂੰ ਅੰਕਤ ਕੀਤਾ ਹੈ ।

- 90 ਸਾਲ ਤੱਕ ਅੰਗਰੇਜ਼ੀ ਤਾਲੀਮ ਤੋਂ ਦੂਰ ਰਹਿਣਾ ਸਾਡੀ ਦ੍ਰਿੜ੍ਹਤਾ ਦਾ ਸਬੂਤ ਹੈ। ਪਰ ਅੱਜ ਸਾਨੂੰ ਸਮੇਂ ਨਾਲ ਕਦਮ ਮਿਲਾ ਕੇ ਚਲਣਾ ਪੈਣਾ ਹੈ ।

- ਇਸ ਮਹਿੰਗਾਈ ਦੇ ਯੁਗ ਵਿੱਚ ਲਿਖਾਰੀ ਕੀ-ਕੀ ਕਰੇ ਉਹ ਲਿਖ ਤਾਂ ਸਕਦਾ ਹੈ ਪਰ ਬਾਕੀ ਕੰਮ ਸਮਾਜ ਕਰੇ ।

- ਹਰ ਸਮਗਰੀ ਛਪਣ ਤੋਂ ਪਹਿਲਾਂ ਸੈਂਸਰ-ਬੋਰਡ ਦੀ ਨਜ਼ਰ ਲੰਘੇ ਤਾਕਿ ਤਰੁਟੀਆਂ ਨ ਰਹਿ ਜਾਣ ਜਾਂ ਗਲਤ ਗੱਲ ਪੇਸ਼ ਨਾ ਕੀਤੀ ਜਾ ਸਕੇ ।

- ਪੰਜਾਬੀ ਅੱਜ ਸੀਮਤ ਹੁੰਦੀ ਜਾ ਹੈ, ਇਸ ਲਈ ਹਿੰਦੀ, ਉਰਦੂ ਤੇ ਅੰਗਰੇਜ਼ੀ ਵਿੱਚ ਆਪਣਾ ਆਪ ਪੇਸ਼ ਕਰਨ ਦੀ ਲੋੜ ਹੈ ।

- ਪੰਜਾਬੋਂ ਬਾਹਰ ਰਹਿੰਦੇ ਸਿਖ ਤੇ ਨਾਮਧਾਰੀ ਬੱਚਿਆਂ ਨੂੰ ਪੰਜਾਬੀ ਤੋਂ ਜਾਣੂ ਕਰਵਾਉਣਾ ਜ਼ਰੂਰੀ ਹੈ ।

- ਇਤਿਹਾਸ ਨੂੰ ਗੈਰ ਨਾਮਧਾਰੀਆਂ ਵਿੱਚ ਪਹੁੰਚਾਣਾ ਵੀ ਸਾਡਾ ਕਰਤਵ ਹੈ।

- ਗੈਰ ਨਾਮਧਾਰੀ ਵਿਦਿਵਾਨਾਂ ਤੋਂ ਬਾਮੁਆਵਜਾ ਪੱਤਰ ਤਿਆਰ ਕਰਵਾ ਕੇ ਵੀ ਆਪਣੇ ਬਾਰੇ ਦੂਜਿਆਂ ਨੂੰ ਜਾਣਕਾਰੀ ਦੇਣੀ ਚਾਹੀਦੀ ਹੈ ।

- ਇਹ ਸਪਸ਼ਟ ਕਰਵਾਉਣਾ ਸਾਡਾ ਕੰਮ ਹੈ ਕਿ ਕੂਕੇ ਹੀ ਅਸਲ ਸਿਖ ਹਨ, ਅਸਲ ਭਾਰਤੀ ਹਨ ।

- ਸਰਕਾਰੀ ਪ੍ਰਚਾਰ ਮਾਧਿਅਮ ਵਰਤੋਂ ਵਿੱਚ ਲਿਆਉਣ ਲਈ ਰਾਜਸੀ ਸੱਤਾ ਨਾਲ ਸੰਬੰਧਾਂ ਵਾਲੀ ਟੀਮ ਵੀ ਚਾਹੀਦੀ ਹੈ ।

- ਪ੍ਰੈਸ ਕਾਨਫ੍ਰੰਸਾਂ ਤੇ ਆਧੁਨਿਕ ਢੰਗਾਂ ਨਾਲ ਨਾਮਧਾਰੀ ਇਤਿਹਾਸ ਪਰਵਾਣਿਆ ਜਾਵੇ, ਇਹੋ ਮੇਰੀ ਇੱਛਾ ਹੈ ।

## ਸ. ਜਸਵਿੰਦਰ ਸਿੰਘ

ਹੁਣ ਵਾਰੀ ਆਈ ਖੁਦ ਕਨਵੀਨਰ ਦੇ ਸਕੱਤਰ ਦੀ । ਸ. ਜਸਵਿੰਦਰ ਸਿੰਘ ਪਿਛਲੇ ਦਹਾਕੇ ਤੋਂ ਵੱਧ ਸਮੇਂ ਦਾ ਆਰਕਾਈਵਜ਼ ਨਾਲ ਸੰਬੰਧਤ ਹੈ ਤੇ ਪੁਰਾਣੀਆਂ ਦਸਤਾਵੇਜ਼ਾਂ ਤੇ ਹੋਰ ਖੋਜ ਕਾਰਜਾਂ ਵਿੱਚ ਸੰਲਗਨ ਹੈ । ਉਸ ਨੇ ਆਪਣਾ ਲਿਖਿਆ ਸੁਲੇਖ ਪੜ੍ਹਿਆ : (ਸੰਖੇਪ)

- ਅੱਜ ਦੀ ਇਹ ਬੈਠਕ ਕਾਫ਼ੀ ਮਹੱਤਵਪੂਰਣ ਹੈ । ਇਹ ਉੱਦਮ ਅੱਗੇ ਵੱਧਣ ਵੱਲ ਇੱਕ ਪੁਲਾਂਘ ਮਾਤਰ ਹੈ ।

- ਆਜ਼ਾਦੀ ਮਿਲਣ ਤੋਂ 38 ਸਾਲ ਬਾਅਦ ਵੀ ਸਾਡੇ ਪਾਸ ਅਜੇ ਤੱਕ ਮੁਕੰਮਲ ਨਾਮਧਾਰੀ ਇਤਿਹਾਸ ਨਹੀਂ । ਜੋ ਹੈ, ਸੋ 20 ਤੋਂ 30 ਸਾਲ ਪਹਿਲਾਂ ਦਾ ਅਤੇ ਨਾ ਮੁਕੰਮਲ ।

- ਨਵੀਆਂ ਲੱਭਤਾਂ ਦਾ ਗਿਆਨ ਆਮ ਲੋਕਾਂ ਤੱਕ ਅਜੇ ਨਹੀਂ ਪਹੁੰਚਿਆ । ਐਮ.ਐਮ. ਆਹਲੂਵਾਲੀਆਂ ਅਤੇ ਡਾ: ਫੌਜਾ ਸਿੰਘ ਦੀਆਂ ਅੰਗਰੇਜ਼ੀ ਪੁਸਤਕਾਂ ਵੀ

1885 ਤੋਂ ਪਿਛੋਂ ਦੇ ਇਤਿਹਾਸ ਲਈ ਖਮੋਸ਼ ਹੋ ਜਾਂਦੀਆਂ ਹਨ ।

- ਗੁਰੂ ਹਰੀ ਸਿੰਘ ਜੀ ਬਾਰੇ ਨਾਮਧਾਰੀ ਇਤਿਹਾਸ ਵਿੱਚ ਕੋਈ ਥਾਂ ਨਹੀਂ ਉਲੀਕੀ ਗਈ । 1872 ਤੋਂ 1888 ਤੱਕ ਅਗੰਰੇਜ਼ਾਂ ਦੇ ਖਿਲਾਫ਼ ਬਹੁਤ ਐਕਟੀਵਿਟੀ ਹੋਈਆਂ ।

- ਸਾਡੀ ਆਪਣੀ ਘਾਟ ਜਾਂ ਉਦਾਸੀਨਤਾ ਕਾਰਨ ਅਸੀਂ ਇਸ ਸੰਘਰਸ਼ ਭਰੇ ਸਥਾਨ ਨੂੰ ਪੁਸਤਕਾਂ ਦੀ ਸ਼ਕਲ ਨਹੀਂ ਦੇ ਸਕੇ ।

- ਜਸ ਜੀਵਨ ਇਤਿਹਾਸ ਨਹੀਂ ਪਰ ਇਤਿਹਾਸ ਦਾ ਸੋਮਾ ਜ਼ਰੂਰ ਹੈ ।

- 'ਸਤਿਗੁਰੂ ਪ੍ਰਤਾਪ ਸਿੰਘ ਜੀ' ਬਾਰੇ ਪੁਸਤਕ ਵੀ ਅਪੂਰਣ ਹੈ ।

- ਹਕੀਕਤ ਹੈ ਕਿ ਅੱਜ ਰੌਲਾ ਪਾਉਣ ਵਾਲੇ ਦੀ ਘਟੀਆ ਚੀਜ਼ ਵੀ ਵਿਕ ਜਾਂਦੀ ਹੈ, ਚੁੱਪ ਕੀਤੇ ਦੀ ਵਧੀਆ ਵੀ ਵਿਕਣੋਂ ਰਹਿ ਜਾਂਦੀ ਹੈ । ਨਾਮਧਾਰੀ ਪ੍ਰਚਾਰ ਬਾਰੇ ਤਾਂ ਇਹ ਹੈ ਕਿ ਅਸੀਂ ਬਾਹਰਲਿਆਂ ਨੂੰ ਤਾਂ ਕੀ ਦੱਸਣਾ ਹੈ ਘਰ ਵਾਲਿਆਂ ਨੂੰ ਵੀ ਕੁੱਛ ਨਹੀਂ ਦੱਸਿਆ ਜਾ ਰਿਹਾ ।

- ਅੱਜ ਕਲ੍ਹ ਦੀਵਾਨਾਂ ਮੇਲਿਆਂ ਵਿੱਚ ਵੀ ਇਤਿਹਾਸਿਕ ਲੈਕਚਰਾਰਾਂ ਨੂੰ ਘੱਟ ਹੀ ਥਾਂ ਮਿਲਦੀ ਹੈ। ਰੋਟੀਨ ਹੀ ਚਲਦੀ ਹੈ ।

- ਕਿਨੂੰ ਪਤਾ ਹੈ ਕਿ ਹਰੀ ਸਿੰਘ ਨਲੂਏ ਦੇ ਪਰਿਵਾਰ ਦੇ ਮੈਂਬਰ ਸਾਰੇ ਹੀ ਨਾਮਧਾਰੀ ਬਣੇ । ਮਹਾਰਾਜਾ ਰਣਜੀਤ ਸਿੰਘ ਦਾ ਖਾਨਦਾਨ ਵੀ ਨਾਮਧਾਰੀ ਬਣਿਆ। ਸ. ਸ਼ਾਮ ਸਿੰਘ ਅਟਾਰੀ ਦੇ ਘਰ ਦੇ ਵੀ ਨਾਮਧਾਰੀ ਬਣੇ ਤੇ ਮਹਾਰਾਜਾ ਦਲੀਪ ਸਿੰਘ ਨਾਲ ਮੁਲਾਕਾਤਾਂ ਕਰਦੇ ਰਹੇ । ਬਨਾਰਸੀ ਦਾਸ ਕੂਕੇ ਨੇ ਮਹਾਰਾਜ ਦਲੀਪ ਸਿੰਘ ਤੱਕ ਨੂੰ ਆਪਣੇ ਪ੍ਰਭਾਵ ਹੇਠ ਲਿਆ ਕੇ ਚੇਲਾ ਬਣਾਇਆ। ਰਾਇ ਸਿੰਘ ਦਾ ਪਹਿਲਾ ਨਾਂ ਜਾਂ ਕਹੋ ਅਸਲੀ ਨਾਂ ਭੂਪ ਸਿੰਘ ਸੀ । ਹੋਰ ਵੀ ਬੜੇ ਪ੍ਰਮਾਣ ਹਨ ।

- ਪਿਛਲੇ ਸਾਲ ਵਰਲਡ ਬੁਕ ਫੇਅਰ ਵਿੱਚ ਰਾਧਾ ਸਵਾਮੀਆਂ ਤੇ ਰਜਨੀਸ਼ ਵਾਲਿਆਂ ਦੇ ਸਟਾਲ ਤਾਂ ਸਨ ਪਰ ਸਾਡਾ ਨਹੀਂ?

- ਸਾਡੀ ਵੱਡੀ ਘਾਟ ਮਾਇਆ ਦੇ ਸਾਧਨਾਂ ਦੀ ਹੈ । ਇਹਦਾ ਵੱਡਾ ਪ੍ਰਭਾਵ ਪ੍ਰਚਾਰ ਸਾਧਨਾਂ 'ਤੇ ਪੈਂਦਾ ਹੈ । ਸਾਡਾ ਪੱਖ ਇਸ ਪਾਸਿਓਂ ਕਾਫ਼ੀ ਉਦਾਸੀਨ ਹੈ ।

- ਸਾਡੇ ਵਿੱਚ ਆਪਸੀ ਤਾਲਮੇਲ ਦੀ ਵੀ ਕਮੀ ਹੈ ।

- ਚੌਥੀ ਗੱਲ ਆਉਂਦੀ ਪੀੜ੍ਹੀ ਨੂੰ ਸਿਲਸਿਲੇ ਨਾਲ ਜਾਣਕਾਰੀ ਦੇਣ ਦੀ ਘਾਟ ਹੈ । ਨਵੇਂ ਬੱਚਿਆਂ ਨੂੰ ਕੋਈ ਉਤਸ਼ਾਹ ਨਹੀਂ ਦਿੱਤਾ ਜਾਂਦਾ । ਵਿਦਿਅਕ ਜਥਿਆਂ ਦੇ ਪ੍ਰੋਗਰਾਮ ਵੀ ਅੱਜਕਲ੍ਹ ਮੱਠੇ ਪਏ ਹੋਏ ਹਨ ।

- ਸਾਨੂੰ ਇਸ ਖੜ੍ਹੋਤ ਨੂੰ ਤੋੜਨ ਲਈ ਕੋਈ ਨਿੱਗਰ ਪ੍ਰੋਗਰਾਮ ਬਨਾਉਣਾ

ਚਾਹੀਦਾ ਹੈ, ਬਾਰ-ਬਾਰ ਮਿਲ ਬੈਠ ਕੇ ਵਿਚਾਰ ਕਰਨੇ ।

- ਮੇਰਾ ਸੁਝਾਉ ਹੈ ਕਿ ਹੋਲੇ ਤੇ ਮੇਲੇ ਕਰਵਾਉਣ ਵਾਲਿਆਂ ਤੋਂ 10-10000 ਰੁਪੈ ਹਰ ਸਾਲ ਇਤਿਹਾਸ-ਪ੍ਰਚਾਰ ਲਈ ਕਢਵਾਉਣੇ ਚਾਹੀਦੇ ਹਨ ।

- ਨਾਮਧਾਰੀ ਪ੍ਰਚਾਰ ਸੁਸਾਇਟੀ ਵੀ ਬਣਨੀ ਚਾਹੀਦੀ ਹੈ ਜੋ ਪ੍ਰੇਰ ਕੇ ਕਮਾਂ ਵੀ ਇਕੱਤਰ ਕਰੇ ਤੇ ਪੁਸਤਕਾਂ ਵੀ ਛਪਵਾਏ, ਵੇਚੇ ।

- ਛਪੀਆਂ ਕੀਮਤਾਂ ਨੂੰ ਘਟਾਉਣ ਲਈ ਧਨਵਾਨਾਂ ਤੋਂ ਮਦਦ ਲੈਣੀ ਚਾਹੀਦੀ ਹੈ, ਪੁਸਤਕਾਂ ਦੇ ਆਦਿ ਜਾਂ ਅੰਤ ਵਿੱਚ ਉਨ੍ਹਾਂ ਦਾ ਜ਼ਿਕਰ ਕਰਕੇ ।

- ਆਸਾ ਦੀ ਵਾਰ ਉਪਰੰਤ 20 ਮਿੰਟ ਦਾ ਇੱਕ ਸੁਵਿਸਥਾਰ ਲੈਕਚਰ ਜ਼ਰੂਰ ਕਰਵਾਉਣਾ ਚਾਹੀਦਾ ਹੈ ।

- ਹਰ ਦੀਵਾਨ ਵਿੱਚ, ਬੋਲਣ ਵਾਲਿਆਂ ਨੂੰ ਸਮਾਂ ਮਿਲਦੇ ਰਹਿਣਾ ਚਾਹੀਦਾ ਹੈ। ਸਾਰੇ ਵਿਚਾਰ ਇੱਕ ਸਿਰਲੇਖ ਨਾਲ ਸ਼ੁਰੂ ਹੋਣੇ ਤੇ ਏਥੇ ਹੀ ਮੁੱਕਣੇ ਚਾਹੀਦੇ ਹਨ ।

- ਹਰ ਸਾਲ ਇੱਕ ਵਿਸ਼ੇਸ਼ ਅੰਕ ਜ਼ਰੂਰ ਨਿਕਲਣਾ ਚਾਹੀਦਾ ਹੈ ਜਿਸ ਵਿੱਚ ਇੱਕੋ ਹੈਡਿੰਗ ਹੇਠ ਸੰਬੰਧਤ ਵਿਸ਼ਿਆਂ 'ਤੇ ਵੱਖ-ਵੱਖ ਲੇਖਕਾਂ ਦੇ ਘੋਖਵੇਂ ਵਿਚਾਰ ਛੱਪਣ।

- ਥਾਈਲੈਂਡ, ਬਰਮਾ, ਨੇਪਾਲ, ਰੂਸ ਆਦਿ ਥਾਵਾਂ 'ਤੇ ਪਹੁੰਚ ਕੇ ਨਾਮਧਾਰੀਆਂ ਨਾਲ ਸਬੰਧਤ ਖੋਜ ਕਾਰਜ ਨੇਪਰੇ ਚਾੜ੍ਹੇ ਜਾਣ ।

- ਇਹ ਕੰਮ ਹਰ ਯੋਗ ਲਿਖਾਰੀ ਦੇ ਜ਼ਿੰਮੇ ਲਾਏ ਜਾ ਸਕਦੇ ਹਨ ।

- ਪਰ ਅਸੀਂ ਤਾਂ ਇੱਕ ਪੂਰਣ ਲਾਇਬ੍ਰੇਰੀ ਵੀ ਨਹੀਂ ਬਣਾ ਸਕੇ, ਇਹ ਦਿੱਲੀ ਵਿੱਚ ਬਣਨੀ ਚਾਹੀਦੀ ਹੈ ।

- ਨਾਮਧਾਰੀ ਸੱਭਿਆਚਾਰਕ ਕੇਂਦਰ ਸਥਾਪਤ ਕਰਨ ਲਈ ਦਿੱਲੀ ਵਿੱਚ ਹੰਸਪਾਲ ਜੀ ਇੱਕ 500 ਗਜ਼ ਪਲਾਟ ਬਾਰੇ ਲਿਖਾ ਪੜ੍ਹੀ ਕਰ ਰਹੇ ਹਨ। ਸਤਿਗੁਰਾਂ ਦੀ ਕਿਰਪਾ ਹੋਈ ਤਾਂ ਸਫ਼ਲਤਾ ਮਿਲ ਜਾਵੇਗੀ ।

- ਨਾਮਧਾਰੀ ਪ੍ਰਚਾਰ ਬਾਰੇ ਇੱਕ ਸਥਾਈ ਕਮੇਟੀ ਬਣਾਈ ਜਾਣੀ ਚਾਹੀਦੀ ਹੈ।

- ਸਾਡੇ ਕੋਲ ਛਪਿਆ ਹੋਇਆ ਮੈਟੀਰੀਅਲ ਬਹੁਤ ਘੱਟ ਹੈ । ਅੱਜ ਦੀ ਮਿਲਣੀ ਤੋਂ ਅਸੀਂ ਲਾਭ ਉਠਾਈਏ ।

## ਪ੍ਰੀਤਮ ਸਿੰਘ ਕਵੀ

ਥੀਸਿਸਾਂ ਵਾਲੇ ਭੁਗਤ ਚੁਕੇ ਤਾਂ ਜਿਸ ਤਰਤੀਬ ਨਾਲ ਬੈਠੇ ਸਾਂ, ਪਹਿਲਾਂ ਮੇਰਾ ਨਾਂ ਹੀ ਬੋਲਣ ਲਈ ਲਿਆ ਗਿਆ । ਮੇਰੇ ਆਖੇ ਦਾ ਸੰਖੇਪ :

- ਜਿਹੜੀਆਂ ਗੱਲਾਂ ਆਖੀਆਂ ਜਾ ਲਿਖੀਆਂ ਗਈਆਂ ਹਨ ਇਨ੍ਹਾਂ ਵੱਲ

ਬਹੁਤ ਸਮਾਂ ਪਹਿਲਾਂ ਧਿਆਨ ਦਿੱਤਾ ਜਾਣਾ ਚਾਹੀਦਾ ਸੀ । ਜੇ ਹੁਣ ਦਿੱਤਾ ਗਿਆ ਹੈ ਤਾਂ ਵੀ ਸੁਆਗਤ ਯੋਗ ਹੈ । ਇਹ ਇੱਕ-ਦੋ ਮੀਟਿੰਗਾਂ ਤੱਕ ਮੁੱਕ ਨ ਜਾਵੇ ।

- ਮਾਇਆ ਦੀ ਘਾਟ ਦਾ ਬਾਰ-ਬਾਰ ਜ਼ਿਕਰ ਕੀਤਾ ਗਿਆ ਹੈ ਪਰ ਅਸਾਂ ਬੜਾ ਵਧੀਆ ਵੇਲੇ ਆਪਣਾ ਰੋਜ਼ਾਨਾ ਅਖ਼ਬਾਰ (ਨਵਾਂ ਹਿੰਦੁਸਤਾਨ) ਬੰਦ ਕੀਤਾ । ਅਸਾਂ ਆਪਣੇ ਤਕੜੇ ਬਣੇ ਪ੍ਰੈਸ ਨੂੰ ਵੀ ਖ਼ਤਮ ਕੀਤਾ ।

- ਜੇ ਅਸੀਂ ਉਸ ਵੇਲੇ ਨੁਕਸਾਨ ਨ ਕੀਤਾ ਹੁੰਦਾ ਤਾਂ ਅੱਜ ਵਾਲੀਆਂ ਗੱਲਾਂ ਕਰਨ ਦਾ ਸਾਨੂੰ ਵਕਤ ਨ ਮਿਲਦਾ ।

- ਜਿਸ ਪਾਰਲੀਮੈਂਟ ਵਿੱਚ ਖਲੋਤੇ ਹੋਇਆ ਹੰਸਪਾਲ ਜੀ ਨੇ ਅੰਗਰੇਜ਼ੀ ਦੀ ਸ਼ਿੱਦਤ ਨਾਲ ਲੋੜ ਮਹਿਸੂਸ ਕੀਤੀ ਹੈ ਤਾਂ ਉਸ ਲਈ ਨਵਾਂ ਪ੍ਰਚਾਰ ਹੀ ਤਲਾਸ਼ ਕਰਨਾ ਪਵੇਗਾ ।

- ਦੂਜੀਆਂ ਬੋਲੀਆਂ ਵਿੱਚ ਵੀ ਜਿਉਂ ਦਾ ਤਿਉਂ ਲਿਖੇ ਜਾਣ ਦੀ ਲੋੜ ਹੈ ਪਰ ਸਾਡੇ ਆਪਣੇ ਲੋਕਾਂ ਤੱਕ ਪਹੁੰਚਣ ਲਈ ਬਹੁਤ ਕੁਛ ਲਿਖਿਆ ਜਾਣਾ ਚਾਹੀਦਾ ਹੈ ।

- ਛੋਟੇ-ਛੋਟੇ ਪੈਂਫਲਿਟ ਕਿਤਾਬਚੇ ਵੱਖ-ਵੱਖ ਵਿਸ਼ਿਆਂ 'ਤੇ ਲਿਖੇ ਜਾਣੇ ਅੱਜ ਮਹਿਸੂਸ ਕੀਤੇ ਗਏ ਹਨ, ਪਰ ਪਹਿਲਾਂ ਵੀ ਇਹ ਕੁਛ ਮੌਜੂਦ ਹਨ। ਉਨ੍ਹਾਂ ਦੇ ਅਨੁਵਾਦਾਂ ਤੇ ਪ੍ਰਕਾਸ਼ਨਾਂ ਦੀ ਲੋੜ ਹੈ। ਨਵੇਂ ਵਿਸ਼ਿਆਂ 'ਤੇ ਵੀ ਕਲਮ ਚਲਾਈ ਜਾ ਸਕਦੀ ਹੈ ।

- ਮੈਂ ਜਸਵਿੰਦਰ ਸਿੰਘ ਜੀ ਨੂੰ ਚੇਤੇ ਕਰਵਾਇਆ ਕਿ ਗੁਰੂ ਹਰੀ ਸਿੰਘ ਅੰਕ ਸਤਿਯੁਗ ਦਾ ਪ੍ਰਕਾਸ਼ਤ ਹੋ ਚੁਕਾ ਹੈ। ਉਹ ਵਿਸ਼ੇਸ਼ ਕਰ ਉਨ੍ਹਾਂ ਦੇ ਪੀਰੀਅਡ ਨੂੰ ਨੋਟ ਕਰਨ ਵਾਸਤੇ ਹੀ ਸੀ ।

- ਮੇਰੀ ਇੱਕ ਅਣਛਪੀ ਪੁਸਤਕ ਅਜੇ ਤੱਕ ਪ੍ਰਕਾਸ਼ਨ ਨੂੰ ਉਡੀਕਦੀ ਪਈ ਹੈ।

- ਤੁਸੀਂ ਹੀ ਨਾਮਧਾਰੀ ਦਰਬਾਰ ਹੋ, ਪ੍ਰਧਾਨ ਸਾਹਿਬ ਵੀ ਮੌਜੂਦ ਹਨ ਤੇ ਸਕੱਤਰ ਸਾਹਿਬ ਵੀ, ਜਦੋਂ ਤੁਸੀਂ ਅਜਿਹੇ ਹਾਲਤ ਪੈਦਾ ਕਰ ਦਿਓਗੇ, ਲਿਖਣ ਵਾਲੇ ਵੀ ਲਭ ਪੈਣਗੇ ਤੇ ਛੱਪਣ ਛਪਾਣ ਵੀ ਹੋ ਜਾਵੇਗਾ ।

- ਮੇਰੀ ਇੱਛਾ ਇਹ ਹੈ ਕਿ ਇਹ ਅੱਜ ਦੀ ਮੀਟਿੰਗ ਸਾਹਿਤਕਾਰਾਂ ਦੇ ਚੰਗੇ ਭਵਿੱਖ ਦੀ ਬੁਨਿਆਦ ਬਣੇ ।

## ਸ. ਜਗਦੀਸ਼ ਸਿੰਘ 'ਵਰਿਆਮ'

ਉਪਰੰਤ ਹੰਸਪਾਲ ਜੀ ਵਲੋਂ 'ਵਰਿਆਮ' ਸੰਪਾਦਕ ਜਗਦੀਸ਼ ਸਿੰਘ ਨੂੰ ਕੁਛ 5 ਕੁ ਮਿੰਟ ਵਿੱਚ ਕਹਿਣ ਲਈ ਕਿਹਾ ਗਿਆ । 'ਵਰਿਆਮ' ਜੀ ਦੇ ਕਥਨ ਦਾ ਸੰਖੇਪ :

- ਮੈਂ ਪੈਂਫਲਿਟਾਂ ਵਾਲੀ ਗੱਲ ਨਾਲ ਸਹਿਮਤ ਹਾਂ, ਇਹ ਉਰਦੂ, ਹਿੰਦੀ,

ਪੰਜਾਬੀ, ਅੰਗਰੇਜ਼ੀ ਸਭ ਭਾਸ਼ਾਵਾਂ ਵਿੱਚ ਵੀ ਛਪਣੇ ਚਾਹੀਦੇ ਹਨ ।

- ਪੁਸਤਕਾਂ ਛਪੀਆਂ ਨੂੰ ਬਹੁਤ ਚਿਰ ਹੋ ਗਿਆ ਹੈ, ਉਹਨਾਂ 'ਚੋਂ ਭਾਵੇਂ ਬਹੁਤ ਕੁਛ ਮਿਲਦਾ ਹੈ ਪਰ ਜੇ ਅਸੀਂ ਅੱਗੇ ਕੁਛ ਵੀ ਰੀਪ੍ਰੋਡਿਊਸ ਨ ਕਰ ਸਕੀਏ ਤਾਂ ਵੀ ਗੱਲ ਅੱਗੇ ਨਹੀਂ ਚਲਦੀ ।

(ਹੰਸਪਾਲ ਜੀ : ਹੁਣ ਸਾਡੇ ਪਾਸ ਉਹ ਵੀ ਨਹੀਂ ਕਿਤਾਬਾਂ)

- ਰਾਜੀਵ ਗਾਂਧੀ ਨੂੰ ਕਿਸੇ ਸਾਡੀ ਗੱਲ ਦਾ ਪਤਾ ਹੋਵੇ ਜਾਂ ਨਾ ਹੋਵੇ, ਸਾਨੂੰ ਸਾਰੀ ਦੁਨੀਆਂ ਨੂੰ ਮੁੱਖ ਰੱਖ ਕੇ ਗੱਲ ਕਰਨੀ ਚਾਹੀਦੀ ਹੈ ।

- ਇਤਿਹਾਸ ਵੀ ਹੋਣਾ ਚਾਹੀਦਾ ਹੈ ਪਰ ਸਾਹਿਤ ਵੀ ਜ਼ਰੂਰ ਹੋਣਾ ਚਾਹੀਦਾ ਹੈ। ਸਾਹਿਤ ਦੀ ਸ਼ੈਲੀ ਵਿੱਚ ਕੀਤੀ ਗੱਲ ਹਰੇਕ 'ਤੇ ਗ੍ਰਹਿਣਸ਼ੀਲ ਪ੍ਰਭਾਵ ਪਾਉਂਦੀ ਹੈ। ਨਿੱਕੀ ਕਹਾਣੀ, ਵੱਡੀ ਕਹਾਣੀ, ਨਾਟਕ, ਨਾਵਲ ਆਦਿ ਸਾਰੀਆਂ ਵਿਧਾਂ ਪ੍ਰਭਾਵਸ਼ਾਲੀ ਹੁੰਦੀਆਂ ਹਨ, ਇਹਨਾਂ ਦੀ ਵਰਤੋਂ ਲਈ ਸਾਨੂੰ ਮਿਲ ਬੈਠ ਕੇ ਵਿਚਾਰ ਕਰਦੇ ਰਹਿਣਾ ਚਾਹੀਦਾ ਹੈ ।

- ਬੀਬੀ ਬੇਅੰਤ ਕੌਰ ਦਾ ਪਰਚਾ ਬੜਾ ਮਹੱਤਵਪੂਰਣ ਹੈ ।

- ਆਰਥਕ ਸਮੱਸਿਆ ਦਾ ਮਸਲਾ ਸਾਡੀ ਸਾਰੀ ਮੀਟਿੰਗ ਦੇ ਵੱਸ ਤੋਂ ਬਾਹਰ ਹੈ। ਉਸ ਵਿੱਚ ਨਾਮਧਾਰੀ ਦਰਬਾਰ ਨੂੰ ਉਹ ਆਦਮੀ ਲੱਭਣੇ ਪੈਣਗੇ ਜਿਹੜੇ ਆਰਥਕ ਤੌਰ 'ਤੇ ਵੀ ਸਮਰੱਥ ਹੋਣ ਤੇ ਸਾਹਿਤ ਨਾਲ ਵੀ ਉਨ੍ਹਾਂ ਦੀ ਰੁਚੀ ਹੋਵੇ ।

- ਮੇਰੀ ਸੋਚ ਅਨੁਸਾਰ ਸਾਡੀ ਪਰਿਆਰਟੀ ਸਾਹਿਤ ਦੇ ਮਸਲੇ 'ਤੇ ਬਹੁਤ ਪਿੱਛੇ ਹੈ ।

- ਸਾਹਿਤਕਾਰਾਂ ਨੂੰ ਪੁਰਸਕ੍ਰਿਤ ਕਰਨਾ ਆਪਣੇ ਆਪ ਵਿੱਚ ਸਾਹਿਤ ਨੂੰ ਪ੍ਰਫੁਲਤ ਕਰਨ ਦਾ ਕਦਮ ਹੋਵੇਗਾ ।

- ਅਨਜਾਣ ਜੀ ਨੇ ਸਾਰੀਆਂ ਗੱਲਾਂ ਪਤੇ ਦੀਆਂ ਕੀਤੀਆਂ ਹਨ । 10% ਜਾਂ 10,000/- ਵਾਲੀ ਗੱਲ ਬੜੇ ਚਿਰਾਂ ਤੋਂ ਕੀਤੀ ਜਾ ਰਹੀ ਹੈ ਪਰ ਅਮਲ ਵਿੱਚ ਨਹੀਂ ਆ ਸਕੀ ।

- ਅਨਜਾਣ ਜੀ ਦੀ ਇਹ ਗੱਲ ਬਹੁਤ ਅਹਿਮ ਹੈ ਕਿ ਬਾਕੀ ਦੁਨੀਆਂ ਤੇ ਸਿਖ ਜਗਤ ਨਾਲ ਜੋੜਨ ਵਾਲੀਆਂ ਗੱਲਾਂ ਕੀਤੀਆਂ ਜਾਣ ਵਿਰੋਧਾਭਾਵ ਨਾਲ ਕਿਸੇ ਨੂੰ ਇੰਟ੍ਰੇਸਟ ਨਹੀਂ ਹੋਵੇਗਾ ।

- ਨਰਿੰਦਰ ਜੀ ਦੀ ਗੱਲ, ਘੱਟ ਖਰਚ ਨਾਲ ਕੰਮ ਕਰਨਾ ਮਹੱਤਵਪੂਰਣ ਹੈ। ਬਹੁਤਾ ਲੱਭੇ ਨਾ ਥੋੜ੍ਹਾ ਕਰੋ ਨਾ, ਇਹ ਵੀ ਤਾਂ ਕੋਈ ਵੀ ਗੱਲ ਨਹੀਂ ।

- ਮਾ: ਨਿਹਾਲ ਸਿੰਘ ਜੀ ਨੇ ਕਿਹਾ, ਨਿਰੀਖਿਅਕ, ਯੁਗ ਮਰਿਯਾਦਾ ਦੇ

ਸੀਮਤ ਸਾਧਨਾਂ ਦੀ ਗੱਲ ਕੀਤੀ ਸੀ, ਸਤਿਯੁਗ ਵੀ ਓਸੇ ਥਾਂ ਰੱਖਣਾ ਚਾਹੀਦਾ ਹੈ। ਅੱਜ ਦਾ ਯੁਗ ਹੈ ਜੇ ਅਖ਼ਬਾਰ ਬੰਦ ਤਾਂ ਸੰਸਥਾ ਵੀ ਬੰਦ ।

- ਵਿਚਾਰ ਗੋਸ਼ਟੀਆਂ ਦੀ ਜ਼ਰੂਰਤ ਹੈ ਸੈਂਸਰ ਬੋਰਡ ਦੀ ਨਹੀਂ ।

- ਸਾਡੀ ਮੁਸ਼ਕਲ ਵੇਖੋ, ਇਸ਼ਤਿਹਾਰ ਦੇ ਕੇ ਬਿੱਲ ਦੀ ਅਦਾਇਗੀ ਵੇਲੇ ਨਾਂਹ ਹੋ ਜਾਂਦੀ ਹੈ, ਕਿਵੇਂ ਚਲਿਆ ਜਾਏ । 200/- ਤੋਂ ਉਤੇ ਫਰਮੇ 'ਤੇ ਖਰਚ ਆਉਂਦਾ ਹੈ।

- ਸਾਹਿਤ ਬਾਰੇ ਜਥੇਬੰਦਕ ਪ੍ਰਚਾਰ ਦੀ ਅਵੱਸ਼ਕਤਾ ਹੈ ।

- ਵੱਖ-ਵੱਖ ਵਿਸ਼ਿਆਂ 'ਤੇ ਛਪੇ ਕਿਤਾਬਚੇ ਜ਼ਰੂਰ ਅਛੇ ਕੰਮ ਆ ਸਕਦੇ ਹਨ।

- ਅਸੀਂ ਹੋਰ ਲੇਖਕ ਸਭਾਵਾਂ ਵਿੱਚ ਤਾਂ ਇਕੱਤਰ ਹੁੰਦੇ ਹੀ ਰਹਿੰਦੇ ਹਾਂ ਜੇ ਨਾਮਧਾਰੀ ਸਾਹਿਤਕਾਰ ਇੱਕ ਮਹੀਨੇ ਵਿੱਚ ਇੱਕ ਵਾਰ ਵੀ ਜੁੜ ਬਹਿਣ ਤਾਂ ਬਹੁਤ ਅੱਛਾਂ ਰਹੇ ।

## ਪ੍ਰੀਤਮ ਸਿੰਘ ਪੰਛੀ

ਫੇਰ ਪ੍ਰੀਤਮ ਸਿੰਘ ਪੰਛੀ ਬੋਲਿਆ । ਉਹ ਹੁਣੇ-ਹੁਣੇ ਸਤਿਜੁਗ ਦਾ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰ ਕੇ ਆਇਆ ਸੀ :

- ਅੱਜ ਤੋਂ 40-45 ਸਾਲ ਪਹਿਲਾਂ ਗੁਰਦਿਆਲ ਸਿੰਘ, ਪ੍ਰੀਤਮ ਸਿੰਘ ਕਵੀ ਜੀ ਤੇ ਮੈਂ ਐਡੀਟਰ ਬਣੇ ਸਾਂ ਸਤਿਜੁਗ ਦੇ ਫੇਰ ਜਦੋਂ ਮੈਂ ਸੰਪਾਦਕ ਬਣਿਆ ਤਾਂ ਮਹਾਰਾਜ ਜੀ ਨੇ ਚਾਰਜ਼ ਸੰਭਾਲ ਲਿਆ । ਜਦੋਂ ਸਾਧਨਾਂ ਦੀ ਬੜੀ ਥੁੜ ਸੀ ਓਦੋਂ 12-12 ਪੇਜ਼ ਹਫ਼ਤਾਵਾਰੀ ਕੱਢਦੇ ਰਹੇ ।

- ਅੰਕਾਂ ਵਿੱਚ ਸਾਰੇ ਦੇਸ਼ 'ਚੋਂ ਪ੍ਰਸਿੱਧ ਵਿਅਕਤੀਆਂ ਦੇ ਲੇਖ ਛਪਦੇ ਰਹੇ ।

- ਮੈਂ ਸਤਿਜੁਗ ਦੇ ਹੁਣ ਦੇ ਸੰਪਾਦਕੀ ਸਮੇਂ ਨੂੰ ਏਨਾ ਬੇਟਰ ਨਹੀਂ ਕਹਿ ਸਕਦਾ। ਮਹਾਰਾਜ ਜੀ ਸਤਿਜੁਗ ਦੀ ਉੱਨਤੀ ਲੋਚਦੇ ਹਨ ।

- ਓਥੇ ਮੈਂ ਵਿਵਸਥਾ ਦੀ ਘਾਟ ਵੇਖੀ ਹੈ (ਜੀਵਨ ਨਗਰ ਵਿੱਚ ਸਤਿਜੁਗ ਦੇ ਬਾਰੇ)

- ਸਤਿਜੁਗ ਅੱਜ ਵੀ ਘਾਟੇ ਵਿੱਚ ਨਹੀਂ ਜਾ ਰਿਹਾ ।

- ਅਸੀਂ 20 ਦਿਨਾਂ ਵਿੱਚ ਹੀ ਇਹ ਅੰਕ ਪ੍ਰਕਾਸ਼ਤ ਕਰ ਲਿਆ ਦਿਨ ਰਾਤ ਮਿਹਨਤ ਕਰਕੇ । ਅੰਕ ਬਹੁਤ ਦੇਰ ਬਾਅਦ ਨਿਕਲਿਆ ਹੈ ।

- ਨਾਮਧਾਰੀ ਜਮਾਤ ਦਾ ਸਤਿਜੁਗ ਆਗਮਨ ਹੈ, ਇਸ ਨੂੰ ਚੰਗੇਰਿਆਂ ਬਨਾਉਣ ਦੀ ਲੋੜ ਹੈ ।

- ਮਹਾਰਾਜ ਜੀ ਪਾਸ ਜੇ ਸਮਾਂ ਨਹੀਂ ਤਾਂ ਕੋਈ ਹੋਰ ਕਮੇਟੀ ਬਣਾ ਕੇ ਉਹਦੇ

ਜ਼ਿੰਮੇ ਸਤਿਜੁਗ ਲਾਇਆ ਜਾ ਸਕਦਾ ਹੈ ।

- ਸਨਖਤਰਾ ਜੀ ਬਾਰੇ ਮੈਂ ਪ੍ਰੈਜੂਨਿਸ਼ ਨਹੀਂ, ਪਰ ਉਹਨਾਂ ਦੀਆਂ ਕੁਛ ਜ਼ਿੰਮੇਵਾਰੀਆਂ ਹਨ ।

- ਨਵਾਂ ਹਿੰਦੁਸਤਾਨ ਇੱਕ ਐਸਾ ਮੰਚ ਬਣ ਗਿਆ ਸੀ ਜਿੱਥੇ ਸਾਰੇ ਬੁੱਧੀਮਾਨ ਜੁੜ ਬਹਿੰਦੇ ਸਨ । ਸਤਿਜੁਗ ਇੱਕ ਪਾਸੇ ਹੈ ਫੇਰ ਵੀ ਇਹ ਬਹੁਤ ਕੁਛ ਕਰ ਸਕਦਾ ਹੈ।

## ਡਾ: ਅਮਰ ਭਾਰਤੀ

ਉਂਝ ਡਾ: ਭਾਰਤੀ ਆਪਣੇ ਆਪ ਨੂੰ ਨਾਮਧਾਰੀ ਨਹੀਂ ਮੰਨਦਾ, ਨਾਮਧਾਰੀ ਕਹਿਆਂ ਚਿੜ ਜਾਂਦਾ ਹੈ ਪਰ ਇਸ ਲੇਖਕ ਮੰਡਲ ਵਿੱਚ ਉਹ ਬਤੌਰ ਨਾਮਧਾਰੀ ਲੇਖਕ ਹੀ ਹਾਜ਼ਰ ਸੀ ਕਿਉਂਕਿ ਇਹ ਇਕੱਠ ਕੇਵਲ ਨਾਮਧਾਰੀ ਲੇਖਕਾਂ ਦਾ ਸੀ । ਡਾ: ਭਾਰਤੀ ਬੋਲੇ :

- ਕਵੀ ਹੁਰਾਂ ਜਿਵੇਂ ਕਿਹਾ ਸੀ ਕਿ ਪੈਸੇ ਦੀ ਘਾਟ ਕਾਰਨ ਕੰਮ ਨਹੀਂ ਹੁੰਦੇ ਮੇਰਾ ਮੰਨਣਾ ਇਹ ਹੈ ਕਿ ਪੈਸੇ ਦੀ ਘਾਟ ਖੁਣੋਂ ਕੋਈ ਵੀ ਕੰਮ ਨਹੀਂ ਰੁੱਕਦਾ ।

- "ਨਵਾਂ ਹਿੰਦੁਸਤਾਨ" ਬੰਦ ਹੁੰਦਿਆਂ ਹੀ ਇੱਕ ਨਵਾਂ ਪ੍ਰਾਜੈਕਟ ਸ਼ੁਰੂ ਹੋਇਆ ਜਿਸ 'ਤੇ ਅੱਜ ਤੱਕ 50 ਲੱਖ ਰੁਪਿਆ ਖਰਚ ਆ ਚੁਕੇ ਹੋਣਗੇ, ਉਹ ਹੈ ਸੰਗੀਤ ਦਾ ਪ੍ਰਾਜੈਕਟ । ਜਿਸ ਕੰਮ ਦੀ ਲੋੜ ਸਮਝੀ ਜਾਏ ਉਸ ਲਈ ਪੈਸਾ ਤੇ ਸਾਧਨ ਇਕੱਤਰ ਹੋ ਹੀ ਜਾਂਦੇ ਹਨ ।

- ਪਰ ਸਾਹਿਤ ਬਾਰੇ ਨਾ ਕਿਸੇ ਨੇ ਪਹਿਲਾਂ ਤੇ ਨਾ ਹੀ ਹੁਣ ਹੀ ਗੰਭੀਰਤਾ ਨਾਲ ਲਿਆ ਹੈ । ਇਹ ਪਰੰਪਰਾ ਹੀ ਨਹੀਂ ਬਣਾਈ ਗਈ ।

- ਕੇਂਦਰ ਵੀਟੋ ਕਰਕੇ ਸਾਹਿਤਕਾਰਾਂ ਦੇ ਫੈਸਲਿਆਂ ਨੂੰ ਜਦੋਂ ਚਾਹੇ ਖ਼ਤਮ ਕਰ ਸਕਦਾ ਹੈ ।

- ਇਸ ਗੱਲ ਨੂੰ ਮੁੱਖ ਰੱਖ ਕੇ ਵਿਚਾਰਿਆ ਜਾਵੇ ਫੇਰ ਤਾਂ ਕੋਈ ਅਰਥ ਨਿਕਲ ਸਕਣਗੇ ।

## ਮਹਾਰਾਜ ਬੀਰ ਸਿੰਘ

ਜੋ ਕੁਝ ਭਾਰਤੀ ਜੀ ਨੇ ਆਖਿਆ ਹੈ ਉਹ ਤਾਂ ਮੇਰੇ ਤੋਂ ਬਾਈ ਪਾਸ ਹੀ ਹੈ। ਮੈਂ ਕੁਝ ਨਹੀਂ ਕਹਾਂਗਾ ।

## ਹੰਸਪਾਲ ਜੀ

ਸ਼ਾਇਦ ਆਪ ਜੀ ਨੂੰ ਹੀ, ਉਹ ਗੱਲ ਕਹੀ ਗਈ ਹੋਵੇ ।

**ਮਹਾਰਾਜ ਜੀ**

ਨਹੀਂ, ਮੈਂ ਨਹੀਂ। ਭਾਰਤੀ ਜੀ ਨੂੰ ਪਤਾ ਹੈ ਮੈਂ ਕੇਂਦਰ ਨਹੀਂ।

**ਅਮਰ ਭਾਰਤੀ**

ਮੈਂ ਇੱਕ ਗੱਲ ਹੋਰ ਜੋੜ ਦਿਆਂ। ਇਹ ਆਮ ਕਰਕੇ ਕਈਆਂ ਵਲੋਂ ਕਿਹਾ ਜਾਂਦਾ ਹੈ ਕਿ ਇਹ ਕੰਮ ਮਹਾਰਾਜ ਜੀ ਨਹੀਂ ਕਰਨ ਦਿੰਦੇ। ਮੈਂ ਏਸ ਵੇਲੇ ਝੂਠ ਨਹੀਂ ਬੋਲ ਰਿਹਾ। ਮੇਰੀ ਮਹਾਰਾਜ ਜੀ ਬਾਰੇ ਇਹ ਧਾਰਨਾ ਨਹੀਂ। ਜਿਹੜੀ ਗੱਲ ਨਾ ਕਰਨੀ ਹੋਵੇ ਉਹ ਮਹਾਰਾਜ ਜੀ ਦੇ ਜ਼ਿੰਮੇ ਪਾਈ ਜਾਂਦੀ ਹੈ।

**ਪ੍ਰੀਤਮ ਸਿੰਘ ਕਵੀ**

ਭਾਰਤੀ ਜੀ ਬਿਆਨ ਬਦਲ ਗਏ ਹਨ ਪਹਿਲਾਂ ਤੋਂ ਜਾਂ ਤਾਂ ਮਹਾਰਾਜ ਜੀ ਦੇ ਭੇਜੇ ਸੂਟਾਂ ਨੇ ਫਰਕ ਪਾਇਆ ਹੈ ਜਾਂ ਕੋਈ ਹੋਰ।

ਡਾ: ਅਮਰ ਭਾਰਤੀ

ਪਹਿਲਾਂ ਮੇਰੀ ਅੱਜ ਦੀ ਗੱਲ ਸੁਣ ਲਓ। ਮੇਰੀ ਫੇਰ ਓਹੋ ਗੱਲ ਹੈ ਜੋ ਚੀਜ਼ ਨਾ ਕਰਨੀ ਹੋਵੇ ਉਹ ਮਹਾਰਾਜ ਜੀ ਦੇ ਜ਼ਿੰਮੇ ਪਾਈ ਜਾਂਦੀ ਹੈ।

ਸ. ਹੰਸਪਾਲ ਜੀ

ਹੰਸਪਾਲ ਜੀ ਨੇ ਪਹਿਲੇ ਬੋਲੇ ਸਾਹਿਤਕਾਰਾਂ ਦੇ ਵਿਚਾਰਾਂ ਬਾਰੇ ਥੋੜਾ ਬਾਹਲਾ ਕਹਿ ਕੇ ਮਹਾਰਾਜ ਜੀ ਨੂੰ ਕੁਛ ਕਹਿਣ ਲਈ ਆਖਿਆ। ਪਰ ਹੰਸਪਾਲ ਜੀ ਨੇ ਜੋ ਕੁਝ ਏਨੇ ਵਿੱਚ ਆਖਿਆ ਉਹਦੇ ਤੱਤ :

- ਗੈਰ ਨਾਮਧਾਰੀ ਲੇਖਕਾਂ ਦੀ ਮੀਟਿੰਗ ਬੁਲਾਣੀ, ਸਾਡੀ ਮੀਟਿੰਗ ਤੋਂ ਆਸਾਨ ਹੈ।

- ਟੈਕਸਟ ਬੁਕਸ ਸਾਨੂੰ ਆਪ ਜਤਨ ਕਰਕੇ ਲਿਖਣੀਆਂ ਚਾਹੀਦੀਆਂ ਹਨ।

**ਮਹਾਰਾਜ ਜੀ**

ਸਰਕਾਰੀ ਟੈਕਸਟ ਬੁਕਸ ਵਿੱਚ ਬਹੁਤ ਕੁਛ ਗਲਤ ਮਲਤ ਹੈ। ਓਥੇ ਉਹ ਲੋਕ ਭਾਰੂ ਹਨ ਜੋ ਆਪਣੀ ਗੱਲ ਨੂੰ ਹਰ ਤਰ੍ਹਾਂ ਮਨਾ ਲੈਂਦੇ ਹਨ।

**ਪ੍ਰੀਤਮ ਸਿੰਘ ਪੰਛੀ**

ਤੁਸੀਂ ਮਾਸ, ਮੱਛੀ, ਆਂਡਿਆਂ ਤੋਂ ਬਚਣ ਲਈ ਆਪ ਦੀਆਂ ਟੈਕਸਟ ਬੁਕਾਂ ਤਾਂ ਤਿਆਰ ਕਰ ਲਓਗੇ ਪਰ ਜਿਨ੍ਹਾਂ ਨੇ ਪ੍ਰੀਖਿਆ ਲੈਣੀ ਹੈ ਉਹ ਉਨ੍ਹਾਂ ਕਿਤਾਬਾਂ ਤੋਂ ਲੈਣੀ ਹੈ। ਉਹਨਾਂ ਗੱਲਾਂ ਦਾ ਗਿਆਨ ਤਾਂ ਬੱਚਿਆਂ ਨੂੰ ਦਿਓਗੇ ਹੀ।

**ਬੇਅੰਤ ਕੌਰ**

8ਵੀਂ ਤੱਕ ਸਾਨੂੰ ਕੋਈ ਜ਼ਰੂਰੀ ਨਹੀਂ । ਇਸ ਤੋਂ ਉਪਰ ਜਾ ਕੇ ਸਾਰੀ ਤਾਲੀਮ ਉਨ੍ਹਾਂ ਅਨੁਸਾਰ ਹੀ ਹੁੰਦੀ ਹੈ ।

**ਹੰਸਪਾਲ ਜੀ**

ਸਾਨੂੰ ਆਪਣੀਆਂ ਕਿਤਾਬਾਂ ਲਿਖਣ ਵੱਲ ਧਿਆਨ ਦੇਣਾ ਚਾਹੀਦਾ ਹੈ । ਸਾਡੇ ਵਿੱਚ ਕਿਤਾਬਾਂ ਖਰੀਦਣ ਤੇ ਪੜ੍ਹਨ ਦੀ ਰੁਚੀ ਨਹੀਂ, ਇਹ ਪੈਦਾ ਕਰਨੀ ਚਾਹੀਦੀ ਹੈ। ਆਪਣੇ ਸਮਾਜ ਨੂੰ ਐਜੂਕੇਟ ਕਰਨਾ ਚਾਹੀਦਾ ਹੈ । ਸੱਚੇ ਪਾਤਸ਼ਾਹ ਜੀ ਕੜਾਹ ਪ੍ਰਸ਼ਾਦ ਬਣਵਾਣ ਜਾਂ ਲੰਗਰ ਤਿਆਰ ਕਰਨ ਵਾਸਤੇ ਕਹਿਣ ਤਾਂ 18000 ਵੀ ਖਰਚ ਕਰਨ ਵਾਲੇ ਨਿਕਲ ਆਉਣਗੇ, ਪਰ ਕਿਤਾਬਾਂ ਛਪਵਾਉਣ ਵਾਸਤੇ ਖਰਚ ਕਰਨ ਲਈ ਕੋਈ ਤਿਆਰ ਨਹੀਂ ਹੁੰਦਾ ।

- ਤੁਸੀਂ ਪੰਜਾਬੀ ਜ਼ਰੂਰ ਲਿਖੋ, ਉਹਦੇ ਉਲੱਥੇ ਕਰਵਾਏ ਜਾਣਗੇ । ਪੰਜਾਬੀ ਭਾਵੇਂ ਨਾ ਛਪੇ, ਪਰ ਅੰਗਰੇਜ਼ੀ ਵਿੱਚ ਤਾਂ ਜ਼ਰੂਰ ਛਪੇ ।

**ਅਮਰ ਭਾਰਤੀ**

ਪੰਜਾਬੀ ਵਿੱਚ ਹਰ ਪੁਸਤਕ ਛਪਣੀ ਚਾਹੀਦੀ ਹੈ, ਕਿਉਂਕਿ ਤੁਹਾਡੀਆਂ ਜੜ੍ਹਾਂ ਪੰਜਾਬ ਵਿੱਚ ਹਨ। ਸਗੋਂ ਅੰਗਰੇਜ਼ੀ ਪੁਸਤਕਾਂ ਦੇ ਅਨੁਵਾਦ ਵੀ ਪੰਜਾਬੀ ਵਿੱਚ ਹੋਣੇ ਚਾਹੀਦੇ ਹਨ ।

**ਹੰਸਪਾਲ ਜੀ**

ਇਹ ਤਜ਼ਵੀਜ ਠੀਕ ਹੈ । ਅੱਜਕਲ੍ਹ ਪੰਜਾਬ ਮੈਨੂੰ ਕਾਂਗਰਸ (I) ਦੇ ਐਮ.ਜੀ. ਦਾ ਚੇਅਰਮੈਨ ਬਣਾ ਦਿੱਤਾ ਹੈ। ਮੈਂ ਕੁਛ ਮੀਟਿੰਗਾਂ ਕਰਵਾਈਆਂ ਤਾਂ ਦਰਬਾਰਾ ਸਿੰਘ (ਐਕਸ ਚੀਫ਼ ਮਨਿਸਟਰ ਪੰਜਾਬ) ਨੇ ਕਿਸੇ ਨੂੰ ਕਿਹਾ, "ਇਹ 'ਪੁੱਠੀ' ਪੱਗ ਵਾਲਾ ਰੋਜ਼ ਹੀ ਮੀਟਿੰਗਾਂ ਧਰ ਬਹਿੰਦਾ ਹੈ।" ਪੁੱਠੀ ਪੱਗ ਸਾਡੀ ਕਿਉਂ ? ਕਿਉਂਕਿ ਅਸਾਂ ਇਸ 'ਤੇ ਰੋਸ਼ਨੀ ਨਹੀਂ ਪਾਈ ।

- ਜਦੋਂ ਲੋਕਾਂ ਨਾਲ ਗੱਲ ਕਰੀਦੀ ਹੈ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ ਦਾ ਬਾਪ ਦਾਦਾ ਨਾਮਧਾਰੀ ਸੀ । ਸਾਡੇ ਪਰਚਾਰ ਦੀ ਘਾਟ ਖੁਣੋਂ ਹੀ ਲੋਕ ਆਪਣੇ ਆਪ ਨੂੰ ਨਾਮਧਾਰੀ ਦੱਸਣਾ ਜਾਂ ਬਣਨ ਤੋਂ ਭੱਜਦੇ ਚਲੇ ਗਏ ।

- ਅੱਜ ਲੋਕਾਂ ਨੂੰ ਫ਼ਖਰ ਨਾਲ ਕਹਿਣਾ ਚਾਹੀਦਾ ਹੈ ਕਿ ਅਸੀਂ ਨਾਮਧਾਰੀ ਹਾਂ।

- ਬਹੁਤ ਚੰਗੀਆਂ ਪੁਸਤਕਾਂ ਤੇ ਵਧੀਆ ਤਰੀਕੇ ਨਾਲ ਹੀ ਪ੍ਰਕਾਸ਼ਤ ਹੋਣੀਆਂ ਚਾਹੀਦੀਆਂ ਹਨ ।

- ਸਾਡੇ ਰਸਾਲੇ, ਅਖ਼ਬਾਰ ਆਦਿ ਘਟੀਆ ਪੱਧਰ 'ਤੇ ਤਿਆਰ ਹੋ ਰਹੇ ਹਨ,

ਇਹਨਾਂ ਦਾ ਭਉਂ ਚਉਂ ਕੇ ਬੋਝ ਸਮਾਜ 'ਤੇ ਹੀ ਪੈਂਦਾ ਹੈ । ਤੁਹਾਨੂੰ ਇਸ਼ਤਿਹਾਰ ਮਿਲ ਸਕਦੇ ਹਨ, ਪਰ ਐਫਟਸ ਨਹੀਂ ਹੋ ਰਹੀਆਂ ।

### ਮਹਾਰਾਜ ਬੀਰ ਸਿੰਘ ਜੀ

ਇਹਦੇ ਤੇ ਸਾਰੇ ਸੰਪਾਦਕਾਂ ਆਪਣੀਆਂ ਮਜ਼ਬੂਰੀਆਂ ਦੱਸੀਆਂ । ਮਹਾਰਾਜ ਜੀ ਦੇ ਅੰਦਰ ਇੱਕ 'ਕਾਹਲੀ' ਨਿਰੰਤਰ ਜਾਰੀ ਰਹੀ । ਕਦੀ ਉਹ ਘੜੀ ਵੇਖਦੇ, ਕਦੇ ਛੇਤੀ ਕਰਨ ਲਈ ਆਖਦੇ ਪਰ ਹੰਸਪਾਲ ਜੀ ਅੱਜ ਉਨ੍ਹਾਂ ਨੂੰ ਬਹਾਈ ਰੱਖਣਾ ਚਾਹੁੰਦੇ ਸਨ। ਅੰਤ ਉਤੇ ਮਹਾਰਾਜ ਜੀ ਨੇ ਆਪਣੇ ਵਿਚਾਰ ਵਿਅਕਤ ਕੀਤੇ । ਸੰਖੇਪ :

- ਮੇਰਾ ਵਿਚਾਰ ਹੈ ਕਿ ਸਾਡੇ ਵਾਲੇ ਵਿਚਾਰਾਂ ਦਾ ਅਥਵਾਂ ਸੱਚੀਆਂ ਗੱਲਾਂ ਵਾਲੇ ਲਿਟਰੇਚਰ ਦੀ ਵਿੱਕਰੀ ਬਹੁਤ ਘੱਟ ਹੈ ।

- ਆਹਲੂਵਾਲੀਏ ਦੀ ਕਿਤਾਬ ਇੱਕ ਨਾਮੀ ਪਬਲਿਸ਼ਰ ਨੇ ਛਾਪੀ ਪਰ ਉਹ ਬਹੁਤ ਘੱਟ ਲੋਕਾਂ ਨੇ ਖਰੀਦੀ । ਏਨੀ ਘੱਟ ਉਹ ਵਿਕੀ ਕਿ ਪਬਲਿਸ਼ਰ ਦੇ ਤਰਲਾ ਮਾਰਨ ਤੇ ਸੇਠ ਤਰਲੋਕ ਸਿੰਘ ਜੀ ਨੇ ਹੀ ਸਾਰੀ ਚੁੱਕ ਲਿਆਂਦੀ ।

- ਭਾਰਤੀ ਹੁਰਾਂ ਦੀ 'ਤੁਲਨਾਤਮਿਕ ਅਧਿਐਨ' ਅਜੇ ਢੇਰਾਂ ਦੇ ਢੇਰ ਪਈ ਹੈ।

### ਜਗਦੀਸ਼ ਸਿੰਘ

- ਸਨਖਤਰਾ ਜੀ ਦੀ ਛੋਟੀ ਜਿਹੀ ਕਿਤਾਬ ਹੈ, ਉਹਦੇ ਨਾਲ ਵੀ ਅਜੇ ਸੰਦੂਕ ਭਰੇ ਪਏ ਹਨ ।

### ਮਹਾਰਾਜ ਜੀ

ਮਹਾਰਾਜ ਜੀ ਨੇ ਅਨੇਕਾਂ ਮਿਸਾਲਾਂ ਦਿੱਤੀਆਂ ਲੋਕਾਂ ਦੇ ਨਾ ਪੜ੍ਹਨ ਦੀ ਰੁਚੀ ਦੀਆਂ ।

- ਸ. ਨਾਹਰ ਸਿੰਘ ਦੀ ਸੰਪਾਦਨ ਕੀਤੀ ਪਹਿਲੀ ਦਸਤਾਵੇਜੀ ਪੁਸਤਕ ਅਜੇ ਵੀ ਅੰਮ੍ਰਿਤ ਬੁਕ ਡਿਪੋ ਵਾਲਿਆਂ ਪਾਸ ਪਈ ਹੈ ।

- ਇਹ ਤਾਂ ਸਮੇਂ ਦਾ ਪ੍ਰਭਾਵ ਹੈ, ਇਸਨੂੰ ਅਦਲ ਬਦਲ ਅਸੀਂ ਨਹੀਂ ਕਰ ਸਕਦੇ।

- ਅਨੰਦਾਂ ਬਾਰੇ ਕਿਸੇ ਨੂੰ ਕਿਵੇਂ ਪਤਾ ਲੱਗੇ ਜੇ ਕੋਈ ਪੜ੍ਹੇ ਹੀ ਨਾ ? ਗਿਆਨੀ ਗਿਆਨ ਸਿੰਘ ਸਮਕਾਲੀ ਲੇਖਕ ਸੀ, ਉਹ ਆਪਣੇ ਵਕਤ ਵਿੱਚ ਐਸੀ ਗੱਲ ਕਰ ਗਿਆ ਜਿਸਦਾ ਅਜੇ ਤੱਕ ਕੋਈ ਤੋੜ ਨਹੀਂ । ਨਾਮਧਾਰੀ ਵਿਚਾਰਧਾਰਾ ਦੀ ਬਹੁਤ ਸੁੰਦਰ ਤਸਵੀਰ :

ਮਰਨੇ ਐ ਪਰਨੇ ਪੈਂ ਬਿਪ੍ਰੈਂ ਬੁਲਾਵੈਂ ਨਾਹਿ,
ਆਨੰਦ ਪੜ੍ਹਾਵੈਂ ਰੀਤ ਗੁਰੂ ਘਰ ਕੀ ਲਭੀ ।

- ਜਿਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੰਦ ਸ਼ਤਾਬਦੀ ਮਨਾਈ, ਉਸ ਵੇਲੇ ਭਾਰਤੀ ਜੀ ਬਹੁਤ ਐਕਟਿਵ ਸਨ, ਓਦੋਂ ਬਹੁਤ ਕੁੱਝ ਕੀਤਾ ਗਿਆ, ਟੈਲੀਲਾਈਵ ਕੀਤਾ ਗਿਆ, ਯੂਰਪ ਤੱਕ ਲੋਕਾਂ ਨੂੰ ਪਤਾ ਲੱਗਿਆ ।

- ਨੀਲ ਬਾਰੇ ਕਈ ਲੇਖ ਲਿਖੇ ਗਏ ਹਨ ।

- "ਗ੍ਰੰਥ ਗੁਰੂ ਵਿਚਾਰ" ਤੇ ਸਪੋਕਸ ਮੈਨ ਨੇ ਗਲਤ ਗੱਲਾਂ ਦੇ ਆਧਾਰ ਤੇ ਕਿੰਨਾ ਕੁੱਝ ਲਿਖ ਮਾਰਿਆ, ਉਸ ਤੋਂ ਠੀਕ ਜਵਾਬ ਕੋਈ ਨਹੀਂ ਬਣ ਪਾਇਆ ।

- ਏਥੋਂ ਦੀ ਲਾਇਬ੍ਰੇਰੀ ਵਾਸਤੇ ਮੈਂ ਬਹੁਤ ਕੁਛ ਜਤਨ ਕੀਤਾ ਹੈ ਜਿਹੜੀਆਂ ਮੈਨੂੰ ਬਹੁਤ ਜ਼ਰੂਰੀ ਕਾਪੀਆਂ ਮਿਲੀਆਂ, ਉਹ ਮੈਂ ਏਥੇ ਲਿਆ ਦਿੱਤੀਆਂ, ਗੁਰਦੀਪ ਸਿੰਘ (ਢੋਡਾ) ਨੂੰ ਪਤਾ ਹੋਣਾ ਚਾਹੀਦਾ ਹੈ ।

- ਹੰਸਪਾਲ ਜੀ ਨੇ ਜ਼ਿੰਮਾ ਲਿਆ ਕਿ ਉਹ ਬੀਬੀ ਬੇਅੰਤ ਕੌਰ ਨੂੰ ਲਿਆ ਦੇਣਗੇ । ਮੈਂ ਸਤਿਜੁਗ ਦੀਆਂ ਪੁਰਾਤਨ ਫਾਈਲਾਂ ਬਾਰੇ ਪੁੱਛਿਆਂ ਤਾਂ ਪਤਾ ਲੱਗਾ ਕਿ ਉਹ ਮਹਾਰਾਜ ਜੀ ਦੇ ਕੋਲ ਸੁਰਖਿਅਤ ਹਨ ਤੇ ਉਹ ਓਥੇ ਹੀ ਬੈਠ ਕੇ ਵਾਚਣ ਦਿੰਦੇ ਹਨ।

- ਪੈਸੇ ਗੁਆਚੇ ਲਭ ਜਾਂਦੇ ਹਨ, ਪਰ ਪੁਸਤਕਾਂ ਗੁਆਚੀਆਂ ਨਹੀਂ ਲੱਭਦੀਆਂ।

- ਨਿਰੀਖਿਅਕ ਵਿੱਚ ਛਾਪਣ ਲਈ ਗੁਰੂ ਨਾਨਕ ਤੋਂ ਹੁਣ ਤੱਕ ਦਾ ਵੇਰਵਾ ਮੈਂ ਯਥਾ ਬੁੱਧੀ ਲਿਖਿਆ ਸੀ, ਸੱਚੇ ਪਾਤਸ਼ਾਹ ਜੀ ਨੂੰ ਦੇ ਦਿੱਤਾ ਸੀ, ਪਤਾ ਨਹੀਂ ਉਹ ਕਿਥੇ ਤੇ ਕਿਵੇਂ ਹੈ । ਹਰਭਜਨ ਸਿੰਘ ਔਰੰਗਾਬਾਦੀ ਨਿਰੀਖਿਅਕ ਦਾ ਖਰਚਾ ਦੇਣ ਨੂੰ ਤਿਆਰ ਸਨ ਜੇ ਉਹ ਛਪ ਜਾਵੇ ਤਾਂ ।

- ਡਾ: ਗੋਪਾਲ ਸਿੰਘ ਦਾ ਮੂਲ ਗੰਡਾ ਸਿੰਘ ਹੈ । ਉਸਨੇ ਗੰਡਾ ਸਿੰਘ ਦੇ ਕੁਮੈਂਟਸ ਤੋਂ ਹੀ ਲਿਖਿਆ ਹੈ ।

- ਗੁਰੂ ਪਦ ਪ੍ਰਕਾਸ਼ ਪੜ੍ਹੋ । ਆਲਮ ਜੀ ਦਾ ਚੇਲਾ ਟਹਿਲ ਸਿੰਘ ਹੁਕਮਨਾਮੇ ਉਨ੍ਹਾਂ ਤੋਂ ਚੋਰੀ ਕਰ ਕੇ ਲੈ ਗਿਆ, ਆਮ ਵਿਰੋਧੀ ਵਿਚਾਰਾਂ ਦਾ ਹੋਇਆ ਤਾਂ ਉਲਟ ਪੁਲਟ ਕਰਕੇ ਉਸ ਛਾਪ ਦਿੱਤੇ । ਕਈ ਤਾਂ ਉਨ੍ਹਾਂ ਨੂੰ ਹੀ ਆਧਾਰ ਬਣਾਈ ਬੈਠੇ ਨੇ ।

- ਹੁਕਮਨਾਮਿਆਂ ਵਿੱਚ ਬਹੁਤ ਕੁਛ ਐਸਾ ਹੈ ਜੋ ਵਿਵਾਦ ਜਾਪਦਾ ਹੈ ਪਰ ਅੱਜ ਤੋਂ 100 ਸਾਲ ਪਹਿਲਾਂ ਵੀ ਪੰਜਾਬੀ ਲਿਖਣ ਦੀ ਸ਼ੈਲੀ ਤੇ ਉਸ ਵੇਲੇ ਦੇ ਹਾਲਾਤ 'ਤੇ ਸਹੀ ਝਲਕ ਮਿਲਦੀ ਹੈ । ਕੰਟ੍ਰੋਵਰਸ਼ਲ ਗੱਲਾਂ ਤਾਂ ਆਦਿ ਗ੍ਰੰਥ ਵਿੱਚ ਵੀ ਬਹੁਤ ਮਿਲਦੀਆਂ ਹਨ, ਪਰ ਇਹ ਛੇੜ ਕੇ ਤਾਂ ਲੜਾਈ ਹੀ ਗੱਲ ਪੁਆਣੀ ਹੈ । ਡਾ: ਫੌਜਾ ਸਿੰਘ ਨੇ ਇੱਕ ਵਾਰ ਹਵਾਲਾ ਹੀ ਦਿੱਤਾ ਸੀ ਕਿ ਟੀਕਾ ਟਿੱਪਣੀ ਤੋਂ ਡਰਦਿਆਂ ਉਸਨੂੰ

ਮਾਫ਼ੀ ਮੰਗਣੀ ਪਈ । ਭਾਈ ਕਾਹਨ ਸਿੰਘ ਨੇ ਬਾਬਾ ਅਜਾਪਾਲ ਸਿੰਘ ਦੇ ਲੇਖ ਤੋਂ ਡਰਦਿਆਂ ਮਾਫ਼ੀ ਮੰਗੀ ਸੀ ।

- ਹੁਕਮਨਾਮਿਆਂ ਬਾਰੇ ਕਵੀ ਜੀ ਨੇ ਸੱਚੇ ਪਾਤਸ਼ਾਹ ਦੇ ਹੁੰਦਿਆਂ ਕਾਫ਼ੀ ਪੜਚੋਲ ਕੀਤੀ ਹੋਈ ਹੈ । ਤੁਸੀਂ ਮਿਲ ਬੈਠ ਕੇ ਵਿਚਾਰ ਲਓ ।

- ਸੰਤ ਰਤਨ ਸਿੰਘ ਵਹਿਮੀ ਦਾ ਜਸ ਜੀਵਨ ਬਹੁਤ ਵਧੀਆ ਪੁਸਤਕ ਹੈ । ਪੜ੍ਹਨ ਲੱਗੀਏ ਤਾਂ ਛੱਡਿਆ ਨਹੀਂ ਜਾ ਸਕਦਾ । 'ਸਤਿਜੁਗ' ਦਾ ਜਿਹੜਾ ਅਸਾਂ ਵਿਸ਼ੇਸ਼ ਅੰਕ ਉਹਦੇ 65ਵੇਂ ਸਾਲ 'ਤੇ ਛਾਪਿਆ ਹੈ ਉਹ ਤਿਆਰ ਹੀ ਨਹੀਂ ਹੋ ਸਕਦਾ ਜੇ ਅਸੀਂ ਜੱਸ-ਜੀਵਨ ਤੋਂ ਮਦਦ ਨਾ ਲੈਂਦੇ ।

- ਕੰਮ ਤਾਂ ਹੀ ਚਲਦਾ ਹੈ ਜੇ ਕਿਸੇ ਦੇ ਅੰਦਰ ਰੁਚੀ ਹੋਵੇ ਤਾਂ । ਕਦੇ ਪੈਸੇ ਮਿਲ ਗਏ ਕਦੇ ਨਾ ਮਿਲੇ, ਕੰਮ ਚਲਦਾ ਜਾਏ ਲਗਨ ਨਾਲ। ਬੋਰਡ ਜਾਂ ਸੁਸਾਇਟੀ ਬਣੇ ਜਾਂ ਨਾ ਪਰ ਕਰਨ ਵਾਲੇ ਕੰਮ ਕਰ ਲੈਂਦੇ ਹਨ ।

- ਮਹਾਰਾਜ ਜੀ ਨੇ ਵਹਿਮੀ ਜੀ, ਮਾ: ਨਿਹਾਲ ਸਿੰਘ ਤੇ ਨਰਿੰਦਰ ਸਿੰਘ ਮੰਡੀ ਦੀ ਲਗਨ ਦੀ ਪ੍ਰਸ਼ੰਸਾ ਕੀਤੀ ।

- ਸਤਿਜੁਗ ਦਾ ਗੁਰੂ ਹਰੀ ਸਿੰਘ ਅੰਕ ਛਪਿਆ ਸੀ । ਕਵੀ ਜੀ ਓਦੋਂ ਓਥੇ ਸਨ। ਇਸ ਦੀ ਬਹੁਤ ਮੰਗ ਰਹੀ । ਬਾਅਦ ਵਿੱਚ ਬੜੀ ਪੁੱਛਗਿੱਛ ਹੋਈ । ਗੁਰੂ ਤੇਗ ਬਹਾਦਰ ਅੰਕ ਤੋਂ ਤਾਂ ਕਈਆਂ ਨੇ ਭਜਨ ਪੁੱਛਿਆ ਸੰਤ ਬਲਵੰਤ ਸਿੰਘ ਸੋਖੀ ਨੇ ਇਸ ਅੰਕ ਦੀਆਂ ਅਨੇਕਾਂ ਕਾਪੀਆਂ ਖਰੀਦ ਕੇ ਲੋਕਾਂ ਨੂੰ ਸੌਂਪੀਆਂ ।

- ਸਤਿਜੁਗ ਹੀ ਔਖੇ ਵੇਲੇ ਕੰਮ ਆਉਂਦਾ ਹੈ । ਉਹਦੇ ਲੇਖ ਪੜ੍ਹ ਕੇ ਸਿਖੀ ਵਾਲੇ ਪਾਸੇ ਆਉਂਦੇ ਹਨ ।

- ਮੈਂ ਇਸ ਦੇ ਲਾਇਕ ਨਹੀਂ, ਪਰ ਜਿੰਨੇ ਕੰਮ ਮੇਰੇ ਜ਼ਿੰਮੇ ਲੱਗੇ ਹੋਏ ਨੇ ਭੁਗਤਾਨ ਦੀ ਕੋਸ਼ਿਸ਼ ਕਰਦਾ ਰਹਿੰਦਾ ਹਾਂ ।

- ਮੇਰੀ ਰੀਝ ਹੈ ਜੁ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਤੋਂ ਚਲਿਆ ਆਉਂਦਾ ਹੈ, ਇਹ ਉਸੇ ਤਰ੍ਹਾਂ ਚਲੇ, ਏਹਦੇ ਵਿੱਚ ਕੋਈ ਫਰਕ ਨਾ ਆਏ । ਕਲਿਯੁਗ ਦੇ ਸਮੇਂ ਵਿੱਚ ਸਤਿਜੁਗ ਦੀ ਗੱਲ ਕਰ ਸਕਣਾ ਅਰਥ ਰੱਖਦਾ ਹੈ ।

- ਮਹਾਰਾਜ ਜੀ ਨੇ ਆਪਣੀ ਗੱਲ ਵਿੱਚ ਸਨੇਹੀ ਦੀ ਬਹੁਤ ਪ੍ਰਸ਼ੰਸਾ ਕੀਤੀ । ਐਤਕਾਂ ਪਟਿਆਲੇ ਵਿੱਚ ਇੱਕ ਪੇਪਰ ਪੜ੍ਹਨ ਗਿਆ ਤਾਂ ਮੈਂ ਉਸਨੂੰ ਮਿਲਣ ਦੀ ਇੱਛਾ ਪਰਗਟ ਕੀਤੀ । ਮੁੱਖ ਮੰਤਰੀ ਬਰਨਾਲਾ ਨੇ ਨਾਮਧਾਰੀਆਂ ਦੀਆਂ ਕੁਰਬਾਨੀਆਂ ਬਾਰੇ, ਪਟਿਆਲਾ ਯੂਨੀਵਰਸਿਟੀ ਵਿੱਚ ਹਿਸਟਰੀ ਰੀਸਰਚ ਸੰਦਰਭ ਵਿੱਚ ਉਦਘਾਟਨੀ ਭਾਸ਼ਨ ਕਰਦਿਆਂ ਭਰਪੂਰ ਚਰਚਾ ਕੀਤੀ, ਮੈਂ ਵੀ ਬਾਅਦ ਵਿੱਚ ਓਥੇ ਗਿਆ । ਐਮ.

ਐਲ. ਆਹਲੂਵਾਲੀਏ ਤੇ ਡਾ: ਗੋਪਾਲ ਸਿੰਘ ਨਾਲ ਵੀ ਮਿਲਿਆ । ਮਜ਼ੇਦਾਰ ਗੱਲ ਇਹ ਹੈ ਕਿ ਪੰਜਾਬੀ ਯੂਨੀਵਰਸਿਟੀ ਵਿੱਚ ਜਿੰਨੀਆਂ ਤਕਰੀਰਾਂ ਹਿਸਟਰੀ ਬਾਰੇ ਹੋਈਆਂ ਸਭ ਅੰਗਰੇਜ਼ੀ ਵਿੱਚ ਹੀ ਸਨ। ਸਨੇਹੀ ਨੇ ਗੰਡਾ ਸਿੰਘ ਦੇ ਸਾਹਮਣੇ ਬੈਠਿਆਂ ਡਟ ਕੇ ਕਿਹਾ ਕਿ ਉਸਨੇ ਕਿਵੇਂ ਗਲਤ ਗੱਲਾਂ ਲਿਖ ਧਰੀਆਂ ਹਨ ।

- ਕੀਤੇ ਹੋਏ ਕੰਮ ਦੀ ਕਦੇ ਨ ਕਦੇ ਕਦਰ ਪੈਂਦੀ ਹੈ ।

- ਮੇਰੀ ਰਾਇ ਤਾਂ ਇਹ ਹੈ ਕਿ ਜੇ ਅੰਦਰ ਲਗਨ ਹੋਏ ਤਾਂ ਕੰਮ ਹੋ ਹੀ ਜਾਂਦਾ ਹੈ ਤੇ ਕੀਤਾ ਹੋਇਆ ਕੰਮ ਅਨੰਥਾ ਨਹੀਂ ਜਾਂਦਾ।

- ਸਾਡੇ 'ਚੋਂ ਕੋਈ ਇਹ ਨਾ ਵੇਖੇ ਕਿ ਮੈਨੂੰ ਕੁਛ ਕਹੇ ਹੀ ਤਾਂ ਕਿਸੇ ਗਲਤ ਵਿਅਕਤੀ ਦਾ ਉਤਰ ਦਿਆਂਗਾ, ਨਹੀਂ, ਆਪਣੇ ਆਪ ਹੀ ਵਿਰੋਧੀ ਵਿਚਾਰ ਦੇਣ ਵਾਲੇ ਜਾਂ ਗਲਤ ਗੱਲ ਪੇਸ਼ ਕਰਨ ਵਾਲੇ ਦੇ ਖਿਲਾਫ਼ ਕਲਮ ਚੱਲੇ ।

- ਪੁਸਤਕਾਂ ਦੀ ਖੋਜ ਕਰੋ, ਪੜ੍ਹੋ । ਥੋੜ੍ਹਾ ਜਿਹਾ ਲਿਖਣ ਵਾਸਤੇ ਬਹੁਤ ਪੜ੍ਹਨਾ ਪੈਂਦਾ ਹੈ ।

- ਕਾਂਗਰਸ ਵਾਲਿਆਂ ਦੀ ਸਮਾਰਿਕਾ ਵਿੱਚ ਸਾਡਾ ਕੋਈ ਜ਼ਿਕਰ ਨਹੀਂ ਕਿਉਂਕਿ ਇਸ ਨਾਲ ਉਹਦਾ ਆਪਣਾ ਪ੍ਰਭਾਵ ਘਟਦਾ ਹੈ । ਪੰਜਾਬ ਵਿੱਚ ਸਾਨੂੰ ਸੱਦ ਕੇ ਵੀ ਸਾਡੀ ਕਾਂਗਰਸ ਸ਼ਤਾਬਦੀ ਸਮੇਂ ਕੋਈ ਪੁੱਛ ਨਹੀਂ ਹੋਈ ।

**ਅਮਰ ਭਾਰਤੀ**

ਸਾਡਾ ਆਪਣਾ ਤਾਂ ਕੁਛ ਛਪਿਆ ਹੋਵੇ । ਕੋਈ ਛਾਪੇ ਜਾਂ ਨਾ ਛਪੇ । ਤੁਸੀਂ ਤਾਂ ਯਥਾ ਸਥਿਤੀ 'ਤੇ ਸੰਤੁਸ਼ਟ ਹੋ, ਫੇਰ ਇਸ ਮੀਟਿੰਗ ਦਾ ਕੀ ਲਾਭ ?

**ਹੰਸਪਾਲ ਜੀ**

ਮਹਾਰਾਜ ਜੀ, ਏਥੇ ਸਾਰੇ ਉਹ ਲੋਕ ਬੈਠੇ ਹਨ ਜੋ ਆਪਣੇ ਆਪ ਹੀ ਕੁਛ ਨ ਕੁਛ ਕਰਦੇ ਹਨ । ਇਹਨਾਂ ਦਾ ਸਾਹਿਤ ਵਿੱਚ ਯੋਗਦਾਨ ਹੈ ।

**ਮਹਾਰਾਜ ਜੀ**

ਅੱਜ ਜੋ ਕੁਝ ਹੋਇਐ ਇਹ ਬੜਾ ਚੰਗਾ ਹੋਇਐ ਪਰ ਇਹਦਾ ਮਤਲਬ ਇਹ ਨਈਂ ਕਿ ਇਸ ਤਰ੍ਹਾਂ ਹੋਵੇ ਹੀ ਤਾਂ ਕੰਮ ਹੋ ਸਕਦਾ ਹੈ । ਸਾਰੀ ਗੱਲ ਕੱਥ ਵਿੱਚ ਮਹਾਰਾਜ ਦਾ ਜ਼ੋਰ ਸਾਂਝੇ ਉਦਮ ਤੋਂ ਦੱਸਣ ਦਾ ਹੀ ਸੀ । ਖਰਚ ਕਰਕੇ ਜੇ ਨਿਕਾਸ ਨਾ ਹੋਵੇ ਤਾਂ ਅਜਿਹੇ ਲਿਖਣ ਛਾਪਣ ਦਾ ਕੀ ਫਾਇਦਾ ਹੈ ?

**ਅਮਰ ਭਾਰਤੀ**

ਇਹ ਨਿਕਾਸ ਨਹੀਂ ਹੋਵੇਗਾ, ਜੇ ਅਜਿਹੀਆਂ 50 ਪੁਸਤਕਾਂ ਹੋਰ ਛਪ ਕੇ ਕੋਲ ਪਈਆਂ ਹੋਣ । ਸਾਮੂਹਿਕ ਜਤਨ ਕਰਨ ਦੀ ਲੋੜ ਹੈ । ਇਸ ਮੀਟਿੰਗ ਦਾ ਉਸਾਰੂ ਕੰਮ ਹੋਣਾ ਚਾਹੀਦਾ ਹੈ ।

## ਹੰਸਪਾਲ ਜੀ

ਮੈਂ ਜਤਨ ਕਰਾਂਗਾ, ਛਪਵਾਵਾਂਗਾ ।

ਫਿਰ ਇਸ ਗੱਲ 'ਤੇ ਅਮਲ ਨੂੰ ਤਾਂ ਅਮਰ ਭਾਰਤੀ ਨੇ ਨਿਖਾਰਿਆ ਕਿ ਸਾਰੀ ਕਾਰ ਗੁਜਾਰੀ ਨੂੰ ਸਵੈ ਨ ਰੱਖਿਆ ਜਾਇ, ਸਗੋਂ ਜੇ ਕੁਛ ਕਰਨਾ ਹੈ ਤਾਂ ਸੰਸਥਾਗਤ ਕੀਤਾ ਜਾਇ । ਇੰਜ ਤਾਂ ਜਦੋਂ ਜੀ ਆਇਆ ਤੇ ਜੋ ਇਸ ਵਿਅਕਤੀ ਨੂੰ ਜਚੇ ਉਹ ਛਪੇਗਾ, ਦੂਜਾ ਪਿਆ ਰਹੇਗਾ । ਹੰਸਪਾਲ ਜੀ ਨੇ ਇਸ ਮੀਟਿੰਗ ਨੂੰ ਬੀਜ ਰੂਪ ਵਿੱਚ ਦੱਸਿਆ ਤੇ ਆਖਿਆ ਕਿ ਇਸ ਵੇਲੇ ਤਾਂ ਅਸੀਂ ਛੋਟੀ ਟਾਰਚ ਨਾਲ ਥੋੜ੍ਹਾ ਵੇਖ ਕੇ ਹੀ ਅੱਗੇ ਵੱਧ ਸਕਦੇ ਹਾਂ । ਜਿਉਂ ਜਿਉਂ ਸਾਧਨ ਅੱਗੇ ਵਧਣਗੇ ਕੰਮ ਵਧਾਈ ਜਾਵਾਂਗੇ ।

ਮੀਟਿੰਗ ਜੋ ਸਵੇਰੇ 10 ਵਜੇ ਤੋਂ ਸ਼ੁਰੂ ਹੋਈ ਸੀ, ਪਹਿਲੇ ਭਾਗ ਵਿੱਚ ਦੋ ਵਜੇ ਤੱਕ ਸਮਾਪਤ ਹੋ ਗਈ । ਪ੍ਰਸਾਦ ਪਾਣੀ ਹੰਸਪਾਲ ਜੀ ਦੇ ਘਰ ਹੀ ਹੋਇਆ ਤੇ ਦੂਜੀ ਬੈਠਕ ਮਹਾਰਾਜ ਜੀ ਦੀ ਮੌਜੂਦਗੀ ਤੋਂ ਬਿਨਾ ਹੋਈ । ਇਹ 5 ਤੋਂ 7 ਤੱਕ ਚੱਲੀ । ਮੈਂ ਹੁਣ ਉਸ ਦੇ ਫੈਸਲੇ ਹੀ ਨੋਟ ਕਰਦਾ ਹਾਂ ।

## ਫੈਸਲੇ

1. ਅਮਰ ਭਾਰਤੀ ਤੇ ਪ੍ਰੀਤਮ ਸਿੰਘ ਕਵੀ ਹੁਕਮਨਾਮਿਆਂ ਨੂੰ ਸੰਪਾਦਨ ਕਰਨ ਛਾਪਣ ਵਾਸਤੇ ।

2. ਹੰਸਪਾਲ ਜੀ ਨਾਮਧਾਰੀਆਂ ਦੇ ਰਾਜਨੀਤਕ ਮਸਲਿਆਂ ਉਤੇ ਲਿਖਣ ।

3. ਸ. ਜਸਵਿੰਦਰ ਸਿੰਘ ਗੁਰੂ ਰਾਮ ਸਿੰਘ - ਗੁਰੂ ਹਰੀ ਸਿੰਘ ਜੀ ਦੇ ਵਿਦੇਸ਼ਾਂ ਨਾਲ ਸੰਬੰਧਾਂ 'ਤੇ ਲਿਖੇ ।

4. ਸ. ਜਗਦੀਸ਼ ਸਿੰਘ 'ਵਰਿਆਮ', ਅਨੰਦ ਕਾਰਜਾਂ ਦੇ ਇਤਿਹਾਸ ਬਾਰੇ ਆਪਣੇ ਪੱਖ ਨਾਲ ਲਿਖਣ । ਗੁਰੂ ਨਾਨਕ ਦੇਵ ਜੀ ਤੋਂ ਲੈ ਕੇ .....

5. ਪੰਥ ਰਤਨ ਮਾ: ਨਿਹਾਲ ਸਿੰਘ ਦੇ ਜ਼ਿੰਮੇ ਰਹਿਤ ਮਰਿਯਾਦਾ ਜਾਂ ਗੁਰੂ ਸਿੱਖਾਂ ਦੇ ਜੀਵਨ ਉਤੇ ਲਿਖਣ ਦੀ ਜ਼ਿੰਮੇਵਾਰੀ ਲੱਗੀ ।

6. ਬੀਬੀ ਬੇਅੰਤ ਕੌਰ ਨੇ ਇਸਤਰੀਆਂ ਵਲ ਨਾਮਧਾਰੀ ਸਮਾਜ ਦੀ ਪਹੁੰਚ ਬਾਰੇ ਮੁੱਢ ਤੋਂ ਹੁਣ ਤੱਕ ਲਿਖਣਾ ਹੈ ।

7. ਦਸਮ ਗ੍ਰੰਥ ਦੀ ਮਹਾਨਤਾ ਉਤੇ ਸੰਤ ਨਰਿੰਦਰ ਸਿੰਘ ਮੰਡੀ ਕਲਮ ਅਜਮਾਉਣਗੇ ।

8. ਪ੍ਰੀਤਮ ਸਿੰਘ ਪੰਛੀ : ਨਾਮਧਾਰੀਆਂ ਦਾ ਯੋਗਦਾਨ ਪੰਜਾਬੀ ਦੇ ਵਿਕਾਸ ਵਿੱਚ ।

9. ਅਨਜਾਣ ਤਾਰਾ ਸਿੰਘ: ਨਾਮਧਾਰੀਆਂ ਵਿੱਚ ਸਿੱਖਿਆ

## 6 ਮਾਰਚ1986, ਵੀਰਵਾਰ

## ਨਵੀਂ ਦਿੱਲੀ

ਸ. ਜਗਦੀਸ਼ ਸਿੰਘ "ਵਰਿਆਮ" ਨੇ ਅੱਜ ਏਥੇ ਰਹਿਣਾ ਸੀ, ਏਥੇ ਇਸ਼ਤਿਹਾਰਾਂ ਆਦਿ ਦੀ ਉਗਰਾਹੀ ਕਰਨੀ ਸੀ, ਮੈਂ ਉਸ ਲਈ ਬੈਂਕੋਕ ਤੋਂ ਲਿਆਂਦੇ ਵੱਖ ਵੱਖ ਵਿਅਕਤੀਆਂ ਦੇ 780/- ਬੀਤੀ ਰਾਤ ਹੀ ਦੇ ਦਿਤੇ ਸਨ। ਮੈਂ ਜਗਦੀਸ਼ ਸਿੰਘ ਨਾਲ ਨਾਮਧਾਰੀ ਏਜੈਂਸੀਜ਼ ਦੇ ਗਿਆ। ਮੈਨੂੰ ਇਹ ਫਰਮ "ਵਰਿਆਮ" ਦੀ ਕਾਫ਼ੀ ਸਹਾਇਕ ਲੱਗੀ। ਸ. ਭੁਪਿੰਦਰ ਸਿੰਘ ਨੇ 2500/- ਦਾ ਚੈੱਕ ਉਸਦੀ ਸਾਰੀ ਲੁੜੀਂਦੀ ਰਕਮ ਦਾ ਕਟ ਦਿਤਾ।

ਸ. ਸੇਵਾ ਸਿੰਘ ਅਤੇ ਬੀਬੀ ਪਵਨਜੀਤ ਕੌਰ ਹੋਰੀ ਕਲ ਦੇ ਇੰਫਾਲ ਗਏ ਹੋਏ ਹਨ। ਕੱਲ ਸੰਤ ਸੋਹਣ ਸਿੰਘ ਜੀ ਦਾ ਵਰੀਣਾ (ਸਲਾਨਾ ਬਰਸੀ) ਮਨਾਇਆ ਗਿਆ।

### ਨਵ ਯੁਗ ਪ੍ਰੈਸ ਵਿਖੇ

ਅਸੀਂ ਦੋਵੇਂ ਹੀ ਲੇਖਕਾਂ ਦੇ ਦਿੱਲੀ ਕੇਂਦਰ ਭਾਪਾ ਪ੍ਰੀਤਮ ਸਿੰਘ ਨੂੰ ਨਵ ਯੁਗ ਪ੍ਰੈਸ ਵਿਖੇ ਉਸਨੂੰ ਮਿਲਣ ਗਏ। ਮੁਢ ਵਿਚ ਸਾਨੂੰ ਨਵਯੁਗ ਪਬਲਿਸ਼ਰਜ਼ ਦੇ ਸ. ਗੁਰਬਚਨ ਸਿੰਘ ਨੂੰ ਮਿਲਣ ਦਾ ਇਤਿਫ਼ਾਕ ਹੋਇਆ। ਇਹਨਾਂ ਨੂੰ ਭੈਣੀ ਸਾਹਿਬ ਦੀ ਇਕ ਸੁਖਦ ਯਾਦ ਹੋ ਆਈ। ਇਕ ਆਨੰਦ ਕਾਰਜ ਸਮੇਂ ਚੰਡੀਗੜ੍ਹ ਦੇ ਰਿਸ਼ਤੇਦਾਰਾਂ ਨਾਲ ਇਹਨਾਂ ਦਾ ਭੈਣੀ ਸਾਹਿਬ ਜਾਣਾ ਹੋਇਆ ਸੀ।

ਏਥੇ ਹੀ ਸ. ਕਿਰਪਾਲ ਸਿੰਘ ਆਜ਼ਾਦ ਗਾਜ਼ੀਆਬਾਦ ਵਾਲੇ ਇਕ ਸਾਹਿਤਕਾਰ ਮਿਲ ਗਏ। ਇਹਨਾਂ ਨੇ ਯਾਦ ਕੀਤਾ ਸੰਤ ਇੰਦਰ ਸਿੰਘ ਚਕਰਵਰਤੀ ਤੇ ਸੰਤ ਨਿਧਾਨ ਸਿੰਘ ਜੀ ਦੇ ਸਮੇਂ ਨੂੰ । ਉਹਨਾਂ ਨੇ ਆਪਣੇ ਸਮੇਂ ਵਿਚ ਕਿਵੇਂ ਸਾਹਿਤਕਾਰੀ ਵਿਚ ਆਪਣਾ ਥਾਂ ਬਣਾਇਆ ਸੀ। ਆਜ਼ਾਦ ਜੀ ਸੋਚਦੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਨਾਮਧਾਰੀਆਂ ਦਾ ਸਾਹਿਤ ਤੇ ਸਾਹਿਤਕਾਰਾਂ ਲਈ ਵਧੇਰੇ ਉਪਯੋਗੀ ਸਮਾਂ ਸੀ।

ਜਦੋਂ ਭਾਪਾ ਜੀ ਨੂੰ ਜਾ ਕੇ ਮਿਲੇ ਤਾਂ ਉਨ੍ਹਾਂ ਦੇ ਦਫਤਰ ਵਿਚ ਉਸਤਾਦ ਦਾਮਨ ਦੇ

ਸ਼ਾਗਿਰਦਾਂ ਵਿਚੋਂ 3 ਪਾਕਿਸਤਾਨੀ ਸੱਜਣ ਵੀ ਏਥੇ ਬੈਠੇ ਸਨ। ਏਥੇ ਸਾਨੂੰ 78 ਸਾਲਾਂ ਦੇ ਬਜ਼ੁਰਗ ਲੇਖਕ ਸ੍ਰੀ ਦੇਵਿੰਦਰ ਸਤਿਆਰਥੀ ਦੇ ਵੀ ਦਰਸ਼ਨ ਹੋਏ ਸਵਾ ਛੇ ਫੁਟ ਲੰਮਾ, ਤੇ ਭਰਪੂਰ ਸਫੈਦ ਦਾੜ੍ਹਾ ਜਿਵੇਂ ਬਾਬਾ ਬੋੜ੍ਹ ਹੋਵੇ। ਚਿਹਰਾ ਕਮਜ਼ੋਰ, ਮੱਥੇ ਦੀ ਹੱਡੀ ਝਲਕਦੀ। ਸ੍ਰੀ ਦੇਵਿੰਦਰ ਸਤਿਆਰਥੀ ਨਾਲ ਸਾਡੀ ਪਹਿਲੀ ਪਛਾਣ 1934 ਵਿਚ ਭੈਣੀ ਸਾਹਿਬ ਵਿਖੇ ਹੋਈ ਸੀ। ਜਵਾਨੀ ਦੇ ਉਹਨਾਂ ਦਿਨਾਂ ਵਿਚ, ਪ੍ਰਸਿੱਧ ਭਾਰਤੀ ਬੰਗਾਲੀ ਲੇਖਕ ਸ੍ਰੀ ਰਾਬਿੰਦਰ ਨਾਥ ਟੈਗੋਰ ਦੀ ਸੰਗਤ ਵਿਚ ਆ, ਇਹ ਪੰਜਾਬ ਲੋਕ ਗੀਤ ਇਕੱਤਰ ਕਰ ਰਹੇ ਸਨ। ਖੁਲ੍ਹੇ ਕੇਸ, ਸਾਬਤ ਸੂਰਤ ਲੰਮਾਂ ਜਵਾਨ ਦਾੜ੍ਹਾ। ਜਦੋਂ ਇਹਨਾਂ ਨੂੰ ਚਕ੍ਰਵਰਤੀ ਜੀ ਨੇ ਕੁਛ ਲੋਕ ਗੀਤਾਂ ਬਾਰੇ ਬੋਲਣ ਨੂੰ ਕਿਹਾ ਤਾਂ ਨਾਮਧਾਰੀ ਦੀਵਾਨ ਦੀ ਉਸ ਵਿਸ਼ਾਲ ਇਕਤਰਤਾ ਵਿਚ ਇਕ ਗੀਤ ਸੁਣਾਇਆ।

ਮੇਰਾ ਯਾਰ ਸਰੂ ਦਾ ਬੂਟਾ

ਵਿਹੜੇ ਵਿਚ ਲਾ ਰੱਖਿਆ।

ਅੱਜ ਵੀ ਸਤਿਆਰਥੀ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ ਆ ਮੱਲਿਆ। ਉਨ੍ਹਾਂ ਕਿਹਾ : ਸਤਿਗੁਰੂ ਪ੍ਰਤਾਪ ਸਿੰਘ ਜੀ ਲੇਖਕਾਂ ਵਾਸਤੇ ਪਰਮ ਉਦਾਰ ਸਨ। ਉਹਨਾਂ ਆਪਣੇ ਸੰਬੰਧ ਗੈਰ ਨਾਮਧਾਰੀ ਲੇਖਕਾਂ ਨਾਲ ਵੀ ਸਜੀਵ ਰਖੇ। ਜਦੋਂ ਵੀ ਕਦੇ ਮਿਲਦੇ ਉਨ੍ਹਾਂ ਤੋਂ ਭਰਪੂਰ ਪਿਆਰ ਮਿਲਦਾ। ਇੰਜ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਜ਼ਿਕਰ ਕਰਦਿਆਂ ਸਤਿਆਰਥੀ ਜੀ ਨੇ ਕਿਹਾ : ਇਹ ਵੀ ਪਿਆਰ ਭਰੇ ਹਿਰਦੇ ਵਾਲੇ ਹਨ। ਇਕ ਦੋਂ ਵੇਰਾਂ ਵੇਖਿਆ ਹੈ ਉਚੇਚ ਕਰਕੇ ਆ ਮਿਲਦੇ ਹਨ ਅਤੇ ਆਪਣੇ ਸਨੇਹ ਨਾਲ ਨਿਵਾਜਦੇ ਹਨ। ਮਿਲਣ ਦੇ ਅਵਸਰ ਖੁੰਝਣ ਨਹੀਂ ਦਿੰਦੇ।

ਭਾਪਾ ਜੀ ਨੇ ਸਾਨੂੰ ਦੋਹਾਂ ਨੂੰ ਰਾਜਿੰਦਰ ਸਿੰਘ ਬੇਦੀ ਦੀਆਂ, ਪ੍ਰੋ: ਪ੍ਰੀਤਮ ਸਿੰਘ ਪਟਿਆਲਾ ਵਲੋਂ ਆਨੁਵਾਦਿਤ ਕਹਾਣੀਆਂ ਦੀਆਂ ਦੋ ਦੋ ਜਿਲਦਾਂ ਸਨੇਹ ਭੇਟ ਕੀਤੀਆਂ। ਮੈਨੂੰ ਤਾਂ ਉਹ ਪਹਿਲਾਂ ਵੀ ਪੁਸਤਕਾਂ ਪਰਦਾਨ ਕਰਦੇ ਰਹਿੰਦੇ ਹਨ।

## 8 ਮਾਰਚ1986, ਸ਼ਨੀਚਰਵਾਰ, ਨਵੀਂ ਦਿੱਲੀ

## ਚਿੱਠੀ ਡਾ: ਪ੍ਰਤਾਪ ਸਿੰਘ

ਪਟਿਆਲੇ ਦੇ 88 ਸਾਲਾਂ ਬਜ਼ੁਰਗ ਮਿੱਤਰ, ਡਾ: ਪ੍ਰਤਾਪ ਸਿੰਘ ਦੀ ਕੱਲ ਹੀ ਇਕ ਚਿੱਠੀ ਮਿਲੀ ਹੈ। ਉਸਦੀ ਵਿਸ਼ੈ ਵਸਤੂ, ਸਾਹਿਤਕਤਾ ਤੇ ਏਸ ਉਮਰ ਦੀ ਸੂਝ ਨੂੰ ਸੰਭਾਲਣ ਲਈ ਏਥੇ ਨੋਟ ਕਰ ਰਿਹਾ ਹਾਂ।

''ਆਪਦੇ ਪੱਤ੍ਰ ਪਿਆਰੇ ਨੇ ਮੇਰਾ ਧਰਵਾਸ ਬੰਨ੍ਹ ਦਿਤਾ। ਮੈਂ ਉਹ ਕੁਛ ਤਾਂ ਨਹੀਂ ਜੋ ਆਪ ਨੇ ਪ੍ਰਗਟ ਕੀਤਾ। ਉਸ ਮੰਜ਼ਲ ਤੋਂ ਦੂਰ ਬਹੁਤ ਦੂਰ। ਅੱਜ ਰਾਹਿ ਕਰਮ ਜੋ ਆਪ ਜੀ ਨੇ ਹਵਾਲੇ ਕਲਮ ਕੀਤਾ, ਇਹ ਆਪ ਦੀ ਵਡਿਆਈ ਹੈ। ਮਹਾਨਤਾ ਹੈ, ਜੱਗ ਨਿਵਾਜ਼ੀ ਹੈ। ਹਾਂ, ਪਰ ਹੌਸਲਾ ਅਫਜ਼ਾਈ ਦੇ ਬਲਿਹਾਰੇ।

''ਮੈਨੂੰ 22-24 ਦਿਨਾਂ ਦੇ ਰੋਗ ਨੇ ਖੁੱਡੇ ਲਾ ਦਿਤਾ, ਕਮਜ਼ੋਰੀ ਦਾ ਕੀ ਦੱਸਾਂ, ਪੈਰ ਧਰਦਾ ਹਾਂ ਐਧਰ, ਜਾ ਨਿਕਲਦਾ ਹੈ ਦੂਜੇ ਪਾਸੇ। ਕਦੇ ਸੰਭਲ ਜਾਂਦਾ ਹਾਂ ਕਦੇ ਡਿਗ ਪੈਂਦਾ ਹਾਂ। ਦੋ ਤਿੰਨ ਵਾਰ ਕਲਾ ਬਾਜ਼ੀ ਖਾ ਗਿਆ।

''ਫੇਰ, ਪ੍ਰੋਫੈਸਰ ਸਾਹਿਬ ਦਾ ਵਿੱਛੜ ਜਾਣਾ। ਕਿੱਡੀ ਡੂੰਘੀ ਸੱਟ ਜਾਗੀਰ ਸਿੰਘ ਦੀ। ਉਸਨੇ ਸਤਿਗੁਰਾਂ ਦੇ ਚਰਨ ਪਰਸਾਏ, ਆਪ ਜੀ ਦੀ ਸੰਗਤ ਉਸਦੇ ਰਾਹੀਂ ਪ੍ਰਾਪਤ ਹੋਈ ਐਸੇ ਵਡਮੁੱਲੇ ਸੱਜਣ ਸੁਹੇਲੇ ਦੇ।

''ਪ੍ਰੋ: ਕਰਤਾਰ ਸਿੰਘ ਜੀ ਨੇ ਸਤਿਗੁਰਾਂ ਨੂੰ, ਜੋਤੀ ਸਰੂਪ ਪ੍ਰਮੇਸ਼ਰ ਨੂੰ ਹਿਰਦੇ ਵਿਚ ਲਭਦੇ ਰਹਿਣ ਦੀ ਜੁਗਤ ਦੱਸੀ। ਗੁਰੂਆਂ ਦੇ ਦਰਸ਼ਨ, ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਤੇ ਮੌਜੂਦਾ ਸ਼ਾਹਾਨਸ਼ਾਹ ਦੇ ਨਿੱਤ ਦੀਦਾਰੇ ਕਰਨ ਦਾ ਢੰਗ ਐਕਸਪਲੇਨ ਕੀਤਾ।

''ਸੁਬਹ ਸਵੇਰੇ ਝਮਕਦੇ ਤਾਰਿਆਂ ਦੀ ਭਿੰਨੀ ਲੋਅ ਤੇ ਅੰਮ੍ਰਿਤ ਵਿਖੇਰਦੀ ਪੌਣ ਵਿਚ ਮਰਦਾਨੇ ਦੇ ਰਬਾਬ ਦਾ ਸੰਗੀਤ ਲੱਭਣ ਦਾ ਢੰਗ। ਆਪ ਯਕੀਨ ਜਾਣੋ, ਮੈਂ ਕਈ ਵਾਰ

ਸਤਿਗੁਰਾਂ ਦੇ ਸਾਜ਼ ਦੀ ਧੁਨ ਸੁਣਦਾ ਭੈਣੀ ਸਾਹਿਬ ਦੇ ਕੀਰਤਨ ਦਰਬਾਰ ਜਾ ਪਹੁੰਚਿਆ ਹੁੰਦਾ ਹਾਂ। ਹੁਣ ਉਹ ਸ਼ਕਤੀ, ਉਹ ਫੋਰਸ। ਉਹ ਕੁਛ ਖੋ ਬੈਠਾ ਹਾਂ ......

ਨੇਰ ਗੁਬਾਰ ਚਾਰੇ ਪਾਸੇ ਛਾ ਗਿਆ ਹੈ। ਮੈਂ ਬਹਿਬਲ ਹੋਇਆ ਆਪ ਦਾ ਸਹਾਰਾ ਲੱਭਣ ਦੀ ਕੋਸ਼ਿਸ਼ ਕਰਦਾ, ਬਿੰਗੀ ਬੋਲੀ ਚਿੱਠੀ ਲਿਖ ਦਿੰਦਾ ਹਾਂ। ਪਤਾ ਨਹੀਂ ਮੈਂ ਕੀ ਲਿਖਿਆ, ਵਾਜਬ ਜਾਂ ਨਾ-ਵਾਜਬ ਤੁਸੀਂ ਪ੍ਰਵਾਨ ਕਰ ਲੈਂਦੇ ਹੋ। ਸੋ ਆਪਦਾ ਨਾਮ ਕੀਰਤਨ ਦਾ ਸਮਾਂ ਮੇਰੀ ਚਿੱਠੀ ਵਾਚਣ ਤੇ ਉਸਤੇ ਭੀ ਵੱਧ ਸ਼ਕਤੀ ਉੱਤਰ ਦੇਣ ਵਿਚ ਖਰਚ ਕਰਦੇ ਹੋ, ਕਿਡੇ ਦਿਆਲੂ ਹੋ, ਪਰ ਉਪਕਾਰੀ ਹੋ।

"ਕਹਿੰਦੇ ਹਨ ਭਗਵਾਨ ਈਸਾ ਮੰਤਰ ਪੜ੍ਹਕੇ ਮੁਰਦੇ ਜ਼ਿੰਦਾ ਕਰ ਦਿੰਦਾ ਸੀ, ਮੈਂ ਮੰਤਰ ਦੀ ਭਾਲ ਕਰਦਾ ਰਿਹਾ। ਲੰਮਾਂ ਸਮਾਂ ਬੀਤ ਗਿਆ ਤਾਂ ਜਾ ਕੇ ਮੰਤਰ ਦੇ ਸ਼ਬਦ ਲਭੇ। ਮੈਂ ਪ੍ਰੋਫੈਸਰ ਸਾਹਿਬ ਨਾਲ ਇਕ ਵਿਦਿਵਾਨ ਦਾ ਘਰ ਭਾਲਿਆ। ਉਸ ਬੰਦੇ ਦੀਆਂ ਸੱਤ ਅੱਠ ਅਲਮਾਰੀਆਂ ਕੋਸ਼ (ਡਿਕਸ਼ਨਰੀਆਂ) ਦੀਆਂ ਹੀ ਭਰੀਆਂ ਵੇਖੀਆਂ । ਮੰਤ੍ਰ ਦੀ ਵਜ਼ਾਹਤ ਅਜੇ ਭਾਲਦੇ ਹੀ ਪਏ ਸੀ ਕਿ ਕੰਗਨਾ ਸਿਸਪਾਲ ਕੇ ਹਾਥ ਰਹਿਓ, ਬਿਧਨਾ ਕਿਛ ਔਰ ਕੀ ਔਰ ਠਟੀ।। ਭਗਵਾਨ ਈਸਾ ਦੇ ਮੰਤ੍ਰ ਨੂੰ ਲਭਣ ਦਾ ਸਹਾਇਕ ਆਪਣੇ ਘਰ ਮੰਤਰ ਨ ਪੜ੍ਹ ਸਕਿਆ। ਖੁਦ ਈਸਾ ਵੀ ਇਹ ਮੰਤ੍ਰ ਆਪਣੇ ਤੇ ਨਹੀਂ ਸੀ ਵਰਤ ਸਕਿਆ। ਠਾਕਰ ਦੀ ਲੀਲਾ।" .....

## ਪੁਸਤਕ ਵਿਮੋਚਨ ਦੀ ਖ਼ਬਰ

ਅੱਜ ਦੀ ਤਾਰੀਖ ਦੇ ਅੰਗਰੇਜ਼ੀ ਅਖ਼ਬਾਰ "ਹਿੰਦੂਸਤਾਨ ਟਾਈਮਜ਼ ਦੇ ਪੇਜ 3 ਦੇ ਕਾਲਮ 5 ਵਿਚ ਇਕ ਛੋਟੀ ਜਿਹੀ ਖਬਰ ਤੇ ਮੇਰੀ ਭ੍ਰਾਤ ਛੋਟੇ ਤੇ ਅਜ ਕਲ ਟਾਈਫਾਈਡ ਨਾਲ ਸੰਘਰਸ਼ ਕਰਦੇ ਪੁੱਤਰ ਸੁਖਬੀਰ ਸਿੰਘ ਨੇ ਪੁਆਈ, "ਪੁਸਤਕ" ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ - ਉਨ੍ਹਾਂ ਦਾ ਯੋਗਦਾਨ, ਜਿਸਨੂੰ ਸ. ਦਰਸ਼ਨ ਸਿੰਘ ਜੋ ਕਿ "ਸੈਕੂਲਰ ਇੰਡੀਅਨ ਯੂਥ" (ਮਾਸਿਕ) ਦਾ ਸੰਪਾਦਕ ਨੇ ਲਿਖਿਆ ਹੈ ਇਹ ਪਿਛਲੇ ਹਫਤੇ ਰਾਸ਼ਟਰ ਪਤੀ ਭਵਨ ਵਿਚ ਰਾਸ਼ਟਰਪਤੀ ਜ਼ੈਲ ਸਿੰਘ ਨੇ 'ਰਿਲੀਜ਼' ਕੀਤੀ ਹੈ।

## ਸ਼ਹਾਦਤਾਂ ਦੀ ਪਰਸੈਂਟੇਜ

ਅੱਜ ਦੀ ਡਾਕ ਵਿਚ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮਾਸਿਕ ਪੱਤ੍ "ਸੀਸ ਗੰਜ" ਮਿਲਿਆ। ਇਹ ਪਰਚਾ ਮਾਰਚ 86 ਦਾ ਅੰਕ ਸੀ। ਇਸ ਦੇ ਟਾਈਟਲ ਪੇਜ ਤੇ ਲਾਲ ਡੱਬੀ ਵਿਚ ਪ੍ਰਕਾਸ਼ਤ ਕੁਛ ਅੰਕੜੇ ਗਹੁ ਯੋਗ ਹਨ। ਇਸ ਡੱਬੀ ਵਿਚ ਲਿਖਿਆ ਹੈ :

"ਡਾ: ਪੱਟਾ ਬੀ ਸੀਤਾ ਰਮੱਈਆ ਨੇ ਆਪਣੀ ਕਿਤਾਬ 'ਹਿੰਦੁਸਤਾਨ ਦੀ ਆਜ਼ਾਦੀ ਦਾ ਇਤਿਹਾਸ' ਵਿਚ ਜੋ ਅੰਕੜੇ ਦਿਤੇ ਹਨ, ਇਸ ਪ੍ਰਕਾਰ ਹਨ :

| ਕੁਰਬਾਨੀ ਦੀ ਕਿਸਮ | ਕੁੱਲ | ਸਿੱਖ | ਪ੍ਰਤੀਸ਼ਤ ਹਿੱਸਾ |
|---|---|---|---|
| 1. ਫਾਂਸੀ ਲੱਗੇ | 121 | 93 | 76% |
| 2. ਉਮਰ ਕੈਦ | 2646 | 2197 | 81% |
| 3. ਜਲਿਆਂ ਵਾਲਾ ਬਾਗ | 1300 | 799 | 61% |
| 4. ਬਜ ਬਜ ਘਾਟ ਦਾ ਕਤਲੇਆਮ | 113 | 67 | 60% |
| 5. ਕੂਕਾ ਲਹਿਰ : ਤੋਪਾਂ ਨਾਲ ਉਡਾਏ ਗਏ | 91 | 91 | 100% |
| ਕੁੱਲ | 4271 | 3247 | 76% |

ਇਹੋ ਟੂਕ ਅੰਦਰ ਵੀ 14 ਸਫੇ ਤੇ ਸਿਖ ਆਚਰਣ : 'ਸਿਖ ਸ਼ਹੀਦਾਂ ਦੀ ਕੌਮ' ਦੇ ਸਿਰਲੇਖ ਹੇਠ ਸ. ਸੁਰਜੀਤ ਸਿੰਘ ਭਾਟੀਆ ਨੇ ਦੁਹਰਾਈ ਹੈ।

## ਪ੍ਰਿੰਸੀਪਲ ਨੂੰ ਜ਼ਮੀਨ

ਉਸਤਾਦ ਹਰਭਜਨ ਸਿੰਘ ਦੁਆਰਾ ਮਾਲੂਮ ਹੋਇਆ ਹੈ ਕਿ ਪਿਛਲੇ ਦਿਨੀਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੂੰ ਸਕੂਲ ਕਮੇਟੀ ਵਲੋਂ ਵਰਤਮਾਨ ਸਕੂਲ ਦੇ ਹੀ ਮੇਨ ਰੋਡ ਤੋਂ ਦੂਜੇ ਪਾਸੇ, ਅਰਥਾਤ ਸਕੂਲ ਮੁਖ ਤੋਂ ਪਿੱਠ ਵਾਲੇ ਪਾਸੇ ਕੋਠੀ ਪਾਉਣ ਲਈ ਜ਼ਮੀਨ ਦਿਤੀ ਗਈ ਹੈ। ਪ੍ਰਤੀਤ ਹੁੰਦਾ ਹੈ ਕਿ ਇਸ ਵਿੱਕਰੀ ਦੀ ਰਕਮ ਦੁਆਰਾ ਨਾਲ ਦੇ ਪਲਾਟ ਬਾਰੇ ਜਤਨ ਕੀਤਾ ਜਾਵੇਗਾ ਤੇ ਪਹਿਲਾ ਪਲਾਟ ਜਿਸ ਵਿਚ ਵਰਤਮਾਨ ਸਕੂਲ ਹੈ ਇਸ ਨੂੰ ਬੋਰਡਿੰਗ ਵਿਚ ਬਦਲ ਦਿਤਾ ਜਾਏਗਾ।

## 12 ਮਾਰਚ1986, ਬੁੱਧਵਾਰ,

## ਨਵੀਂ ਦਿੱਲੀ

### ਪੱਤ੍ਰ ਸਤਿਗੁਰੂ ਜੀ ਨੂੰ

ਕੱਲ੍ਹ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਪੱਤ੍ਰ ਭੇਜਿਆ ਹੈ, ਜਿਸ ਵਿਚ ਆਪ ਜੀ ਦੇ ਧਿਆਨ ਵਿਚ ਆਪਣੀ ਸਪੁਤ੍ਰੀ ਦੀ ਸ਼ਾਦੀ ਅਤੇ ਕਿਤਾਬਾਂ ਵਾਲੇ ਪ੍ਰਜੈਕੇਟ ਦੀ ਯਾਦ ਦਿਲਾਈ ਹੈ। ਦੇਰ ਹੋਈ ਸੀ ਆਪ ਜੀ ਨਾਲ ਮੇਲ ਕਾਇਮ ਨਹੀਂ ਸੀ ਹੋ ਸਕਿਆ।

### ਮਾ: ਅਮਰੀਕ ਸਿੰਘ

ਮਾ: ਅਮਰੀਕ ਸਿੰਘ ਜੀ 9 ਵਜੇ ਆ ਗਏ। ਅਜੇ ਉਨ੍ਹਾਂ ਦੇ ਕਾਲਿਜ ਵਾਸਤੇ ਸਰਕਾਰੀ ਸਹਾਇਤਾ ਨਹੀਂ ਮਿਲੀ। ਕੇਂਦਰੀ ਸਿੱਖਿਆ ਮੰਤਰੀ ਦੇ ਦਫ਼ਤਰ ਤੋਂ ਫਾਈਲ ਅਗੇ ਨਹੀਂ ਚਲ ਸਕੀ। ਹਰਿਆਣਾ ਦੇ ਸਿੱਖਿਆ ਮੰਤਰੀ ਸ੍ਰੀ ਜਗਦੀਸ਼ ਨਹਿਰਾ ਦੀ ਸਿਫਾਰਸ਼ ਵੀ ਕਾਰਗਰ ਨਹੀਂ ਹੋਈ, ਦੋਬਾਰਾ ਫੇਰ ਕੀਤੀ ਸੀ। ਮੁਖ ਮੰਤਰੀ ਹਰਿਆਣਾ ਦਾ ਧਿਆਨ ਭੀ ਭਾਵੇਂ ਕਾਰਗਰ ਹੋਵੇ।

ਅਸੀ ਦੋਵੇਂ ਹੰਸਪਾਲ ਜੀ ਦੇ K-17 ਵਿਖੇ ਗਏ। ਉਹ ਆਪਣੇ ਘਰ ਉਤੇ ਨਵੀਂ ਛੱਤ ਦੇ ਆਹਰ ਵਿਚ ਨੇ। ਮਾ: ਜੀ ਦੀ ਵਿਥਿਆ ਸੁਣ ਹਰਿਆਣਾ ਭਵਨ ਵਿਚ ਹੰਸਪਾਲ ਜੀ ਨੇ ਚੌਧਰੀ ਭਜਨ ਲਾਲ ਨੂੰ ਫੋਨ ਕੀਤਾ ਮਿਲਣ ਵਾਸਤੇ। ਅੱਧੇ ਘੰਟੇ ਬਾਦ ਯਾਦ ਕਰਵਾਣ ਲਈ ਕਿਹਾ ਗਿਆ।

### ਮੁਲਾਕਾਤ ਹੰਸਪਾਲ ਜੀ ਨਾਲ

ਹੰਸਪਾਲ ਜੀ, 5 ਮਾਰਚ ਦੀ ਸਾਹਿਤਕਾਰ ਮੀਟਿੰਗ ਦੇ ਪ੍ਰਭਾਵਾਂ ਬਾਰੇ ਦੱਸਣ ਲਗੇ : ਲੋਕ ਵਖ ਵਖ ਅਨੁਮਾਨ ਲਾ ਰਹੇ ਹਨ, ਇਹ ਕਿਉਂ ਬੁਲਾਈ ਗਈ? ਪਿੱਛੇ ਕੀ ਭਾਵਨਾ ਹੋਵੇ ਆਦਿ। ਉਨ੍ਹਾ ਮੇਰੇ ਤੋਂ ਵੀ ਪੁਛਣਾ ਚਾਹਿਆ। ਉੱਤਰ ਸੀ : ਜੋ ਕੁਝ ਤੁਸੀਂ ਕਰੋ ਕਰਵਾਓ, ਉਹ ਸਤਿਗੁਰਾਂ ਦੀ ਹੀ ਇੱਛਿਆ ਹੁੰਦੀ ਹੈ ਜਾਂ ਮੋਹਰ ਲਵਾਈ ਜਾ ਸਕਦੀ ਹੈ।

ਫੇਰ ਹੰਸਪਾਲ ਜੀ ਬੋਲੇ : ਅਸਲ ਵਿਚ ਇਹ ਮੇਰੇ ਕਹਿਣ ਤੇ ਹੀ ਹੋਈ ਹੈ। ਸਤਿਗੁਰੂ ਜੀ ਨੂੰ ਮੈਂ ਅਰਜ਼ ਕੀਤੀ ਸੀ ਕਿ ਚੋਣਵੇਂ ਲੇਖਕਾਂ ਦੀ ਮੀਟਿੰਗ ਕਰਨੀ ਹੈ। ਸਾਹਿਤ ਵਾਲੇ ਪਾਸੇ ਧਿਆਨ ਦੇਣਾ ਹੈ। ਉਨ੍ਹਾਂ ਦੀ ਪਰਵਾਨਗੀ ਮਿਲ ਗਈ ਤੇ ਮਹਾਰਾਜ ਜੀ ਨੂੰ ਸਤਿਗੁਰਾਂ ਨੇ ਹੁਕਮ ਕੀਤਾ ਕਿ ਇਹ ਇਸ ਮੀਟਿੰਗ ਵਿਚ ਜ਼ਰੂਰ ਸ਼ਾਮਲ ਹੋਣ। ਮਹਾਰਾਜ ਜੀ ਨੂੰ ਉਸ ਦਿਨ ਬੜੇ ਜ਼ੋਰ ਨਾਲ ਹੀ ਬਹਾਇਆ ਅਤੇ ਹੁਣ ਜਦੋਂ ਕਿ ਉਹ ਮਦਰਾਸ ਜਾਂਦਿਆਂ ਬੁਖਾਰ ਕਾਰਨ ਪਰਤ ਆਏ ਹਨ ਤਾਂ ਬੁਖਾਰ ਦੀ ਵਜਹ ਉਨ੍ਹਾਂ ਸਾਡੀ ਮੀਟਿੰਗ ਵਿਚ ਬੈਠ ਪਿਸ਼ਾਬ ਡੱਕੀ ਰੱਖਣਾ ਹੀ ਦੱਸੀ ਹੈ। ਭੁਪਾਲ ਤੋਂ ਜਾ ਕੇ ਮੈਨੂੰ ਲਿਖੀ ਚਿੱਠੀ ਵਿਚ ਮਹਾਰਾਜ ਜੀ

ਨੇ ਵੀ ਮੈਨੂੰ 5 ਮਾਰਚ ਸਾਹਿਤਕਾਰਾਂ ਦੀ ਮੀਟਿੰਗ ਦੇ ਪਿੱਛੇ, ਅਸਲੀ ਕਾਰਨ ਬਾਰੇ ਪੁਛਿਆ ਹੈ। ..... ਮਹਾਰਾਜ ਜੀ ਨੂੰ ਸਾਹਿਤਕਾਰਾਂ ਦੀ ਅਗਵਾਈ ਵਿਚ ਆਪ ਅਗੇ ਆਉਣਾ ਚਾਹੀਦਾ ਹੈ ਪਰ ਉਨ੍ਹਾਂ ਦੇ ਆਪਣੇ ਕੰਮ ਹੀ ਨਹੀਂ ਮੁਕਦੇ, ਜਿਨ੍ਹਾਂ ਦਾ ਕੋਈ ਸਮਾਜਿਕ ਮਹੱਤਵ ਨਹੀਂ।

ਹੰਸਪਾਲ ਜੀ ਨੇ ਅੱਜ ਸਾਨੂੰ "ਪੂਨਮ" ਬਿਸਕੁਟ ਫੈਕਟਰੀ ਔਰੰਗਾਬਾਦ ਦੇ ਦੇਸੀ ਘਿਓ ਦੇ ਬਿਸਕੁਟ ਵੀ ਚਖਾਏ ਅਤੇ ਆਪਣੀ ਇਕ ਫੈਕਟਰੀ 'ਸਪਨਾ' ਬਾਰੇ ਦੱਸਿਆ ਜੋ, ਬਿਸਕੁਟਾਂ ਦੀ ਹੈ ਅਤੇ ਲਾਰੇਂਸ਼ ਰੋਡ ਤੇ ਸਥਿਤ ਹੈ। ਆਪਣੇ ਘਰ ਦੀ ਉਸਾਰੀ ਤੇ ਬਿਸਕੁਟ ਫੈਕਟਰੀ ਲਈ ਖਰਚੇ ਦਾ ਜ਼ਿਕਰ ਕਰਦਿਆਂ ਹੰਸਪਾਲ ਜੀ ਨੇ ਦੱਸਿਆ ਕਿ 5.50 ਲੱਖ ਦੀ ਕਾਰ ਵੇਚੀ ਹੈ। ਉਸ ਨਾਲ ਬੈਂਕ ਸਹਾਇਤਾ ਮਿਲ ਗਈ ਹੈ। ਟਿੱਕੇ ਨੂੰ ਕੋਈ ਕੰਮ ਦੇਣਾ ਸੀ ਨਾ, ਸੋ ਫੈਕਟਰੀ ਉਸ ਦੇ ਹਵਾਲੇ ਕਰ ਦਿਤੀ ਹੈ, ਉਂਜ ਉਹ ਫੈਕਟਰੀ ਮਨਚੰਦਾ ਪਰਵਾਰ ਨਾਲ ਸਾਂਝੀ ਹੈ।

ਉਸ ਦਿਨ ਮੇਰੇ ਨਾਲ ਸੇਠ ਜੀ ਏਸੇ ਫੈਕਟਰੀ ਦੀ ਗੱਲ ਕਰ ਰਹੇ ਸਨ ਕਿ ਹੰਸਪਾਲ ਜੀ ਨੇ ਉਹਨਾਂ ਦੀ ਅਦਾਇਗੀ ਕਰਨ ਦੀ ਥਾਂ ਆਪਣੇ ਲਈ ਫੈਕਟਰੀ ਖਰੀਦ ਲਈ ਹੈ।

ਹੰਸਪਾਲ ਜੀ ਨੇ ਲੇਖਕਾਂ ਦੇ ਕੰਮ ਵਿਚ ਵਿਸ਼ੇਸ਼ ਰੁਚੀ ਲੈਣ ਦੀ ਭਾਵਨਾ ਦੱਸੀ। ਹੁਕਮਨਾਮਿਆਂ ਦੇ ਪ੍ਰਕਾਸ਼ਨ ਵਿਚ ਮਹਾਰਾਜ ਜੀ ਵਲੋਂ ਵੀ 'ਹਾਂ' ਹੋ ਜਾਣ ਤੇ ਉਹ ਖੁਸ਼ ਸਨ। ਪਰ ਉਹ ਹੈਰਾਨ ਸਨ ਕਿ ਡਾ: ਅਮਰ ਭਾਰਤੀ ਨੇ ਕਿਵੇਂ ਮਹਾਰਾਜ ਜੀ ਨੂੰ ਪਾਸੇ ਰਖ ਕੇ ਸਾਰਾ ਜ਼ੋਰ ਸਤਿਗੁਰੂ ਜੀ ਤੇ ਲਾ ਦਿਤਾ, ਜਦੋਂ ਕਿ ਪਹਿਲਾਂ ਮਹਾਰਾਜ ਜੀ ਹੀ ਉਸਦੀ ਵਿਰੋਧਤਾ ਦਾ ਨਿਸ਼ਾਨ ਹੋਇਆ ਕਰਦੇ ਸਨ।

## 13 ਮਾਰਚ1986, ਵੀਰਵਾਰ
## ਨਵੀਂ ਦਿੱਲੀ

ਅੱਜ ਦੀ ਡਾਕ ਵਿਚ ਮੰਡੀ ਗੋਬਿੰਦਗੜ੍ਹ ਜੀ.ਟੀ. ਰੋਡ ਦੇ ਸ. ਕੁਲਵੰਤ ਸਿੰਘ ਸ਼ੁਤਰਾਣਾ ਦਾ ਪੰਦਰਾ ਰੋਜ਼ਾ 'ਭਰੋਸੇ ਦਾ ਪ੍ਰਤੀਕ" ਅਖਬਾਰ ਮਿਲਿਆ ਜਿਸ ਵਿੱਚ ਗੁਰੂ ਬਾਲਕ ਸਿੰਘ ਜੀ ਦੇ ਜੀਵਨ ਦੀ ਅੰਤਮ ਕਿਸ਼ਤ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ 3 ਫਰਵਰੀ ਨੂੰ ਕੂਕਿਆਂ ਦੇ ਬੀੜ ਪਹੁੰਚਣ ਦੀ ਖਬਰ ਸੀ। ਸਤਿਗੁਰੂ ਜੀ ਦੇ ਉਪਦੇਸ਼ ਦੇ ਕੁਛ ਅੰਸ਼ ਦਿੰਦਿਆਂ, ਇਹ ਵੀ ਦੱਸਿਆ ਗਿਆ ਸੀ ਕਿ ਮੱਧ ਪਰਦੇਸ਼ ਦੇ ਕਾਲ ਮਾਰੇ ਇਲਾਕਿਆਂ ਵਾਸਤੇ ਸ੍ਰੀ ਸਤਿਗੁਰੂ ਜੀ ਵਲੋਂ 65 ਰੇਲਵੇ ਵੈਗਨ ਤੂੜੀ ਤੇ ਸੁੱਕਾ ਪੱਠਾ ਜਾ ਰਿਹਾ ਹੈ। ਸਤਿਗੁਰੂ ਜੀ ਨੇ ਦੇਸ਼ ਦੇ ਕਾਲ ਅਤੇ ਲੋਕਾਂ ਨੂੰ ਰਾਹਤ ਪਹੁੰਚਾਣ ਲਈ ਆਪਣੇ ਸਿੱਖਾਂ ਵਿਚੋਂ ਤੂੜੀ ਤੰਦ ਦੀ ਉਗਰਾਹੀ ਕੀਤੀ ਹੈ।

## 15 ਮਾਰਚ 1986, ਸ਼ਨੀਵਾਰ

## ਨਵੀਂ ਦਿੱਲੀ

### "ਵਰਿਆਮ" ਨਾਲ

ਕੱਲ੍ਹ ਦਾ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਦਿੱਲੀ ਆਇਆ ਹੋਇਆ ਹੈ। ਸ. ਸਾਧੂ ਸਿੰਘ ਹਮਦਰਦ ਸਵਰਗ ਵਾਸੀ ਦੇ ਥੀਸਿਸ ਜੋ ਗ਼ਜ਼ਲ ਦੀ ਉਤਪਤੀ ਦੇ ਵਿਕਾਸ ਤੇ ਆਧਾਰਤ ਹੈ, ਜਿਸਦੇ ਆਧਾਰ ਤੇ ਹਮਦਰਦ ਨੂੰ ਡਾਕਟਰ ਦੀ ਉਪਾਧੀ ਮਿਲੀ ਸੀ, ਉਸ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਪੁਸਤਕ ਦਾ ਰੂਪ ਦਿਤਾ ਹੈ। ਪੁਸਤਕ ਕੱਲ ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਨੇ ਰੀਲੀਜ਼ ਕਰਨੀ ਸੀ ਸ਼ਾਮੀ 5 ਵਜੇ, ਇਸ ਸੰਦਰਭ ਵਿਚ ਯੂਨੀਵਰਸਿਟੀ ਨੇ "ਵਰਿਆਮ" ਨੂੰ ਵੀ ਸੱਦਿਆ ਹੈ।

### ਪ੍ਰਿੰਸੀਪਲ ਨੂੰ ਥਾਂ ਦੇਣ ਦੀ ਵਿਰੋਧਤਾ

ਅੱਜ ਦਿਨੇ ਪੰਜਾਬ ਦੇ ਅਤੇ ਖਾਸ ਕਰ ਸਿਖਾਂ ਵਿਚੋਂ ਸ਼ਾਸਤ੍ਰੀ ਸੰਗੀਤ ਦੇ ਜਗਤ ਪ੍ਰਸਿਧੀ ਦੇ ਮਾਲਕ ਸਿੰਘ ਬੰਧੂਆਂ ਨੂੰ ਮਿਲਣ ਜਾਣ ਦਾ ਪ੍ਰੋਗਰਾਮ ਸੀ। ਨਾਲ ਹਰਭਜਨ ਸਿੰਘ (ਸਿਤਾਰ) ਹੁਰਾਂ ਨੂੰ ਲੈਣ ਦੇ ਵਿਚਾਰ ਨਾਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਪਹੁੰਚੇ ਤਾਂ ਵੇਖਿਆ ਕਿ ਪ੍ਰਿੰਸੀਪਲ ਬੇਅੰਤ ਕੌਰ ਦੇ ਮਕਾਨ ਵਾਸਤੇ, ਸਕੂਲ ਦੀ ਦਖਣੀ ਬਾਹੀ ਨੀਂਹਾਂ ਪੁਟੀਆਂ ਜਾ ਚੁਕੀਆਂ ਹਨ। ਬੀਬੀ ਬੇਅੰਤ ਤੋਂ ਪਤਾ ਲਗਾ ਕਿ ਇਸਦੇ ਮਕਾਨ ਦੀ ਬਣਤਰ ਦੀ ਸ. ਮੋਹਨ ਸਿੰਘ ਤੇ ਰਤਨ ਸਿੰਘ ਸਪੁਤ੍ਰ ਭੁੱਚੀ ਨੇ ਬੜੀ ਮੁਖਾਲਫ਼ਤ ਚੁੱਕੀ ਹੈ। ਇਹ ਸਕੂਲ ਵਿਚ ਆ ਕੇ ਵੀ ਲੜ ਗਏ ਹਨ ਕਿ ਉਨ੍ਹਾਂ ਤੋਂ ਸਕੂਲ ਵਾਸਤੇ ਰਿਆਇਤੀ ਜਗਹ ਪ੍ਰਾਪਤ ਕਰਕੇ ਅਗੇ ਵੇਚੀ ਜਾ ਰਹੀ ਹੈ।

ਇਹ ਤਾਂ ਠੀਕ ਹੈ ਕਿ ਇਹ ਜਗਹ ਸ. ਮਾਨ ਸਿੰਘ ਦੀ ਉਪ੍ਰੋਕਤ ਦੋਹਾਂ ਦੇ ਹਵਾਲੇ ਵਿਚ ਸੀ, ਜਿਸ ਨੂੰ ਘੱਟ ਮੁਆਵਜ਼ੇ ਤੇ ਸਕੂਲ ਨੂੰ ਦਿਤਾ ਗਿਆ ਪਰ ਪਤਾ ਲਗਾ ਹੈ ਕਿ ਕਮੇਟੀ ਵੱਲੋਂ ਪ੍ਰਿੰਸੀਪਲ ਨੂੰ ਏਥੇ ਕੁਛ ਸਸਤੀ ਜਗ੍ਹਾ ਦੇ ਕੇ, ਇਕ ਹੋਰ ਥਾਂ ਖੁਲ੍ਹਾ ਪਲਾਟ ਲਿਆ ਜਾ ਰਿਹਾ ਹੈ, ਮਹਿੰਗੇ ਮੁੱਲੋਂ। ਪਰ ਇਹ ਥਾਂ ਬੋਰਡਿੰਗ ਹਾਊਸ ਬਣਾਈ ਜਾਵੇਗੀ। ਉਸ ਲਈ ਤਾਂ ਪ੍ਰਿੰਸੀਪਲ ਦਾ ਮਕਾਨ ਨੇੜੇ ਹੋਣਾ ਸਹੀ ਹੀ ਹੈ।

## ਇਕ ਮਹਾਂ ਨਿਕੰਮੀ ਪੁਸਤਕ

ਏਥੇ ਸਾਨੂੰ ਪ੍ਰਿੰਸੀਪਲ ਬੇਅੰਤ ਕੌਰ ਨੇ 100/- ਮੁਲ ਵਾਲੀ ਇਕ ਛੋਟੀ ਜਿਹੀ ਅੰਗਰੇਜ਼ੀ ਪੁਸਤਕ ਵਿਖਾਈ ਜਿਸਦਾ ਲੇਖਕ ਸ. ਦਰਸ਼ਨ ਸਿੰਘ ਐਡੀਟਰ 'ਕਾਂਗ੍ਰਸ (I) ਯੂਥ ਇੰਡੀਆ'' (ਜੇ ਮੈਂ ਠੀਕ ਯਾਦ ਰਖਿਆ ਹੈ ਤਾਂ) ਹੈ। ਇਸ ਬੰਦੇ ਨੂੰ ਨਾ ਤਾਂ ਅੰਗਰੇਜ਼ੀ ਆਉਂਦੀ ਹੈ ਅਤੇ ਨਾ ਹੀ ਲਿਖਣ ਕਲਾ। ਪੈਸੇ ਬਟੋਰਨ ਦੇ ਖਿਆਲ ਨਾਲ ਇਸ ਨੇ ''ਸਤਿਗੁਰੂ ਜਗਜੀਤ ਸਿੰਘ ਜੀ - ਨਾਮਧਾਰੀਜ਼- ਦੇਅਰ ਕਾਂਟਰੀਬਿਊਸ਼ਨ'' ਦੇ ਸਿਰਲੇਖ ਹੇਠ ਅਨੇਕਾਂ ਵਰਤਮਾਨ ਨਾਮਧਾਰੀਆਂ ਦੇ ਗਲਤ ਮਲਤ ਇੰਟਰਵਿਊ ਛਾਪ ਦਿਤੇ ਹਨ। ਊਘਦੀਆਂ ਪਤਾਲ ਮਾਰੀਆਂ ਹਨ ਅਤੇ ਇਹ ਵਿਦੇਸ਼ੀਂ ਵਸਦੇ ਨਾਮਧਾਰੀਆਂ ਦੇ ਬੱਚਿਆਂ ਨੂੰ ਸਮਰਪਤ ਕੀਤੀ ਗਈ ਹੈ।

ਇਸ ਜ਼ਬਤ ਕਰਨ ਯੋਗ ਕਿਤਾਬ ਦੇ ਰੀਲੀਜ਼ਕਾਰ ਹਨ ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਭਾਰਤ।

ਅਸਾਂ ਬੀਬੀ ਜੀ ਨੂੰ ਸਲਾਹ ਦਿਤੀ ਹੈ ਕਿ ਨਾਮਧਾਰੀ ਦਰਬਾਰ ਨੂੰ ਕਹਿ ਕੇ ਇਹ ਕਿਤਾਬ ਜ਼ਬਤ ਕਰਵਾਈ ਜਾਵੇ।

## ਸਿੰਘ ਬੰਧੂਆਂ ਪਾਸ

ਤਾਨਸੈਨ ਮਾਰਗ ਤੇ ਟੋਡਰਮਲ ਰੋਡ ਦੇ 16 ਨੰਬਰ ਦੇ ਮਕਾਨ ਦੀ ਦੂਜੀ ਛੱਤੇ, ਅਸੀਂ ਦੋਵੇਂ ਅਤੇ ਉਸਤਾਦ ਹਰਭਜਨ ਸਿੰਘ, ਗੁਰਦੇਵ ਸਿੰਘ, ਸਿੰਘ ਬੰਧੂਆਂ ਨੂੰ ਜਾ ਮਿਲੇ। ਉਨ੍ਹਾਂ ਸਾਡੇ ਲਈ ਖਾਣਾ ਵੀ ਤਿਆਰ ਕਰਵਾ ਛਡਿਆ ਸੀ। ਕੋਈ ਦੋ ਢਾਈ ਘੰਟੇ ਸੁਆਰੇ ਉਨ੍ਹਾਂ ਕੋਲ ਬੈਠੇ। ਸ. ਸੁਰਿੰਦਰ ਸਿੰਘ ਦਾ ਵਿਚਾਰ ਸੀ ਕਿ ਪੰਜਾਬ ਦੀ ਵਰਤਮਾਨ ਅਧੋਗਤ ਗਲਤ ਲੀਡਰਸ਼ਿਪ ਦੇ ਅੱਗੇ ਆਉਣ ਕਾਰਨ ਹੀ ਹੈ ਤੇ ਹੁਣ ਇਹ ਵਹਿਸ਼ੀਪੁਣੇ ਦੀ ਖੇਡ ਹੀ ਥੋਈ ਜਾ ਰਹੀ ਹੈ ਕਿ ਪਿਛਲੇ ਚਹੁੰ ਮਹੀਨਿਆਂ ਵਿਚ 60 ਕਤਲ ਹੋ ਗਏ ਹਨ ਤੇ ਲੁੱਟਾਂ ਖੋਹਾਂ ਦਾ ਕੋਈ ਅੰਤ ਨਹੀਂ।

ਉਨ੍ਹਾਂ ਦੇ ਵਿਚਾਰ ਅਨੁਸਾਰ ਇੰਦਰਾ ਹੱਤਿਆ ਦੇ ਬਾਅਦ ਜੋ ਜ਼ੁਲਮ ਸਿਖ ਸਮਾਜ ਤੇ ਹੋਇਆ ਇਸ ਵਿਚ ਸਰਕਾਰ ਦੀ ਜੋ ਪਲੈਨਿੰਗ ਨਾ ਹੁੰਦੀ ਤਾਂ ਇਹ ਨਾ ਵਾਪਰ ਸਕਦਾ।

ਇਹ ਵੀ ਘੋਰ ਅਪਰਾਧ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਸ. ਸੁਰਿੰਦਰ ਸਿੰਘ ਇਸ ਪਰਥਾਇ ਮਿਲਿਆ ਪੰਜਾਬ ਨੂੰ ਵਰਤਮਾਨ ਜਿਲ੍ਹਣ ਵਿਚੋਂ ਕਢਿਆ ਜਾਇ ਪਰ ਉਨ੍ਹਾਂ ਕਿਹਾ ਕਿ ਖੇਡ ਗਲਤ ਹੱਥਾਂ ਵਿੱਚ ਜਾ ਚੁੱਕੀ ਹੈ ਅਤੇ ਇਸਦਾ ਇਲਾਜ ਰਾਜ-ਸੱਤਾ ਹੀ ਕਰ ਸਕਦੀ ਹੈ।

ਪਰ ਸ. ਸੁਰਿੰਦਰ ਸਿੰਘ ਸਤਿਗੁਰੂ ਜੀ ਦੇ ਸ਼ਾਸਤ੍ਰੀ ਸੰਗੀਤ ਦੇ ਜਤਨਾਂ ਦਾ ਬੜਾ ਪ੍ਰਸੰਸਕ ਸੀ ਪਰ ਹੈਰਾਨ ਵੀ ਸੀ ਕਿ ਅਜ ਕਲ ਸੰਗੀਤ ਸੰਮੇਲਨਾਂ ਨੂੰ ਠੱਲ੍ਹ ਕਿਉਂ ਪੈ ਗਈ ਹੈ

## ਰਾਜ਼ ਦੀਆਂ ਗੱਲਾਂ

ਸਿੰਘ ਬੰਧੂਆਂ ਵੱਲ ਜਾਂਦਿਆਂ ਆਉਂਦਿਆਂ ਸਾਡੇ ਦਰਮਿਆਨ ਇਸ ਗੱਲ ਦੀ ਚਰਚਾ ਰਹੀ ਕਿ ਹੰਸਪਾਲ ਜੀ ਨੇ ਫੈਕਟਰੀ ਅਤੇ ਮਕਾਨ ਦਾ ਖਰਚਾ ਕੇਵਲ ਕਾਰ ਵੇਚਣ ਨਾਲ ਹੀ ਕਿਵੇਂ ਤੋਰ ਲਿਆ। ਗੁਰਦੇਵ ਸਿੰਘ ਦਾ ਵਿਚਾਰ ਸੀ ਕਿ ਹੰਸਪਾਲ ਤੇ ਮਨਚੰਦਾ ਨੇ ਬੈਂਕਿੰਗ ਦੇ ਕਾਰੋਬਾਰ ਵਿਚ ਜ਼ਰੂਰ ਘਾਲਾ ਮਾਲਾ ਕੀਤਾ ਹੈ। 5.50 ਲੱਖ ਰੁਪੈ ਨਾਲ ਮਕਾਨ ਦੀ ਉਸਾਰੀ ਤਾਂ ਹੋ ਸਕਦੀ ਹੈ ਪਰ ਜਿਸ ਫੈਕਟਰੀ ਦੀ ਇਕੋ ਮਸ਼ੀਨ ਤੇ 6 ਲਖ ਖਰਚ ਆਉਂਦਾ ਹੋਵੇ ਉਹਦੀ ਬਿਲਡਿੰਗ ਤੇ ਹੋਰ ਮਸ਼ੀਨਾਂ ਵੀ ਹੋ ਸਕਦੀਆਂ ਹਨ ਉਹ ਕੇਵਲ 5.50 ਲਖ ਨਾਲ ਹੀ ਨਹੀਂ ਖਰੀਦੀ ਜਾ ਸਕਦੀ। ਜੀਵਨ ਨਗਰ ਦੇ ਇਲਾਕੇ ਦੇ ਕਿਸਾਨ ਵੀ ਹੰਸਪਾਲ ਜੀ ਦੀ ਲੁੱਟ ਦਾ ਸ਼ਿਕਾਰ ਹੋਏ ਹਨ, ਨਿਟਿੰਗ ਤੇ ਰਾਈਸ ਮਿੱਲ ਦੀ ਮਾਲਿਕੀ ਸਮੇਂ ਉਧਰ ਸੇਠ ਤਰਲੋਕ ਸਿੰਘ ਵੀ ਇਹਨਾਂ ਦਾ ਸਦਕਾ ਹੀ 30 ਲੱਖ ਰੁਪੈ ਦੀ ਮਾਰ ਖਾਂਦਾ ਆਪਣੀਆਂ ਕੋਠੀਆਂ ਵੇਚ ਰਿਹਾ ਹੈ।

ਅੱਜ ਇਕ ਹੋਰ ਅਸਚਰਜ ਤੇ ਰਾਜ਼ ਦੀ ਗੱਲ ਵੀ ਹੱਥ ਲਗੀ ਗੁਰਦੇਵ ਸਿੰਘ ਨੇ ਦਸਿਆ : ਸ਼ੇਰ ਸਿੰਘ ਚਾਵਲਾ ਕਹਿੰਦਾ ਸੀ ਕਿ ਕਿਸੇ ਸਮੇਂ ਸ. ਹਰਭਜਨ ਸਿੰਘ ਲਖਨਊ ਨੇ ਇਕ ਲਖ ਰੁਪੈਆ ਮੱਥਾ ਟੇਕਣਾ ਸੀ। ਸਤਿਗੁਰੂ ਜੀ ਨੇ ਆਪ ਉਸ ਨੂੰ ਕਿਹਾ ਕਿ ਉਹ ਮੱਥਾ ਉਦੋਂ ਹੀ ਟੇਕੇ ਜਦੋਂ ਸੁਰਿੰਦਰ (ਮਨਚੰਦਾ) ਕੋਲ ਨ ਹੋਵੇ। ਜੇ ਇਹ ਠੀਕ ਹੈ ਤਾਂ ਕਿਸੇ ਟਿਪਣੀ ਦੀ ਮੁਥਾਜ ਨਹੀਂ।

# 17 ਮਾਰਚ 1986, ਸੋਮਵਾਰ

## ਨਵੀਂ ਦਿੱਲੀ

ਅੱਜ ਮੈਨੂੰ ਸੰਤ ਤਰਸੇਮ ਸਿੰਘ, ਸਤਿਗੁਰੂ ਜੀ ਦੇ ਸਕੱਤਰ ਦੀ ਦੋ ਸਫਿਆਂ ਦੀ ਇਕ ਚਿੱਠੀ ਮਿਲੀ, ਜਿਸ ਤੇ ਲਿਖਣ ਤਾਰੀਖ 15.3.86 ਸੀ। ਚਿੱਠੀ ਦੁਆਰਾ ਸੱਚੇ ਪਾਤਸ਼ਾਹ ਜੀ ਦਾ ਸੁਖਬੀਰ ਦੀ ਸਿਹਤ ਬਾਰੇ ਫਿਕਰ ਕੀਤਾ ਗਿਆ ਸੀ ਅਤੇ ਮੈਨੂੰ ਵੀ ਭੈਣੀ ਸਾਹਿਬ ਯਾਦ ਕੀਤਾ ਗਿਆ ਸੀ। ਇਸ ਚਿੱਠੀ ਦੀਆਂ ਕੁਛ ਜ਼ਰੂਰੀ ਗੱਲਾਂ ਮੈਂ ਏਥੇ ਦਰਜ ਕਰਦਾ ਹਾਂ।

### ਸਤਿਜੁਗ ਦੇ ਬਸੰਤ ਅੰਕ ਬਾਰੇ

(1) "ਸਤਿਜੁਗ" ਦੇ ਤਾਜ਼ਾ ਬਸੰਤ ਅੰਕ ਨੂੰ ਜ਼ਰਾ ਧਿਆਨ ਨਾਲ ਪੜ੍ਹਨਾ ਜੋ ਤੁਹਾਡੇ ਬਾਰੇ ਸਨੇਹੀ ਨੇ ਲਿਖਿਆ ਹੈ ਅਤੇ ਸਨੇਹੀ ਦਾ ਲੇਖ ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ ਪੂਰੇ ਧਿਆਨ ਨਾਲ ਪੜ੍ਹਨਾ .... ਸਤਿਗੁਰੂ ਜੀ ਹੁਕਮ ਕੀਤਾ ਹੈ ਕਿ ਜੇਕਰ ਮੈਨੂੰ ਪਹਿਲਾਂ ਪਤਾ ਲਗ ਜਾਂਦਾ ਤਾਂ ਇਹ ਮੈਂ ਛਪਣ ਨਹੀਂ ਸੀ ਦੇਣਾ। ਕਹਿਣਾ ਸੀ ਕਿ ਪਹਿਲਾਂ ਇਹ ਸਤਰਾਂ ਕਢੋ ਪਰ ਹੁਣ ਤੇ ਛਪ ਵੀ ਚੁਕਾ ਹੈ।"

(2) ਸਤਿਗੁਰੂ ਰਾਮ ਸਿੰਘ ਜੀ ਵਾਲਾ ਗ੍ਰੰਥ ਤਰਤੀਬਿਆ ਜਾ ਰਿਹਾ ਹੈ। ਸਤਿਗੁਰੂ ਜੀ ਹੁਕਮ ਕੀਤਾ ਹੈ ਜੇ ਤੁਸੀਂ ਕੋਲ ਹੋਵੋ ਤਾਂ ਠੀਕ ਹੈ।

### ਦੰਦਾਂ ਦੇ ਬਹਾਨੇ

(3) ਹੁਣ ਹਫਤੇ ਤੋਂ ਤਾਂ ਰੋਜ਼ ਹੀ, ਨਹੀਂ ਤਾਂ ਦੂਸਰੇ ਦਿਨ ਸ੍ਰੀ ਸਤਿਗੁਰੂ ਜੀ ਨੂੰ ਲੁਧਿਆਣੇ ਡਾਕਟਰ ਵੋਹਰਾ ਜੀ (ਦੰਦਾਂ ਵਾਲੇ ਡਾਕਟਰ) ਕੋਲ ਜਾਣਾ ਪੈਂਦਾ ਸੀ ਵਾਰ ਦੇ ਭੋਗ ਤੋਂ ਬਾਅਦ।

(4) ਦੋ ਤਿੰਨ ਦਿਨ ਚੌਂਤੇ ਵੀ ਕਿਰਪਾ ਕਰਕੇ ਸਾਧ ਸੰਗਤ ਨੂੰ ਪ੍ਰੇਰ ਕੇ 16-17 ਏਕੜ ਗੰਨਾ ਲਗਵਾਇਆ ਹੈ ਡੇਰੇ ਦੀ ਪੈਲੀ ਵਿਚ।

(5) ਆਮ ਪ੍ਰੋਗਰਾਮ ਇਸ ਪਰਕਾਰ ਹੈ :-

ਸਵੇਰੇ 5 ਤੋਂ 6:45 ਤਕ ਆਸਾ ਦੀ ਵਾਰ ਵਿਚ ਦਰਸ਼ਨ, 9 ਤੋਂ 10 ਤਕ ਆਈ ਸੰਗਤ ਦੀਆਂ ਅਰਜ਼ਾਂ ਸੁਣਨੀਆਂ ਅਤੇ ਕਿਸੇ ਵਿਸ਼ੇਸ਼ ਆਏ ਨੂੰ ਬਾਗ ਵਿਖਾਣੇ ਫਿਰ ਬਜ਼ੁਰਗਾਂ ਦੇ ਡੇਰੇ ਦਰਸ਼ਨ ਦੇਣੇ।

- ਲੰਗਰ ਛਕ ਕੇ ਥੋੜਾ ਬਿਰਾਜਣਾ।
- ਇਸ਼ਨਾਨ ਕਰਕੇ 1 ਤੋਂ 2 ਵਜੇ ਕਥਾ ਵਿਚ ਦਰਸ਼ਨ ਦੇਣੇ 2 ਤੋਂ 3 ਤਕ ਨਾਮ ਸਿਮਰਨ
- 3.30 ਜਾਂ 3.40 ਤਕ ਕੀਰਤਨ ਕਰਨਾ, ਸੁਣਨਾ।
- ਫਿਰ ਜਲਪਾਣ ਉਪ੍ਰੰਤ 4 ਤੋਂ 4.30 ਤਕ ਅਰਜ਼ਾਂ ਸੁਣਨੀਆਂ
- ਵਾਲੀ ਬਾਲ ਉਪਰੰਤ 6 ਤੋਂ 8 ਵਜੇ ਤਕ ਨਵੇਂ ਬਚਿਆਂ ਨੂੰ ਆਪ ਜਾਂ ਉਸਤਾਦਾਂ ਰਾਹੀਂ ਸੰਗੀਤ ਸਿਖਿਆ ਦੇਣੀ।

### ਸੇਠ ਅਵਤਾਰ ਸਿੰਘ ਸਚਦੇਵਾ ਸੁਰਗਵਾਸ

ਬੀਤੀ ਰਾਤ ਸ੍ਰੀ ਜਸਬੀਰ ਸਿੰਘ (ਚੇਲੇ ਕਾ) ਅੰਗ ਰਖਿਅਕ ਸਾਡੇ ਪਾਸ, ਆਪਣੇ ਇਕ ਸਰਕਾਰੀ ਸਾਥੀ ਨਾਲ, ਘਰ ਆਇਆ। ਉਸ ਤੋਂ ਮਾਲੂਮ ਹੋਇਆ ਹੈ ਕਿ ਪਰਸੋਂ ਸੇਠ ਅਵਤਾਰ ਸਿੰਘ ਸਚਦੇਵ ਜੋ ਕੁਛ ਦਿਨਾਂ ਤੋਂ ਬੈਂਕੋਕੋਂ ਭਾਰਤ ਆਏ ਹੋਏ ਸਨ ਹਾਰਟ ਅਟੈਕ ਦਾ ਸ਼ਿਕਾਰ ਹੋ ਗਏ ਹਨ। ਸੇਠ ਅਵਤਾਰ ਸਿੰਘ ਦੀ ਭੈਣ ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤ੍ਰਲੋਕ ਸਿੰਘ ਹੁਰਾਂ ਨੂੰ ਕੁਛ ਮਹੀਨੇ ਪਹਿਲਾਂ ਵਿਛੋੜਾ ਦੇ ਗਈ ਸੀ। ਹੁਣ ਇਹ ਦੂਹਰੀ ਸੱਟ ਹੈ। ਮੈਂ ਅੱਜ ਇਸ ਬਾਰੇ ਹਕੀਕਤ ਮਾਲੂਮ ਕਰਨ ਹੰਸਪਾਲ ਜੀ ਨੂੰ ਮਿਲਿਆ।

ਹੰਸਪਾਲ ਜੀ ਸੇਠ ਸੁਰਿੰਦਰ ਸਿੰਘ ਨਾਲ ਪਰਸੋਂ ਭੈਣੀ ਸਾਹਿਬ ਗਏ ਤੇ ਦਰਸ਼ਨ ਕਰਕੇ ਭਉਂਦੀ ਪੈਰੀਂ ਹੀ ਵਾਪਸ ਦਿੱਲੀ ਆ ਗਏ।

## 18 ਮਾਰਚ 1986, ਮੰਗਲਵਾਰ,

## ਨਵੀਂ ਦਿੱਲੀ

### ਸ੍ਰੀ ਸਤਿਗੁਰੂ ਜੀ ਵਲੋਂ ਫ਼ਿਕਰ

ਅਜ ਸਵੇਰੇ ਹੀ ਸ੍ਰੀ ਭੈਣੀ ਸਾਹਿਬ ਤੋਂ ਹਰਪਾਲ ਸਿੰਘ ਨਾਮ ਦਾ ਇਕ ਏਲਚੀ ਆਇਆ। ਹਰਪਾਲ ਸਿੰਘ ਠਾਕੁਰ ਜੀ ਵੱਡਿਆਂ ਨਾਲ ਫੋਟੋਕਾਰੀ ਦਾ ਕੰਮ ਵੀ ਕਰਦਾ ਰਿਹਾ ਹੈ ਅਤੇ ਵਿਦਿਅਕ ਜਥੇ ਵਿਚ ਇਕ ਵਕਤਾ ਦੇ ਤੌਰ ਤੇ ਵੀ ਪ੍ਰਸਿਧ ਹੈ। ਇਸਨੇ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਦਾ ਇਕ ਪੱਤਰ ਦਿਤਾ। ਲਿਖਿਆ ਸੀ :

"ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਸ. ਹਰਪਾਲ ਸਿੰਘ ਨੂੰ ਤੁਹਾਡੇ ਵਲ ਇਸ ਕਰਕੇ ਉਚੇਚਾ ਭੇਜਿਆ ਜਾਂਦਾ ਹੈ ਕਿ ਸੁਖਬੀਰ ਸਿੰਘ ਜੀ ਦੀ ਸਿਹਤ ਦਾ ਪੂਰਾ ਪੂਰਾ ਪਤਾ ਕਰਕੇ ਆਵੇ ਸੋ ਇਸਦੇ ਹੱਥ ਪੂਰੀ ਰਿਪੋਰਟ ਭੇਜਣੀ ਜੀ।

"ਦੂਸਰੀ ਅਰਜ਼ ਇਹ ਹੈ ਕਿ ਕੱਲ 15.3.86 ਦੇ ਡਾ: ਮੂਸਾ ਜੀ ਦਿੱਲੀ ਪੁੱਜ ਗਏ ਹੋਣਗੇ ਉਨ੍ਹਾਂ ਨੂੰ ਵੀ ਸੁਖਬੀਰ ਸਿੰਘ ਵਿਖਾ ਲੈਣਾ ਜੀ।

"ਸ੍ਰੀ ਸਤਿਗੁਰੂ ਜੀ ਦਾ ਪ੍ਰੋਗਰਾਮ ਤਾਂ ਤੁਹਾਨੂੰ ਕਰੀਬ ਕਰੀਬ ਲਿਖ ਹੀ ਦਿਤਾ ਸੀ। ਇਹ ਥੋੜਾ ਜਿਹਾ ਭੁਲ ਗਿਆ ਸਾਂ ਕਿ ਸ੍ਰੀ ਸਤਿਗੁਰੂ ਜੀ ਛੋਟੇ ਛੋਟੇ ਬੱਚਿਆਂ ਨੂੰ, ਕਿਸੇ ਨੂੰ ਬਰਫੀ, ਸੇਬ, ਪਤਾਸਿਆਂ ਨਾਲ ਮਨਾ ਮਨਾ ਕੇ ਰਾਗ ਦੀ ਸਿਖਿਆ ਸਾ.ਰੇ.ਗਾ.ਮਾ. ਤੋਂ ਆਪ ਸ਼ੁਰੂ ਕਰਵਾ ਕਰਵਾ ਕੇ ਵਧੀਆ ਰਾਗੀ ਬਣਾ ਦਿਤਾ ਹੈ। ਸ਼ਾਮੀ 4 ਤੋਂ 8 ਤਕ ਸਿੱਖਿਆ ਦੇ ਕੇ ਦੰਗ ਕਰਨ ਵਾਲੇ ਰਾਗੀ ਬੱਚੇ ਬਣਾ ਦਿਤੇ ਹਨ ਜੀ। ....."

ਇਸ ਚਿਠੀ ਤੇ 16.3.86 ਦੀ ਤਾਰੀਖ ਪਈ ਹੋਈ ਸੀ। ਸਕੱਤਰ ਸਾਹਿਬ ਦੇਸੀ ਤਾਰੀਖ ਵੀ ਜ਼ਰੂਰ ਲਿਖਦੇ ਹਨ। ਅੰਗਰੇਜ਼ੀ ਤਾਰੀਖ ਸਾਡੀ ਸਹੂਲਤ ਲਈ ਵਰਤਦੇ ਹਨ।

## 19 ਮਾਰਚ 1986, ਬੁੱਧਵਾਰ

## ਨਵੀਂ ਦਿੱਲੀ

### ਸਚਦੇਵਾ ਬਾਰੇ ਹੋਰ

ਸ. ਜਗਦੀਸ਼ ਸਿੰਘ "ਵਰਿਆਮ" ਵਲੋਂ ਅੱਜ ਮੇਰੇ ਨਾਂ ਤੇ 100/- ਆਇਆ ਇਹ ਦਿੱਲੀ ਦੇ ਲਾਂਗਮੈਨ ਤੋਂ ਉਨ੍ਹਾਂ ਨਾਲ ਸੰਬੰਧਤ ਕੁਛ ਤਸਵੀਰਾਂ ਦੇ ਮੁਲ ਦਾ ਤੀਜਾ ਹਿੱਸਾ ਸੀ, ਲੈ ਕੇ ਆਇਆ ਤਾਂ ਸੇਠ ਤ੍ਰਿਲੋਕ ਸਿੰਘ ਜੀ ਨੂੰ ਉਨ੍ਹਾਂ ਦੇ ਸਾਲੇ ਸ. ਅਵਤਾਰ ਸਿੰਘ ਸਚਦੇਵਾ ਦੀ ਮਿਰਤੂ ਬਾਰੇ ਅਫਸੋਸ ਕਰਨ ਗਿਆ। ਸੇਠ ਜੀ ਨੇ ਦੱਸਿਆ ਕਿ ਸੰਤ ਖਜ਼ਾਨ ਸਿੰਘ ਇਨਸਾਫ ਦਾ ਇਹ ਵੱਡਾ ਸਪੁਤ੍ਰ ਆਪਣੀ ਪਤਨੀ ਰਤਨ ਨਾਲ ਦਿੱਲੀ ਕਰੋਲਬਾਗ ਵਿਚ ਜਾਇਦਾਦ ਦੀ ਦੇਖਭਾਲ ਕਰਨ ਲਈ ਆਇਆ ਹੋਇਆ ਸੀ ਕਿ ਰਾਤੀਂ 11 ਵਜੇ ਅਚਾਨਕ ਉਠੀਆਂ ਦਿਲ ਦੀਆਂ ਪੀੜਾਂ ਦਾ ਸ਼ਿਕਾਰ ਹੋ ਗਿਆ। ਐਸਾ ਸਬੱਬ ਬਣਿਆਂ ਕਿ ਨੇੜੇ ਦੇ ਵਿਅਕਤੀ, ਧਰਮ ਸਿੰਘ, ਸ਼ੇਰ ਸਿੰਘ ਤੇ ਭੁਪਿੰਦਰ ਸਿੰਘ ਸੇਠ ਚਾਵਲਾ ਦੇ ਸਪੁਤ੍ਰ ਯਾਦ ਨ ਰਹੇ। ਨੇੜੇ ਰਹਿੰਦਾ ਡਾ. ਲੂਥਰਾ ਤਕ ਪਹੁੰਚ ਨਾ ਹੋ ਸਕੀ। ਥੋੜੀ ਦੇਰ ਮਗਰੋਂ ਆਏ ਸੰਬੰਧੀਆਂ ਨੇ ਰਾਮਾ ਹਸਪਤਾਲ ਲੈ ਜਾਣ ਲਈ ਸੇਠ ਅਵਤਾਰ ਸਿੰਘ ਨੂੰ ਕਾਰ ਵਿਚ ਬੈਠਾਣਾ ਚਾਹਿਆ, ਪਰ ਅਜੇ ਇਕੋ ਲੱਤ ਗੱਡੀ ਵਿਚ ਰਖੀ ਪਰ ਦੂਜੀ ਦਾ ਹੁਕਮ ਨਹੀਂ ਹੋਇਆ ਤੇ ਦਿਲ ਦੀ ਮਸ਼ੀਨ ਬੰਦ ਹੋ ਗਈ। ਪ੍ਰਾਣ ਪੰਖੇਰੂ ਉਡ ਗਏ। ਚੁਤਰਫ਼ੀ ਸੋਗ ਛਾ ਗਿਆ। ਕੋਈ ਬਹੁਤੀ ਉਮਰ ਨਹੀਂ ਸੀ ਕੇਵਲ 50 ਸਾਲ ਜਾਂ ਦੋ ਵੱਧ ਦੇ ਹੋਣਗੇ। "ਬੀਰ ਸਪੁਤ੍ਰੀ ਰਤਨ ਨੂੰ ਅਗਲੀ ਜ਼ਿੰਦਗੀ ਕਲਿਆਂ ਭੋਗਣ ਨੂੰ ਛਡ ਤੁਰੇ ਸਚਦੇਵ ਜੀ।"

16 ਮਾਰਚ ਨੂੰ ਵਡਾ ਸਪੁਤ੍ਰ ਸੇਠ ਧਰਮ ਸਿੰਘ ਤੇ ਉਹਦੇ ਚਾਚੇ ਸੇਠ ਜਸਪਾਲ ਸਿੰਘ ਹੁਰੀਂ ਦਿੱਲੀ ਆਏ ਬੈਂਕੋਕ ਤੋਂ ਅਤੇ 17 ਮਾਰਚ ਨੂੰ ਮਿਰਤਕ ਸਰੀਰ ਨੂੰ ਬੈਂਕੋਕ ਹੀ ਸਰਕਾਰ ਵਾਸਤੇ ਲੈ ਗਏ।

ਸੇਠ ਅਵਤਾਰ ਸਿੰਘ ਸਚਦੇਵਾ ਨੇ ਸਾਡੇ ਕਵੀ - ਜਥੇ ਦਾ ਜਨਵਰੀ - ਫਰਵਰੀ ਮਹੀਨੇ ਵਿੱਚ ਬੈਂਕੋਕ ਗਿਆਂ ਬੜਾ ਆਦਰ ਸਤਿਕਾਰ ਕੀਤਾ ਸੀ।

### ਪ੍ਰਿੰਸੀਪਲ ਦੀ ਕੋਠੀ ਦਾ ਨੀਂਹ ਪੱਥਰ

ਹਰਭਜਨ ਸਿੰਘ ਸਿਤਾਰ ਪਾਸੋਂ ਪਤਾ ਲੱਗਾ ਕਿ ਅੱਜ ਬੀਬੀ ਬੇਅੰਤ ਕੌਰ

ਪ੍ਰਿੰਸੀਪਲ ਸ਼: ਬਿ: ਸਿੰ: ਸਕੂਲ ਦੇ ਪਿਤਾ ਸੂਬਾ ਗੰਡਾ ਸਿੰਘ ਜੀ ਦੇ ਹੱਥੀਂ ਸਕੂਲ ਵਿਚ ਉਸਦੀ ਕੋਠੀ ਦਾ ਬਾਕਾਇਦਾ ਨੀਂਹ ਪੱਥਰ ਰਖ ਕੇ ਚਿਣਾਈ ਸ਼ੁਰੂ ਕਰ ਦਿਤੀ ਗਈ ਹੈ।

ਚੂੰ- ਚੂੰ ਕਰਨ ਵਾਲੇ ਇਹ ਨਹੀਂ ਜਾਣਦੇ ਕਿ ਪ੍ਰਿੰਸੀਪਲ ਨੂੰ ਸਗੋਂ ਏਥੇ ਕੋਠੀ ਪੁਆ ਕੇ ਵਡੇਰੀਆਂ ਜ਼ਿੰਮੇਵਾਰੀਆਂ ਦੇ ਅਧੀਨ ਕਰ ਦਿਤਾ ਗਿਆ ਹੈ। ਸਕੂਲ ਤੋਂ ਬਾਹਰ, ਮਾਨ ਸਰੋਵਰ ਵਿਚ ਜਗਹ ਦੋ ਤੋਂ ਢਾਈ ਹਜ਼ਾਰ ਰੁਪੈਆ ਗਜ਼ ਵਿਕਦੀ ਹੈ। ਬੀਬੀ ਜੀ ਨੂੰ ਇਹ ਥਾਂ 755/- ਰੁਪਏ ਪ੍ਰਤੀ ਗਜ਼ ਦਿੱਤੀ ਗਈ ਹੈ।

## ਸ. ਪ੍ਰਿਤਪਾਲ ਸਿੰਘ ਨਾਗੀ

ਇਸ ਨਾਂ ਦਾ ਨੌਜਵਾਨ ਕੋਚ ਪਹਿਲਾਂ ਜੀਵਨ ਨਗਰ ਵਿਚ ਨਾਮਧਾਰੀ ਸਕੂਲ ਦੇ ਬੱਚਿਆਂ ਨੂੰ ਐਥਲੈਟਿਕ ਦੀ ਕੋਚਿੰਗ ਦਿੰਦਾ ਰਿਹਾ ਹੈ। ਸ੍ਰੀ ਸਤਿਗੁਰੂ ਜੀ ਤੇ ਠਾਕੁਰ ਜੀ ਨਾਲ ਇਸਦੀ ਬੜੀ ਨੇੜਤਾ ਸੀ। ਜੀਵਨ ਨਗਰ ਤੋਂ ਆ ਕੇ ਅਤਿਵਾਦੀਆਂ ਨਾਲ ਲਿੰਕ ਹੋ ਗਿਆ ਅਤੇ ਫਿਰ ਆਪਣੇ ਚਾਚੇ ਦੀ ਮਿਹਰਬਾਨੀ ਨਾਲ ਅਮਰੀਕਾ, ਨਿਊ ਜਰਸੀ ਪਹੁੰਚ ਗਿਆ। ਓਥੇ ਜਾ ਕੇ ਸ. ਨਾਗੀ ਨੇ ਸ਼ਾਂਤ ਜੀਵਨ ਅਪਣਾ ਲਿਆ। 15.3.86 ਨੂੰ ਦਿੱਲੀ ਵਿਚ ਵਸਦੇ ਕਿਸੇ ਸਿਖ ਦੀ ਲੜਕੀ ਨਾਲ ਇਸਦੀ ਸ਼ਾਦੀ ਸੀ।

ਅੱਜ ਜਦੋਂ ਇਹ ਸਮੱਧਰ, ਗੋਰੇ ਰੰਗ ਦਾ ਜੁਆਨ ਸੰਤ ਜਸਵੰਤ ਸਿੰਘ ਦਰਜ਼ੀ ਦੇ ਚੁਬਾਰੇ ਆਇਆ ਤਾਂ ਉਸ ਨੇ ਮੈਨੂੰ ਪਛਾਣ ਲਿਆ ਪਰ ਮੈਂ ਅਣਡਿੱਠ ਹੀ ਸਾਂ। ਹਰਭਜਨ ਸਿੰਘ ਸਿਤਾਰ ਨਾਲ ਉਹਦੀ ਪਈ ਗੂਹੜੀ ਜਫੀ ਨੇ ਨਾਮਧਾਰੀਆਂ ਦੇ ਨੇੜੇ ਦੀ ਗੱਲ ਦੱਸੀ। ਸਚਦੇਵ ਸਿੰਘ ਨੂੰ ਮੁਖਾਤਿਬ ਹੁੰਦਿਆਂ ਕਹਿਣ ਲਗਾ : ਜਦੋਂ ਦੇ ਸ. ਜਸਵੰਤ ਸਿੰਘ ਦੇ ਸੀਤੇ ਹੋਏ ਨਾਮਧਾਰੀ ਢੰਗ ਦੇ ਕਛਹਿਰੇ ਪਾਏ ਹਨ, ਹੋਰ ਕੋਈ ਚੰਗਾ ਹੀ ਨਹੀਂ ਲਗਿਆ। ਉਹ ਜ਼ੋਰ ਦੇ ਰਿਹਾ ਸੀ ਕਿ ਹੋਲੇ ਤੋਂ ਪਹਿਲੋਂ ਉਸ ਨੂੰ ਇਕ ਸਫੈਦ ਨਾਮਧਾਰੀ ਸੂਟ ਤੇ ਦੋ ਕਛਹਿਰੇ ਜ਼ਰੂਰ ਸਿਉਂ ਦਿਤੇ ਜਾਣ।

ਸ. ਨਾਗੀ ਨੇ ਮੈਨੂੰ ਕਿਹਾ : ਮੈਂ ਭਾਵੇਂ ਤੁਹਾਡੇ ਚੇਤੇ ਵਿਚ ਨਹੀਂ, ਪਰ ਮੈਨੂੰ ਤੁਸੀਂ ਨਹੀਂ ਭੁੱਲੇ ਅਤੇ ਗੱਲਾਂ ਕਰਦਿਆਂ ਉਸਨੇ ਦੱਸਿਆ ਕਿ ਉਸਦੀ ਸ਼ਾਦੀ ਦੇ ਸਮੇਂ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਵੱਕੋ ਸੀ, ਪਰ ਸਤਿਗੁਰਾਂ ਨੇ ਠਾਕੁਰ ਦਲੀਪ ਸਿੰਘ ਨੂੰ ਭੇਜ ਦਿਤਾ। ਹੋਲੇ ਉਪਰ ਜਾਕੇ ਸਤਿਗੁਰਾਂ ਦੇ ਦਰਸ਼ਨ ਵੀ ਕੀਤੇ।

ਪ੍ਰਿਤਪਾਲ ਸਿੰਘ ਨਾਗੀ ਅਮਰੀਕਾ ਵਿਚ ਬਿਲਡਿੰਗ ਕੰਟ੍ਰੈਕਟਰ ਬਣ ਗਿਆ ਹੈ।

ਛੋਟੇ ਭਰਾ ਨੂੰ ਜੋ ਇੰਜੀਨੀਅਰਿੰਗ ਪਾਸ ਸੀ, ਵੀ ਇਸਨੇ ਬੁਲਾ ਲਿਆ ਹੈ। ਮਾਂ ਬਾਪ ਨੂੰ ਵੀ। ਹੁਣ ਉਸਦਾ ਅਤਿਵਾਦ ਨਾਲ ਕੋਈ ਵਾਸਤਾ ਨਹੀਂ।

### ਡਾ. ਅਮਰ ਸਿੰਘ ਭਾਰਤੀ ਲਈ

ਅੱਜ ਰਾਤੀਂ ਜਦੋਂ ਮੈਂ 7.30 ਵਜੇ ਘਰ ਪੁੱਜਾ ਤਾਂ ਅਗੇ ਸੰਤ ਹਰਪਾਲ ਸਿੰਘ ਭੈਣੀ ਸਾਹਿਬ ਵਾਲਾ 4 ਵਜੇ ਤੋਂ ਮੇਰੀ ਇੰਤਜ਼ਾਰ ਵਿਚ ਬੈਠਾ ਸੀ। ਸੁਖਬੀਰ ਸਿੰਘ ਦੀ ਸਿਹਤ ਬਾਰੇ ਉਸਨੇ ਸਤਿਗੁਰੂ ਜੀ ਨੂੰ ਮੇਰੀ ਲਿਖਤ ਦੁਆਰਾ ਭੈ: ਸਾ: ਜਾਕੇ ਪਤਾ ਦੇਣਾ ਸੀ।

ਸੁਖਬੀਰ ਸਿੰਘ ਨੂੰ ਟੀ.ਬੀ. ਦਾ ਅਟੈਕ ਹੋ ਗਿਆ। ਇਹ ਨਿਰਨਾ ਸਫਦਰ ਜੰਗ ਹਸਪਤਾਲ ਦੇ ਇਕ ਸੂਝਵਾਨ ਡਾ: ਮਨਜੀਤ ਸਿੰਘ ਨੇ ਲਿਆ ਹੈ। ਉਸ ਨੂੰ ਲੈ ਕੇ ਅੱਜ ਡਾ: ਅਮਰ ਭਾਰਤੀ ਆਏ ਸਨ।

ਹਰਪਾਲ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੇ ਸਕੱਤਰ ਦੀ ਇਕ ਚਿੱਠੀ ਤੇ 4 ਕਿਲੋ ਦੇਸੀ ਘਿਉ ਦੀ ਪੀਪੀ ਸਤਿਗੁਰੂ ਜੀ ਵਲੋਂ ਡਾ: ਭਾਰਤੀ ਵਾਸਤੇ ਆਈ ਹੈ। ਹੰਸਪਾਲ ਜੀ ਦੁਆਰਾ ਉਨ੍ਹਾਂ ਤੱਕ ਪਹੁੰਚਾਈ ਜਾਣੀ ਹੈ। ਹੋ ਸਕਦੇ ਚਿੱਠੀ ਵਿਚ ਭੈ: ਸਾ: ਆਉਣ ਦਾ ਸੱਦਾ ਹੋਵੇ।

## 22 ਮਾਰਚ 1986, ਸ਼ਨੀਚਰਵਾਰ
## ਸ੍ਰੀ ਭੈਣੀ ਸਾਹਿਬ

ਮੈਂ ਕੱਲ੍ਹ ਦਾ ਬਿਮਾਰ ਬੱਚੇ ਨੂੰ ਛਡ ਦਿੱਲੀ ਤੋਂ ਭੈਣੀ ਸਾਹਿਬ ਲਈ ਤੁਰ ਪਿਆ ਸਾਂ। ਰਾਤ ਹਮਰਾਹੀ - ਪਰਵਾਰ ਪਾਸ 890, ਫੇਜ਼ 7 ਮੁਹਾਲੀ ਵਿਚ ਆ ਰਿਹਾ। ਏਥੋਂ ਮੇਰੀ ਪੁੱਤਰੀ ਕੁਲਵੰਤ ਦੀ ਗੂੜ੍ਹੀ ਸਹੇਲੀ ਤੇ ਭੈਣ ਬਣੀ ਪ੍ਰਤਿਮਾ ਜਾਂ ਪ੍ਰੀਤਮਾ ਨੇ ਅੱਜ ਆਪਣੇ ਸਹੁਰੇ ਘਰ, ਖਮਾਣੋ (ਲੁਧਿਆਣਾ) ਜਾਣਾ ਸੀ, ਜੁ ਰਾਹ ਵਿਚ ਹੀ ਪੈਂਦਾ ਹੈ ਭੈਣੀ ਸਾਹਿਬ ਦੇ। ਉਸਦੇ ਪਿਆਰ ਇਸਰਾਰ ਅਗੇ ਮੈਂ ਹਾਰ ਗਿਆ ਤੇ "ਕੰਗ" ਸਰਦਾਰਾਂ ਦੇ ਨਗਰ ਖਮਾਣੋਂ ਆ ਗਏ।

### ਕੰਗ ਸਰਦਾਰਾਂ ਦੇ ਪਿੰਡ

ਏਥੇ ਸ. ਅਮਰੀਕ ਸਿੰਘ (75) ਜਾਗੀਰਦਾਰ ਸ. ਮਿਲੇ। ਇਹ ਮਿਸਲਾਂ ਵੇਲੇ ਦੇ ਸ. ਭਾਗ ਸਿੰਘ ਦੇ ਖਾਨਦਾਨ ਚੋਂ ਹਨ। ਇਹ ਸਾਰਾ ਪਿੰਡ ਹੀ ਜਾਗੀਰਦਾਰਾਂ ਦਾ ਹੈ। ਇਹਨਾਂ ਨੂੰ ਮਹਾਰਾਜਾ ਰਣਜੀਤ ਸਿੰਘ ਵੇਲੇ 1.60 ਲੱਖ ਦੀ ਜਾਗੀਰ ਪ੍ਰਾਪਤ ਸੀ। ਇਕ ਪਿੰਡ ਕਿਲ੍ਹਾ ਖਮਾਣੋਂ ਹੈ। ਸ. ਅਮਰੀਕ ਸਿੰਘ ਦੱਸਿਆ ਕਿ ਇਹ ਇਕ ਮੁਸਲਮਾਨ ਨਵਾਬ ਦੀ ਮਲਕੀਅਤ ਸੀ। ਉਹ ਬੇ ਪੁੱਤ੍ਰਾ ਹੋਣ ਕਰਕੇ, ਖੇਮੋ ਆਪਣੀ ਧੀ ਦੇ ਨਾਂ ਤੇ ਉਸਨੇ ਇਕ ਕਿਲ੍ਹਾ ਬਣਵਾਇਆ ਇਸ ਤੇ ਏਥੋਂ ਹੀ ਕਿਲ੍ਹਾ ਖੇਮੋਂ ਤੋਂ ਬਦਲਦਾ ਨਾਮ ਖਮਾਣੋਂ ਪੈ ਗਿਆ।

ਨਾਮਧਾਰੀਆਂ ਦਾ ਵਾਸਤਾ, ਇਸ ਪਿੰਡ ਨਾਲ ਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੈ। ਸ੍ਰ. ਪ੍ਰਤਾਪ ਸਿੰਘ ਕੰਗ ਜਾਗੀਦਾਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦਾ ਸਿਖ ਬਣਿਆ। ਇਹ ਸਰਦਾਰ ਬੜਾ ਸਿਦਕਵਾਨ ਅਤੇ ਮੇਲੇ ਮੁਸਾਹਬੇ ਕਰਵਾਇਆ ਕਰਦਾ ਸੀ। ਮੈਣ ਦੁਆਬ ਦੇ ਦੌਰੇ ਸਮੇਂ ਸਤਿਗੁਰੂ ਜੀ ਦੇ ਦੌਰੇ ਦਾ ਆਸਣ ਏਥੇ ਖੁਲ੍ਹਦਾ । ਅੱਜ ਉਹਦੇ ਖਾਨਦਾਨ ਵਿਚ ਕੋਈ ਨਾਮਧਾਰੀ ਨਹੀਂ, ਸ. ਅਮਰੀਕ ਸਿੰਘ ਦੇ ਦੱਸਣ ਮੁਤਾਬਕ ਸੰਤਾਨ ਹੁਣ ਪੰਜੇ ਐਬ ਸ਼ਰਈ ਹੈ।

ਸ. ਅਮਰੀਕ ਸਿੰਘ ਨੇ ਇਕ ਨਾਮਧਾਰੀ ਸਰਦਾਰ, ਜੋ ਕਦੇ ਸ੍ਰੀ ਭੈਣੀ ਸਾਹਿਬ ਦਾ ਮੁਖਤਿਆਰ ਆਮ ਸੀ, ਸ. ਕੇਹਰ ਸਿੰਘ ''ਰਾਖ'' ਵਾਲੇ ਨਾਲ ਆਪਣੀ ਇਕ ਮਿਲਣੀ ਦਾ ਜ਼ਿਕਰ ਕੀਤਾ ਕਿ ਉਹਦੇ ਤੋਂ ਨਾਮਧਾਰੀਆਂ ਬਾਰੇ ਜਾਣਕਾਰੀ ਮਿਲੀ ਪਰ ਕੁਛ ਸਵਾਲ ਅੜੇ ਹੋਏ ਹਨ, ਉਹ ਅੱਜ ਉਨ੍ਹਾਂ ਮੇਰੇ ਨਾਲ ਵਿਚਾਰੇ ਅਤੇ ਸੰਤੁਸ਼ਟੀ ਪ੍ਰਾਪਤ ਕੀਤੀ।

ਮੈਂ ਇਹਨਾਂ ਦਾ ਸੁਆਗਤ ਸ਼ਬਦ ਦਸਦਾ ਹਾਂ। ਮੈਨੂੰ ਪਹਿਲੀ ਵਾਰ ਵੇਖ ਕਹਿਣ ਲਗੇ : ਆਓ, ਗੁਰੂ ਵਾਲਿਓ, ਜੀ ਆਇਆਂ। ਅਤੇ ਸਾਡੇ ਲਈ ਏਨੀ ਗੱਲ ਕਾਫ਼ੀ ਹੈ।

ਡੇਢ ਘੰਟਾ ਏਥੇ ਅਟਕ ਮੈਂ ਸ੍ਰੀ ਭੈਣੀ ਸਾਹਿਬ ਲਈ ਚਲਿਆ।

## ਪ੍ਰਥਮ ਪ੍ਰਭਾਵ

ਹਾਲਾਤ ਐਸੇ ਬਣ ਗਏ ਕਿ ਮੁਹਾਲੀ ਤੋਂ ਕਟਾਣੀ ਤਕ ਪੰਜ ਵਾਰ ਬਸ ਬਦਲਣੀ ਪਈ ਤਾਂ ਜਾਕੇ ਕਟਾਣੀ ਉਤਰਿਆ। ਭੈ: ਸਾ: ਦੀ ਸੜਕ ਚੌੜੀ ਤਾਂ ਹੋ ਗਈ ਹੈ ਪਰ ਅਜੇ ਲੁੱਕ ਤੇ ਬਾਰੀਕ ਬਜਰੀ ਨਹੀਂ ਪਈ। ਰਿਕਸ਼ੇ ਤੇ ਮੇਰੇ ਨਾਲ ਸੰਤ ਗੁਰਚਰਨ ਸਿੰਘ ਸਪੁਤ੍ਰ ਸੰਤ ਕਪੂਰ ਸਿੰਘ (ਪਿੰਡ ਪਿਛਲਾ, ਤ੍ਰਿਗੜੀ ਜ਼ਿਲ੍ਹਾ ਸਿਆਲਕੋਟ) ਬੀੜ ਆਇਆ। ਇਸ ਨੇ ਆਪਣੇ ਪਿੰਡ ਦੇ ਤੇ ਸ਼ਾਇਦ 5-7 ਤਾਇਆਂ ਚਾਚਿਆਂ ਦਾ ਨਾਮ ਲਿਆ, ਸਮੇਤ ਇਸਦੇ ਪਿਤਾ ਦੇ, ਜਿਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੀੜ ਭਮਾਰਸੀ ਵਿਖੇ 10-10 ਏਕੜ ਜ਼ਮੀਨ ਬਖ਼ਸ਼ੀ ਸੀ।

ਭੈਣੀ ਸਾਹਿਬ ਅੱਪੜਿਆ। ਇਕ ਦੱਮ ਚੁੱਪ, ਸ਼ਾਂਤ ਅਤੇ ਰੌਣਕ ਰਹਿਤ। ਪਰ ਇਸ ਖਮੋਸ਼ੀ ਵਿਚ ਇਕ ਜਿੰਦ ਸੀ, ਇਕ ਵਿਸ਼ਵਾਸ, ਰਿਕਸ਼ਿਓਂ ਲੱਥਦਿਆਂ ਹੀ ਸੰਤ ਦਿਆਲ ਸਿੰਘ ਫਗਵਾੜਾ ਨੇ ਸੁਆਗਤ ਕੀਤਾ ਅਤੇ ਮੇਰਾ ਸੂਟਕੇਸ ਉਠਾ, ਇਕ ਨਵੀਂ ਪ੍ਰਤਿਭਾ ਡਾ: ਗੁਰਚਰਨ ਸਿੰਘ ਰਾਣੀਆਂ ਨੂੰ ਬੁਲਾ ਮੇਰਾ ਬੈਗ ਚੁਕਵਾਇਆ। ਸੰਤ ਮਹਿੰਦਰ ਸਿੰਘ ਪੂਰਬਾ ਦੇ ਘਰ ਸਾਮਾਨ ਰੱਖ ਸੰਤ ਤਰਸੇਮ ਸਿੰਘ ਸਕੱਤਰ ਕੋਲ ਲੈ ਗਏ। ਅਗੋਂ ਸੰਤ ਤਰਸੇਮ ਸਿੰਘ ਸਤਿਕਾਰ ਕਰਦਿਆਂ ਕਮਰਿਉਂ ਬਾਹਰ ਨਿਕਲੇ ਅਤੇ ਗੁਰੂ ਕੇ ਦਰਸ਼ਨਾਂ ਨੂੰ ਲੈ ਤੁਰੇ।

ਪੁਰਾਣੀ ਕੋਠੀ ਦੇ ਘਾਹ ਕਿੱਤੇ ਦੁਆਲੇ ਉਚੀ ਉਚੀ ਹਰੀ ਵਾੜ ਖਤਮ ਕਰਵਾ ਦਿੱਤੀ ਸੀ। ਘਾਹ ਕਿੱਤੇ ਵਿਚ, ਵਖ ਵਖ ਥਾਈਂ ਸੰਗੀਤ ਸਿਖਦੇ 12 ਸਾਲ ਤੋਂ ਛੋਟੀ ਉਮਰ ਦੇ ਬੱਚੇ ਟੋਲੀਆਂ ਬਣਾ ਕੇ ਸੁਰ ਭਰਦੇ ਵੇਖੇ। ਅੰਗ ਰਖਿਅਕ ਤੇ ਪਹਿਰੇਦਾਰਾਂ ਦਾ, ਸਿਵਾਏ ਸੁਰਿੰਦਰ ਸਿੰਘ ਬੋਘਲ ਤੋਂ, ਨਵਾਂ ਨਵਾਂ ਨਜ਼ਰ ਪਿਆ। ਇਹਨਾਂ ਵਿਚ ਸੁਖਚੈਨ ਭੰਗੂਰ ਬਸੰਤ ਮੇਲੇ ਤੋਂ ਹੀ ਸੇਵਾ ਵਿਚ ਸੀ।

ਸ੍ਰੀ ਸਤਿਗੁਰੂ ਜੀ 4 ਵਜੇ ਪੁਰਾਣੀ ਕੋਠੀ ਦੇ ਕਮਰੇ ਤੋਂ ਬਾਹਰ ਆਏ। ਆਪ ਨੇ ਠੰਢ ਤੋਂ ਸਵੈਟਰ ਤਾਂ ਪਹਿਨਿਆ ਹੀ ਹੋਇਆ ਸੀ, ਇਕ ਤਹਿ ਕੀਤੇ ਗਰਮ ਕੰਬਲ ਨਾਲ ਮੋਢੇ ਅਤੇ ਛਾਤੀ ਵੀ ਢੱਕੇ ਹੋਏ ਸਨ।

## ਗੁਰੂ ਕੇ ਚਰਨਾਂ ਵਿੱਚ

ਏਥੇ ਘਾਹ ਕਿੱਤੇ ਵਿਚ ਹੀ ਮੈਥੋਂ ਇਲਾਵਾ, ਕੈਨੇਡਾ ਦੇ ਸ਼ਹਿਰ ਟੋਰਾਂਟੋ ਤੋਂ ਆਇਆ ਸ. ਮਹਿੰਦਰ ਸਿਘ (ਅਜੇ ਦਿਲੀਓਂ ਉੱਤਰ ਕੇ ਆ ਹੀ ਰਿਹਾ ਸੀ), ਸ. ਕੰਵਲਜੀਤ ਸਿੰਘ ਲੰਡਨ ਤੋਂ ਦੋ ਦਿਨ ਪਹਿਲਾਂ ਜਾ ਪਹੁੰਚਿਆ ਹੋਇਆ ਸੀ। ਇਕ ਹੋਰ ਟੱਬਰ ਗੁਜਰਾਤ ਦੇ ਸ਼ਹਿਰ ਸੂਰਤ ਵਿਚੋਂ ਦਰਸ਼ਨਾਂ ਹਿਤ ਆਇਆ ਸੀ, ਸ. ਗੁਰਚਰਨ ਸਿੰਘ ਉਹਦਾ ਵਡਾ ਲੜਕਾ ਸੁਖਵਿੰਦਰ ਸਿੰਘ, ਸੁਪਤਨੀ ਬੀਬੀ ਪ੍ਰੀਤਮ ਕੌਰ, ਨੂੰਹ ਕੁਲਵਿੰਦਰ ਕੌਰ ਅਤੇ ਪ੍ਰਥਮ ਪੋਤਰਾ। ਇਹ ਖਾਨਦਾਨ ਏਥੇ ਪਿੰਡ ਮੁੰਡੀਆ ਜ਼ਿਲ੍ਹਾ ਲੁਧਿਆਣਾ ਦਾ ਵਸਨੀਕ ਹੈ।

ਅਸਾਂ ਸਭਨਾਂ ਨੇ ਸਰਧਾ ਸਤਿਕਾਰ ਵਜੋਂ ਤਿਲ ਫੁੱਲ ਗੁਰੂ ਚਰਨਾਂ ਰੱਖ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਮੈਨੂੰ ਪਿਆਰਿਆ : ਸੁਣਾਓ ਸੁਖਬੀਰ ਨੂੰ ਰਾਜ਼ੀ ਕਰਕੇ ਆਏ ਓ? ਅਤੇ ਜਦੋਂ ਸੰਤ ਗੁਰਚਰਨ ਸਿੰਘ ਨੂੰ ਨਿਹਾਰਿਆ ਆਖਿਆ : ਕਿਉਂ ਭਾਈ ਤੇਰਾ ਕੀ ਹਾਲ ਹੈ? ਤਾਂ ਸਿੰਘ ਦੀ ਭੁੱਬ ਨਿਕਲ ਗਈ, ਅੱਖਾਂ ਬਰਸਣ ਲਗ ਪਈਆਂ ਦੁਬਾਰਾ ਚਰਨਾਂ ਤੇ ਡਿਗ ਕਹਿਣ ਲਗਾ : ਬਖਸ਼ ਲਓ, ਬਖਸ਼ਣ ਹਾਰ ਹੋ।

ਫੇਰ ਖਲੇ ਖਲੋਤੇ ਹੀ ਦੋ ਦੋ ਚਾਰ ਚਾਰ ਮਿੰਟ ਵਖ ਵਖ ਲੋੜਵੰਦਾਂ ਦੀਆਂ ਅਰਜ਼ਾਂ ਸੁਣੀਆਂ। ਇਕ ਪਿਤਾ ਪੁੱਤਰ ਸਨ।

ਵਖਰੀ ਅਰਜ਼ ਵਿਚ ਸ. ਗੁਰਚਰਨ ਸਿੰਘ ਵੀ ਸ਼ਾਮਲ ਸੀ। ਬਾਹਰ ਬੰਬਾਂ ਪਿੰਡ ਤੋਂ ਕੁਛ ਆਦਮੀ ਆਏ ਸਨ।

ਡਿਉਢੀਓਂ ਬਾਹਰ ਜਾ ਉਨ੍ਹਾਂ ਨੂੰ ਦਰਸ਼ਨ ਦਿਤੇ। ਸਤਿਗੁਰੂ ਜੀ ਨੇ ਸੇਵਾ ਪੁੱਛੀ ਤਾਂ ਬੋਲੇ : ਬੱਸ ਜੀ ਤੁਹਾਡੇ ਦਰਸ਼ਨਾਂ ਨੂੰ ਹੀ ਆਏ ਸਾਂ।

## ਵਿਸ਼ੇਸ਼ ਨੇੜਤਾ

ਇੰਜ ਵਾਪਸੀ ਤੇ ਮੈਨੂੰ ਵੀ ਨਾਲ ਲੈ ਆਏ। ਅੰਦਰ ਤਰਸੇਮ ਸਿੰਘ ਨੂੰ ਵੀ ਸੱਦ ਸਤਿਗੁਰੂ ਜੀ ਨੇ 5.3.86 ਦੀ ਲੇਖਕਾਂ ਦੀ ਦਿੱਲੀ ਮੀਟਿੰਗ ਦੀ ਗੱਲ ਛੇੜੀ। ਸਤਿਗੁਰੂ ਜੀ ਨੂੰ ਹੰਸਪਾਲ ਜੀ ਨੇ ਵੀ ਮੀਟਿੰਗ ਦੀ ਰਿਪੋਰਟ ਕੀਤੀ ਹੈ। ਮਹਾਰਾਜ ਜੀ ਨੇ ਵੀ ਚਿਠੀ ਲਿਖੀ ਹੈ ਰਿਪੋਰਟ ਕਰਦਿਆਂ ਕਿ ਤੁਹਾਡੇ ਜ਼ਿੰਮੇ ਲਗਦਾ ਹੈ ਤੁਸਾਂ 50 ਲਖ ਰੁਪੈਆ ਸੰਗੀਤ ਤੇ ਹੀ ਖਰਚ ਕਰ ਦਿਤਾ ਹੈ । ਅਤੇ ਕੇਂਦਰ (ਸਤਿਗੁਰੂ ਜੀ) ਦੀ ਮਰਜ਼ੀ ਹੋਵੇ ਤਾਂ ਗੱਲ ਅਗੇ ਚਲਦੀ ਹੈ ਨਹੀਂ ਤਾਂ ਨਹੀਂ। ਮੈਂ ਵੀ ਉਸ ਦਿਨ ਦਾ ਸੰਖੇਪ ਪੇਸ਼ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ : ਮਹਾਰਾਜ ਜੀ ਨੇ ਭਾਰਤੀ ਦੀ ਗੱਲ ਸੁਣ ਤਸੱਲੀ ਹਾਸਲ ਕੀਤੀ ਪਰ ਭਾਰਤੀ ਨੇ ਉਹਨਾਂ ਨੂੰ ਵੀ ਇਹੋ ਕੁਛ ਆਖਿਆ ਕਿਉਂਕਿ ਓਦੋਂ ਮਹਾਰਾਜ ਜੀ ਵੀ ਮੇਰੇ ਨਾਲ ਸਨ ਤੇ ਉਹਨਾਂ ਕਰਕੇ ਹੀ ਨਵਾਂ ਹਿੰਦੁਸਤਾਨ ਬੰਦ ਕਰਨਾ ਪਿਆ ਸੀ।

ਸਤਿਗੁਰੂ ਜੀ ਨੇ ਦਸਿਆ ਕਿ ਇਸ ਵਾਰ ਸਤਵੇਂ, ਅਠਵੇਂ ਅਤੇ ਨਾਵੇਂ ਗੁਰੂਆਂ ਦਾ ਭਾ: ਸੰਤੋਖ ਸਿੰਘ ਰਚਿਤ ਗੁਰ ਪ੍ਰਤਾਪ ਸੂਰਜ ਵਿਚ ਬੜੇ ਗਹੁ ਨਾਲ ਪੜ੍ਹਿਆ ਹੈ ਕਿ ਗੁਰੂ ਘਰ ਵਿਚ ਕਿਵੇਂ ਸ਼ਰੀਕੇਬਾਜ਼ੀ ਚਲਦੀ ਰਹੀ ਹੈ ਅਤੇ ਸਤਿਗੁਰੂਆਂ ਨੂੰ ਸ਼ਰੀਕੇ ਦੀ ਈਰਖਾ ਦੀ ਅੱਗ ਨੂੰ ਸ਼ਾਂਤ ਕਰਨ ਵਾਸਤੇ ਆਪ ਗ੍ਰਿਹ ਤਿਆਗ ਤਕ ਕਰਨਾ ਪਿਆ।

ਜੀਵਨ ਨਗਰ ਵਾਲੇ ਪਾਸੇ ਮੂੰਹ ਨ ਕਰਨ ਦਾ ਇਕ ਕਾਰਨ ਏਹ ਵੀ ਹੈ। ਸਕੱਤਰ ਦਾ ਕਹਿਣਾ ਸੀ ਕਿ ਜੇ ਦੀਨ ਦਿਆਲ ਚਾਹੁਣ ਤਾਂ ਜੀਵਨ ਨਗਰ ਵਿਚੋਂ ਵੀ ਫੂਕ ਨਿਕਲ ਸਕਦੀ ਹੈ। ਥੋੜਾ ਚਿਰ ਮੈਨੂੰ ਨਿਵਾਜ ਆਪ ਜੀ ਫਿਰ ਆਰਾਧਨਾ ਵਿਚ ਜੁੜ ਗਏ। ਸਾਨੂੰ ਚਲੇ ਜਾਣ ਦੀ ਆਗਿਆ ਹੋਈ।

ਮੈਂ ਵੇਖਿਆ ਦਿੱਲੀ ਵਾਲਿਆਂ ਵਿਚੋਂ ਸੰਤ ਸੁਖਦੇਵ ਸਿੰਘ ਬਾਲੀ ਨਗਰ, ਬੀਬੀ ਕਿਰਪਾਲ ਕੌਰ ਵਿਸ਼ਨੂੰ ਗਾਰਡਨ ਅਤੇ ਸੰਤ ਬਲਵੰਤ ਸਿੰਘ ਸੋਖੀ, ਏਥੇ ਆਏ ਹੋਏ ਸਨ, ਸੁਖਦੇਵ ਸਿੰਘ ਨੇ ਦਸਿਆ : ਮੈਂ ਕਿਹਾ ਸ਼ਨੀਵਾਰ ਹੈ, ਸਤਿਗੁਰੂ ਜੀ ਦੇ ਦਰਸ਼ਨ ਕਰ ਆਈਏ। ਗੱਡੀ ਚੁੱਕੀ ਤੇ ਭੈ: ਸਾ: ਆ ਗਏ। ਕੱਲ ਦਾ ਦਿਨ ਦਰਸ਼ਨ ਕਰ ਪਰਸੋਂ ਪਰਤ ਜਾਵਾਂਗੇ ਦਿੱਲੀ।

## ਇਤਿਹਾਸ ਤਰਤੀਬ

ਰਾਤੀਂ ਜਦੋਂ ਕਸ਼ਮੀਰ ਸਿੰਘ ਦੁਆਰਾ 13 ਨੰ: ਕਮਰੇ ਵਿਚ ਮੇਰਾ ਡੇਰਾ ਲਗਾ ਫਲੈਟਾਂ ਤੇ ਤਾਂ ਮੈਂ ਵੇਖਿਆ 12 ਨੰ: ਕਮਰੇ ਵਿਚ ਮਾ: ਨਿਹਾਲ ਸਿੰਘ ਜੀ ਪੰਥ ਰਤਨ,

ਸਤਿਜੁਗ ਦੇ ਸੰਪਾਦਕ ਸੰਤ ਆਤਮਾ ਸਿੰਘ ਸਨਖਤਰਾ ਤੇ ਦਿੱਲੀ ਸ਼ਕੂਰ ਬਸਤੀ ਦੇ ਸ. ਜਸਵਿੰਦਰ ਸਿੰਘ ਹੁਰੀਂ ਬੈਠੇ ਭਾਈ ਸੰਤੋਖ ਸਿੰਘ ਵਾਲੇ ਗ੍ਰੰਥ ਨੂੰ ਤਰਤੀਬ ਦੇ ਰਹੇ ਸਨ। ਲੇਖਕ ਦੇ ਕਥਨਾਂ ਦੀ ਅਦਲਾ ਬਦਲੀ ਮਨੋਰਥ ਨਹੀਂ ਸੀ। ਮਨੋਰਥ ਸੀ ਵਿਸ਼ੇ ਵਸਤੂ ਨਾਲ ਸੁਮੇਲ ਦੀ ਅਤੇ ਸੁਮੇਲ ਪਿਛੋਂ ਕ੍ਰਮ ਤੇ ਸਾਲ ਵਾਰ ਕਰਨ ਦੀ। ਇਸ ਕੰਮ ਵਿਚ ਮੇਰੀ ਸਹਾਇਤਾ ਵੀ ਮੰਗੀ ਗਈ। ਇਹ ਤ੍ਰਿੱਘੜੀ ਸਵੇਰੇ 4 ਵਜੇ ਤੋਂ ਬੈਠਦੀ ਹੈ ਅਤੇ 8-9 ਵਜੇ ਤਕ ਕੰਮ ਕਰਦੀ ਹੈ। ਇਕ ਭੁੱਟ ਦੁਪਹਿਰ ਤੇ ਫਿਰ ਰਾਤੀਂ 9 ਵਜੇ ਤਕ।

## 23 ਮਾਰਚ 1986, ਐਤਵਾਰ, ਸ੍ਰੀ ਭੈਣੀ ਸਾਹਿਬ

### ਆਸਾ ਦੀ ਵਾਰ

ਆਸਾ ਦੀ ਵਾਰ ਦੇ ਕੀਰਤਨ ਤੋਂ ਅਜ ਦੇ ਦਿਨ ਦਾ ਪ੍ਰਾਰੰਭ ਹੋਇਆ। ਵਲਾਇਤੋਂ ਆਏ ਸ. ਕੰਵਲਜੀਤ ਸਿੰਘ ਸੰਤ ਖਜ਼ਾਨ ਸਿੰਘ ਅਤੇ ਹਰਬੰਸ ਸਿੰਘ ਕੀਰਤਨਕਾਰਾਂ ਨਾਲ ਜੋੜੀ ਲੈ ਕੇ ਬੈਠਦੇ ਹਨ। ਹਰੀਮੰਦਰ ਵਿਚ ਭਰਵੀਂ ਸੰਗਤ ਵਿਚ ਸ੍ਰੀ ਸਤਿਗੁਰੂ ਜੀ ਸ਼ੋਭਾ ਪਾਂਦੇ ਹਨ। ਵਾਰ ਦਾ ਭੋਗ ਸਵੇਰੇ ਸੂਰਜ ਟਿੱਕੀ ਨਾਲ ਹੀ ਪੈ ਜਾਂਦਾ ਹੈ।

ਲੇਖਕਾਂ ਦਾ ਗਰੁਪ ਸਵੇਰ ਦੀ ਇਕਾਂਤ ਵਿਚ ਪੁਸਤਕ ਵਾਚਣ, ਨਿਰੀਖਣ ਤੇ ਤਰਤੀਬਣ ਦਾ ਕੰਮ ਕਰਦਾ ਹੈ। ਫਲੈਟਾਂ ਵਿਚ ਬਿਜਲੀ ਤੇ ਪਾਣੀ ਵਾਧੂ ਹੈ। ਲੰਗਰ ਦੀ ਸੇਵਾ ਕਰਨ ਵਾਲੀ, ਆਓ ਭਗਤ ਇਨਚਾਰਜ ਬੀਬੀ ਸਵਰਨ ਕੌਰ ਹੋਰ ਸੰਗਤ ਦੇ ਛਕਣ ਛਕਾਣ ਦਾ ਤਾਂ ਪ੍ਰਬੰਧ ਕਰਦੀ ਹੀ ਹੈ ਪਰ ਲੇਖਕ ਮੰਡਲ ਵਲ ਵਿਸ਼ੇਸ਼ ਪਹੁੰਚ ਕਰ ਲੈਂਦੀ ਹੈ।

### ਰਿਪੋਰਟ ਦੇਣ ਦਾ ਵੇਲਾ

ਮੈਨੂੰ 'ਰੋਜ਼ਾਨਾ ਅਖ਼ਬਾਰ' ਦੇ ਨਾਲ ਹੀ ਸੰਤ ਤਰਸੇਮ ਸਿੰਘ ਸਕਤ੍ਰ 9 ਵਜੇ ਕੋਠੀ ਦਰਸ਼ਨ ਕਰਨ ਦਾ ਅਵਸਰ ਦਿਵਾਣ ਲੈ ਗਏ ਹਨ । ਸ੍ਰੀ ਸਤਿਗੁਰੂ ਜੀ ਪੁਰਾਣੀ ਕੋਠੀ ਦੇ ਅੰਦਰੋਂ, ਲੱਕ ਸਿੱਧਾ ਕਰਨ ਲਈ ਜ਼ਰਾ ਆਰਾਮ ਫ਼ਰਮਾ ਨਿਕਲੇ ਸਨ । ਸ੍ਰੀ ਸਤਿਗੁਰੂ ਜੀ ਤੇ ਸੇਵਕ ਬਲਦੇਵ ਸਿੰਘ ਤੋਂ ਇਲਾਵਾ ਸ. ਗੁਰਦੇਵ ਸਿੰਘ ਮਦਾਰ ਵਿੱਚ ਬੈਠਾ ਹੈ ਅਤੇ ਸ. ਮਦਾਰ ਨੇ ਸਤਿਗੁਰੂ ਜੀ ਨੂੰ ਰਿਪੋਰਟ ਕੀਤਾ ਹੈ ਕਿ ਸ. ਹੰਸਪਾਲ ਜੀ ਨੂੰ ਸਵੇਰੇ ਦਿੱਲੀ ਨਹੀਂ ਜਾਣ ਦਿੱਤਾ ਗਿਆ । ਬੇਨਤੀ ਕੀਤੀ ਸੀ ਕਿ ਉਹ ਸ. ਬਰਨਾਲਾ (ਮੁੱਖ ਮੰਤਰੀ, ਪੰਜਾਬ) ਨੂੰ ਮਿਲ ਕੇ ਹੀ ਜਾਣ। ਦਿਨ ਭਰ ਦੀ ਉਡੀਕ ਦੇ ਬਾਅਦ ਰਾਤੀਂ ਕਿਤੇ ਆਏ ਸਨ, ਇਕ ਪੁਲ ਦਾ ਉਦਘਾਟਨ ਕਰਕੇ । ਸੋ ਮਿਲ ਕੇ ਤੇ ਕੰਮ ਬਾਰੇ ਆਖ ਕੇ ਰਾਤੀਂ 12-1 ਵਜੇ ਟੈਕਸੀ ਲੈ ਕੇ ਦਿੱਲੀ ਗਏ ਹਨ । ਅੰਗ ਰਖਿਅਕ ਦੇ ਤੌਰ 'ਤੇ ਇੱਕ ਆਪਣਾ ਬੰਦਾ ਨਾਲ ਹੋਰ ਭੇਜਿਆ ਹੈ।

ਪੈਦਲ ਹੀ ਕੁਛ ਸਿੰਘ ਮੰਡੀ ਦੇ ਨਾਲ, ਬਿਰਧ ਸ਼ਾਲਾ ਪਹੁੰਚੇ ਹਨ । ਸਕੱਤਰ ਸਾਹਿਬ ਵੀ ਤੁਰ ਕੇ ਹੀ ਆਏ ਹਨ ।

## ਬਿਰਧ ਸ਼ਾਲਾ

ਬਿਰਧ ਸ਼ਾਲਾ ਦੇ ਫਰਸ਼ ਚਮਕਦੇ, ਬਿਰਧਾਂ ਦੇ ਮੰਜੇ ਲੀੜੇ ਸਾਫ਼ ਸੁਥਰੇ, ਸੇਵਾ ਸਤਿਕਾਰ ਦਾ ਵਧੀਆ ਪ੍ਰਭਾਵ ਪੈਂਦਾ ਹੈ । ਮੈਂ ਸਤਿਗੁਰੂ ਜੀ ਪਾਸ ਗੁਰਦੇਵ ਸਿੰਘ ਤੇ ਉਹਦੀ ਪਤਨੀ ਮਹਿੰਦਰ ਕੌਰ ਦੀ ਸ਼ਲਾਘਾ ਕੀਤੀ ਹੈ ਜੋ ਪੂਰੇ ਮਨ ਨਾਲ ਬਿਰਧ ਸੇਵਾ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਕੱਲੇ ਕੱਲੇ ਬਿਰਧ ਪਾਸ ਜਾਂਦੇ। ਮੱਥਾ ਟਿਕਵਾਂਦੇ ਅਤੇ ਦੁੱਖ-ਸੁੱਖ ਪੁੱਛਦੇ ਹਨ । ਗੁਰੂ ਘਰ ਦੇ ਪੁਰਾਣੇ ਸੇਵਕਾਂ 'ਚੋਂ ਸੰਤ ਲਾਭ ਸਿੰਘ ਫੱਤਾ (ਘੋੜਿਆਂ ਵਾਲਾ ਕਰਕੇ ਮਸ਼ਹੂਰ ਸੀ) ਜੋ 80 ਸਲਾ ਤੋਂ ਉਪਰ ਦੀ ਉਮਰ ਦਾ ਹੋਵੇਗਾ, ਸੰਤ ਹਜ਼ਾਰਾ ਸਿੰਘ ਮਾਫ਼ੀ ਜੋ ਪਿਛਲੇ ਸਾਲ ਅਧਰੰਗ ਦਾ ਸ਼ਿਕਾਰ ਹੋ ਗਿਆ ਸੀ, ਉਸ ਨੂੰ ਸਤਿਗੁਰੂ ਜੀ ਮੋਹੀ ਵਾਲਿਓਂ (ਧੀ ਦੇ ਪਿੰਡੋਂ) ਲੈ ਆਏ ਹਨ, ਏਥੇ ਅੱਖ ਬਣਵਾਈ ਹੈ। ਦੀਨ ਦਿਆਲ ਜੀ ਨੇ ਉਸ ਵੱਲ ਮੇਰਾ ਧਿਆਨ ਦੁਹਰਾਇਆ ਹੈ । ਇਹ ਸੱਜਣ ਵੀ 80 ਤੋਂ 4-5 ਸਾਲ ਵੱਧ ਉਮਰ ਦਾ ਹੈ । ਇਸਦੀ ਸਿਫਾਰਸ਼ ਹਜ਼ੂਰੀ ਸੇਵਕ ਕਰਦਾ ਹੈ : ਸੱਚੇ ਪਾਤਸ਼ਾਹ ਜੀ, ਮਾਫ਼ੀ ਜੀ ਖਬਰਾਂ ਸੁਣਨ ਨੂੰ ਰੇਡੀਓ ਮੰਗਦੇ ਹਨ । ਪਰਵਾਨਗੀ ਹੋ ਗਈ ਹੈ । ਇਕ ਹੋਰ ਬਿਰਧ ਸਰਸਿਓਂ ਲਿਆਂਦਾ ਗਿਆ ਹੈ, ਸੰਤ ਸਰਦਾਰ ਸਿੰਘ ਗੁਲਾਟੀ । ਇਸ ਬਾਰੇ ਸਤਿਗੁਰੂ ਜੀ ਨੇ ਦੱਸਿਆ : ਇਹ ਬੈਂਕੋਕ ਵਾਲੇ ਅਮਰ ਸਿੰਘ ਗੁਲਾਟੀ ਦਾ ਵੱਡਾ ਭਾਈ ਹੈ ।

ਇੱਕ ਹੋਰ ਬਿਰਧ, ਜਿਸਦਾ ਨਾਮ ਸੰਤ ਸੁੱਚਾ ਸਿੰਘ ਲਾਂਗਰੀ ਹੈ ਸ੍ਰੀ ਸਤਿਗੁਰੂ ਜੀ ਜਦੋਂ ਵੀ ਦਰਸ਼ਨ ਦੇਣ ਇੱਕ ਰੁਪੈਆ ਰੱਖ ਕੇ ਮੱਥਾ ਟੇਕਦਾ ਹੈ । ਕਸ਼ਮੀਰ ਸਿੰਘ ਨਾਂ ਦਾ ਇੱਕ ਪਰੋੜ ਵਿਅਕਤੀ ਮੰਢ ਵੀ ਹੱਡੀ ਦੀ ਤਕਲੀਫ਼ ਨਾਲ ਗੁਰੂ ਕੀ ਸੇਵਾ ਪ੍ਰਾਪਤ ਕਰ ਰਿਹਾ ਹੈ । ਇਸ ਦੀ ਸੰਭਾਲ ਲਈ ਇਹਦੀ ਪਤਨੀ ਨਾਲ ਹੈ । ਇਹ ਅਰਜ਼ ਕਰਦਾ ਹੈ : ਗਰੀਬ ਨਿਵਾਜ਼ ਮੈਨੂੰ ਬਖਸ਼ ਲਓ ਗੁਨਾਹਗਾਰ ਹਾਂ । ਇੱਕ ਬਿਰਧ ਸੰਤ ਪ੍ਰੇਮ ਸਿੰਘ ਹੈ, ਇਹ ਨੱਬੇ ਸਾਲ ਤੋਂ ਵੱਧ ਦਾ ਹੋਵੇਗਾ । ਇਸ ਦੀ ਮੱਥਾ ਟੇਕਦਿਆਂ ਐਨਕ ਡਿੱਗ ਗਈ ਹੈ। ਸੱਚੇ ਪਾਤਸ਼ਾਹ ਚੁੱਕ ਕੇ ਫੜਾਉਂਦਿਆਂ ਮੈਨੂੰ ਦੱਸਦੇ ਹਨ : ਇਸ ਕੋਲੋਂ ਪਾਠ ਕਰਨੋਂ ਨਹੀਂ ਰਿਹਾ ਜਾਂਦਾ । ਅਸੀਂ ਕਹਿੰਦੇ ਹਾਂ ਛੱਡ ਦੇ ਹੁਣ ਪੜ੍ਹਨਾ, ਬਥੇਰਾ ਪੜ੍ਹ ਲਿਆ ਹੈ, ਪਰ ਇਹ ਕਿਤੋਂ ਕਿਤੋਂ ਪੋਥੀ ਲੱਭ ਹੀ ਲੈਂਦਾ ਹੈ । ਸੰਤ ਸ਼ਿੰਗਾਰਾ ਸਿੰਘ, ਇਹ ਵੀ ਨੱਬੇ ਦੇ ਨੇੜੇ ਤੇੜੇ ਦਾ ਹੈ। ਇਸ ਨੇ ਅਰਜ਼ ਕੀਤੀ ਹੈ : ਗਰੀਬ ਨਿਵਾਜ਼ ! ਗੋਡੇ ਦਰਦ ਕਰਦੇ ਹਨ । ਸਤਿਗੁਰੂ ਜੀ 15 ਮਿੰਟ ਸਿੱਧਿਆ ਲੰਮਾ ਪੈ ਕੇ ਪੈਰਾਂ ਨੂੰ ਸੱਜੇ ਖੱਬੇ ਤੇ ਸਿੱਧਾ ਖਿੱਚਣ ਦੀ ਵਿਉਂਤ ਸਮਝਾਂਦੇ ਹਨ । ਹੋਰ ਬਿਰਧਾਂ, ਅੰਗਹੀਣਾਂ ਅਤੇ ਬਿਰਧ

ਮਾਈਆਂ ਨੂੰ ਦਰਸ਼ਨ ਦੇ ਗੱਡੀ ਵਿੱਚ ਬੈਠ ਵਾਪਸ ਕੋਠੀ ਆਉਂਦੇ ਹਨ ।

## ਨਵੇਂ ਤੋਂ ਨੋਟੀਸ਼ਨ

ਬਿਰਧਸ਼ਾਲਾ ਵਿੱਚ ਗਿਆਂ ਸੰਤ ਪੂਰਨ ਸਿੰਘ ਜੀ ਮੇਰੋਂ ਦੇ ਲੜਕੇ ਸ੍ਰੀ ਮੋਹਣ ਸਿੰਘ ਗਾਇਕ ਨੂੰ ਬੁਲਵਾਇਆ ਜਾਂਦਾ ਹੈ । ਸਤਿਗੁਰੂ ਜੀ ਉਸਨੂੰ ਆਦੇਸ਼ ਦਿੰਦੇ ਹਨ ਕਿ ਉਹ ਕਲਿਆਣ ਵਿੱਚ ਗਵੇਂ ਜਾਂਦੇ "ਗੁਨ ਨਾਦ ਧੁਨਿ ਅਨੰਤ ਬੇਦ" ਦੀ ਨੋਟੀਸ਼ਨ ਕਰੇ ਅਤੇ ਜਦੋਂ ਉਹ ਅਖਬਾਰਾਂ ਦੇ ਪਠਨ ਉਪਰੰਤ ਆਉਣ ਤੇ ਸ਼ਬਦ ਨੂੰ ਸੁਰ-ਬੱਧ ਕਰ ਕੇ ਲੈ ਆਉਂਦਾ ਹੈ ਤਾਂ ਉਸ ਨਾਲ ਗਾ ਕੇ ਸੁਰਾਂ ਦੀ ਸੂਚੀ ਵੇਖਦੇ ਹਨ ਤੇ ਮੈਨੂੰ ਦੱਸਦੇ ਹਨ : ਹਰਭਜਨ ਸਿੰਘ ਹੋਰੀਂ ਤਾਂ ਹੁਣ ਪੱਲਾ ਛੁਡਾ ਰਹੇ ਹਨ, ਅਸਾਂ ਕਿਸੇ ਤੋਂ ਕੰਮ ਤਾਂ ਲੈਣਾ ਹੀ ਹੋਇਆ ਪਿੰਕੀ ਵਗੈਰਾ ਦਾ ਹੁਣ ਦੁਨੀਆਂ ਵਿੱਚ ਮੁਕਾਬਲੇਬਾਜ਼ੀ ਵਿੱਚ ਪੈ ਜਾਣ ਨੂੰ ਧਿਆਨ ਵਿੱਚ ਲਿਆਂਦਿਆਂ ਬਚਨ ਕੀਤਾ ਹੈ : ਬਾਹਰ ਜਾਣ, ਜਮ ਜਮ ਜਾਣ ਪਰ ਮਗਰ ਵੀ ਕੁਛ ਤਿਆਰ ਕਰਕੇ ਜਾਣ ਤਾਕਿ ਸਾਧ ਸੰਗਤ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਰਹਿਣ ।

ਮੈਂ ਵੇਖਿਆ ਕਿ ਸ੍ਰੀ ਮੋਹਣ ਸਿੰਘ ਬੜੀ ਯੋਗਤਾ ਨਾਲ ਸੁਰਬੰਦੀ ਕਰ ਲਿਆਇਆ ਹੈ। ਸਤਿਗੁਰੂ ਜੀ ਦੀ ਆਗਿਆ ਪਾਲਣ ਨਾਲ ਹਜ਼ੂਰ ਦੀਆਂ ਖੁਸ਼ੀਆਂ ਮਿਲਦੀਆਂ, ਨੇੜਤਾ ਵਧਦੀ ਤੇ ਗੁਣ ਦਾ ਵਿਕਾਸ ਹੁੰਦਾ ਹੈ ।

## ਅਖਬਾਰ : ਟਿੱਪਣੀਆਂ

ਕੋਠੀ ਦੀ ਚੜ੍ਹਦੀ ਬਾਹਰੀ ਦੀਵਾਰ ਨਾਲ, ਥੜ੍ਹੇ 'ਤੇ ਸਫਾਂ ਵਿਛ ਗਈਆਂ ਹਨ। ਸ੍ਰੀ ਸਤਿਗੁਰੂ ਜੀ ਕੁਰਸੀ ਪਰ ਆ ਬਿਰਾਜੇ ਹਨ । ਵਾਤਾਵਰਣ ਵਿੱਚ ਠੰਢ ਵਿਆਪਕ ਹੈ । ਨਾਲ ਹੀ ਛੋਟੇ ਜਿਹੇ ਪਾਰਕ ਦਾ ਘਾਹ ਤੇ ਦੁਆਲੇ ਫੁੱਲਾਂ ਦਾ ਖੇੜਾ ਵਿਦਮਾਨ ਹੈ । ਸਕੱਤਰ, ਨਾਜ਼ਰ ਸਿੰਘ (ਨਾਇਬ ਸਕੱਤਰ), ਲਾਂਗਰੀ ਸਤਿਨਾਮ ਸਿੰਘ, ਸੇਵਕ ਗੁਰਤੇਜ ਸਿੰਘ, ਸੰਤ ਮਹਿੰਦਰ ਸਿੰਘ ਕੈਨੇਡਾ, ਸ. ਗੁਰਦੇਵ ਸਿੰਘ ਕੂਕਾ, ਸ. ਮਹਿੰਦਰ ਸਿੰਘ ਪੂਰਬਾ ਅਤੇ ਨਵਾਂ ਗਾਉ (ਸੰਗਰੂਰ) ਦਾ ਅਵਤਾਰ ਸਿੰਘ ਇਹਨਾਂ ਸਫਾਂ 'ਤੇ ਬੈਠੇ ਹਨ। ਨਵਾਂ ਜ਼ਮਾਨਾ, ਅਜੀਤ, ਅਕਾਲੀ ਪਤ੍ਰਿਕਾ, ਅੱਜ ਦੀ ਆਵਾਜ਼, ਜਗਬਾਣੀ, ਪੰਜਾਬੀ, ਅੰਗਰੇਜ਼ੀ ਟ੍ਰਿਬਿਊਨ, ਪੰਜਾਬ ਕੇਸਰੀ ਆਦਿ ਅਖਬਾਰ ਸਤਿਗੁਰੂ ਜੀ ਦੀ ਸੇਵਾ ਵਿੱਚ ਰੱਖੇ ਹੋਏ ਹਨ।

ਸੱਚੇ ਪਾਤਸ਼ਾਹ, ਕੱਲੇ-ਕੱਲੇ ਅਖਬਾਰ ਨੂੰ ਵੇਖ ਕੇ, ਉਸ ਦੀਆਂ ਖਬਰਾਂ ਤੇ ਸੰਪਾਦਕੀ ਨੂੰ ਤੇਜ਼ ਗਤੀ ਪੜ੍ਹਦੇ, ਸਮਝਦੇ ਤੇ ਟਿੱਪਣੀਆਂ ਦੇਈ ਜਾਂਦੇ ਹਨ। ਜਿਵੇਂ "ਅੱਜ ਦੀ ਆਵਾਜ਼" ਨੂੰ ਦੇਖਿਆ ਤਾਂ ਮੈਨੂੰ ਸੰਬੋਧਨ ਕੀਤਾ : ਭਰਪੂਰ ਸਿੰਘ ਬਲਬੀਰ

ਪਹਿਲਾਂ ਸੰਤ ਲੌਂਗੋਵਾਲ ਨਾਲ ਰਿਹਾ ਹੈ । ਸੁਹਣਾ ਲਿੱਖਦਾ ਹੈ । ਵੇਖੋ ਇਹ ਆਖਦਾ ਹੈ ਕਿ ਅਕਾਲੀ ਸਰਕਾਰ ਆਪਣੀ ਹੈ, ਇਸ ਦੇ ਰਾਹ ਦਾ ਰੋੜਾ ਬਣਨਾ ਪੰਜਾਬ ਦਾ ਹੀ ਨੁਕਸਾਨ ਹੈ ।

ਫਿਰ ਇੱਕ ਤ੍ਰੈ ਰੰਗੀ ਇਸਤਰੀ ਫੋਟੋ ਜਗਬਾਣੀ ਵਿੱਚ ਵਿਖਾ ਕੇ ਬਚਨ ਕਰਦੇ ਹਨ : ਨਵਾਂ ਜ਼ਮਾਨਾ, ਪੰਜਾਬੀ ਟ੍ਰਿਬਿਊਨ ਅਤੇ ਅੱਜ ਦੀ ਆਵਾਜ਼ ਪਤਾ ਨਹੀਂ ਕਿਵੇਂ ਬਚੇ ਹੋਏ ਹਨ । ਜਗਬਾਣੀ, ਅਜੀਤ, ਅਕਾਲੀ ਪਤ੍ਰਿਕਾ ਤਾਂ ਪਰਚੇ ਸ਼ਿੰਗਾਰਦੇ ਹੀ ਇਸ ਤਰ੍ਹਾਂ ਹਨ ।

ਪਾਕਿਸਤਾਨ ਦਾ ਅੰਦਰੋਂ ਹੋਰ ਹੋਣਾ ਬਾਹਰੋਂ ਕੁੱਝ ਕਹਿੰਦੇ ਰਹਿਣਾ, ਸਿੱਖਾਂ ਦੇ ਵੱਖ-ਵੱਖ ਗੁੋਹਾਂ ਦਾ ਅੱਡੋ ਪਾਟੀ ਜ਼ੋਰ ਲਗਾਉਂਦਾ, ਔਰਤਾਂ ਦਾ ਦਹੇਜ ਦੀ ਬਲੀ ਹੋਣਾ, ਕੁਲ ਅਮਰੀਕੀ ਸੰਬੰਧਾਂ ਅਤੇ ਸੰਸਾਰ ਸ਼ਾਂਤੀ ਨੂੰ ਲੱਗਦੇ ਧੱਕਿਆਂ ਦਾ ਜ਼ਿਕਰ ਆਪ ਦੀਆਂ ਟਿੱਪਣੀਆਂ ਵਿੱਚ ਸੀ ।

## ਸ. ਗੁਰਦੇਵ ਸਿੰਘ ਕੂਕਾ, ਵਕੀਲ

ਸਤਿਗੁਰੂ ਜੀ ਨੇ 9.30 ਵਜਦੇ ਨੂੰ ਸਾਰੇ ਅਖਬਾਰ ਵਾਚ ਲਏ ਹਨ । ਚਿੱਟੇ ਕਪੜਿਆਂ ਤੇ ਟੇਢੀ ਸਫੈਦ ਪਗੜੀ ਵਾਲਾ ਸਰਸੇ ਦਾ ਇੱਕ ਨੌਂਜਵਾਨ ਵਕੀਲ, ਜੋ ਸੁਰਗਵਾਸੀ ਸੰਤ ਵਿਰਸਾ ਸਿੰਘ ਕਿਲੇ ਵਾਲੇ ਸੰਤ ਨਗਰੀਏ ਦਾ ਵੱਡਾ ਲੜਕਾ ਹੈ, ਸਰਸੇ ਦਾ ਮੰਨਿਆ ਦੰਨਿਆ ਵਕੀਲ ਹੈ । ਇਹ ਰਾਤੋਂ ਰਾਤ ਸਫ਼ਰ ਕਰਕੇ ਆਇਆ ਹੈ। ਮਨੋਰਥ ਦਰਸ਼ਨ ਹੈ ਜਾਂ ਜੀਵਨ ਨਗਰ ਦਮਦਮੇ ਦੇ ਟ੍ਰੇਡਰਜ਼ ਬੈਂਕਾਂ ਦੇ ਕੇਸਾਂ ਦੀ ਵਕਾਲਤ ਲਈ ਉਨ੍ਹਾਂ ਦੇ ਮੈਨੇਜਰ ਨੂੰ ਅਖਵਾਣਾ । ਸਤਿਗੁਰੂ ਜੀ ਜੀਵਨ ਨਗਰ ਦੇ ਸੇਵਾ ਸਿੰਘ ਮੈਨੇਜਰ ਬਾਰੇ ਰਾਇ ਰੱਖਦੇ ਹਨ ਕਿ ਉਹ ਕਿਸੇ ਦੂਜੇ ਪਾਸਿਓਂ ਪ੍ਰੇਰਨਾ ਲੈਂਦਾ ਹੈ, ਉਹ ਨਹੀਂ ਮੰਨੇਗਾ । ਜਾਂ ਉਸਨੂੰ ਨਹੀਂ ਕਹਿਣਾ ਪਰ ਦਮਦਮੇ ਦੇ ਬੈਂਕ ਮੈਨੇਜਰ ਨੂੰ ਚਿੱਠੀ ਲਿਖਣ ਲਈ ਸਕੱਤਰ ਨੂੰ ਤੁਰੰਤ ਹੁਕਮ ਹੋ ਗਿਆ ਹੈ । ਸਕੱਤਰ ਕਹਿੰਦਾ ਹੈ ਕਿ ਉਸਨੂੰ ਏਥੇ ਹੀ ਬੁਲਵਾ ਲੈਂਦੇ ਹਾਂ ਅਤੇ ਗੁਰਦੇਵ ਸਿੰਘ ਬਾਰੇ ਕਹਿ ਦਿੰਦੇ ਹਾਂ । "ਕੂਕਾ" ਵਕੀਲ ਨਾਲ ਸਤਿਗੁਰੂ ਜੀ ਨੇ ਦਰਸ਼ਨ ਸਿੰਘ ਬਾਰੇ ਗੱਲ ਵੀ ਕੀਤੀ ਹੈ। ਉਪਰੰਤ ਕੂਕਾ ਆਗਿਆ ਲੈ ਕੇ ਚਲਾ ਜਾਂਦਾ ਹੈ ।

## ਲੁਧਿਆਣੇ ਦੇ ਸਨਅਤਕਾਰ

ਫੇਰ ਲੁਧਿਆਣੇ ਵਾਲਾ, ਨਿਰੀਖਿਅਕ ਸੰਪਾਦਕ ਦਲੀਪ ਸਿੰਘ ਆਗਿਆ ਲੈ ਕੇ ਲੁਧਿਆਣੇ ਦੇ ਚਾਰ ਸਨਅਤਕਾਰਾਂ ਨੂੰ ਨਾਲ ਲਿਆਉਂਦਾ ਹੈ । ਸਾਰੇ ਨਮਸਕਾਰ ਕਰ ਸਾਹਮਣੇ ਵਿਛੀ ਸਫ 'ਤੇ ਬੈਠੇ ਜਾਂਦੇ ਹਨ । ਇਹ ਹਨ, ਸ. ਇੰਦਰਜੀਤ ਸਿੰਘ ਅਰੋੜਾ,

ਸ. ਹਰਬੰਸ ਸਿੰਘ ਨੈਰੋਬੀ, ਸ. ਹਰਿੰਦਰ ਸਿੰਘ ਅਤੇ ਸ੍ਰੀ ਰਜਨੀਸ਼ ਆਹੂਜਾ । 9.45 ਹੋ ਚੁੱਕੇ ਸਨ । ਸੱਚੇ ਪਾਤਸ਼ਾਹ ਪੁੱਛਦੇ ਹਨ : ਆਓ, ਕਿਵੇਂ ਆਏ ਅਤੇ ਸ੍ਰੀ ਰਜਨੀਸ਼ ਆਹੂਜਾ ਜੋ ਸਪੈਸ਼ਲ ਐਡਵਾਈਜ਼ਰੀ ਕਮੇਟੀ, ਫੋਕਲ ਪੁਆਇੰਟ ਇੰਡਸਟਰੀਅਲ ਸ਼ੈਡਜ਼ ਐਸੋਸੀਏਸ਼ਨ ਦੇ ਕਨਵੀਨਰ ਸਨ, ਰਿਕਾਰਡ ਕੀਤੀ ਤਕਰੀਰ ਵਾਂਗ ਕਹਿਣ ਲੱਗ ਪੈਂਦੇ ਹਨ।

ਇਹਨਾਂ ਨੇ ਪਿਛਲੇ ਪੰਜਾਬ ਸਰਕਾਰ ਵਲੋਂ ਜੋ ਬੇਰੋਜ਼ਗਾਰ ਪੜ੍ਹੇ ਲਿਖੇ ਲੋਕਾਂ ਨੂੰ ਕੰਮ ਦੇਣ ਵਾਸਤੇ ਸਹੂਲਤਾਂ ਅਤੇ ਕਾਰੋਬਾਰੀ ਸੈੱਡ ਦਿੱਤੇ ਸਨ, ਉਨ੍ਹਾਂ 'ਤੇ ਹੁਣ ਪੈਂਦੇ ਵਿਆਜ ਤੇ ਵਧੀਆਂ ਹੋਈਆਂ ਦਰਾਂ ਹੇਠ ਕਚੂਮਰ ਨਿਕਲਣ ਦੀ ਦਾਸਤਾਨ ਸੁਣਾਈ ਤੇ ਅਰਜ਼ ਕੀਤੀ ਕਿ ਇਸ ਤਰ੍ਹਾਂ ਤਾਂ ਹੁਣ ਦੀ ਸਰਕਾਰ ਅਤੇ ਬੈਂਕ ਸਾਨੂੰ ਸਮੂਲੋਂ ਹੀ ਨਿਗਲ ਜਾਣਗੇ, ਮਦਦ ਕੀਤੀ ਜਾਇ ।

ਸਤਿਗੁਰੂ ਜੀ ਭਰੋਸਾ ਦਿਵਾਂਦੇ ਹਨ ਕਿ ਕਲ ਪਰਸੋਂ ਤੱਕ ਹੰਸਪਾਲ ਜੀ ਆਉਂਦੇ ਹਨ ਤੇ ਇਹਨਾਂ ਦਾ ਕੇਸ ਸੰਬੰਧਤ ਮੰਤਰੀ ਨੂੰ ਪੇਸ਼ ਕਰਕੇ ਕਾਰਵਾਈ ਲਈ ਕਹਿੰਦੇ ਹਾਂ ।

## "ਤਾਨ" ਪਰਿਵਾਰ

ਇਹ ਜਥਾ ਛਕਣ-ਛਕਾਣ ਲਈ ਉਠਦਾ ਹੈ ਤਾਂ ਆਓ ਭਗਤ ਇਨਚਾਰਜ ਕਸ਼ਮੀਰ ਸਿੰਘ, ਆਗਿਆ ਲੈ ਕੇ, ਭਾਈ ਮੇਹਰ ਸਿੰਘ "ਤਾਨ" (ਰਾਗੀ) ਦੇ ਦੋ ਪੋਤਰਿਆਂ ਨੂੰ ਲੈ ਆਇਆ । ਬਣਦੇ ਫਬਦੇ ਤਿੰਨ ਜੁਆਨ, ਕਾਲੀਆਂ ਦਾੜੀਆਂ, ਸਫੈਦ ਪੱਗਾਂ, ਪੀਲੀਆਂ ਫਿਫਟੀਆਂ, ਚਿੱਟੇ ਉੱਜਲੇ ਕਪੜੇ, ਚਿੱਟੀਆਂ ਜਾਕਟਾਂ ਨਾਲ । ਮੁਖੀ ਭਾਈ ਅਮਰਜੀਤ ਸਿੰਘ ਨੇ ਸਿੱਧੇ ਅੰਗ ਦੇ ਗੋਲ, ਸਟਾਈਲਸ਼ ਦਰਤਾਰ ਤੇ ਤੇੜ ਵੀ ਤੰਗ ਪਜਾਮਾ ਸਜਾਇਆ ਹੋਇਆ, ਸਭ ਨੇ ਆ ਚਰਨੀਂ ਹੱਥ ਲਾ ਨਮਸਕਾਰ ਕੀਤੀ । ਦੱਸਿਆ ਕਿ ਲੁਧਿਆਣੇ ਦੇ ਕੀਰਤਨ ਦਰਬਾਰ ਵਿਚੋਂ ਆਏ ਹਨ, ਚੰਡੀਗੜ੍ਹ ਜਾ ਰਹੇ ਹਨ ਤੇ ਸੋਚਿਆ ਸਤਿਗੁਰੂ ਜੀ ਦੇ ਦਰਸ਼ਨ ਵੀ ਕਰ ਜਾਈਏ ਤਾਂ ਭਲਾ ਹੈ ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਇਹਨਾਂ ਦੇ ਦਾਦਾ ਜੀ ਸਤਿਗੁਰੂ ਜੀ ਨਾਲ ਬੜਾ ਪ੍ਰੇਮ ਰੱਖਦੇ ਸਨ । ਆਉਂਦੇ ਜਾਂਦੇ ਜ਼ਰੂਰ ਹਾਜ਼ਰੀ ਲੁਆ ਕੇ ਜਾਂਦੇ । ਸਤਿਗੁਰੂ ਜੀ ਨੇ ਉਨ੍ਹਾਂ ਦੇ ਪਿਤਾ ਬਾਰੇ ਪੁੱਛਿਆ । ਇਸ ਦਾ ਨਾਮ ਭਾਈ ਦਲਜੀਤ ਸਿੰਘ ਹੈ। ਇਹ ਤਿੰਨੋ ਕੀਰਤਨਕਾਰ ਮੁਖੀ ਭਾਈ ਅਮਰਜੀਤ ਸਿੰਘ ਤਾਨ, ਦੂਜਾ ਭਾਈ ਜਸਵਿੰਦਰ ਸਿੰਘ ਅਤੇ ਤੀਜਾ ਭਾਈ ਕੁਲਵਿੰਦਰ ਸਿੰਘ ਹੈ। ਪੰਜ ਕੁ ਮਿੰਟ ਦੀ ਗੱਲਬਾਤ ਪਿਛੋ ਕਸ਼ਮੀਰ ਸਿੰਘ ਸੇਵਾ ਸਤਿਕਾਰ ਲਈ ਲੈ ਜਾਂਦਾ ਹੈ ।

## ਹਰਿਆ ਕਿ ਸੁੱਕਾ ਬਾਗ

ਪਤਲਾ, ਛੋਟਾ, ਮਾੜੂਆ ਜਿਹਾ ਪ੍ਰਭਾਵ ਪਾਂਦਾ ਇੱਕ ਸਿੱਖ ਏਧਰ ਓਧਰ ਫਿਰਦਾ, ਧਿਆਨ ਮੰਗਦਾ ਵੇਖ ਸਤਿਗੁਰੂ ਜੀ ਆਵਾਜ਼ ਮਾਰਦੇ ਹਨ : ਆ ਭਈ ਜਸਵੰਤ ਸਿੰਘ, ਕਿਵੇਂ ਆਉਣਾ ਹੋਇਆ । ਸੁਖਦੇਵ ਸੁਆਮੀ ਜੀ ਦਾ ਇਹ ਭਾਈ ਗੁਰੂ ਚਰਨਾਂ ਵਿੱਚ ਬੈਠ ਟਿੱਬੇ ਵਾਲੇ ਬਾਗ ਦੀ ਰਿਪੋਰਟ ਦਿੰਦਾ ਹੈ : 7 ਬਦਾਮਾਂ ਦੇ ਬੂਟੇ ਸੁੱਕ ਗਏ ਹਨ.... ਤੇ ਹੋਰ ਵੀ ਉਸ ਦੀ ਗੱਲਬਾਤ ਸੁੱਕੇ ਬੂਟਿਆਂ ਬਾਰੇ ਹੀ ਸੀ ।

## ਸ. ਪ੍ਰੀਤਮ ਸਿੰਘ ਮਠਾੜੂ (ਲੰਡਨ)

ਦੋ ਕੁ ਮਿੰਟ ਪਿੱਛੋਂ ਸੱਚੇ ਪਾਤਸ਼ਾਹ ਫੇਰ ਆ ਕੁਰਸੀ 'ਤੇ ਬੈਠੇ । ਤਾਂ ਆਪਣੇ ਕਰਾਏਦਾਰ ਹਿੰਦੂ ਜੈਂਟਲਮੈਨ ਨਾਲ ਲੰਡਨ ਦੇ ਸ. ਪ੍ਰੀਤਮ ਸਿੰਘ ਮਠਾੜੂ ਨੂਰਮਹਿਲ ਤੋਂ ਦਰਸ਼ਨ ਕਰਨ ਆ ਗਏ । ਕੋਟ ਪੈਂਟ, ਤਿੱਖੀਆਂ ਮੁੱਛਾਂ, ਚਿੱਟੀ ਨੋਕਦਾਰ ਪਗੜੀ ਉਮਰ ਅੱਧ ਪੁੱਗੀ । ਦੀਨ ਦਿਆਲ, ਮੈਂ ਸੋਚਿਆ ਦਰਸ਼ਨ ਕਰ ਆਵਾਂ, ਕੰਮ ਤਾਂ ਫੇਰ ਵੀ ਹੋ ਜਾਣਗੇ, ਸ. ਮਠਾੜੂ ਨੇ ਕਿਹਾ ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਜਾਣਕਾਰੀ ਦਿੱਤੀ ਹੈ : ਇਹ ਪ੍ਰੀਤਮ ਸਿੰਘ ਬੜਾ ਵਧੀਆ ਆਦਮੀ ਹੈ । ਜਿਥੇ ਕਿਤੇ ਵੀ ਸੰਗੀਤ ਦਾ ਪ੍ਰੋਗਰਾਮ ਹੋਵੇ ਖਰਚ ਖੇਚਲ ਕਰਕੇ ਪਹੁੰਚਦਾ ਹੈ ਤੇ ਉਗਰਾਹੀ ਵਲੋਂ ਵੀ ਹੱਥ ਭਰ ਅੱਗੇ ਹੀ ਹੁੰਦਾ ਹੈ ।

ਦੋ-ਚਾਰ ਬਚਨ ਬਿਲਾਸ ਕਰਕੇ ਸ. ਪ੍ਰੀਤਮ ਸਿੰਘ ਨੂੰ ਕਹਿੰਦੇ ਹਨ : ਸ਼ਾਮ ਤੱਕ ਏਥੇ ਰਹੋ । ਤੈਨੂੰ ਸੰਗੀਤ ਸਿਖਦੇ ਬੱਚੇ ਸੁਣਾਂਦੇ ਹਾਂ ਅਤੇ 10.20 ਸਮਾਂ ਹੋ ਜਾਣ 'ਤੇ ਸਤਿਗੁਰੂ ਜੀ ਇਸ਼ਨਾਨ ਕਰਕੇ ਪ੍ਰਸਾਦ ਛਕਣ ਲਈ ਉਠ ਖੜੇ ਹੋਏ।

## ਕੌਮੀ ਏਕਤਾ ਦੇ ਸੰਪਾਦਕੀ ਵਿੱਚ

ਮੈਂ ਫਿਰਦਾ ਤੁਰਦਾ ਵੈਦ ਗੁਰਦੇਵ ਸਿੰਘ ਪਾਸ ਜਾ ਨਿਕਲਿਆ । ਉਹ ਅੱਗੇ ਆਪਣੇ ਮਿੱਤਰ ਸੰਤ ਸੁਜਾਨ ਸਿੰਘ ਰਾਗੀ ਨਾਲ ਜਰਾ ਗਰਮਾ-ਗਰਮ ਸੀ । ਮੈਨੂੰ ਵੇਖ ਠੰਢਾ ਹੋ ਜਾਂਦਾ ਹੈ । ਮਸਲਾ ਇਹ ਹੈ ਕਿ ਉਹ ਆਪਣੀ ਵਹੁਟੀ ਨਾਲ ਮੁੜ ਤੋਂ ਤੁਰਨ ਲਈ ਤਿਆਰ ਨਹੀਂ 12-13 ਸਾਲ ਦੀ ਖਟਪਟੀ ਹੈ ।

ਥੋੜ੍ਹੇ ਚਿਰ ਪਿੱਛੋਂ ਮੈਨੂੰ ਸ. ਰਾਜਿੰਦਰ ਸਿੰਘ ਭਾਟੀਏ ਦਾ ਅਖਬਾਰ "ਕੌਮੀ ਏਕਤਾ" ਜਨਵਰੀ 1986 ਦਾ ਸੰਪਾਦਕੀ ਵਿਖਾਉਂਦਾ ਹੈ । ਜਿਸ ਨੂੰ ਉਸਨੇ ਲਕੀਰਿਆ ਹੋਇਆ ਹੈ । ਆਪਣੇ ਸੰਪਾਦਕੀ ਵਿੱਚ ਭਾਟੀਆ ਸਰਦਾਰ ਲਿਖਦਾ ਹੈ : ਹਰ ਦਿਲ ਅਜ਼ੀਜੀ ਵਿੱਚ ਤਾਂ ਇੱਕ ਤੋਂ ਵੱਧ ਵਿਅਕਤੀ ਸ. ਬਰਨਾਲੇ ਨੂੰ ਮਾਤ ਪਾਉਂਦੇ ਦਿਸਦੇ ਹਨ ਪਰ ਰਾਜਨੀਤਕ ਸ਼ਕਤੀ ਤੇ ਸਮਰੱਥਾ ਸ. ਸੁਰਜੀਤ ਸਿੰਘ ਦੀ ਅਲੌਕਿਕ ਬਣੀ ਹੈ।

ਸਿੱਖ ਰਾਜ ਤੋਂ ਪਿਛੋਂ ਪੰਥ ਵਿੱਚ ਪਹਿਲੀ ਹਰ ਦਿਲ ਅਜ਼ੀਜ ਸ਼ਖਸ਼ੀਅਤ ਬਾਬਾ ਰਾਮ ਸਿੰਘ ਨਾਮਧਾਰੀ ਦੀ ਉਤਰੀ ਜਿਨਾਂ ਅੰਗਰੇਜ਼ ਦੀ ਆਲਮਗੀਰ ਸ਼ਕਤੀ ਨੂੰ ਚੈਲਿੰਜ ਕਰਕੇ ਸਿਖ ਮੁਰੇਲ ਤੇ ਮਰਤਬਾ ਉੱਚਾ ਕੀਤਾ। ਉਪਰੰਤ ਅੰਗਰੇਜ਼ ਨਿਵਾਜ਼ ਸ਼ਖਸੀਅਤਾਂ ਉਭਰੀਆਂ ਜਿਨਾਂ ਸਿਖਾਂ ਨੂੰ ਕੁੱਟ ਖਾਣ ਤੋਂ ਬਚਾਇਆ ਅਤੇ ਖੁਸ਼ਹਾਲੀ ਵੱਲ ਚਲਾਇਆ। ਪ੍ਰੰਤੂ ਇਹ ਸਭ ਕੁੱਛ ਤਦੇ ਹੀ ਸੰਭਵ ਹੋ ਸਕਿਆ ਕਿਉਂਕਿ ਬਾਬਾ ਰਾਮ ਸਿੰਘ ਸਿੱਧ ਕਰ ਚੁੱਕੇ ਸਨ ਕਿ ਸਿੱਖ ਸ਼ਕਤੀ ਤੇ ਸਖ਼ਤੀ ਨਾਲ ਨਹੀਂ ਦਬਾਏ ਜਾ ਸਕਣਗੇ।

## ਬਾਬਾ ਹਰਦੇਵ ਸਿੰਘ ਬਖਸ਼ੀ

ਭੈਣੀ ਸਾਹਿਬ ਦਾ ਇਹ ਬ੍ਰਾਹਮਣ ਜ਼ਿੰਦਗੀ ਦੇ 97 ਡੰਡੇ ਚੜ੍ਹ ਆਇਆ ਪਰ ਅਜੇ ਵੀ ਏਨਾ ਬਾਹੋਸ਼ ਹੈ ਕਿ ਮੈਨੂੰ ਵਿਹੰਦਿਆਂ ਗਲ ਸੁਣਦਿਆਂ ਹੀ ਪਛਾਣ ਲਿਆ। ਗੁਰੂ ਹਰੀ ਸਿੰਘ ਜੀ ਦੇ ਵੇਲੇ ਦਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਲੰਗੋਟੀਆ, ਸਤਿਗੁਰੂ ਜਗਜੀਤ ਸਿੰਘ ਜੀ ਦੇ ਧਿਆਨ ਦਾ ਸਤਿਕਾਰਤ ਪਾਤਰ ਮੈਨੂੰ ਪੈਂਦਿਆ ਹੀ ਕਹਿਣ ਲੱਗਾ : ਬਸੰਤ ਦੇ ਮੇਲੇ 'ਤੇ ਆਏ ਸਾਓ ਨ ? ਵੇਖਿਆ ਸਤਿਗੁਰੂ ਜੀ ਬੁਰਿਆਂ ਦੇ ਵੀ ਕਾਜ ਸਵਾਰਦੇ ਹਨ। ਮੁਕਦਮਾ ਲੜਾਨ ਵਾਲੇ ਮਹੰਤ ਨੂੰ ਇੱਕ ਨਵੀਂ ਕਾਰ ਦੇ ਦਿੱਤੀ। ਨਾਲ ਲਗਦਿਆਂ ਦੂਜੀ ਗੱਲ ਕੀਤੀ : ਸਤਿਗੁਰੂ ਬੁਰੇ ਦਾ ਭਲਾ ਕਰਨ ਵਾਲੇ ਹਨ। ਅੱਕ ਕਲ੍ਹ ਦੇ ਬਿਰਧਾਂ ਵਿੱਚ ਉਹ ਵੀ ਹਨ ਜਿਨ੍ਹਾਂ ਜ਼ਿੰਦਗੀ ਭਰ ਇਹਨਾਂ ਸਤਿਗੁਰਾਂ ਦੀ ਨਿੰਦਾ ਨਿਖੇਧੀ ਕੀਤੀ ਤੇ ਬਚਪਨ ਅੰਜਾਣੀ ਉਮਰੇ ਦੁੱਖ ਦਿੱਤੇ। ਪਰ 'ਭਲੇ ਭਲੇ ਕਰ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।'

ਬਾਬਾ ਜੀ ਸੰਤਰਾ ਪਪੋਲਦੇ ਰਸ ਚੂਸ ਰਹੇ ਤੇ ਫੋਗ ਛਿਲੜਾਂ ਵਿੱਚ ਰੱਖੀ ਜਾਂਦੇ ਸਨ। ਮੈਂ ਉਹ ਛਿਲਕਾਂ ਚੁਕ ਕੇ ਸੁਟਣੀਆਂ ਚਾਹੀਆ, ਨਹੀਂ ਸੁੱਟਣ ਦਿਤੀਆਂ : ਤੁਸੀਂ ਭਾਵੇਂ ਉਮਰੋਂ ਮੈਥੋਂ 20-21 ਸਾਲ ਛੋਟੇ ਹੋ ਪਰ ਗੁਣ ਕਰਕੇ ਪੂਜਣ ਯੋਗ ਹੈ। ਕਹਿਕੇ, ਆਪ ਹੀ ਦੂਰ ਵਗਾਹ ਮਾਰੀਆਂ।

## ਹਰੀ ਮੰਦਰ ਵਿੱਚ

ਮੈਂ ਇਕ ਵਜੇ ਤੋਂ ਕੁਛ ਮਿੰਟ ਪਿਛੋਂ ਹੀ ਹਰੀ ਮੰਦਰ ਵਿੱਚ ਝਾਤ ਮਾਰੀ। ਬਾਬਾ ਰਾਮ ਰਾਮ ਜੀ ਭਾਈ ਸੰਤੋਖ ਸਿੰਘ ਦੇ ਗੁਰ ਪ੍ਰਤਾਪ ਸੂਰਜ ਦੀ ਰਸ ਭਰਪੂਰ ਕਥਾ ਕਰ ਰਹੇ ਸਨ। ਸੰਤ ਭਗਤ ਸਿੰਘ ਲਾਂਗਰੀ ਪੁਸਤਕ ਪਾਠੀ ਸੀ। ਸਾਧ ਸੰਗਤ ਜੁੜਦੀ ਜਾ ਰਹੀ ਸੀ। ਥੋੜ੍ਹੇ ਚਿਰ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿੱਤੇ। ਏਥੇ 2 ਵਜੇ ਨਾਮ ਸਿਮਰਨ, ਉਪਰੰਤ ਕੀਰਤਨ ਤੇ 3.30 ਜਾਂ 3.45 ਤੱਕ ਭੋਗ ਪੈ ਜਾਏਗਾ। ਮੈਂ ਗੁਰੂ ਦਰਸ਼ਨ ਪਰਸ, ਵਿਸ਼ੇਸ਼ ਕਾਰਜ ਲਈ ਉਠ ਆਇਆ।

## ਲੁਧਿਆਣੇ ਦੇ ਸੇਵਕ ਸਿੰਘ

ਐਤਵਾਰ ਹੋਣ ਕਰਕੇ ਸਾਧ ਸੰਗਤ ਲੁਧਿਆਣਾ ਟਰੱਕ ਸਵਾਰ ਹੋ ਸੇਵਾ 'ਤੇ ਆਈ ਹੋਈ ਹੈ । ਸਾਧ ਸੰਗਤ ਚਿਰਾਂ ਤੋਂ ਇਹ ਨੇਮ ਪਾਲ ਰਹੀ ਹੈ । ਨਾਮਧਾਰੀ ਵਿਦਿਅਕ ਜਥੇ ਦੀ ਇਹ ਅਛੇਰੀ ਪਹਿਲ ਹੈ । ਹੋਲਾ ਨੇੜੇ ਆ ਜਾਣ ਕਰਕੇ ਸਫਾਈ - ਕਾਰਜ ਤੇ ਅਜਿਹੇ ਹੋਰ ਕੰਮ ਕਰਦਿਆਂ ਲੁਧਿਆਣੇ ਵਾਲੇ ਸਿੰਘਾਂ ਸਿੰਘਣੀਆਂ ਨੂੰ ਖੁਸ਼ੀ ਹੁੰਦੀ ਹੈ । ਸੰਤ ਅਜੀਤ ਸਿੰਘ ਪਿਛੋਂ ਮੇਰੇ ਪਿੰਡ ਡਫਰਕਿਆਂ ਦਾ ਹੈ, ਇਕ ਹਿੰਦੂ ਜੈਂਟਲਮੈਨ ਜੋ ਗੁਰਦੁਆਰੇ ਦੀ ਸਦਾ ਖੁਲ੍ਹੇ ਦਿਲ ਪਦਾਰਥਕ ਸੇਵਾ ਕਰਦੇ ਹਨ । ਇਹਨਾਂ ਦੋਹਾਂ ਤੋਂ ਇਸ ਜਥੇ ਦਾ ਪਤਾ ਲਗਾ ।

## ਬੁੱਢੀਆਂ ਥਾਵਾਂ ਪ੍ਰਾਪਤ

ਗੁਰਦੁਆਰਾ ਭੈਣੀ ਸਾਹਿਬ ਦੀ ਨੁਹਾਰ ਪੂਰੀ ਤਰ੍ਹਾਂ ਬਦਲ ਗਈ ਹੈ। ਮੌਜੂਦਾ ਸੁਖ ਸਹੂਲਤਾਂ ਵਾਲੇ ਸਥਾਨ ਥਾਂ-ਥਾਂ ਉਸਰੇ ਖੜੇ ਹਨ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤ ਸਮੇਂ ਦੀ ਯਾਦ ਗੋਲ ਛੱਪਰ ਦੇ ਦੱਖਣ ਵਿੱਚ ਇੱਕ ਛਪਰ ਛੱਤੀ ਜਗਹ ਸੀ ਜਿਥੇ ਕਦੇ ਵਰਕਸ਼ਾਪ ਹੁੰਦੀ ਸੀ । ਉਹ ਵੀ ਪੂਰੀ ਤਰ੍ਹਾਂ ਢਾਹ ਕੇ ਥਾਂ ਸਾਫ਼ ਕਰ ਦਿਤੀ ਗਈ ਹੈ। ਪਤਾ ਨਹੀਂ ਨਵੀਂ ਉਸਾਰੀ ਕਦ ਤੇ ਕਿੰਜ ਹੋਵੇ ।

ਏਸੇ ਤਰ੍ਹਾਂ ਸਕੂਲ ਵਾਲਾ ਛਪਰ ਜੋ ਰਾਮ ਸਰੋਵਰ ਤੋਂ ਉੱਤਰ ਵੱਲ ਸੀ। ਉਹ ਵੀ ਇਕਸਾਰ ਕਰ ਦਿਤਾ ਗਿਆ ਹੈ । ਨਵੀਂ ਵਿਉਂਤ ਦੀ ਉਸਾਰੀ ਫੇਰ ਹੋਵੇਗੀ ।

ਰਾਮ ਸਰੋਵਰ ਦੱਖਣ ਵਿੱਚ ਸਤਿਗੁਰੂ ਜੀ ਦੀ ਕੋਠੀ ਦੀ ਵਾੜ ਜਾਂ ਦੀਵਾਰ ਸਰੋਵਰ ਦੇ ਨਾਲ ਘਸਰ ਕੇ ਲੰਘਦੀ ਸੀ । ਇਸ ਨੂੰ ਸਾਫ਼ ਕਰਕੇ ਕੁਛ ਕਦਮ ਹਟਵੀਂ ਪੂਰੀ ਫਸੀਲ ਬਣਾ ਦਿਤੀ ਗਈ ਹੈ ਜੋ ਸਾਰੀ ਕੋਠੀ ਦੀ ਸੁਰਖਿਅਤਾ ਵਾਸਤੇ ਲੁੜੀਂਦੀ ਸੀ। ਇਹ ਦੋਹੀਂ ਪਾਸੀਂ ਵਲ ਕੇ ਨਵੀਂ ਕੋਠੀ ਦੀ ਦੀਵਾਰ ਨਾਲ ਜੋੜ ਦਿੱਤੀ ਗਈ ਹੈ।

ਸ੍ਰੀ ਸਤਿਗੁਰੂ ਜੀ ਨੇ ਸਾਲ ਭਰ ਏਥੇ ਹੀ ਦਰਸ਼ਨ ਦੇਣੇ ਹਨ ਸੋ ਜਿਥੇ ਵੀ ਪੁਰਾਣੀ ਰਹਿੰਦ ਖੂੰਹਦ ਹੈ, ਉਹਦਾ ਸਫਾਇਆ ਹੋ ਜਾਵੇਗਾ । ਹਰੀ ਮੰਦਰ ਦੇ ਦਖਣ ਵੱਲ ਇਕ ਬਾਂਸ ਦਾ ਬੂਟਾ ਸੀ ਕੱਲ੍ਹੇ ਦੇ ਮਕਾਨ, ਪੁਰਾਣੀ ਕੋਠੀ ਦੀ ਦੀਵਾਰ ਤੇ ਹਰੀ ਮੰਦਰ ਦੇ ਦਰਮਿਆਨ ਉਸਨੂੰ ਉਖਾੜ ਕੇ ਸਤਿਗੁਰੂ ਜੀ ਦੀ ਆਗਿਆ ਨਾਲ ਮੜੀਆਂ ਕੰਢੇ ਦੀ ਵੱਟ ਤੇ ਇਸ ਦੀਆਂ ਜੜ੍ਹਾਂ ਲਗਾਈਆਂ ਜਾ ਰਹੀਆਂ ਹਨ।

ਦੁਪਹਿਰ ਕੁ ਵੇਲੇ ਸਾਧ ਸੰਗਤ ਦੀ ਅੱਛੀ ਰੌਣਕ ਹੋ ਜਾਂਦੀ ਹੈ। ਲੋਕ ਆਉਂਦੇ ਦਰਸ਼ਨ ਕਰਦੇ ਅਤੇ ਚਲੇ ਜਾਂਦੇ ਹਨ । ਅੱਜ ਦੀਵਾਨ ਦੇ ਬਾਅਦ ਦਰਜਨ ਭਰ ਸਿੱਖ

ਪੀਲੀਆਂ ਪੱਗਾਂ ਵਾਲੇ, ਅਨੰਦਪੁਰ ਸਾਹਿਬ ਦੇ ਦਰਸ਼ਨ ਲਈ ਜਾਂਦਿਆਂ ਇਥੇ ਵੀ ਪੜ੍ਹਾਉ ਕੀਤਾ, ਗੁਰੂ ਕੇ ਦਰਸ਼ਨ ਪਰਸੇ, ਲੰਗਰ ਛਕਿਆ ।

## ਸਤਿਗੁਰੂ ਜੀ ਲੁਧਿਆਣੇ

ਸ੍ਰੀ ਸਤਿਗੁਰੂ ਜੀ 4.30 ਵਜੇ ਲੁਧਿਆਣੇ 'ਪਧਾਰੇ' ਆਪ ਜੀ ਨਾਲ ਸੰਤ ਤਰਸੇਮ ਸਿੰਘ, ਪੂਰਬਾ ਅਤੇ ਬਲਦੇਵ ਸਿੰਘ ਸਨ । ਰਾਤੀਂ ਪਤਾ ਨਹੀਂ ਕਦੋਂ ਵਾਪਸ ਆਏ । ਆਮ ਕਰਕੇ ਦੰਦਾਂ ਦੇ ਸੰਬੰਧ ਵਿੱਚ ਜਾਂਦੇ ਸਨ । ਡਾ: ਵੋਹਰੇ ਨੂੰ ਦਰਸ਼ਨ ਦੇਣ ਦਾ ਬਹਾਨਾ ਮਾਤ੍ਰ ਹੈ । ਅਜਿਹੇ ਸਮੇਂ ਆਪ ਜੀ ਨਾਲ ਇਕ ਦੋ ਗੱਡੀਆਂ, ਬਾਡੀ ਗਾਰਡਾਂ ਜਾਂ ਦਰਸ਼ਨ ਪ੍ਰੇਮੀਆਂ ਦੀਆਂ ਜ਼ਰੂਰ ਹੁੰਦੀਆਂ ਹਨ ।

## ਜਿੱਨਿੰਗ ਤੇ ਰਾਈਸ ਮਿੱਲਾਂ ਬਾਰੇ

ਰਾਤੀਂ 8 ਕੁ ਵਜੇ ਦਾ ਵਕਤ ਹੋਵੇਗਾ ਕਿ ਸ. ਮਹਿੰਦਰ ਸਿੰਘ ਬੱਲ ਪਿੰਡ ਨਕੌੜਾ, ਚੇਅਰਮੈਨ ਗੁਰੂ ਹਰੀ ਸਿੰਘ ਕਾਲਿਜ਼ ਕਮੇਟੀ ਮੈਨੂੰ ਲਭਦੇ ਕਮਰਾ ਨੰ. 13 ਵਿੱਚ ਆ ਗਏ । ਉਹ ਮੇਰੇ ਪਾਸੋਂ ਆਪਣੀ ਮਾਤਾ ਬੀਬੀ ਲਾਭ ਕੌਰ ਦੇ ਭੋਗ ਸਮੇਂ ਦੀਆਂ ਫੋਟੋ ਪ੍ਰਾਪਤ ਕਰਨਾ ਚਾਹੁੰਦੇ ਸਨ । ਮਿੱਤਰ ਜਾਣ, ਇਕਾਂਤ ਵੇਖ ਮੈਂ ਉਹਨਾਂ ਨਾਲ ਨਾਮਧਾਰੀ ਰਾਈਸ ਮਿਲ ਦੀ ਗੱਲ ਛੇੜੀ ਕਿ ਅੱਜਕਲ੍ਹ ਉਹ ਕੀਹਦੇ ਪ੍ਰਬੰਧ ਹੇਠ ਹਨ ।

ਸ. ਬੱਲ ਨੇ ਦੱਸਿਆ ਕਿ ਭਬਦੇ ਹੀ ਲੰਘੀ ਬਸੰਤ ਦੇ ਸਮੇਂ ਤੋਂ ਅਰਥਾਤ 14 ਮਾਰਚ 1986 ਤੋਂ ਰਾਈਸ ਮਿੱਲ ਤਾਂ ਸਤਿਗੁਰਾਂ ਦੇ ਹੁਕਮ ਨਾਲ ਸਾਡੇ ਅਧਿਕਾਰ ਹੇਠ ਆ ਗਈ ਹੈ । ਸਤਿਗੁਰੂ ਜੀ ਨੇ 7 ਲੱਖ ਰੁਪੈ ਤੋਂ ਇਹਨਾਂ ਦੇ ਜ਼ਿੰਮੇ ਪਾਈ ਹੈ । ਏਨਾਂ ਜਾਂ ਏਦੂੰ ਵੱਧ ਹੀ ਇਸ ਮਿਲ ਸਿਰ ਬੈਂਕ ਦਾ ਕਰਜ਼ ਹੈ । "ਬੱਸ ਉਸਦੀ ਅਦਾਇਗੀ ਅਸਾਂ ਕਰਨੀ ਹੈ ।" ਸ. ਬੱਲ ਨੇ ਕਿਹਾ ।

ਜਿੱਨਿੰਗ ਮਿੱਲ ਸੂਬਾ ਧਰਮ ਸਿੰਘ ਸੁਰਗਵਾਸੀ ਦੇ ਲੜਕੇ ਸੰਤ ਸਤਨਾਮ ਸਿੰਘ ਮੁਕਤਾ, ਸੰਤ ਪੂਰਣ ਸਿੰਘ ਅਤੇ ਸ. ਗੁਰਚਰਨ ਸਿੰਘ ਸੰਤ ਨਗਰ ਨੂੰ 18,00,000/- ਤੋਂ ਦੇ ਦਿੱਤੀ ਗਈ ਹੈ । ਇਹ ਵੀ ਸੌਦਾ 14.3.86 ਨੂੰ ਤੇ ਮੌਕੇ ਤੇ ਹਾਜ਼ਰ ਸਤਨਾਮ ਸਿੰਘ ਨਾਲ ਹੋ ਗਿਆ । ਜਿਨਿੰਗ ਮਿਲ ਨੇ 23 ਕੁ ਲੱਖ ਰੁਪੈਆ ਬੈਂਕ ਦਾ ਭਰਨਾ ਹੈ। ਏਨੇ ਨਾਲ ਬੈਂਕ ਦਾ ਢਿਡ ਤਾਂ ਭਰਨਾ ਨਹੀਂ ਪਰ ਦਿਵਾਲੀਆ ਕਾਰੋਬਾਰ ਹੋਣ ਕਰਕੇ ਬੈਂਕ ਥੋੜ੍ਹਾ ਕੁਛ ਲੈ ਕੇ ਹੀ ਸੰਤੁਸ਼ਟ ਹੋ ਜਾਵੇਗਾ ।

ਇਸ ਤਰ੍ਹਾਂ ਸਤਿਗੁਰੂ ਜੀ ਨੇ ਹੰਸਪਾਲ ਦਾ ਭਾਰ ਆਪਣੇ ਜ਼ਿੰਮੇ ਲੈ ਕੇ ਮਿੱਲਾਂ ਦਾ ਹਸਤਾਂਤਰਣ ਕਰ ਦਿੱਤਾ ਹੈ । ਪਰ ਜੀਵਨ ਨਗਰ ਦੇ ਕਿਸਾਨਾਂ ਦੀ ਰਕਮ ਦਾ ਕਿਵੇਂ ਭੁਗਤਾਨ ਹੋਇਆ, ਇਹਦਾ ਵੀ ਪਤਾ ਕਰਾਂਗੇ ।

## ਕਾਲਿਜ ਨੂੰ ਗ੍ਰਾਂਟ

ਸ. ਮਹਿੰਦਰ ਸਿੰਘ ਬਲ ਤੋਂ ਪਤਾ ਲੱਗਾ ਕਿ ਸਰਕਾਰ ਨੇ ਉਹਨਾਂ ਦੇ ਕਾਲਿਜ ਨੂੰ ਪਿਛਲੇ ਤੀਜੇ ਸਾਲ ਦੀ ਗ੍ਰਾਂਟ 52000/- ਰੀਲੀਜ਼ ਕੀਤੀ ਸੀ ਅਤੇ ਪਿਛਲੇ ਸਾਲ ਦੀ ਗ੍ਰਾਂਟ ਮਿਲਣ ਵਾਲੀ ਹੈ । ਇਸ ਸਾਲ ਦੀ ਗ੍ਰਾਂਟ ਆਡਿਟ ਰਿਪੋਰਟ ਤੋਂ ਪਿਛੋਂ ਹੀ ਅਸੈੱਸ ਕੀਤੀ ਜਾਵੇਗੀ । ਸ. ਬਲ ਨੇ ਦੱਸਿਆ ਕਿ ਕਾਲਿਜ ਦੀ ਬਿਲਡਿੰਗ, ਲਾਇਬ੍ਰੇਰੀ ਆਦਿ ਦੇ ਖਰਚਿਆਂ ਦਾ ਸਿਲਸਿਲਾ ਵਖਰਾ । ....ਸਕੂਲ ਦੀ ਜ਼ਮੀਨ 'ਚੋਂ ਖਾਸੀ ਆਮਦਨ ਆਉਣ ਲੱਗ ਪਈ ਹੈ ਤੇ ਅਸੀਂ ਹਰ ਕਿਸੇ ਨੂੰ ਵੇਲੇ ਸਿਰ 'ਤੇ ਪੂਰੀਆ ਤਨਖਾਹਾਂ ਦੇਣ ਲੱਗ ਪਏ ਹਾਂ ।

## 24 ਮਾਰਚ 1986, ਸੋਮਵਾਰ

### ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ ਅਤੇ ਸ. ਕੰਵਲਜੀਤ ਸਿੰਘ ਵਲੋਂ । ਅੱਜ ਕਲ ਬੰਬਈ ਵਾਲੇ ਕਲਾਕਾਰ ਵੀ ਆਏ ਹੋਏ ਹਨ ਸ੍ਰੀ ਹਰਜਿੰਦਰ ਸਿੰਘ ਅਤੇ ਕਿਰਨਪਾਲ ਸਿੰਘ - ਦੋਵੇਂ ਸੰਤੂਰ ਸਮਰਾਟ ਪੰ: ਸ਼ਿਵ ਕੁਮਾਰ ਦੇ ਸ਼ਾਗਿਰਦ। ਕੀਰਤਨ ਅਤੇ ਗੁਰੂ ਕੇ ਦਰਸ਼ਨ ਹਰੀ ਮੰਦਰ ਵਿੱਚ ।

ਸ੍ਰੀ ਸਤਿਗੁਰੂ ਜੀ 8.30 ਵਜਦੇ ਨੂੰ ਆਪਣੇ ਨਿਕਟੀ ਸੇਵਕਾਂ ਤੇ ਅੰਗ ਰਖਿਅਕਾਂ ਨਾਲ ਲੁਧਿਆਣੇ ਪਧਾਰੇ ।

ਰਾਤ ਦੇ ਠਾਕਰ ਦਲੀਪ ਸਿੰਘ ਜੀ ਜੀਵਨ ਨਗਰ ਇਲਾਕੇ ਵਿਚੋਂ ਆਏ ਹੋਏ ਸਨ, ਅੱਜ ਸਵੇਰੇ 9 ਵਜੇ ਦੇ ਕਰੀਬ ਉਹ ਦਿੱਲੀ ਨੂੰ ਚਲੇ ਗਏ ।

### ਸਕੱਤਰ ਦੀ ਜ਼ੁਬਾਨੀ

ਸ੍ਰੀ ਸਤਿਗੁਰੂ ਜੀ ਨਾਲ ਸੰਤ ਤਰਸੇਮ ਸਿੰਘ ਲੁਧਿਆਣੇ ਨਹੀਂ ਗਿਆ । ਮੈਂ ਉਸ ਤੋਂ ਅੰਦਰੂਨ ਸੰਘਰਸ਼ ਦੀ ਕਹਾਣੀ ਸੁਣਨੀ ਚਾਹੀ । ਉਸ ਨਾਲ ਸਾਰੀ ਗੱਲ ਕੱਥ ਦਾ ਲੱਬੋ ਲਬਾਬ ਇਹ ਹੈ :

ਸੂਬਾ ਉਦੈ ਸਿੰਘ ਜੀ ਡੇਰਾ ਇੰਨਚਾਰਜ ਅਤੇ ਸ. ਗੁਰਦੇਵ ਸਿੰਘ ਮਦਾਰ ਅੰਦਰ ਗਤੀ ਸਕੱਤਰ ਨਾਲ ਵਿਰੋਧ ਰੱਖਦੇ ਹਨ। ਸ੍ਰੀ ਸਤਿਗੁਰੂ ਜੀ ਪਾਸ ਲੋੜ ਅਨੁਸਾਰ ਝੂਠ ਵੀ ਬੋਲ ਜਾਂਦੇ ਹਨ। ਉਹ ਸਦਾ ਹੀ ਸਿਆਸੀ ਢੰਗ ਨਾਲ ਚਲਦੇ ਹਨ । ਮੈਂ ਇਕ ਦੋ ਵਾਰ ਸਤਿਗੁਰੂ ਜੀ ਪਾਸ ਉਨ੍ਹਾਂ ਦੇ ਝੂਠਾਂ ਨੂੰ ਸਪਸ਼ਟ ਨੰਗਿਆਂ ਕੀਤਾ ਹੈ ।

ਰਾਈਆਂ ਵਾਲੇ ਕੇਸ ਨੂੰ ਸ਼ੁਰੂ ਤੋਂ ਆਖੀਰ ਤੱਕ ਸੰਤ ਪਿਆਰਾ ਸਿੰਘ ਰਾਈਆਂ ਨੇ ਵਿਸ਼ੇਸ਼ ਉਦਮ ਨਾਲ ਲੜਿਆ ਹੈ ਪਰ ਜਦੋਂ ਪੰਦਰਾਂ ਸਾਲ ਦੀ ਜਦੋਜਹਿਦ ਬਾਅਦ ਉਹ ਸਿਰੇ ਦੇ ਲਾਗੇ ਆਇਆ ਤਾਂ ਕੱਲ ਤਕ ਜਿਨ੍ਹਾਂ ਨਾਮਧਾਰੀ ਅੰਗ ਦੀ ਮੁਖਾਲਫਤ

ਕੀਤੀ ਤੇ ਮਹੰਤ ਮਸਤ ਰਾਮ ਨੂੰ ਸਾਡੇ ਵਿਰੋਧ ਵਿੱਚ ਹੱਲਾ-ਸ਼ੇਰੀ ਤੇ ਤਾਕਤ ਦਿੱਤੀ, ਉਹਨਾਂ ਕੇਸ ਨਾਮਧਾਰੀਆਂ ਦੇ ਪੱਖ ਹੁੰਦਾ ਜਾਣ ਕਰਵਟ ਬਦਲ ਲਈ । ਇਸ ਨੂੰ ਸੂਬਾ ਉਦੈ ਸਿੰਘ ਜੀ ਦੀ ਪ੍ਰੇਰਣਾ ਗਿਣਿਆ ਗਿਆ । ਗੁਰਮੇਲ ਸਿੰਘ ਭੈਣੀ ਸਾਹਿਬ ਨੂੰ ਸੂਬਾ ਜੀ ਨੇ 10000/- ਤੋਂ ਵੱਧ ਰੁਪਏ ਦਿਵਾਏ । ਸੁਖਦੇਵ ਸਿੰਘ ਨੂੰ ਵੀ ਦਾਣਿਆਂ ਦੀਆਂ ਬੋਰੀਆਂ ਦਿੱਤੀਆਂ ਗਈਆ। ਸੰਤ ਪਿਆਰਾ ਸਿੰਘ ਨੂੰ ਪਿੱਛੇ ਕਰ ਦਿੱਤਾ ਗਿਆ ਤੇ ਰਾਈਆਂ ਦੇ ਪਹਿਲੇ ਮੁਖ਼ਾਲਫ਼ ਜਸਵੰਤ ਸਿੰਘ ਸਰਪੰਚ ਆਦਿ ਦੀ ਫੇਰ ਮਾਨਤਾ ਹੋ ਗਈ ਹੁਣ ਵੀ ਇਹ ਸਾਰੇ ਬਤੌਰ ਇੱਕ ਗਰੁਪ ਦੇ ਕੰਮ ਕਰਦੇ ਹਨ।

ਗੁਰਮੇਲ ਸਿੰਘ ਜਿਸਨੇ ਜਨਵਰੀ ਦੇ ਮਹੀਨੇ, ਸਤਿਗੁਰੂ ਜੀ ਵਲੋਂ ਮਹੰਤ ਮਸਤ ਰਾਮ ਨੂੰ 5100/- ਦੀ ਬਖਸ਼ਸ਼ ਨੂੰ 'ਇਹਦੀ ਤਾਂ ਕੱਟੀ ਵੀ ਨਹੀਂ ਆਉਂਦੀ' ਕਹਿ ਕੇ ਮਹੰਤ ਲਈ ਮੋਟਰ ਮੰਗੀ ਸੀ ਹੁਣ ਜਦੋਂ 13 ਫਰਵਰੀ ਨੂੰ ਉਸਨੂੰ ਬਸੰਤ ਪੁਰਬ ਸਮੇਂ ਸ਼ਿੰਗਾਰ ਕੇ ਨਵੀਂ ਕਾਰ ਦਿੱਤੀ । ਗੁਰਮੇਲ ਕਹਿਣ ਲਗਾ : ਸਤਿਗੁਰੂ ਵੀ ਭਰਿਆਂ ਨੂੰ ਭਰਦੇ ਹਨ, ਮਹੰਤ ਵਾਸਤੇ ਹੁਣ ਕਾਰ ਦਾ ਖਰਚ ਕਾਸ ਨੂੰ ਕਰਨਾ ਸੀ ।

ਅਗੇ ਜਿੰਨੇ ਲੋਕਾਂ ਰਾਈਆਂ ਦਿਆਂ ਨੂੰ ਪਿਆਰਾ ਸਿੰਘ ਨੇ ਨੇੜੇ ਲਿਆਉਣ ਦਾ ਜਤਨ ਕੀਤਾ ਸੀ, ਉਹਨਾਂ ਨੂੰ ਦੂਰ ਕਰਨ ਦੇ ਉਪਰਾਲੇ ਹੋ ਰਹੇ ਹਨ । ਮਹੰਤ ਮਸਤ ਰਾਮ ਦੀ ਨੂੰਹ ਅਖ਼ਬਾਰ ਵਿੱਚ ਛਪੀ ਉਹ ਫੋਟੋ ਵਿਖਾ ਕੇ ਲੋਕਾਂ ਨੂੰ ਕਹਿੰਦੀ ਫਿਰਦੀ ਹੈ : ਡੇਰਾ ਤਾਂ ਸਾਡਾ ਵੱਡਾ ਹੋਇਆ ਜਿਸਨੂੰ ਭੈਣੀ ਸਾਹਿਬ ਵਾਲਿਆਂ ਕਾਰ ਭੇਟਾ ਕੀਤੀ ।

ਤਰਸੇਮ ਸਿੰਘ ਦੀ ਤਜਵੀਜ਼ ਨੂੰ ਭੰਨ ਕੇ ਗੁਰਦੇਵ ਸਿੰਘ ਤੇ ਸੂਬਾ ਜੀ ਕੰਮ ਕਾਜ ਕਰਵਾਂਦੇ ਹਨ । ਤਰਸੇਮ ਸਿੰਘ ਸ਼ਸ਼ੋਪੰਜ ਵਿੱਚ ਹੈ ਕਿ ਉਹ ਕੀ ਕਰੇ ਤੇ ਕੀ ਨਾ ਕਰੇ ।

ਅੱਜ ਮਹੰਤ ਮਸਤ ਰਾਮ ਗਰੁਪ, ਸਮੇਤ ਮਹੰਤ ਦੇ ਲੜਕੇ ਦੇ ਏਥੇ ਦਰਸ਼ਨ ਕਰਨ ਆਇਆ, ਪਰ ਸਤਿਗੁਰੂ ਜੀ ਨਾ ਵੇਖ ਕੇ ਵਾਪਸ ਚਲਾ ਗਿਆ ।

ਇਕ ਸਿੰਘ ਮੇਰੇ ਧਿਆਨ ਵਿੱਚ ਲਿਆਂਦਾ ਤਰਸੇਮ ਸਿੰਘ ਨੇ "ਇਹ ਕੇਵਲ ਮੇਰੀ ਵਿਰੋਧਤਾ ਤੇ ਅਵਗਿਆ ਕਰਨ ਹਿਤ ਹੀ, ਇਹਨਾਂ, ਮਦਾਰ ਹੁਰਾਂ ਅੰਗ ਰਖਿਅਕਾਂ ਵਿੱਚ ਭਰਤੀ ਕੀਤਾ ਹੈ। ਸਤਿਗੁਰੂ ਦੇ ਡਰੋਂ ਹੀ ਬਹੁਤੇ ਅੰਗ ਰਖਿਅਕ ਇਹ ਦੀ ਮੰਨਦੇ ਨਹੀਂ ਤਾਂ ਕਿ ਇਹ ਕੱਲਮ ਕੱਲਾ ਹੀ ਰਹਿ ਜਾਏ" ਆਖਿਆ ।

ਮੇਰੀ ਦਿਲਚਪਸੀ ਠਾਕਰ ਜੀ ਵਿੱਚ ਸੀ। ਮੈਂ ਇਨ੍ਹਾਂ ਬਾਰੇ ਵੀ ਤਰਸੇਮ ਸਿੰਘ ਨੂੰ ਪੁੱਛਿਆ । ਉਸਨੇ ਦੱਸਿਆ ਕਿ ਅੱਗੇ ਤਾਂ ਠਾਕਰ ਜੀ ਸੱਚੇ ਪਾਤਸ਼ਾਹ ਤੋਂ ਉਤਰ ਕੇ ਜ਼ਿੰਮੇਵਾਰ ਅਥਾਰਟੀ ਸਨ ਤੇ ਉਹ ਹੁਕਮ ਅਨੁਸਾਰ ਸਾਰੇ ਕੰਮ ਅੱਗੇ ਹੋ ਕੇ ਕਵਰਾਂਦੇ ਸਨ, ਪਰ ਇਕ-ਦੋ ਥਾਈਂ ਗੁਰਦੇਵ ਸਿੰਘ ਤੇ ਸੂਬਾ ਜੀ ਦਾ ਨਾਜਾਇਜ਼ ਦਖਲ ਪਰਵਾਣਿਆਂ ਜਾਣ ਕਰਕੇ ਉਹ ਪਿੱਛੇ ਹਟ ਗਏ ਹਨ । ਹੁਣ ਉਹ ਕਿਸੇ ਵੀ ਕੰਮ ਜਾਂ

ਸੇਵਾ ਕਾਰਜ ਵਿੱਚ ਰੁਚੀ ਨਹੀਂ ਲੈਂਦੇ । ਕੈਮਰਾ ਤੇ ਫੋਟੋ ਏਸੇ ਬਾਰੇ ਰੁਝੇ ਰਹਿੰਦੇ ਹਨ । ..... ਇਹ ਵੀ ਨਹੀਂ ਕਿ ਉਨ੍ਹਾਂ ਦਾ ਝੁਕਾਅ ਮਹਾਰਾਜ ਜੀ ਵਲ ਹੋ ਗਿਆ ਹੋਵੇ । ਨਹੀਂ ਓਧਰੋਂ ਵੀ ਰਾਮ ਸੱਤ ਹੈ ।

ਹਾਂ, ਅੱਜ ਕਲ ਠਾਕਰ ਜੀ ਛੋਟੇ, ਜਦੋਂ ਕੋਲ ਹੋਣ ਅਗਵਾਈ ਤੇ ਕਾਰਜਕਾਰੀ ਦਾ ਰੋਲ ਅਦਾ ਕਰਦੇ ਹਨ ।

## ਪੰਡਿਤ ਜੀ ਦੀ ਸਿਹਤ

ਮੈਂ ਅਤੇ ਜਸਵਿੰਦਰ ਸਿੰਘ ਸ਼ਕੂਰਬਸਤੀ ਦਿੱਲੀ ਸਿਮ੍ਰਤੀ ਮੰਦਰ ਦੇਖਣ ਲਈ ਚਲੇ ਤਾਂ ਰਾਹ ਵਿੱਚ ਪੰ. ਗੋਪਾਲ ਸਿੰਘ ਜੀ ਨੂੰ ਮਿਲਣ ਚਲੇ ਗਏ । ਉਹ ਵਰਨੀਆਂ ਵਾਲੇ ਪਾਸੇ, ਆਪਣੇ ਕਮਰੇ ਨਾਲ ਮੰਜਾ ਡਾਹੀ ਧੁਪ ਸੇਕਦੇ ਅਖਬਾਰ ਪੜ੍ਹ ਰਹੇ ਸਨ । ਮੇਰੇ ਸਿਹਤ ਬਾਰੇ ਪੁੱਛਣ 'ਤੇ ਉਨ੍ਹਾਂ ਦੱਸਿਆ : ਸਿਹਤ ਪਹਿਲਾਂ ਨਾਲੋਂ ਤਾਂ ਠੀਕ ਹੈ, ਪਰ ਦਰਦਾਂ ਨਹੀਂ ਹਟਦੀਆਂ । ਛਾਤੀ ਦਰਦਾਂ ਤੇ ਚੀਸਾਂ ਨਾਲ ਬੇਚੈਨ ਰਖਦੀਆਂ ਹਨ ।

ਪੰ. ਜੀ ਦੀ ਕਾਇਆ ਕਮਜ਼ੋਰ, ਪਰ ਚਿਹਰਾ ਥੋੜ੍ਹਾ ਜ਼ਿੰਦ ਵਾਲਾ ਜਾਪਦਾ ਸੀ ।

## ਮਾਈਆਂ ਘਾਹ ਖੋਤਦੀਆਂ

ਮੈਨੂੰ ਮਾਤਾ ਜੀ ਦੇ ਦਰਸ਼ਨ ਅੱਜ ਹੀ ਨਸੀਬ ਹੋਏ । ਸਿਮ੍ਰਤੀ ਮੰਦਰ ਦੇ ਦਖਣ ਦੇ ਪਾਸੇ ਦਰਜਨ ਭਰ ਬੀਬੀਆਂ ਤੋਂ ਘਾਹ ਖੁਤਵਾ ਰਹੇ ਸਨ। ਨਮਸਕਾਰ ਕਰਕੇ ਮੈਂ ਆਖਿਆ : ਘਾਹ ਖੋਤਣ ਦੀ ਸੇਵਾ ਬੀਬੀਆਂ ਕਿਉਂ ਕਰਨ, ਆਦਮੀ ਥੋੜ੍ਹੇ ਨੇ ? ਮਾਤਾ ਜੀ ਬੋਲੇ : ਭਾਈ ਤਾਂ ਹੁਣ ਆਰਾਮ ਹੀ ਆਰਾਮ ਚਾਹੁੰਦੇ ਹਨ । ਉਹਨਾਂ ਨੂੰ ਸੇਵਾ ਤੋਂ ਡਰ ਲੱਗਦਾ ਹੈ । ਮੇਰੇ ਕੋਲ ਤਾਂ ਇਹੋ ਸ਼ਕਤੀ ਹੈ, ਏਸੇ ਨਾਲ ਕੰਮ ਸਾਰ ਲੈਂਦੀ ਹਾਂ ।

ਇਹ ਸਾਰੀਆਂ ਬੀਬੀਆਂ ਡੇਰੇ ਵਾਲੀਆਂ ਸਨ । ਮੰਦਰ ਦੁਆਲਿਉਂ ਸਫਾਈ ਦਾ ਅਭਿਆਨ ਸੀ ।

## ਸਿਮ੍ਰਤੀ ਮੰਦਰ ਦੀ ਤਿਆਰੀ

ਮੈਂ ਅਤੇ ਜਸਵਿੰਦਰ ਸਿੰਘ ਸਿਮ੍ਰਤੀ ਮੰਦਰ ਵਿੱਚ ਪੁੱਜੇ ਤਾਂ ਵੇਖ ਕੇ ਤਬੀਅਤ ਬਸ਼ਾਸ਼ ਹੋ ਗਈ । ਸਾਰੀ ਛੱਤ ਸਾਊਂਡ ਪਰੂਫ ਮੈਟੀਰੀਅਲ ਦੇ ਖ਼ੂਬਸੂਰਤ ਟੁਕੜਿਆਂ ਨਾਲ ਪੂਰੀ ਤਰ੍ਹਾਂ ਕੱਜੀ ਗਈ ਸੀ । ਰੰਗ ਸਫੈਦ ਸੀ । ਬਾਹੀਆਂ ਲੱਕੜ ਦੀਆਂ ਇੰਚ ਡੇਢ ਇੰਚ ਦੀਆਂ ਫੱਟੀਆਂ ਨਾਲ ਕਲਾਪੂਰਣ ਢੰਗ ਨਾਲ ਸਜਾ ਦਿੱਤੀਆਂ ਗਈਆਂ ਸਨ। ਦਖਣੀ ਪਾਸੇ ਦੀ ਅੰਦਰਲੀ ਦੀਵਾਰ ਨਾਲ ਸ਼ੋ-ਕੇਸ ਤਿਆਰ ਹੋ ਰਹੇ ਸਨ । ਇਸ ਮੌਕੇ ਕੰਮ ਕਰਨ ਵਾਲਿਆਂ ਵਿਚੋਂ ਮੈਂ ਕੇਵਲ ਕੁਲਦੀਪ ਸਿੰਘ ਫਗਵਾੜਾ ਨੂੰ ਜਾਣਦਾ ਸਾਂ। ਏਥੋਂ ਦੇ ਪ੍ਰਾਜੈਕਟਾਂ ਦੇ ਨਿਗਰਾਨ ਸ. ਨਿਰਮਲ ਸਿੰਘ ਇੰਜੀਨੀਅਰ ਇਸ ਤਿਆਰੀ

ਦੀ ਦੇਖ ਰੇਖ ਲਈ ਅੰਦਰ ਆਏ । ਹੁਣ ਬੂਹੇ ਬਾਰੀਆਂ ਨੂੰ ਰੰਗ ਦੀ ਵਿਵਸਥਾ ਵੀ ਹੈ ।

ਅੰਦਰ ਨਜ਼ਰ ਮਾਰਿਆਂ ਹਾਲ ਦੀ ਵਿਸ਼ਾਲਤਾ ਤੇ ਸੁੰਦਰਤਾ ਦਰਸ਼ਕ 'ਤੇ ਪ੍ਰਭਾਵ ਪਾਉਂਦੀ ਹੈ ।

## ਭਾਈ ਦਰਸ਼ਨ ਸਿੰਘ ਜੀ ਕਥਾਕਾਰ

ਸੰਤ ਹਰਨਾਮ ਸਿੰਘ ਲਾਂਗਰੀ ਦੇ ਭਾਈ ਸੰਤ ਦਰਸ਼ਨ ਸਿੰਘ ਜੋ ਭੈਣੀ ਸਾਹਿਬ ਦੇ ਕਥਾਕਾਰ ਸਨ । ਅੱਜਕਲ੍ਹ ਇਹਨਾਂ ਨੂੰ ਦੀਵਾਨ ਵਿੱਚ ਜਾਂ ਅਗੇ ਪਿਛੇ ਨਾ ਵੇਖ ਕੇ ਮੈਂ ਪਿੰਕੀ ਦੀ ਮਾਤਾ ਅਮਰਜੀਤ ਕੌਰ ਨੂੰ ਪੁੱਛਿਆ । ਉਸ ਦੱਸਿਆ : ਸੰਤਾਂ ਨੂੰ ਦਿਲ ਦੀ ਪ੍ਰੋਬਲਮ ਸੀ ਅਤੇ ਉਹਨ੍ਹਾਂ ਦੇ ਦਿਲ ਵਿੱਚ ਇੱਕ ਮਸ਼ੀਨ ਫਿਟ ਕੀਤੀ ਹੋਈ ਸੀ ਤਾਂ ਦੌਰਿਆਂ ਦਾ ਬਚਾਅ ਰਹੇ ਤੇ ਦਿਲ ਠੀਕ ਕੰਮ ਕਰਦਾ ਰਹੇ । ਪਰ ਚਾਰ ਕੁ ਦਿਨ ਹੋਏ ਉਹ ਮਸ਼ੀਨ ਹਰਕਤ ਕਰਦੀ-ਕਰਦੀ ਚਮੜੀ ਉਧੇੜ ਬਾਹਰ ਆ ਗਈ । ਉਸਨੂੰ ਥਾਂ ਸਿਰ ਕਰਵਾਉਣ ਤੇ ਜ਼ਖ਼ਮ ਦੀ ਪੂਰਤੀ ਲਈ ਪਿੰਕੀ ਦੇ ਪਿਤਾ (ਸੰਤ ਸੰਤੋਖ ਸਿੰਘ ਜੀ) ਜੀ ਭਾਈ ਜੀ ਨੂੰ ਲੁਧਿਆਣੇ ਹਸਪਤਾਲ ਵਿੱਚ ਲੈ ਕੇ ਗਏ ਹੋਏ ਹਨ ।

## ਵਿਦੇਸ਼ੀ ਪ੍ਰਤੀਨਿਧ

ਇਸ ਹੋਲੇ ਦੇ ਮੁਢਲੇ ਦਿਨਾਂ ਵਿੱਚ ਹੀ ਗੁਰੂ ਕੇ ਦਰਸ਼ਨ ਪਰਸਨ ਤੇ ਹੋਲੇ ਵਿੱਚ ਸ਼ਿਰਕਤ ਕਰਨ ਲਈ ਸੂਬਾ ਰੇਸ਼ਮ ਸਿੰਘ ਜੀ, ਇਹਨਾਂ ਦੀ ਪਤਨੀ ਰਾਣੀ, ਦੋਵੇਂ ਬੇਟੇ ਰਤਨ ਸਿੰਘ ਤੇ ਗੁਰਮੁਖ ਸਿੰਘ ਏਥੇ ਆਏ ਹੋਏ ਹਨ। ਇਹ ਕੈਨੇਡਾ ਦੇ ਸ਼ਹਿਰ ਟੋਰਾਂਟੋ ਤੋਂ ਪਹੁੰਚੇ ਹਨ । ਪਰਸੋਂ ਦੇ ਸ. ਮਹਿੰਦਰ ਸਿੰਘ ਟੋਰਾਂਟੋ ਵਾਲੇ ਵੀ ਏਥੇ ਹੀ ਹਨ। ਚਾਰ ਪੰਜ ਦਿਨ ਤੋਂ ਲੰਡਨ ਦੇ ਸੰਤ ਕੰਵਲਜੀਤ ਸਿੰਘ ਵੀ ਸ੍ਰੀ ਸਤਿਗੁਰੂ ਜੀ ਦੀਆਂ ਸੰਗੀਤ ਸਭਾਵਾਂ ਦਾ ਆਨੰਦ ਲੈਂਦੇ ਆਪ ਦੋ ਵੇਲੇ ਕੀਰਤਨ ਕਰਦੇ ਹਨ । ਅੱਜ ਸ. ਅਵਤਾਰ ਸਿੰਘ ਭਰਮਾ ਵੀ ਆਪਣੀ ਸੁਪਤਨੀ ਨਾਲ ਪਹੁੰਚ ਗਿਆ ਹੈ । ਇਹ ਜੋੜੀ ਲੰਡਨ ਦੀ ਹੈ ।

## ਕਥਾ, ਨਾਮ ਸਿਮਰਨ ਅਤੇ ਦੀਵਾਨ

ਥੋੜ੍ਹਾ ਕੁ ਸਮਾਂ ਸੰਗਤ ਨਾਲ ਭਰਪੂਰ ਹਾਲ ਵਿੱਚ ਮੈਂ ਸੰਤ ਰਾਮ-ਰਾਮ ਜੀ ਦੀ ਕਥਾ ਸੁਣੀ । ਸ੍ਰੀ ਸਤਿਗੁਰੂ ਜੀ ਨਾਲ ਸਿਮਰਨ ਦੀ ਪ੍ਰਾਰੰਭਿਕ ਅਰਦਾਸ ਉਪਰੰਤ ਹੀ ਹਰੀ ਮੰਦਰ ਵਿੱਚ ਪਧਾਰੇ ।

## ਕੈਨੇਡਾ ਦੇ ਬੱਚੇ ਦਾ ਕੀਰਤਨ

ਜਦੋਂ 3 ਵਜੇ ਸਮਾਪਤੀ ਦੀ ਅਰਦਾਸ ਹੋਏ ਤਾਂ ਸੰਤ ਹਰਬੰਸ ਸਿੰਘ ਘੁੱਲੇ ਦੇ ਮਧੁਵੰਤੀ ਵਿੱਚ ਮੰਗਲਾ ਚਰਨ ਉਪਰੰਤ ਕੈਨੇਡਾ ਵਾਲੇ ਸੂਬਾ ਰੇਸ਼ਮ ਸਿੰਘ ਜੀ ਵੱਡੇ ਲੜਕੇ ਰਤਨ ਸਿੰਘ (13-14) ਨੇ ਮਧੂਵੰਤੀ ਵਿੱਚ ਸ਼ਬਦ "ਸਾਧੋ ਰਚਨਾ ਰਾਮ

ਬਨਾਈ'' ਸੁਰ ਭਰਪੂਰ ਕੀਰਤਨ ਕੀਤਾ । ਜ਼ਰਾ ਕੁ ਭਾਰੇ ਵਜ਼ਨ ਦਾ ਗੋਰਾ ਨਿਛੋਹ ਲੜਕਾ ਬੇਖੌਫ਼ ਪਰ ਪ੍ਰੇਮ ਪੂਰਵਕ ਸ਼ਬਦ ਗਾਇਨ ਕਰਦਾ ਰਿਹਾ । ਅੰਗ ਰੱਖਿਅਕ ਸੰਤ ਕਰਨੈਲ ਸਿੰਘ ਦਾ ਸਪੁੱਤਰ ਹਰਜੀਤ ਸਿੰਘ (14) ਤਬਲੇ 'ਤੇ ਸੰਗਤ ਦੇ ਰਿਹਾ ਸੀ ।

ਇਕ ਸ਼ਬਦ ਇਸੇ ਹਰਜੀਤ ਸਿੰਘ ਦੀ ਸੰਗਤ ਨਾਲ ਸ੍ਰੀ ਤ੍ਰਿਲੋਚਨ ਸਿੰਘ ਅਮਰਜੀਤ ਸਿੰਘ ਦੇ ਲੜਕੇ ਨੇ ਰਾਗ ਮਾਲਕੌਂਸ ਵਿੱਚ ਸੁਣਾਇਆ । ਸਰਗਮਾਂ ਅਤੇ ਤਿਹਾਈਆਂ ਨਾਲ ਸ਼ਿੰਗਾਰਿਆਂ ''ਕਾਹੇ ਰੇ ਬਨ ਖੋਜਨ ਜਾਈ'' ਸੀ ।

## ਇੰਗਲੈਂਡ ਦੇ ਪ੍ਰੌੜ ਦਾ ਕੀਰਤਨ

ਫਿਰ ਬਾਲਗਾਂ ਦੀ ਵਾਰੀ ਆਈ । ਵਲਾਇਤ ਤੋਂ ਆਏ ਸ. ਕੰਵਲਜੀਤ ਸਿੰਘ ਦਾ ਸਾਰਾ ਖਾਨਦਾਨ ਹੀ ਸੰਗੀਤਕਾਰ ਹੈ । ਖਾਸ ਕਰ ਇਹਨਾਂ ਦੇ ਮਾਤਾ ਜੀ ਨੇ ਇਹਨਾਂ ਬੱਚਿਆਂ ਵਿੱਚ ਸ਼ਾਸਤਰੀ ਸੰਗੀਤ ਦੀ ਕਦਰਦਾਨੀ ਉਜਾਗਰ ਕੀਤੀ ਹੋਈ ਹੈ । ਸੰਤ ਘੁੱਲਾ ਤਾਂ ਵਾਜੇ ਨਾਲ ਹੀ ਬੁੱਤਾ ਸਾਰਨਾ ਚਾਹੁੰਦਾ ਸੀ ਪਰ ਸ੍ਰੀ ਸਤਿਗੁਰੂ ਜੀ ਨੇ ਕਹਿ ਕੇ ਉਸ ਤੋਂ ਦਿਲਰੁਬਾ ਨਾਲ ਹੀ ਕੀਰਤਨ-ਰਾਗ ਕਰਵਾਇਆ। ਸੰਤ ਖਜ਼ਾਨ ਸਿੰਘ ਨੂੰ ਅੱਜ ਦਰਸ਼ਨ ਕਰਨ ਦੀ ਹੀ ਖੇਚਲ ਸੀ । ਸੰਤ ਕੰਵਲਜੀਤ ਸਿੰਘ ਨੇ ਸਾਰੀਆਂ ਗੱਲਾਂ ਹੀ ਔਖੀਆਂ ਕੀਤੀਆਂ ਮਾਤ੍ਰਾਂ, ਰਾਗ ਹਮੀਰ ਵਿੱਚ ''ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ'' ਸ਼ਬਦ ਖੂਬ ਜੰਮ ਕੇ ਗਾਇਆ । ਸਵਾ ਛੇ ਫੁੱਟ ਉਚੇ ਤੇ ਡਬਲ ਸਰੀਰੇ ਕੰਵਲਜੀਤ ਦੀ ਆਵਾਜ਼ ਨਾਲ ਸਾਰਾ ਹਾਲ ਭਰ ਗਿਆ ।

ਸ੍ਰੀ ਸਤਿਗੁਰੂ ਜੀ ਨੇ ਮਾਤ੍ਰਾਂ ਗਿਣੀਆਂ, ਗਾਇਕ ਦੀਆਂ ਸਰਗਮਾਂ ਨੋਟ ਕੀਤੀਆਂ ਅਤੇ ਉਸਦੀ ਕਨਿਸ਼ਟ ਅਵਾਜ਼ ਵਿੱਚ ਗਾਉਣ ਦੀ ਰੱਜਵੀਂ ਦਾਦ ਦਿੱਤੀ । ਇਕ ਵਾਰ ਤਾਂ ਕਮਲ-ਕੋਮਲ ਗੁਲਾਬੀ ਰੰਗੇ ਸੱਜੇ ਹੱਥ ਨੂੰ ਕਲਾਕਾਰ ਵੱਲ ਕਰ, ਅੰਗੂਠੇ ਨਾਲ ਪੋਟਿਆਂ ਤੋਂ 17 ਮਾਤ੍ਰਾ ਗਿਣ-ਗਿਣ ਬੜੇ ਪ੍ਰਸੰਨ ਹੋਏ । ਕੰਵਲਜੀਤ ਸਿੰਘ ਨੇ ਤਿਹਾਈਆਂ ਵੀ ਵਖਾਈਆਂ । ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ : ਸੁਹਣਾ ਗੰਵਿਆ ਹੈ । ਆਪ ਤਬਲਾ ਵਜਾ ਕੇ, ਔਖੀ ਤਾਲ ਵਿੱਚ, ਸ਼ੁੱਧ ਰੂਪ ਵਿੱਚ ਗਾਉਣਾ, ਇਹ ਕਾਫ਼ੀ ਵਿਕਟ ਹੈ ।

''ਕਵਨ ਗੁਨ ਪ੍ਰਾਨ ਪਤਿ ਮਿਲਉ ਮੇਰੀ ਮਾਈ ।'' ਦੂਜਾ ਸ਼ਬਦ ਤਿੰਨ ਤਾਲ ਵਿੱਚ ਸੀ ।

## ਬਾਲਕ ਤੋਂ ਅਰਦਾਸ

ਭਾਵੇਂ ਅਰਦਾਸੀਆਂ ਪੂਰਬਾ ਸ੍ਰੀ ਸਤਿਗੁਰੂ ਜੀ ਪਾਸ ਹੀ ਖੜ੍ਹੇ ਸੀ ਤੇ ਅਰਦਾਸ ਲਈ ਅਹੁਲਿਆ ਸੀ, ਪਰ ਉਹਦੇ ਆਰੰਭ ਤੋਂ ਪਹਿਲਾਂ ਹੀ ਹੱਥ ਜੋੜ ਗੱਲ ਵਿੱਚ ਪੱਲਾ

ਪਾ, ਰਾਗੀਆਂ ਵਾਲੇ ਪਾਸੇ, ਸਤਿਗੁਰੂ ਜੀ ਦੇ ਸਨਮੁਖ ਖੜੋ, ਰਤਨ ਸਿੰਘ (13) ਨੇ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ । ਬੜੀ ਸਰਲ ਸ਼ੁੱਧ ਤੇ ਸਮੇਂ ਅਨੁਕੂਲ ਅਰਦਾਸ ਕਰਕੇ ਸਾਰੀ ਸੰਗਤ ਨੂੰ ਮੁਗਧ ਕੀਤਾ । ਇਸ ਦਾ ਮਤਲਬ ਹੈ ਕਿ ਸੂਬਾ ਰੇਸ਼ਮ ਸਿੰਘ ਜੀ ਅਤੇ ਰਾਣੋ ਨੇ ਆਪਣੇ ਬੱਚੇ ਨੂੰ ਕੈਨੇਡਾ ਦੇ ਕਲਚਰ ਅਧੀਨ ਨਹੀਂ ਹੋਣ ਦਿੱਤਾ, ਸਗੋਂ ਆਪਣੀ ਮਾਨ ਮਰਿਆਦਾ ਉਸਦੇ ਅੰਦਰ ਬੀਜੀ ਹੈ । 3.35 'ਤੇ ਦੀਵਾਨ ਦੀ ਸਮਾਪਤੀ ਹੋ ਗਈ ।

## 25 ਮਾਰਚ 1986, ਮੰਗਲਵਾਰ

### ਸ੍ਰੀ ਭੈਣੀ ਸਾਹਿਬ

ਅਜ ਮੇਰੇ ਨਸੀਬੇ ਵਿੱਚ ਘੱਟ ਤੋਂ ਘੱਟ ਦਰਸ਼ਨ ਸਨ । ਮਾ: ਨਿਹਾਲ ਸਿੰਘ ਪੰਥ ਰਤਨ, ਸਤਿਜੁਗ ਸੰਪਾਦਕ ਸਨਖਤਰਾ, ਇਤਿਹਾਸ ਖੋਜੀ ਸ. ਜਸਵਿੰਦਰ ਸਿੰਘ ਅਤੇ ਮੈਂ ਬਾਹਲਾ ਸਮਾਂ ਪਠਨ-ਪਾਠਨ ਵਿੱਚ ਹੀ ਰਹਿੰਦੇ ਹਾਂ । ਇਹਨੀਂ ਦਿਨੀਂ ਆਸਾ ਦੀ ਵਾਰ ਦਾ ਲਾਭ ਵੀ ਨਹੀਂ ਲਿਆ ਜਾ ਰਿਹਾ ।

### ਦਿੱਲੀ ਦੇ ਜਵਾਨਾਂ ਦੇ ਜਥੇ

ਕਿਉਂਕਿ ਪਰਸੋਂ ਤੋਂ ਪਰਾਰੰਭ ਹੋਣ ਵਾਲਾ ਹੋਲਾ-ਮਹੱਲਾ ਦਿੱਲੀ ਦੇ ਸ. ਹਰਵਿੰਦਰ ਸਿੰਘ ਹੰਸਪਾਲ ਜੀ ਐਮ.ਪੀ. ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਵਲੋਂ ਹੈ, ਇਸ ਲਈ ਹੰਸਪਾਲ ਜੀ ਨੇ ਦਿੱਲੀ ਦੀ ਸੰਗਤ ਨੂੰ, ਵਿਸ਼ੇਸ਼ ਕਰ ਸੇਵਾ ਦੇ ਸੰਬੰਧ ਵਿੱਚ ਸਹਿਯੋਗ ਦੀ ਅਰਜ਼ ਕੀਤੀ ਹੈ । ਇਹੋ ਕਾਰਣ ਹੈ ਕਿ ਹਫ਼ਤਾ ਭਰ ਪਹਿਲਾਂ ਤੋਂ ਅਨੇਕਾਂ ਸਰੀਰ ਦਿੱਲੀ ਵਾਲੇ ਨਜ਼ਰ ਪੈ ਰਹੇ ਹਨ । ਅੱਜ ਵਿਦਿਅਕ ਜਥਾ ਦਿੱਲੀ ਦੇ ਜਨਰਲ ਸਕੱਤਰ ਸ. ਭੁਪਿੰਦਰ ਸਿੰਘ ਭੁਰਜੀ ਦੋ ਬੱਸਾਂ ਤੇ 90 ਸਰੀਰ ਲੈ ਕੇ ਆਇਆ ਹੈ। ਇਹ ਸੇਵਾ ਦੇ ਵੱਖ-ਵੱਖ ਖੇਤਰ ਸੰਭਾਲ ਲੈਣਗੇ ।

ਮੈਂ ਦੁਪਹਿਰ ਦੇ ਦੀਵਾਨ ਸਮੇਂ ਹੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ।

### ਸ. ਕੁਲਦੀਪ ਸਿੰਘ ਬੈਂਕੋਕ

ਕੋਈ 5 ਵਜੇ ਲਉਢੇ ਪਹਿਰ ਮੈਂ ਕੋਠੀ ਦੀ ਡਿਊਟੀ ਵਿੱਚ ਖਾਸੀ ਰੌਣਕ ਵੇਖੀ। ਅਚਾਨਕ ਸ੍ਰੀ ਸਤਿਗੁਰੂ ਜੀ ਪਰਗਟ ਹੋਏ ਅਤੇ ਸੇਠਾਂ ਦੀ ਕੋਠੀ ਵੱਲ ਨੂੰ ਚਲੇ। ਆਪ ਜੀ ਨਾਲ ਠਾਕਰ ਉਂਦੋ ਸਿੰਘ, ਸੰਤ ਕਰਤਾਰ ਸਿੰਘ ਜੀ, ਸਕੱਤਰ ਤਰਸੇਮ ਸਿੰਘ, ਖਜ਼ਾਨਚੀ ਪ੍ਰਤਾਪ, ਅੰਗ ਰਖਿਅਕ ਅਤੇ ਹੋਰ ਸੰਗਤ ਸੀ। ਮੈਨੂੰ ਸੰਤ ਜਗਤਾਰ ਸਿੰਘ ਪਨਿਹਾਰੀ ਬਾਹੋਂ ਫੜ ਨਾਲ ਲੈ ਤੁਰੇ ।

"ਕਿਹਦੇ ਵਲ ਜਾ ਰਹੇ ਹੋ ।"

''ਬਸ ਤੁਸੀਂ ਆ ਜਾਓ, ਆਪ ਵੇਖ ਲੈਣਾ ।'' ਅਤੇ ਅਸੀਂ ਸਤਿਗੁਰੂ ਜੀ ਨਾਲ ਕੋਠੀ ਦੇ ਹੇਠਲੇ ਪੂਰਬੀ ਕਮਰਿਆਂ ਵਿਚੋਂ ਇਕ ਵਿੱਚ ਜਾ ਦਾਖ਼ਲ ਹੋਏ । ਅਗੇ ਇੱਕ ਵਿਛੇ ਹੋਏ ਮੰਜੇ 'ਤੇ ਕਮਜ਼ੋਰ ਸਰੀਰ ਵਿਅਕਤੀ ਰਜ਼ਾਈਆਂ ਦੀ ਢੋਹ ਲਾਈ ਬੈਠਾ ਸੀ। ਉਹਦੀਆਂ ਮੋਟੀਆਂ ਤੇ ਵੱਡੀਆਂ ਅੱਖਾਂ ਉਹਦੇ ਕਮਜ਼ੋਰ ਚਿਹਰੇ 'ਤੇ ਜਿਵੇਂ ਰਾਜ ਕਰਦੀਆਂ ਸਨ । ਦਾਹੜੀ ਵੀ ਕਮਜ਼ੋਰੀ ਕਾਰਨ ਉਠਵੇਂ ਖੜਵੇਂ ਵਾਲਾਂ ਲਈ । ਸਤਿਗੁਰੂ ਜੀ ਨੂੰ ਆਪਣੀ ਸੁਧ ਲੈਣ ਆਇਆਂ ਵੇਖ ਖਿੜ ਉਠਿਆ । ਉਹਦੇ ਚਿਹਰੇ 'ਤੇ ਖੁਸ਼ੀ ਦੇ ਭਾਵਾਂ ਤੋਂ ਇਲਾਵਾ ਉਸ ਕ੍ਰਿਤੱਗਤਾ ਦੇ ਗਹਿਰੇ ਭਾਵ ਸਨ, ਜੋ ਉਸਨੇ ਸਤਿਗੁਰੂ ਜੀ ਪ੍ਰਤੀ ਪ੍ਰਗਟ ਕੀਤੇ । ਛੋਟੇ ਕਮਰੇ ਦੇ ਅੰਦਰ ਵਿਛੀਆਂ ਸਫ਼ਾਂ 'ਤੇ ਕੁਛ ਬੀਬੀਆਂ ਤੇ ਇਕ ਅੱਧਾ ਪੁਰਸ਼ ਬੈਠਾ ਸੀ ।

ਕੋਲ ਪਈ ਬੈਡ ਕੁਰਸੀ 'ਤੇ ਸੱਚੇ ਪਾਤਸ਼ਾਹ ਬਿਰਾਜਮਾਨ ਹੋਏ । ਸਿੰਘ ਨੇ ਅਦਬ ਸਤਿਕਾਰ ਸਹਿਤ ਨਮਸਕਾਰ ਕੀਤੀ । ਸਤਿਗੁਰੂ ਜੀ ਹਾਲ ਚਾਲ ਪੁੱਛਿਆ, ਖੇਚਲ ਬਹੁਤੀ ਤਾਂ ਨਹੀਂ ਹੋਈ ।

''ਸੱਚੇ ਪਾਤਸ਼ਾਹ ਆਪ ਜੀ ਨੇ ਬਚਾ ਲਿਆ ਹੈ । ਬਹੁਤ ਕ੍ਰਿਪਾ ਕੀਤੀ ਜੇ !''

''ਇਲਾਜ ਕੀਹਦਾ ਚਲਦਾ ਹੈ !''

''ਡਾਕਟਰ ਮੂਸਾ ਦਾ ਹੀ ਜੀ'' ਅਗੇ ਨਾਲੋਂ ਕਾਫ਼ੀ ਅੱਛਾ ਹਾਂ ਜੀ । ਆਪ ਜੀ ਨੇ ਜੀਵਨ ਬਖ਼ਸ਼ਿਆ ਹੈ ਜੀ, ਨਹੀਂ ਤਾਂ ਮੈਂ ਤਾਂ ਚੱਲਿਆ ਸਾਂ । ਮੇਰੇ ਸ਼ਬਦਾ ਵਿੱਚ ਉਹ ਹਲੀਮੀ ਤੇ ਕ੍ਰਿਤੱਗਤਾ ਨਹੀਂ ਆ ਸਕੀ ਜੁ ਰੋਗੀ ਪੁਰਸ਼ ਨੇ ਪ੍ਰਗਟ ਕੀਤੀ ਸੀ ।

ਇਹ ਸ. ਕੁਲਦੀਪ ਸਿੰਘ ਹੈ । ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ ਦਾ ਦਾਮਾਦ। ਬੀਬੀ ਅਵਿਨਾਸ਼ ਕੌਰ ਕੋਲ ਹੀ ਬੈਠੀ ਹੋਈ ਸੀ ਭੁੰਜੇ । ਸਤਿਗੁਰੂ ਜੀ ਦੇ ਧਿਆਨ ਪ੍ਰਤੀ ਬਲਿਹਾਰ । ਸੇਠ ਸੁਰਅੰਮ੍ਰਿਤ ਸਿੰਘ ਭਰਾਵਾਂ ਦਾ ਭਣਵਈਆ ਅਤੇ ਸ. ਭਜਨੀਕ ਸਿੰਘ ਮੰਡੀ ਦਾ ਭਾਈ ।

ਸ੍ਰੀ ਸਤਿਗੁਰੂ ਜੀ ਨੇ ਬੈਂਕੋਕ ਤੋਂ ਬੁਲਾ ਲਿਆ ਹੈ ਕਿਉਂਕਿ ਆਪ ਜੀ ਨੇ ਸਾਲ ਭਰ ਭੈਣੀ ਸਾਹਿਬ ਹੀ ਰਹਿਣਾ ਹੈ, ਸੋ ਜਿਸਦੀ ਖਬਰ ਲੈਣ ਜਾਣਾ ਸੀ ਉਸਨੂੰ ਸਮੇਤ ਪਰਿਵਾਰ ਮੰਗਵਾ ਲਿਆ ਹੈ । ਸਤਿਗੁਰੂ ਜੀ 7 ਕੁ ਮਿੰਟ ਬਾਅਦ ਹੀ ਕੋਠੀ ਨੂੰ ਪਰਤ ਗਏ।

## 26 ਮਾਰਚ 1986, ਬੁੱਧਵਾਰ
## ਸ੍ਰੀ ਭੈਣੀ ਸਾਹਿਬ

ਸਵੇਰੇ ਆਸਾ ਦੀ ਵਾਰ ਦੇ ਦੀਵਾਨ ਪਿਛੋਂ ਪਰਤ ਕੇ ਪੰਥ ਰਤਨ ਮਾ: ਨਿਹਾਲ ਸਿੰਘ ਜੀ ਨੇ ਦੱਸਿਆ ਕਿ ਅੱਜ ਦਿਨ ਦਾ ਆਰੰਭ ਸਤਿਗੁਰੂ ਜੀ ਦੇ ਸਨਮੁਖ, ਦਿਲ ਰੁਬਾਵਾਂ, ਸਿਤਾਰ, ਸੰਤੂਰਾਂ, ਤਾਰ ਸ਼ਹਿਨਾਈ, ਮ੍ਰਿਦੰਗ ਅਤੇ ਤਬਲੀਆਂ ਦੀ ਮਧੁਰ ਧੁਨੀਆਂ ਨਾਲ ਹੋਇਆ । ਅੱਖਾਂ ਨੇ ਗੁਰੂ ਕੇ ਦਰਸ਼ਨਾਂ ਤੋਂ ਅਤੇ ਕੰਨਾਂ ਨੇ ਸੁਰ ਲੈ ਬੱਧ ਸੰਗੀਤਮਈ ਸ਼ਬਦਾਂ ਨਾਲ ਤ੍ਰਿਪਤੀ ਪਾਈ ।

### ਸਾਜਨ ਦੀ ਗੱਲ

ਮੈਂ ਸ੍ਰੀ ਸਤਿਗੁਰੂ ਜੀ ਦੇ ਨਿਵਾਸ, ਪੁਰਾਣੀ ਕੋਠੀ ਵਿੱਚ ਪ੍ਰਥਮ ਦਰਸ਼ਨਾਂ ਦੀ ਆਸ ਨਾਲ 9.40 ਵਜੇ ਗਿਆ । ਹੰਸਪਾਲ ਜੀ, ਸਕੱਤਰ, ਗੁਰਦੇਵ ਸਿੰਘ ਮਦਾਰ ਆਦਿ ਹੋਰ ਕੁਛ ਜਿੰਮੇਵਾਰਾਂ ਨਾਲ ਬਚਨ ਕਰ ਕਰਾ ਕੇ ਆਪਣੇ ਕਮਰੇ ਵਿੱਚ ਪ੍ਰਵੇਸ਼ ਕਰਨ ਵੀ ਵਾਲੇ ਸਨ ਕਿ ਆਪ ਨੇ ਕਿਸੇ ਨਾਲ ਬੋਲਦਿਆਂ ਮੇਰੀ ਆਵਾਜ਼ ਸੁਣ ਲਈ। ਆਪ ਜੀ ਅੰਦਰ ਜਾਣੋਂ ਰੁਕ ਵਿਗਸੇ : ਆਓ ਕਵੀ ਜੀ, ਮੱਥਾ ਟੇਕ ਲਓ ਫਿਰ ਮੈਂ ਇਸ਼ਨਾਨ ਕਰਨ ਜਾਣੈਂ ।

ਮੈਂ ਸ੍ਰੀ ਚਰਨਾਂ 'ਤੇ ਨਮਸਕਾਰ ਕਰ, ਇੱਕ ਵਿਸ਼ੇਸ਼ ਬੇਨਤੀ ਸੁਣਨ ਲਈ ਅਰਜ਼ ਕੀਤੀ । ਪਰਵਾਨ ਕਰਦਿਆਂ ਆਪ ਨੇੜੇ ਪਈ ਬੈਂਤ ਕੁਰਸੀ 'ਤੇ ਸਜ ਗਏ । ਗੱਲ ਬਾਤ ਦੇ ਆਰੰਭ ਵਿੱਚ ਹੀ ਮੈਂ ਆਪ ਜੀ ਦੇ ਸੁੰਦਰ ਦੰਦਾਂ ਬਾਰੇ ਅਰਜ਼ ਕੀਤੀ ਕਿ ਡਾ. ਵੋਹਰੇ ਕੋਲ ਲਗਭਗ ਰੋਜ਼ ਜਾਇਆ ਜਾ ਰਿਹਾ ਹੈ, ਅਜੇ ਕੋਈ ਕਸਰ ਹੈ ? ਦੀਨ ਦਿਆਲ ਜੀ ਨੇ ਜਾੜ੍ਹਾਂ ਵਿਚ ਕਿਸੇ ਨੁਕਸ ਦਾ ਜ਼ਿਕਰ ਕੀਤਾ ਕਿ ਉਹ ਅਜੇ ਸਰੀਰ ਨਾਲ ਸੁਰ ਨਹੀਂ ਹੋਈਆਂ ।

ਮੈਂ ਸੰਤੋਖ ਸਿੰਘ ਸਾਜਨ ਬਾਰੇ ਅਰਜ਼ ਕਰਨੀ ਸੀ । ਉਸ ਸੱਜਣ ਨੇ ਸਤਿਗੁਰੂ ਜੀ ਦੀ ਨੇੜਤਾ ਲਈ ਵਰਿਆਮ ਸਿੰਘ ਬੈਂਕੋਕ ਵਰਗੇ ਸਖਤ ਅਤੇ ਕੁੜ੍ਹਾਂਗੇ ਸੁਭਾਅ ਵਾਲੇ ਵਿਅਕਤੀ ਨੂੰ ਗੁਰੂ ਨਿੰਦਾ ਤੋਂ ਬਾਜ਼ ਕਰ ਚਰਨਾਂ ਵਿਚ ਲੈ ਆਂਦਾ ਸੀ । ਸਾਜਨ ਦੀ ਕਰਜ਼ ਨਿਵਿਰਤੀ ਲਈ ਗੁਰੂ ਘਰੋਂ 60,000/- ਰੁਪਇਆ ਦਿੱਤਾ ਗਿਆ ਸੀ । ਗੁਰੂ ਕੇ ਖਜ਼ਾਨਚੀ ਪੂਰਬਾ ਤੋਂ ਪਤਾ ਲੱਗਿਆ ਕਿ ਉਸਨੇ ਵੀ ਚੋਖੀ ਰਕਮ ਵਾਪਸੀ ਦੇ ਦਿੱਤੀ ਹੈ ਜੋ ਇਕਰਾਰ 'ਤੇ ਉਹਦੀ ਸਹਾਇਤਾ ਲਈ ਦਿੱਤੀ ਸੀ ।

ਪਰ ਏਨੀ ਉਦਾਰਤਾ ਦੇ ਬਾਅਦ ਵੀ ਵਿਸ਼ਵਾਸ ਬਹਾਲੀ ਵਿੱਚ ਸ਼ੰਕਾ ਜਾਗ ਉਠੀ । ਕਾਰਨ ਹੋਇਆ ਕਿ ਕਵੀ-ਜਥੇ ਦੀ ਬੈਂਕੋਕ-ਸਿੰਗਾਪੁਰ ਫੇਰੀ ਸਮੇਂ ਸ੍ਰੀ ਹਮਰਾਹੀ

ਦੀ ਗੱਲਬਾਤ ਤੋਂ ਸਾਜਨ ਨੂੰ ਜਾਪਿਆ ਕਿ ਉਸ 'ਤੇ ਭਰੋਸਾ ਨਹੀਂ ਰਿਹਾ, ਉਹਦੇ ਬਾਰੇ ਚੌਕਸੀ ਰੱਖਣ ਲਈ ਕਿਹਾ ਗਿਆ ਹੈ । ਹੁਣ ਜਦੋਂ ਮੈਂ ਭੈਣੀ ਸਾਹਿਬ ਨੂੰ ਤੁਰਨਾ ਸੀ ਤਾਂ 20.3.86 ਨੂੰ ਸੰਤੋਖ ਸਿੰਘ ਸਾਜਨ ਨੇ ਵਿਸ਼ੇਸ਼ ਕਰ ਮੈਨੂੰ ਸੰਪਰਕ ਕੀਤਾ ਤੇ ਸਤਿਗੁਰੂ ਜੀ ਨੂੰ ਅਰਜ਼ ਭੇਜੀ ਕਿ ਜੇ ਉਸ ਬਾਰੇ ਭਰੋਸਾ ਹੀ ਟੁੱਟ ਚੁੱਕਾ ਹੋਵੇ ਤਾਂ ਚੰਗਾ ਹੋਵੇ ਕਿ ਉਸ ਨੂੰ ਸਮਾਜ ਦਾ ਮੈਂਬਰ ਨਾ ਸਮਝ ਕੇ ਵਿਸਾਰ ਦਿੱਤਾ ਜਾਇ । ਸਾਜਨ ਨੇ ਕਾਫ਼ੀ ਨਿਰਾਸਤਾ ਪ੍ਰਗਟ ਕੀਤੀ ਸੀ । ਮੈਨੂੰ ਯਕੀਨ ਸੀ ਕਿ ਜੇ ਸਤਿਗੁਰੂ ਜੀ ਨੇ ਸਾਜਨ ਨੂੰ ਏਨੀ ਤਕੜੀ ਰਕਮ ਸਹਾਇਤਾ ਲਈ ਦਿੱਤੀ ਹੈ ਤਾਂ ਉਸਨੂੰ ਖਰਚਣ ਦੇ ਪ੍ਰਜਤਨ ਵਿੱਚ ਹੀ ਦਿੱਤੀ ਹੈ ।

ਮੈਂ ਉਪਰੋਕਤ ਦੀ ਰੋਸ਼ਨੀ ਵਿੱਚ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਤਾਂ ਉਹ ਜਿਵੇਂ ਹੈਰਾਨ ਹੋਏ ਕਿ ਸਾਜਨ ਬਾਰੇ ਬੇਭਰੋਸਗੀ ਕਿਧਰੋਂ ਆ ਗਈ । ਹਮਰਾਹੀ ਹੁਰਾਂ ਨੇ ਗ਼ਲਤ ਕੁਛ ਨੋਟ ਕਰ ਲਿਆ ਹੈ । ਸਤਿਗੁਰੂ ਜੀ ਨੇ ਮੈਨੂੰ ਆਦੇਸ਼ ਦਿੱਤਾ ਕਿ ਮੈਂ ਸਾਜਨ ਨੂੰ ਫੌਰਨ ਭੈਣੀ ਸਾਹਿਬ ਬੁਲਾਵਾਂ ਤੇ ਜਿਵੇਂ ਉਹਨੂੰ ਤਸੱਲੀ ਹੋਵੇ ਉਹ ਸਤਿਗੁਰੂ ਜੀ ਨਾਲ ਗੱਲ ਬਾਤ ਕਰੇ । ਮੈਂ ਨਿੱਜੀ ਤੌਰ 'ਤੇ ਨਹੀਂ ਸਹਿ ਸਕਦਾ ਕਿ ਸਾਜਨ ਵਰਗਾ ਜ਼ਹੀਨ ਬੰਦਾ ਹੈਡ ਕੁਆਰਟਰ ਦੀ ਕਿਸੇ ਅਸਾਵਧਾਨੀ ਕਰਕੇ ਗੁਆਚ ਜਾਵੇ ।

### ਬਹੁਤ ਸਹੁਣਾ

ਮੈਨੂੰ ਸਤਿਗੁਰੂ ਜੀ ਦੇ ਗਲ ਪਿਆ ਸੁੱਚਾ ਅੰਡੀ ਦਾ ਕੁਰਤਾ ਬੜਾ ਜਚ ਰਿਹਾ ਲਗਦਾ ਸੀ, ਪਰ ਆਪ ਜੀ ਦੇ ਤੇਜ਼ ਰੁਝੇਵੇਂ ਕਾਰਨ ਉਹਦੀ ਪ੍ਰਸ਼ੰਸਾ ਨਾ ਕਰ ਸਕਿਆ। ਵਾਪਸ ਜਾਂਦਿਆਂ ਮੈਂ ਫੇਰ ਪਰਤ ਆਇਆ। ਕੁਰਤੇ ਦੇ ਬਾਰੇ ਮੈਂ ਬਾਰੀ ਵਿਚੋਂ ਸੇਵਕ ਬਲਦੇਵ ਸਿੰਘ ਨੂੰ ਆਖਿਆ ਕਿ ਉਹ ਸਤਿਗੁਰੂ ਜੀ ਅਰਜ਼ ਕਰ ਦੇਵੇ। ਪਰ ਸਤਿਗੁਰੂ ਜੀ ਮੈਨੂੰ ਅਨੰਦ ਦੇਣ ਲਈ ਪਿੰਡੇ ਤੇ ਪਰਨਾ ਵਲ੍ਹੇਟ ਬਰਾਮਦੇ ਵਿੱਚ ਆ ਖਲੇ : ਕਹੋ ਕਵੀ ਜੀ ਕੀ ਕਹਿਣਾ ਹੈ। ਪਰ ਮੇਰੀ ਗੱਲ ਕਿੰਨੀ ਨਿੱਕੀ ਜਿਹੀ ਸੀ ਪਰ ਮਹੱਤਵ ਸਮਝਣ ਵਾਲੇ ਨੇ ਕਿੰਨਾ ਮੁਲ ਮੰਨਿਆ । ਸੱਚੇ ਪਾਤਸ਼ਾਹ ਬੋਲੇ : ਕਵੀ ਬਿਨਾ ਕੁਰਤੇ ਦੀ ਕਦਰਦਾਨੀ ਕੌਣ ਕਰੇ ? ਅੱਜ ਤੇ ਅਨੁਪ੍ਰਾਸ ਡੁੱਲ੍ਹ-ਡੁੱਲ੍ਹ ਪੈ ਰਿਹਾ ਸੀ ।

### ਯਾਤਰਾ ਨਕਸ਼ਾ

13 ਨੰ: ਕਮਰੇ ਵਿੱਚ ਪੰਥ ਰਤਨ ਮਾਸਟਰ ਜੀ, ਸਨਖਤਰਾ ਜੀ, ਜਸਵਿੰਦਰ ਸਿੰਘ ਅਤੇ ਮੈਂ ਬੈਠੇ ਹੋਏ ਸਾਂ ਕਿ ਸੰਤ ਅਛਰ ਸਿੰਘ ਅੰਮ੍ਰਿਤਸਰੀ ਸ. ਗੁਰਚਰਨ ਸਿੰਘ ਬਨਾਰਸ ਵਾਲੇ ਨੂੰ ਲੈ ਕੇ ਆ ਗਏ । ਉਹ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਰਟਨ ਬਾਰੇ ਤਾਰੀਖੀ ਤੌਰ 'ਤੇ ਪਰਵਾਨਤ ਨਕਸ਼ਾ ਬਣਾ ਕੇ ਲਿਆਏ ਸਨ । ਮਾ: ਨਿਹਾਲ ਸਿੰਘ ਨੇ ਅਤੇ ਸ. ਜਸਵਿੰਦਰ ਸਿੰਘ ਇਸ ਨਕਸ਼ੇ ਤੋਂ ਪਹਿਲਾਂ ਤੋਂ ਹੀ ਜਾਣੂ ਸਨ ਅਤੇ ਉਨ੍ਹਾਂ ਦੇ

ਸੁਝਾਵਾਂ ਤੇ ਸੰਸ਼ੋਧਨਾ ਨਾਲ ਹੀ ਹੁਣ ਸ. ਗੁਰਚਰਨ ਸਿੰਘ ਬੜੀ ਢੂੰਡ ਭਾਲ ਨਾਲ ਏਥੇ ਪੁਜੇ ਸਨ ।

ਕਿਸੇ ਯੋਗ ਸਮੇਂ ਇਹ ਸਾਰੇ ਸਤਿਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਹੋਣਗੇ ।

## ਦੁਪਹਿਰ ਦਾ ਦੀਵਾਨ

ਇਸ ਵਾਰ ਦਾ ਹੋਲਾ ਦਿੱਲੀ ਦੇ ਸ. ਹਰਵਿੰਦਰ ਸਿੰਘ ਹੰਸਪਾਲ ਜੀ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਵਲੋਂ ਪਿਛਲੇ ਵਰ੍ਹੇ ਦਿੱਲੀ ਹੋਲੇ ਤੇ ਲਈ ਪਰਵਾਨਗੀ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਕੱਲ੍ਹ ਤੋਂ ਸ਼ੁਰੂ ਹੋ ਜਾਵੇਗਾ। ਹੋਲਾ ਕਰਵਾਉਣ ਦੋਵੇਂ ਮਹਾਨੁਭਾਵ ਗੁਰੂ ਜੀ ਦੀ ਸੇਵਾ ਵਿੱਚ ਪਹੁੰਚ ਚੁੱਕੇ ਹਨ । ਉਂਜ ਇਹਦੀਆਂ ਤਿਆਰੀਆਂ ਲਈ ਦਿੱਲੀ ਵਿਚੋਂ ਸੇਵਾ ਕਰਨ ਵਾਲਿਆਂ ਦੀਆਂ ਟੀਮਾਂ 4-6 ਬੱਸਾਂ ਰਾਹੀਂ ਪਹੁੰਚ ਚੁੱਕੀਆਂ ਹਨ ।

ਅਜ ਜਦੋਂ ਮੈਂ ਦੁਪਹਿਰ ਦੇ ਦੀਵਾਨ ਵਿੱਚ ਪੁੱਜਾ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੇ ਹਾਲ ਦੀ ਦੱਖਣੀ ਬਾਹੀ ਵਲ ਇੱਟਾਂ ਗਾਰੇ ਨਾਲ ਇਕ ਮੰਚ ਕੋਈ 50 ਫੁੱਟ ਲੰਮਾ ਤੇ 25 ਫੁੱਟ ਤੇ ਦੋ ਪਾਸਿਆਂ ਤੋਂ ਘੱਟ ਚੌੜਾਈ ਨਾਲ ਤਿਆਰ ਹੋ ਰਿਹਾ ਸੀ । ਇਸ ਦੀ ਸ਼ਕਲ ਇਸ ਪ੍ਰਕਾਰ ਸੀ । ਚਾਰ ਫੁੱਟ ਉਚਾਈ ਵਾਲਾ ਇਹ ਮੰਚ ਸੁਰੱਖਿਆ ਦੀ ਦ੍ਰਿਸ਼ਟੀ ਤੋਂ ਹੀ ਸੰਗਮਰਮਰੀ ਫਰਸ਼ ਉੱਤੇ ਇੱਟਾਂ ਦੀ ਗਾਰੇ ਨਾਲ ਕੀਤੀ ਚਿਨਾਈ ਦੁਆਰਾ ਤਿਆਰ ਹੋ ਰਿਹਾ ਸੀ ।

ਇਸ ਤੋਂ 7-8 ਫੁੱਟ ਉੱਤਰ ਨੂੰ ਹਟਵਾਂ ਬੈਚਾਂ ਨਾਲ ਬਣਾਇਆ ਗਿਆ ਆਰਜ਼ੀ ਮੰਚ ਸ੍ਰੀ ਸਤਿਗੁਰੂ ਜੀ ਦੇ ਦੋ - ਭੁਜੇ ਚੰਦੋਏ ਨਾਲ ਸਸ਼ੋਭਤ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਵਾ ਰਿਹਾ ਸੀ, ਮਹਾਰਾਜ ਜੀ ਅਤੇ ਵੱਡੇ ਠਾਕਰ ਜੀ ਵੀ ਆ ਗਏ ਹੋਏ ਹਨ। ਕੱਲ੍ਹ ਸਤਿਗੁਰੂ ਜੀ ਵਾਲੇ ਪਾਸੇ ਮੰਚ ਉਤੇ ਤਕੜੀ ਭੀੜ ਹੋਵੇਗੀ । ਮੈਂ ਅੱਜ ਦੇ ਵਿਅਕਤੀਆਂ ਦੇ ਨਾਮ ਲਿਖਦਾ ਹਾਂ ਜੁ ਬੈਂਚ ਉਤੇ ਸਤਿਗੁਰੂ ਜੀ ਦੁਆਰਾ ਸ਼ੋਭਾ ਪ੍ਰਾਪਤ ਹਨ। ਸ੍ਰੀ ਮਹਾਰਾਜ ਜੀ, ਠਾਕਰ ਦਲੀਪ ਸਿੰਘ ਜੀ, ਠਾਕਰ ਉਦੇ ਸਿੰਘ ਜੀ, ਸ. ਜਗਤਾਰ ਸਿੰਘ ਜੀ ਪਨਿਹਾਰੀ, ਸਕੱਤਰ ਸੰਤ ਤਰਸੇਮ ਸਿੰਘ, ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ, ਪੰ. ਗੋਪਾਲ ਸਿੰਘ ਪੰਥ ਰਤਨ, ਮਾ: ਨਿਹਾਲ ਸਿੰਘ ਜੀ, ਪ੍ਰਧਾਨ ਨਾਮਧਾਰੀ ਦਰਬਾਰ, ਸੂਬਾ ਰੇਸ਼ਮ ਸਿੰਘ ਜੀ ਕੈਨੇਡਾ ਚੌਰ ਬਰਦਾਰ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ।

2 ਤੋਂ 3 ਵਜੇ ਤੱਕ ਨਾਮ ਸਿਮਰਨ ਸਮੇਂ ਇਸ ਵਿਸ਼ਾਲ ਹਾਲ ਦਾ ਤੀਜਾ ਹਿੱਸਾ ਸੰਗਤ ਨਾਲ ਭਰਪੂਰ ਹੈ ।

ਸਤਿਗੁਰੂ ਜੀ ਵਾਲੇ ਮੰਚ ਦੇ ਸਾਹਮਣੇ ਇੱਕ ਹੋਰ ਛੋਟਾ ਮੰਚ ਹੈ। ਜਿਸ 'ਤੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ 7 ਛੋਟੇ-ਛੋਟੇ 10 ਸਾਲ ਤੋਂ ਘੱਟ ਉਮਰ ਦੇ ਬੱਚੇ ਕੀਰਤਨ ਦਾ ਆਰੰਭ ਕਰਨ ਲਈ ਬੈਠੇ । ਤਬਲਾ ਵਾਦਕ ਵੀ ਏਸੇ ਉਮਾਰ ਦਾ ਕੁਲਵੰਤ ਸਿੰਘ ਸਪੁੱਤਰ ਹਰਭਜਨ ਸਿੰਘ ਹੈ । ਇਹਨਾਂ ਨੇ ਮਾਲਕੋਂਸ ਰਾਗ ਵਿੱਚ ਗੰਵਿਆਂ : 'ਬਿਸਰਿ ਗਈ ਸਭ ਤਾਤਿ ਪਰਾਈ । ਜਬ ਤੇ ਸਾਧ ਸੰਗਤ ਮੋਹਿ ਪਾਈ ।' ਇਹ ਸ੍ਰੀ ਸਤਿਗੁਰੂ ਜੀ ਵਲੋਂ ਕੀਤੀ ਤੇ ਕਰਵਾਈ ਗਈ ਮਿਹਨਤ ਦਾ ਹੀ ਸਿੱਟਾ ਸੀ ਕਿ ਏਨੇ ਬੱਚੇ ਅਛੇ ਸੁਰ ਹੋਏ ਸਾਜ਼ ਵਾਂਗ ਬੋਲ ਰਹੇ ਸਨ ।

ਬੱਚਿਆਂ ਦੇ ਸ਼ਬਦ ਉਪਰੰਤ ਉਸਤਾਦ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ, ਬਲਜੀਤ ਸਿੰਘ, ਸ਼ੇਰ ਸਿੰਘ, ਉਸਤਾਦ ਮਹਿੰਦਰ ਸਿੰਘ ਮੋਹਣ ਸਿੰਘ - ਸੁਖਦੇਵ ਸਿੰਘ ਅਤੇ ਸੁਖਦੇਵ ਸਿੰਘ ਸੁਖੀ ਆਪਣੇ ਸਾਜ਼ਾਂ ਦੀ ਸਹਾਇਤਾ ਨਾਲ ਕੀਰਤਨ ਕਰਨ ਲੱਗੇ । ਭੀਮ ਪਲਾਸੀ ਵਿੱਚ 'ਹਲਤ ਸੁਖ ਪਲਤ ਸੁਖ' । ਮਹਾਰਾਜ ਜੀ ਮ੍ਰਿਦੰਗ ਵਾਦਕ ਸਨ । ਖ਼ੂਬ ਆਨੰਦ ਬਣਿਆ ਅਤੇ ਸ਼ਬਦ ਹੋਰ ਵੀ ਗਾਵੇਂ ਗਏ ।

ਅੱਜ ਰਾਤ ਨੂੰ ਜਥੇਦਾਰ ਨਿਰੰਜਣ ਸਿੰਘ ਕੱਕੜ ਨੇ ਸੰਗਤ ਨੂੰ ਨਿਹਾਲ ਕੀਤਾ। ਆਪਣੇ ਹੱਲੇ ਦੇ ਦੀਵਾਨ ਨਾਲ ।

ਦਿੱਲੀ ਵਾਲੇ ਸੰਤ ਤਰਲੋਕ ਸਿੰਘ - ਸੰਤ ਵਿਰਸਾ ਸਿੰਘ, ਸੰਤ ਰਣਜੀਤ ਸਿੰਘ ਆਦਿ ਨੇ ਸਾਥੀ ਬੱਚਿਆਂ ਦੀ ਸਹਾਇਤਾ ਨਾਲ ਸਿਮ੍ਰਤੀ ਮੰਦਰ ਦੇ ਕੋਲ ਜੋੜੇ ਸੰਭਾਲਣ ਦਾ ਮੋਰਚਾ ਮੱਲ ਲਿਆ ਹੈ ।

ਅੱਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਲਾਂਗਰੀ 86 ਸਾਲ ਦੀ ਉਮਰ ਦੇ ਲਾਗੇ-ਚਾਗੇ ਦੇ ਸੰਤ ਭਾਈ ਮੰਗਲ ਸਿੰਘ ਹੁਸ਼ਿਆਰਪੁਰੀ ਤੇ ਇਸਦੇ ਨੇੜੇ ਦੀ ਉਮਰ ਦੇ ਸੰਤ ਖਜ਼ਾਨ ਸਿੰਘ ਕਦੇ ਮਹਾਰਾਜ ਜੀ ਦੇ ਰਹੇ ਸੇਵਕ ਵੀ ਉਚੇਚ ਨਾਲ ਹੋਲੇ 'ਤੇ ਆਏ । ਮਿਲੇ ਤਾਂ ਕਹਿਣ ਲੱਗੇ : ਸਰੀਰ ਭਾਵੇਂ ਓਨਾ ਸਾਥ ਨਹੀਂ ਦਿੰਦਾ ਪਰ ਸਤਿਗੁਰੂ ਜੀ ਤੇ ਸਾਧ ਸੰਗਤ ਦੇ ਦਰਸ਼ਨ ਜੇ ਵਰ੍ਹੇ ਛਿਮਾਹੀਂ ਵੀ ਨਹੀਂ ਕਰਨੇ ਤਾਂ ਬੁਢਾਪੇ ਵਿੱਚ ਹੱਡ ਵਰੋਲਣ ਦਾ ਕੀ ਫ਼ਾਇਦਾ ?

ਗੱਡੀਆਂ ਤੇ ਗੱਡੀਆਂ ਆ ਰਹੀਆਂ ਹਨ । ਸੰਤ ਕਸ਼ਮੀਰ ਸਿੰਘ, ਸੰਤ ਹਰਭਜਨ ਸਿੰਘ ਬੱਸੀ, ਡਾਃ ਗੁਰਚਰਨ ਸਿੰਘ ਰਾਈਆਂ ਅਤੇ ਇਨ੍ਹਾਂ ਦੇ ਸਾਥੀ ਡੇਰਿਆਂ ਦੀ ਅਲਾਟਮੈਂਟ ਕਰ ਰਹੇ ਹਨ । ਸੰਤ ਸ਼ਿੰਗਾਰਾ ਸਿੰਘ ਸੁਰਗਵਾਸੀ ਦੀ ਪਤਨੀ ਬੀਬੀ ਸਵਰਨ ਕੌਰ, ਲੁਧਿਆਣੇ ਵਿਖੇ ਗਦਵੇ ਤੋਂ ਆਈ ਬੀਬੀ ਮਹਿੰਦਰ ਕੌਰ ਆਦਿ ਕੁਛ ਬੀਬੀਆਂ ਨੇ ਆਓ ਭਗਤ ਵਿੱਚ ਲੰਗਰ ਦੀ ਸੇਵਾ ਜ਼ਿੰਮੇ ਲਈ ਹੋਈ ਹੈ ।

## 27 ਮਾਰਚ 1986, ਵੀਰਵਾਰ

## ਸ੍ਰੀ ਭੈਣੀ ਸਾਹਿਬ

ਇਸ ਵਾਰ ਦਾ ਹੋਲਾ ਮਹੱਲਾ ਪੰਜਾਬ ਵਿੱਚ ਅੱਤਵਾਦੀਆਂ ਵਖਵਾਦੀਆਂ ਵਲੋਂ ਸ਼ੁਰੂ ਕੀਤੇ ਹੋਏ ਕਤਲੋਗ਼ਾਲਦ ਦੇ ਭਿਆਨਕ ਦਿਨਾਂ ਵਿੱਚ ਹੋ ਰਿਹਾ ਹੈ । ਜਿਹੜੀ ਬਿਮਾਰੀ ਪਹਿਲਾਂ ਬਾਰਡਰ ਦੇ ਜ਼ਿਲਿਆਂ ਗੁਰਦਾਸਪੁਰ, ਅੰਮ੍ਰਿਤਸਰ ਤੇ ਫਿਰੋਜ਼ਪੁਰ ਵਿੱਚ ਸੀ ਉਹ ਫੈਲਦੀ ਹੋਈ ਕਪੂਰਥਲਾ, ਜਲੰਧਰ ਤੇ ਹੁਸ਼ਿਆਰਪੁਰ ਆਦਿ ਵਿੱਚ ਫੈਲ ਗਈ ਹੈ। ਤੇਜ਼ ਤਰ ਹਥਿਆਰਾਂ ਦੇ ਜ਼ੋਰ ਨਾਲ ਪੁਲਿਸ ਨੂੰ ਵੀ ਹੌਂਸਲਾ ਰਹਿਤ ਕੀਤਾ ਗਿਆ ਹੈ। ਬੈਂਕ ਤੇ ਧਨੀ ਵਿਅਕਤੀ ਲੁੱਟੇ ਜਾ ਰਹੇ ਤੇ ਠੀਕ ਕਹਿਣ ਵਾਲਿਆਂ ਜਾਂ ਨਿਸੰਗ ਹਿੰਦੂਆਂ ਨੂੰ ਮਾਰਡਨ ਹਥਿਆਰਾਂ ਦੇ ਜ਼ੋਰ ਕਤਲ ਕੀਤਾ ਜਾ ਰਿਹਾ ਹੈ । ਸੰਤ ਗੁਰਬਚਨ ਸਿੰਘ ਨਿਰੰਕਾਰੀ ਮੁਖੀ ਦੇ ਕਤਲ ਬਾਅਦ ਇਕ ਨਵਾਂ ਹੀ ਵਰਕਾ ਖੁਲ੍ਹ ਗਿਆ ਹੈ ਜਿਸ ਨਾਲ ਹੁਣ ਤਕ ਹਜ਼ਾਰਾ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਹੈ। ਉਂਜ ਤਾਂ ਹਰ ਜਾਨ ਹੀ ਕੀਮਤੀ ਹੁੰਦੀ ਹੈ ਪਰ ਦੇਸ਼ ਲਈ ਤੇ ਦੁਨੀਆਂ ਲਈ ਲੁੜੀਂਦੇ ਵਿਅਕਤੀ ਵੀ ਇਸ ਗਰੂਰਤਾ ਦੇ ਸ਼ਿਕਾਰ ਹੋਏ ਹਨ ।

ਇਸਦਾ ਮੁਢਲਾ ਕਾਰਨ ਤਾਂ ਅਤਵਾਦੀ ਭਾਵਨਾ ਦੀ ਪਰੋਰਤਾ ਹੀ ਹੈ। ਜਿਵੇਂ ਰੋਜ਼ ਬਰੋਜ਼ ਬੰਦੇ ਮਾਰੇ ਜਾ ਰਹੇ ਹਨ, ਇਸਨੂੰ ਵੇਖ ਤਾਂ 'ਮਾਰਚ' ਦੇ ਮਹੀਨੇ ਨੂੰ 'ਮਾਰਨ' ਦਾ ਮਹੀਨਾ ਕਹਿਣ 'ਤੇ ਜੀ ਕਰਦਾ ਹੈ । ਮੈਂ ਅੱਜ ਕਲ ਇਹਨਾਂ ਕਤਲਾਂ ਬਾਰੇ ਕੁਛ ਲਿਖਦਾ ਨਹੀਂ । ਪਰ ਨਾਮਧਾਰੀ ਹੋਲਾ ਮਹੱਲਾ ਕਿਨ੍ਹਾਂ ਹਾਲਤ ਵਿੱਚ ਹੋ ਰਿਹਾ ਹੈ । ਏਥੇ ਪਿਛਲੇ ਦਿਨਾਂ ਦਾ ਕੁਛ ਵੇਰਵਾ ਦੇਣਾ ਵਾਜਬ ਰਹੇਗਾ ।

| ਮਿਤੀ ਮਾਰਚ | ਜ਼ਖਮੀ | ਮਰੇ | ਸਥਾਨ | ਉਗ੍ਰ: ਮਾਰੇ | ਲੁੱਟੇ | ਸਥਾਨ |
|---|---|---|---|---|---|---|
| 1 | | | | | | |
| 2 | | | | | | |
| 3 | | | | | | |
| 4 | | | | | | |
| 5 | | | | | | |
| 6 | 6 | | | | | |
| 7 | 7 | | | | 60,000 | |

| ਮਿਤੀ | ਜ਼ਖਮੀ | ਮਰੇ | ਸਥਾਨ | ਉਗ੍ਰ: ਮਾਰੇ | ਲੁੱਟੇ | ਸਥਾਨ |
|---|---|---|---|---|---|---|
| 8 | | | | | | |
| 9 | | | | | | |
| 10 | | 3 ਹਿ: | ਜਿ.ਗੁਰਦਾਸਪੁਰ | ....... | 60,000/- | ਸ਼ਾਹਕੋਟ |
| 11 | | 1 ਹਿ: | ਫਗਵਾੜਾ | ....... | 90,000/- | ਜਲੰਧਰ |
| 12 | | | | | | |
| 13 | 3 | 3 ਹਿ: | ਧਰਮਕੋਟ(ਫਰੀਦਕੋਟ) | ....... | 8,00,000/- | ਅੰਮ੍ਰਿਤਸਰ |
| 14 | | 3 ਹਿ: | ਸਮੁਚਾ ਪੰਜਾਬ | | | |
| 15 | | 5 ਹਿ: | ਬਟਾਲੇ ਪੁਲਿਸ ਗੋਲੀ ਨਾਲ | | | |
| 16 | | 4 ਹਿ: | ਅੰਮ੍ਰਿਤਸਰ | | 21,000/- | ਲੋਹੀਆਂ |
| 17 | | 1 ਹਿ: | ਹੁਸ਼ਿਆਰਪੁਰ | | 7200/- | ਅੰਮ੍ਰਿਤਸਰ |
| 18 | | 1 ਹਿ: | ਲੁਧਿਆਣਾ | | 40 ਬੰਦੂਕਾਂ | ਬਟਾਲੇ ਤੋਂ |
| 19 | 10 ਮੁਕਤਸਰ | 4 ਹਿ: | ਬਟਾਲਾ, ਤਰਨਤਾਰਨ | | | |
| 20 | 40 ਬਸ ਯਾਤਰੀ | 1 ਹਿ: | ਤਰਨ ਤਾਰਨ | | 2 ਰਾਈਫਲ | ਬਟਾਲੇ ਤੋਂ |
| 21 | | | | | | |
| 22 | | 1 ਹਿ: | ਬਟਾਲਾ | | 1 ਕਾਰ | ਬਟਾਲੇ ਤੋਂ |
| 23 | | 3 ਹਿ: | ਪੁਲਿਸ ਗੋਲੀ ਨਾਲ ਬਟਾਲੇ | | | |
| 24 | | 3 ਹਿ: | ਬਟਾਲਾ | | | |
| 25 | | 2 ਹਿ: | ਨੰਗਲ | | | |
| 26 | | 3 ਹਿ: | ਅੰਮ੍ਰਿਤਸਰ | | | |
| 27 | 14ਹਿ: | 12ਹਿ: | ਜਲੰਧਰ | | | |
| 28 | 15ਹਿ: | 13ਹਿ: | ਲੁਧਿਆਣਾ | | | |
| 29 | 40ਹਿ: | 20ਹਿ: | ਨਕੋਦਰ | 2 | | |
| 30 | | | ਨਕੋਦਰ | 2 | | |
| 31 | | | | | | |

**ਨਾਮਧਾਰੀ ਹੋਲਾ ਮਹਲਾ ਸ੍ਰੀ ਭੈਣੀ ਸਾਂਹਿਬ ਦੇ ਦਿਨੀਂ**

**ਕਾਤਲਾਂ ਤੇ ਕਤਲਾਂ ਦੀ ਸਰਗਰਮੀ**

## ਆਸਾ ਦੀ ਵਾਰ

ਸੁੰਦਰ ਸਿਮ੍ਰਤੀ ਮੰਦਰ ਦੀ ਛੱਤ ਵਿਚੋਂ ਥੋੜ੍ਹਾ ਥੋੜ੍ਹਾ ਚਾਨਣਾ ਹੇਠਾਂ ਨੂੰ ਝੁਰ ਰਿਹਾ ਹੈ । ਸ੍ਰੀ ਸਤਿਗੁਰੂ ਜੀ ਹੋਲੇ ਦੇ ਪ੍ਰਥਮ ਦਿਨ, ਨਵ-ਤਿਆਰ ਵਿਸ਼ਾਲ ਮੰਚ ਉਤੇ, ਸਫੈਦ ਦੋ ਥੰਭੇ ਚੰਦੋਏ ਹੇਠ ਸਹਿਜ ਸਰਲ ਵੇਸ਼ ਭੂਸ਼ਾ ਵਿੱਚ ਦਰਸ਼ਨ ਦਿੰਦੇ ਸ਼ੋਭ ਰਹੇ ਹਨ। ਏਸੇ ਮੰਚ ਦੇ ਸੱਜੇ ਪਾਸੇ ਸਿਤਾਰ, ਦਿਲ ਰੁਬਾਵਾਂ, ਤਾਰ ਸ਼ਹਿਨਾਈ, ਤਬਲਿਆਂ ਅਤੇ ਮ੍ਰਿਦੰਗ ਨਾਲ ਆਸਾ ਦੀ ਵਾਰ ਦਾ ਕੀਰਤਨ ਗੂੰਜ ਰਿਹਾ ਹੈ । ਸਾਰਾ ਮੰਡਲ ਸ਼ੋਭਾ ਯੁਕਤ ਹੈ। ਮੈਂ 6 ਵਜੇ ਦਰਸ਼ਨ ਕਰਨ ਗਿਆ ਹਾਂ । ਬੀਬੀਆਂ ਵਲੋਂ ਇੱਕ ਮਸਤਾਨੀ ਦੀ ਹੂਕ ਆਟਾ ਚੱਕੀ ਦੇ ਘੁਘੂ ਵਾਂਗੂੰ ਇਕਸਾਰ ਸੁਣਾਈ ਦੇ ਰਹੀ ਹੈ । ਪੁਰਸ਼ਾਂ ਵਲੋਂ ਵੀ ਕਦੇ 'ਧੰਨ ਹੈ ਤੂੰ' ਜਾਂ ਬਖਸ਼ ਬਖਸ਼ ਦੀ ਆਵਾਜ਼ ਉਚੀ ਹੋ ਜਾਂਦੀ ਹੈ। ਬਸੰਤ ਦੇ ਸ਼ਬਦ ਤੇ ਬਸੰਤ ਦੀ ਵਾਰ ਉਪਰੰਤ ਸਾਰੇ ਸਮਾਗਮ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬੇ ਦੁਆਰਾ ਹੋ ਗਈ ਹੈ। ਹੁਣ 6.30 ਦਾ ਸਮਾਂ ਹੈ ।

## ਹੱਲੇ ਦੇ ਦੀਵਾਨ

ਅੱਜ ਹੱਲੇ ਦੇ ਦੀਵਾਨ ਸੰਤ ਸਨਖਤਰਾ ਰਾਹੀਂ ਐਲਾਨ ਕੀਤਾ ਗਿਆ :

9 ਤੋਂ 10:30 ਜਥੇਦਾਰ ਇੰਦਰ ਸਿੰਘ

10.30 ਤੋਂ 11.30 ਜਥੇਦਾਰ ਹਜ਼ਾਰਾ ਸਿੰਘ ਲਖਨਊ

11.30 ਤੋਂ 1.50 ਪੰਡਿਤ ਹਰਭਜਨ ਸਿੰਘ ਝੱਲਾਂ ਵਾਲੇ

ਸ੍ਰੀ ਸਤਿਗੁਰੂ ਜੀ ਪ੍ਰਸਥਾਨ ਲਈ ਉਠੇ ਤਾਂ 4-5 ਪੇਂਡੂ ਸਿਖ, ਜਿਹੜੇ ਪਹਿਰਾਵੇ ਤੋਂ ਨਾਮਧਾਰੀ ਹੀ ਲੱਗਦੇ ਸਨ ਗੁਰੂ ਕੇ ਚਰਨਾਂ ਵਿੱਚ ਹਾਜ਼ਰ ਹੋਏ :

"ਸੱਚੇ ਪਾਤਸ਼ਾਹ, ਸਾਨੂੰ ਭਜਨ ਦਿਓ !"

"ਅਗੇ ਨਹੀਂ ਲਿਆ ਹੋਇਆ ?"

"ਲਿਆ ਤਾਂ ਹੋਇਆ ਹੈ ਜੀ ਪਰ ਆਪ ਜੀ ਕਿਰਪਾ ਕਰੋ ।"

"ਤਾਂ ਫਿਰ ਬਾਰ ਬਾਰ ਸੁਣਨ ਦੀ ਲੋੜ ਨਹੀਂ । ਇਹਦੀ ਕਮਾਈ ਕਰੋ । ਇਹ ਸਿਰਫ਼ ਕੰਨ ਵਿੱਚ ਸੁਣਨ ਲਈ ਹੀ ਨਹੀਂ ਹੁੰਦਾ । ਇਹਦੀ ਆਰਾਧਨਾ ਕਰੋ ।" ਅਤੇ ਸਿੰਘ ਵਾਪਸ ਚਲੇ ਗਏ ।

## ਨਾਮ ਅਉਖਧ

ਇਕ ਹੋਰ ਸਿੱਖ ਨੇ ਸ੍ਰੀ ਚਰਨਾਂ ਵਿੱਚ ਹਾਜ਼ਰ ਹੋ ਬੇਨਤੀ ਕੀਤੀ : ਮੈਨੂੰ ਕੋਈ ਐਸਾ ਰੋਗ ਹੈ ਜੀ, ਜਿਸ 'ਤੇ ਵੈਦਾਂ, ਡਾਕਟਰਾਂ ਦੀਆਂ ਦਵਾਈਆਂ ਕੋਈ ਕਾਟ ਨਹੀਂ ਕਰ ਰਹੀਆਂ । ਆਪ ਜੀ ਕਿਰਪਾ ਕਰੋ, ਮੇਰਾ ਰੋਗ ਨਵਿਰਤ ਹੋਵੇ । ਸ੍ਰੀ ਸਤਿਗੁਰੂ ਜੀ ਬਚਨ

ਕੀਤਾ : ਰੋਜ਼ ਅੰਮ੍ਰਿਤ ਵੇਲੇ, ਸਕੇਸ਼ ਸਨਾਨ ਕਰਕੇ ਇਕ ਮਾਲਾ ਭਜਨ ਅਤੇ ਇਕ ਭਗੌਤੀਆਂ ਦੀ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰਿਆ ਕਰੋ ।

## ਦੋ ਭਿਆਨਕ ਖ਼ਬਰਾਂ

ਹੋਲੇ ਦੇ ਪਰਮ ਪਾਵਨ ਅਵਸਰ 'ਤੇ ਅਨੰਦਪੁਰ ਸਾਹਿਬ, ਇੱਕ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਨ ਹਿਤ ਪੰਜਾਬ ਦੇ ਅਕਾਲੀ ਮੁਖ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਮੰਚ ਉਤੇ ਆਏ । ਇਸ ਦੌਰਾਨ 500 ਤੋਂ ਵੱਧ ਦੂਜੇ ਸਿਖ ਜਵਾਨਾਂ (ਜੋ ਅਤਿਵਾਦ ਨਾਲ ਸੰਬੰਧਿਤ ਹਨ) ਕਹੀਆਂ, ਕਿਰਪਾਨਾਂ ਆਦਿ ਨਾਲ ਮੰਜ ਉਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ । ਪੁਲਿਸ ਨੇ ਸ਼ਾਂਤੀ ਬਣਾਈ ਰੱਖਣ ਲਈ ਉਨ੍ਹਾਂ ਨੂੰ ਰੋਕਿਆ ਪਰ ਉਨ੍ਹਾਂ ਦੀ ਹੰਗਾਮਾ ਖੇਜ਼ ਕਾਰਵਾਈ ਨੂੰ ਆਰੂਕ ਵੇਖ ਪੁਲਿਸ ਨੇ ਗੋਲੀ ਚਲਾਈ। ਬਾਰਾਂ ਜਣੇ ਮਰ ਜਾਣ ਦੀ ਖ਼ਬਰ ਆਈ ਹੈ ।

ਅਰਥਾਤ ਅੱਜ ਹੋਲਾ ਕੁਮਕੁਮ ਨਾਲ ਨਹੀਂ ਗੋਲੀਆਂ ਨਾਲ ਖੇਲਿਆ ਗਿਆ ਹੈ। ਸਿੱਖ ਹੀ ਸਿੱਖ ਸਰਕਾਰ ਨੂੰ ਡੇਗਣਗੇ ਅਤੇ ਸਿਖਾਂ ਦੀ ਸਰਕਾਰ ਹੀ ਸਿਖਾਂ ਨੂੰ ਮਾਰੇ ਮਰਵਾਏਗੀ । ਦੁਰਭਾਗ !!

## ਅਰਜਨ ਸਿੰਘ ਮਸਤਾਨਾ

ਦੁਪਹਿਰੇ ਰੇਡੀਓ ਤੋਂ ਸੁਣੀ ਖਬਰ ਨੇ ਆਪਣੇ ਇੱਕ ਪ੍ਰਿਆਜਨ ਦੇ ਕਤਲ ਹੋਣ ਦਾ ਪਤਾ ਦੇ ਦਿੱਤਾ । ਕਾਮਰੇਡ ਅਰਜਨ ਸਿੰਘ ਮਸਤਾਨਾ (ਸੀ.ਪੀ.ਆਈ. ਐਗਜ਼ੈਕਟਿਵ ਦਾ ਮੈਂਬਰ ਤੇ ਸਾਬਕਾ ਪੰਜਾਬ ਵਿਧਾਨ ਸਭਾ ਦਾ ਮੈਂਬਰ) ਸਮੇਤ ਆਪਣੇ ਬਾਡੀਗਾਰਡ ਦੇ ਅਤਿਵਾਦੀਆਂ ਵਲੋਂ ਚਲਾਈਆਂ ਗੋਲੀਆਂ ਨਾਲ ਹਲਾਕ ਕੀਤਾ ਗਿਆ। ਕਾਮਰੇਡ ਮਸਤਾਨਾ ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਦੀ ਪੋਤਰੀ ਦਾ ਪੁੱਤਰ ਸੀ ਅਤੇ ਉਸਨੇ ਪੰਜ ਸਾਲ ਤੋਂ ਹੀ ਆਪਣੇ ਇਲਾਕੇ ਵਿੱਚ ਅਤਿਵਾਦੀਆਂ ਦੇ ਪੈਰ ਨਹੀਂ ਸੀ ਲੱਗਣ ਦਿੱਤੇ । ਅੱਜ ਉਸਦੀ ਪਿੱਠ ਪਿਛੇ ਛਲ-ਕਪਟ ਨਾਲ ਗੋਲੀ ਚਲਾ ਕੇ ਉਸਨੂੰ ਮਾਰਿਆ ਗਿਆ ਹੈ। ਕਾਤਲ ਪੁਲਿਸ ਵਰਦੀ ਵਿੱਚ ਉਹਦੇ ਘਰ ਕਿਸੇ 15-16 ਸਾਲਾ ਮੁੰਡੇ ਨੂੰ ਕੁਟਦੇ ਆਏ : ਮੁੰਡਾ ਕਹਿੰਦਾ ਹੈ ਤੁਸੀਂ ਉਸਨੂੰ ਜਾਣਦੇ ਹੋ ।

"ਮੁੰਡਾ ਤਾਂ ਮੇਰੀ ਪਛਾਣ ਵਿੱਚ ਨਹੀਂ, ਪਰ ਤੁਸੀਂ ਹੇਠਾਂ ਬੈਠੋ ਮੈਂ ਚਾਹ ਪਾਣੀ ਬਣਵਾ ਲਿਆਵਾਂ ।" ਜਿਉਂ ਹੀ ਮਸਤਾਨਾ ਘਰ ਵੱਲ ਨੂੰ ਪਰਤਿਆ ਗੋਲੀਆਂ ਦੀ ਵਾਛੌੜ ਸ਼ੁਰੂ ਹੋ ਗਈ ਪਹਿਲਾਂ ਅੰਗ ਰਖਿਅਕ ਅਤੇ ਫੇਰ ਮਸਤਾਨਾ ਜੀ ਓਥੇ ਹੀ ਢੇਰੀ ਹੋ ਗਏ ।

ਦੂਲਾ ਪੁੱਤਰ ਸੀ ਮਾਂ ਦਾ, ਦੇਸ਼ ਅਤੇ ਜਨਤਾ ਦਾ ਸੱਚਾ ਸੇਵਕ,

ਕਮਿਊਨਿਸਟਾਂ ਵਿਚੋਂ ਵੀ ਉਹ ਹੀ ਇਸ ਖਤਰੇ ਤੋਂ ਗੰਭੀਰਤਾ ਨਾਲ ਸਾਵਧਾਨ ਕਰਨ ਵਾਲਾ ਵਿਅਕਤੀ ਸੀ । ਉਸ ਦੀ ਮੌਤ ਸੱਚੇ ਦੇਸ਼ ਭਗਤਾਂ ਤੇ ਜੋਧਿਆਂ ਵਾਲੀ ਸੀ। ਬੰਦੂਕਾਂ ਵਾਲੇ ''ਜੋਧੇ'' ਤਾਂ ਬੇਈਮਾਨੀ ਨਾਲ ਹੀ ਉਸਨੂੰ ਕਤਲ ਕਰ ਸਕੇ । ਨਾਲੇ ਹੁਣ ਤਾਂ ਧਰਮ ਹੀ ਬਣ ਗਿਆ ਹੈ ਜੋ ਸਾਨੂੰ ਨਮਸਕਾਰ ਕਰੇ, ਜੋ ਸਾਡੀ ਸੇਵਾ ਲਈ ਉਠੇ ਉਸਨੂੰ ਅਸਾਂ ਕਤਲ ਕਰਨਾ ਹੀ ਹੈ ।

ਹਿਰਦੇ ਦੀਆਂ ਗਹਿਰਾਈਆਂ ਵਿਚੋਂ ਅਫਸੋਸ !

## ਅਨੰਦਪੁਰੋਂ ਮੁੜੇ ਯਾਤਰੀ

ਬੀਤੀ ਰਾਤੀਂ ਬਹੁਤ ਸਾਰੇ ਯਾਤਰੀ ਟਰੱਕ ਭੈਣੀ ਸਾਹਿਬ ਵਿੱਚ ਪ੍ਰਸ਼ਾਦ ਛਕਣ ਤੇ ਰਾਤ ਕੱਟਣ ਲਈ ਆਏ ਕਿਉਂਕਿ ਆਨੰਦਪੁਰ ਸਾਹਿਬ ਵਿਖੇ ਕਰਫਿਊ ਲਗ ਗਿਆ ਹੈ। ਇਨ੍ਹਾਂ ਯਾਤਰੀਆਂ ਲਈ ਲੰਗਰ ਦਾ ਇੰਤਜ਼ਾਮ ਵੱਡੇ ਪੈਮਾਨੇ 'ਤੇ ਕੀਤਾ ਗਿਆ ਅਤੇ ਨਾਮਧਾਰੀ ਸੰਗਤ ਤੋਂ ਵੀ ਇਨ੍ਹਾਂ ਭੁਖੇ ਭਾਣੇ ਲੋਕਾਂ ਨੂੰ ਪਹਿਲ ਦਿੱਤੀ ਗਈ ।

## ਜਥੇ ਵੱਜਦੇ ਆਏ

ਅੱਜ ਭੈਣੀ ਸਾਹਿਬ ਵਿਖੇ ਹੋਲੇ ਦੇ ਸੰਬੰਧ ਵਿੱਚ ਨਾਮਧਾਰੀ ਸੰਗਤ ਦੀ ਇਕਦਮ ਵਧੇਰੇ ਆਓ ਆਈ ਹੋ ਗਈ । ਇਸ ਬਾਰੇ ਮੈਨੂੰ ਤਿੰਨ ਜਥੇ ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਕਰਦੇ ਹੋਏ ਜੋ ਗੁਰੂ ਕੇ ਦਰਸ਼ਨਾ ਲਈ ਆਏ ਵੇਖਣ ਨੂੰ ਮਿਲੇ। ਇਕ ਜਥਾ ਤਾਂ ਭੜੋਲਿਆਂ ਵਾਲੇ ਦੇ ਮਜ਼ਹਬੀ ਸਿਖਾਂ ਦਾ ਹੈ ਜਿਸਨੂੰ ਸੰਤ ਸ਼ੇਰ ਸਿੰਘ ਅਤੇ ਭਗਵਾਨ ਜੀ ਦੀ ਅਗਵਾਈ ਪ੍ਰਾਪਤ ਸੀ । ਲਗਭਗ ਇਹ ਹਰ ਹੋਲੇ 'ਤੇ ਵੱਜ ਕੇ ਆਉਂਦੇ ਹਨ । ਦੂਜਾ ਜਥਾ ਬੀਬੀਆਂ ਦਾ ਨਜ਼ਰ ਪਿਆ । ਇਹ ਲੁਧਿਆਣੇ ਤੋਂ ਆਇਆ ਸੀ। ਇਹਦੀ ਮੁਖੀ ਪੰਥ ਦੇ ਜਾਨੇ ਮਾਨੇ ਵਿਦਵਾਨ ਵਕਤਾ ਤੇ ਲੇਖਕ ਸੰਤ ਨਿਧਾਨ ਸਿੰਘ ਆਲਿਮ ਦੀ ਪੁੱਤਰੀ ਬੀਬੀ ਤੇਜ਼ ਕੌਰ ਸੀ। ਬੀਬੀ ਸ਼ਬਦ ਪੜ੍ਹ ਰਹੀ ਸੀ ਇਕ, ਦੂਜੀ ਦੇ ਗਲ ਵਿੱਚ ਢੋਲਕੀ ਪਈ ਵਜਦੀ ਸੀ। 5-7 ਜਣੀਆਂ ਸ਼ਬਦ ਦੀ ਟੇਕ ਨੂੰ ਪਕੜ ਰਹੀਆਂ ਸਨ । ਤੀਜਾ ਜਥਾ ਭੈਣੀ ਸਾਹਿਬ ਲੰਗਰ ਵਲ ਨੂੰ ਜਾਂਦਿਆਂ ਆਉਂਦੀ ਪਰਵੇਸ਼ ਡਿਊਢੀ ਸਾਹਮਣੇ ਕੀਰਤਨ ਕਰ ਰਿਹਾ ਸੀ। ਇਹਦਾ ਸੰਚਾਲਕ ਵੇਖਣ ਨੂੰ ਮਾੜ੍ਹਆ ਜਿਹਾ ਲੱਗਦਾ ਜਥੇਦਾਰ ਦਲੀਪ ਸਿੰਘ ਬੈਂਜੋ ਮਾਸਟਰ ਸੀ। ਜਥੇ ਤਾਂ ਹੋਰ ਵੀ ਵੱਜਦੇ ਆਏ ਹੋਣਗੇ ਪਰ ਇਹ ਤਿੰਨੇ ਮੇਰੇ ਵੇਖਣ ਵਿੱਚ ਆਏ ।

## ਦਿੱਲੀ ਤੋਂ ਬੱਚਿਆਂ ਦੀਆਂ ਬੱਸਾਂ

ਨਵੀਂ ਦਿੱਲੀ ਤੋਂ ਮਾਨ ਸਰੋਵਰ ਗਾਰਡਨ ਵਿਚਲੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਨੂੰ ਲੈ ਕੇ ਅੱਜ ਦੋ ਬੱਸਾਂ ਦੁਪਹਿਰ ਵੇਲੇ ਪੁੱਜੀਆਂ । ਸਕੂਲ ਦੀ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਤੇ ਇਸਦੇ ਭਤਾਰ ਸ. ਸੰਤ ਸਿੰਘ ਜਨਰਲ

ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲ ਲਿਮਟਿਡ ਇਹਨਾਂ ਦੇ ਮੁਖੀ ਸਨ । ਸਾਰੇ ਜਥੇ ਨੂੰ ਹਰੀ ਮੰਦਰ ਵਿੱਚ ਉਤਾਰਾ ਦਿੱਤਾ ਗਿਆ ਅਤੇ ਬੱਚਿਆਂ ਦੀ ਜ਼ਰੂਰਤ ਨੂੰ ਮੁੱਖ ਰੱਖ, ਵਕਤੀ ਤੌਰ 'ਤੇ ਜਲ-ਟੂਟੀਆਂ ਤੇ ਟੱਟੀਆਂ ਦਾ ਪ੍ਰਬੰਧ ਵੀ ਕਰ ਦਿੱਤਾ ਗਿਆ ।

ਸ੍ਰੀ ਸਤਿਗੁਰੂ ਜੀ ਆਪਣੇ ਇਸ ਸਕੂਲ ਦੇ ਬੱਚਿਆਂ ਦਾ ਖਾਸ ਪ੍ਰੋਗਰਾਮ ਨਾਮਧਾਰੀ ਸੰਗਤਾਂ ਨੂੰ ਵਿਖਾਉਣਾ ਚਾਹੁੰਦੇ ਹਨ ।

ਸੁਣਿਐ ਅੱਜ ਰਾਤ ਕਿਸੇ ਮੌਕੇ 4 ਹੋਰ ਬੱਸਾਂ ਦਿੱਲੀਓਂ ਸੰਗਤ ਦੀਆਂ ਭਰੀਆਂ ਪਹੁੰਚਣ ਵਾਲੀਆਂ ਹਨ ।

## ਗੁਰੂ ਕੀ ਹੱਟੀ

ਮੈਨੂੰ ਅਚਾਨਕ ਛੋਟੇ ਸੈੱਲਾਂ ਦੀ ਲੋੜ ਪਈ । ਮੈਂ ਇਕ ਸਾਥੀ ਨਾਲ ਵਰਨੀਆਂ ਵਾਲੇ ਇਲਾਕੇ ਦੀ ਦੱਖਣ ਪੱਛਮੀ ਨੁਕਰ ਵਿੱਚ ਛੇ ਨੁਕਰੀ ਹੱਟੀ ਵਿੱਚ ਗਿਆ । ਨਾਥ ਜੀ ਮਿਲ ਪਏ । ਕਹਿਣ ਲੱਗੇ : ਸਵੇਰੇ ਬੂੰਦੀ ਜਾਂ ਲੱਡੂਆਂ ਦਾ ਲੰਗਰ ਹੋਣਾ ਹੈ । ਮੈਂ ਹੋਰ ਲਾਂਗਰੀਆਂ ਨਾਲ ਮਿਲ ਕੇ ਸਾਰੀ ਰਾਤ ਬੂੰਦੀ ਤਿਆਰ ਕਰਵਾਣੀ ਹੈ ।

ਦੁਕਾਨ ਤੇ ਓਹੜ ਇਸਤਰੀਆਂ ਅਤੇ ਪੁਰਸ਼, ਸਾਬਣ, ਤੇਲ, ਚੀਨੀ ਆਦਿ ਲੋੜ ਜੋਗਾ ਲੈ ਲੈ ਜਾ ਰਹੇ ਸਨ ਬਿਨ੍ਹਾਂ ਕਿਸੇ ਮੁੱਖ ਮੁਆਵਜ਼ੇ ਤੋਂ । ਮੈਨੂੰ ਵੀ 3 ਜੋੜੇ ਸੈੱਲ ਮਿਲ ਗਏ । ਸੰਤ ਨਗਰ (ਸਰਸਾ) ਦੇ ਪਿਆਰਾ ਸਿੰਘ ਨਾਥ ਪਿਛਲੇ ਅਨੇਕਾਂ ਸਾਲਾਂ ਤੋਂ ਹੋਲਿਆਂ ਮੇਲਿਆਂ ਵਿੱਚ ਜਾ ਕੇ ਹੱਟੀ ਦੀ ਕਾਰ ਸੰਭਾਲਦੇ ਹਨ ਤੇ ਸ੍ਰੀ ਭੈਣੀ ਸਾਹਿਬ ਵਿੱਚ ਤਾਂ ਉਹ ਲੰਬੇ ਅਰਸੇ ਤੋਂ ਹੱਟੀ ਇੰਨਚਾਰਜ ਹਨ ।

## ਗੁਰੂ ਕਾ ਸਕੱਤਰ

ਸੰਤ ਤਰਸੇਮ ਸਿੰਘ ਨਾਲ ਅੱਜ ਸਾਰਾ ਦਿਨ ਹੀ ਮੁਲਾਕਾਤ ਨਹੀਂ ਹੋ ਸਕੀ। ਇਕ ਵਾਰ ਮੇਰੀ ਪਕੜ ਵਿੱਚ ਆ ਹੀ ਗਿਆ । ਕਹਿਣ ਲੱਗਾ, ਹੋਲਿਆਂ ਮੇਲਿਆਂ ਸਮੇਂ ਕੰਮ-ਕਾਰ ਦਾ ਦਬਾਅ ਵੱਧ ਹੀ ਜਾਂਦਾ ਹੈ । ਰਾਤੀ ਮਸਾਂ 11 ਵਜੇ ਵਿਹਲਾ ਹੋਇਆ, ਪਰ ਘਰ ਸੌਣ ਨੂੰ ਥਾਂ ਨਹੀਂ ਸੀ। ਜਾਣਕਾਰ ਤੇ ਸੰਬੰਧੀਆਂ ਨਾਲ ਸਾਰੀ ਥਾਂ ਰੁਕੀ ਹੋਈ ਸੀ। ਇਕ ਮਸਤਾਨੇ ਦੇ ਡੇਰੇ ਚੋਂਹ ਕਪੜਿਆਂ ਵਿੱਚ ਰਾਤ ਕੱਟੀ । ਸਰਦੀ ਲੱਗਦੀ ਰਹੀ।

## ਸੰਤ ਅਜੀਤ ਸਿੰਘ ਹੈਰਤ

ਸੰਤ ਨਗਰ (ਸਰਸਾ) ਦੇ ਇੱਕ ਹਿੰਦੀ, ਉਰਦੂ, ਫਾਰਸੀ, ਅੰਗਰੇਜ਼ੀ ਦੇ ਵਿਦਵਾਨ ਸੂਫੀਆਨਾ ਅੰਦਾਜ਼ ਵਿੱਚ ਵਿਚਰਨ ਵਾਲੇ ਕਾਲੀ ਕੰਬਲੀ ਦੀ ਬੁਕਲ ਮਾਰੀ ਸੁਮੱਧਰ ਕੱਦੇ ਸ੍ਰ. ਅਜੀਤ ਸਿੰਘ ਨਾਲ ਸੜਕ ਲਾਂਘੇ ਵਿੱਚ ਹੀ ਮੁਲਾਕਾਤ ਹੋ ਗਈ । ਮੁਸਕਰਾ ਕੇ ਬੋਲੇ : ਹਾਂ ਜੀ, ਤੁਸੀਂ ਹੁਣ ਕਿਥੇ ਪਛਾਣਦੇ ਹੋ। ਭਾਵੇਂ ਉਨ੍ਹਾਂ ਨੂੰ ਪਤਾ ਸੀ ਕਿ ਮੈਂ ਉਨ੍ਹਾਂ ਦਾ ਕਦਰਦਾਨ ਹਾਂ । ਅਜੀਤ ਸਿੰਘ ਹੁਰੀਂ ਪਹਿਲਾਂ 'ਸੂਫ਼ੀ' ਨਾਮ ਨਾਲ

ਵਿਚਰਦੇ ਸਨ, ਅੱਜਕਲ੍ਹ 'ਹੈਰਤ' ਹਨ । ਹੈਰਤ ਦੀ ਯੋਗਤਾ ਦੀ ਰਸਾਈ ਦਿੱਲੀ ਦੇ ਰਾਸ਼ਟਰਪਤੀ ਭਵਨ ਤੱਕ ਵੀ ਹੈ। ਪਿਛਲੇ ਸਾਲ ਵੀ ਉਨ੍ਹਾਂ ਇਕ ਤਕਰੀਰ ਰਾਸ਼ਟਰਪਤੀ ਭਵਨ ਦੇ ਕਿਸੇ ਵਿਸ਼ੇਸ਼ ਸਮਾਗਮ ਸਮੇਂ ਕੀਤੀ ਸੀ । ਇਸ ਸਾਲ 17 ਜਨਵਰੀ 1986 ਨੂੰ ਸਿੱਖ ਰਾਸ਼ਟਰਪਤੀ ਹੋਣ ਕਰਕੇ ਰਾਸ਼ਟਰਪਤੀ ਭਵਨ ਵਿੱਚ ਪੋਹ ਸੁਦੀ ਸੱਤਮੀ ਦਾ ਪੁਰਬ ਮਨਾਇਆ ਗਿਆ । ਇਸ ਵਿੱਚ ਵੀ ਹੈਰਤ ਸਾਹਿਬ ਮੌਜੂਦ ਸਨ ਤੇ ਆਪ ਨੇ ਗੁਰੂ ਗੋਬਿੰਦ ਸਿੰਘ ਜੀ ਉਤੇ ਫਾਰਸੀ 'ਚ ਤਕਰੀਰ ਕੀਤੀ । ਰਾਸ਼ਟਰਪਤੀ ਭਵਨ ਵਿੱਚ 100 ਸਾਲ ਪਿੱਛੋਂ ਪਹਿਲੀ ਫਾਰਸੀ ਤਕਰੀਰ ਸੀ । ਨਾਮਧਾਰੀਆਂ ਲਈ ਇਹ ਮਾਣ ਵਾਲੀ ਗੱਲ ਹੈ । ਉਸ ਦਿਨ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੇ ਸੱਦੇ 'ਤੇ ਹੋਰ ਵੀ ਕਾਫ਼ੀ ਨਾਮਧਾਰੀ ਰਾਸ਼ਟਰਪਤੀ ਭਵਨ ਵਿੱਚ ਪਹੁੰਚੇ ਹੋਏ ਸਨ ।

## ਦੁਪਹਿਰ ਦਾ ਦੀਵਾਨ

ਅੱਜ 1.30 ਵਜੇ ਤੱਕ ਤਾਂ ਸਿਮ੍ਰਤੀ ਮੰਦਰ ਵਿੱਚ ਹੱਲੇ ਦੇ ਦੀਵਾਨ ਸੱਜਦੇ ਰਹੇ ਪਰ 2 ਤੋਂ 3 ਵਜੇ ਤੱਕ ਸ੍ਰੀ ਸਤਿਗੁਰੂ ਜੀ ਦੇ ਮੰਚ ਉਪਰ ਸੁੰਦਰ ਦਰਸ਼ਨ ਕਰਦਿਆਂ ਸਾਧ ਸੰਗਤ ਨਾਲ ਨਾਮ ਸਿਮਰਨ ਸਮੇਂ ਅੱਜ ਹਾਲ ਲਗਭਗ ਭਰਪੂਰ ਸੀ। 150 ਫੁੱਟ ਲੰਮੇ 4 ਫੁੱਟ ਉਚੇ ਖੁਲ੍ਹੇ ਚੌੜੇ ਮੰਚ ਉਤੇ ਪਰਮੁਖ ਸਾਧੂ, ਰਾਜਨੀਤਕ ਹਸਤੀਆਂ ਅਤੇ ਤਕੜੇ ਕਾਰੋਬਾਰੀਆਂ ਦਾ ਸਤਿਗੁਰੂ ਜੀ ਗਿਰਦ ਤਕੜਾ ਇਕੱਠ ਸੀ । ਗੁਰੂ ਕੇ ਹਜ਼ੂਰੀ ਸੇਵਕ, ਗੁਰੂ ਪਰਵਾਰ ਸਤਿਗੁਰੂ ਜੀ ਦੇ ਨਿਕਟਤਾ ਵਿੱਚ ਸੀ । ਸਾਹਮਣੇ ਗਲੀਚਾ ਵਿਛੇ ਫਰਸ਼ ਤੇ ਖੱਬੇ ਹੱਥ ਹਾਲ ਦੀ ਲੰਬੀ ਦੁਰਾਈ ਤੱਕ ਬੀਬੀਆਂ ਦਿਸਦੀਆਂ ਸਨ । ਵਿਚਕਾਰ ਤੇ ਸੱਜੇ ਹੱਥ ਪੁਰਸ਼ਾਂ ਦੀ ਬਹੁਤਾਤ ਸੀ। ਮੰਚ ਦੇ ਐਨ ਸਾਹਮਣੇ ਪਹਿਲੇ ਭਾਗ, ਮਜ਼ਹਬੀ ਸਿੰਘਾਂ ਅਤੇ ਵਿਸ਼ੇਸ਼ ਵਿਅਕਤੀਆਂ ਲਈ ਰਾਖਵੇਂ ਸਨ ।

ਸਿਮ੍ਰਤੀ ਮੰਦਰ ਵਿੱਚ ਸਭ ਕੁੱਝ ਬੜਾ ਸ਼ੋਭਾ ਯੁਕਤ ਲੱਗ ਰਿਹਾ ਹੈ। ਦੂਰ ਤੱਕ ਨਜ਼ਰ ਪੈਂਦੇ ਸਫੈਦ ਗੋਲ ਦਸਤਾਰੇ, ਵਿੱਚ-ਵਿੱਚ ਕਿਤੇ ਰੰਗਦਾਰ ਪਗੜੀ । ਭਰਪੂਰ ਮੰਚ ਉਤੇ ਸ੍ਰੀ ਸਤਿਗੁਰੂ ਜੀ ਦੇ ਹਿਰਦਾ ਖੇੜੂ ਦਰਸ਼ਨ । ਨਾਮ ਸਿਮਰਨ ਉਪਰੰਤ ਏਸੇ ਮੰਚ ਉਤੇ ਹੀ ਪੂਰਬੀ ਪਾਸੇ ਕੀਰਤਨ ਕਾਰਾਂ ਲਈ ਸਥਾਨ ਵਿਹਲਾ ਹੋ ਗਿਆ ।

ਸਤਿਗੁਰੂ ਜੀ ਆਪਣੇ ਸਿਖਾਏ ਹੋਏ ਛੋਟੇ ਬੱਚਿਆਂ ਨੂੰ ਪਹਿਲ ਦੇ ਰਹੇ ਹਨ। ਛਿੰਦੂ ਤੇ 'ਚੰਡੀਗੜੀਆਂ' ਬੱਚਿਆਂ ਸੁਰ ਵਿੱਚ, ਸਰਗਮਾਂ ਤੇ ਤਿਹਾਈਆਂ ਨਾਲ ਸਜਾਂਦਿਆਂ 'ਲਖ ਖੁਸ਼ੀਆਂ ਪਾਤਸਾਹੀਆਂ ਜੇ ਸਤਿਗੁਰ ਨਦਰਿ ਕਰੇ' ਸ਼ਬਦ ਗੰਵਿਆਂ ।

ਇਕ ਜੋੜੀ ਹੋਰ ਬੱਚਿਆਂ ਨੇ ''ਗੁਰ ਗੁਰ ਕਰਤ ਸਦਾ ਸੁਖ ਪਾਇਆ'' ਸ਼ਬਦ ਨੂੰ ਬੜੀ ਸੂਝ-ਬੂਝ ਨਾਲ ਪੇਸ਼ ਕੀਤਾ ਅਤੇ ਫਿਰ ਪ੍ਰੋੜ ਗਾਇਕਾਂ ਨੇ ਸਿਤਾਰ, ਸਰੋਦ, ਦਿਲਰੁਬਾਵਾਂ ਅਤੇ ਤਾਰ ਸ਼ਹਿਨਾਈ, ਤਬਲਿਆਂ ਅਤੇ ਮ੍ਰਿਦੰਗ ਦੇ ਗੂੰਜਵੇਂ ਸੰਗਮ ਵਿੱਚ ਸ਼ਬਦ ਗੰਵਿਆਂ : ਬਿਖਿਅਨ ਸਿਉ ਕਾਹੇ ਰਚਿਓ । ਇਸ ਸ਼ਬਦ ਵਿੱਚ ਸ੍ਰੀ

ਸਤਿਗੁਰੂ ਜੀ ਦੀ ਅਗਵਾਈ ਅਤੇ ਮਹਾਰਾਜ ਬੀਰ ਸਿੰਘ ਜੀ ਦੀਆਂ ਸੁਰਾਂ ਵੀ ਸਪਸ਼ਟ ਸੁਣੀਦੀਆਂ ਸਨ । ਇਹ ਇੱਕ ਤਰ੍ਹਾਂ ਦਾ ਗੁਲਾਲ ਯੁੱਧ ਹੀ ਸੀ, ਪਰ ਇਸ ਵਿੱਚ ਗੁਰਬਾਣੀ ਦੇ ਪ੍ਰਮਾਣਾਂ ਦਾ ਹੀ ਦੋਹਾਂ ਪਾਸਿਆਂ ਵਲੋਂ ਏਧਰ ਓਧਰ ਆਦਾਨ-ਪ੍ਰਦਾਨ ਸੀ ।

## ਇਕ ਬਚੜੀ ਦੀ ਪ੍ਰਾਰਥਨਾ

ਮੇਰੇ ਨੇੜੇ ਬੈਠੇ ਵਿਅਕਤੀਆਂ ਵਿੱਚ ਇੱਕ ਸੱਜਣ ਸ. ਜੁਗਿੰਦਰ ਸਿੰਘ ਉਬਰਾਇ ਸਨ । ਉਹਨਾਂ ਦੀ ਲਗਭਗ 11 ਸਾਲ ਦੀ ਪੁੱਤਰੀ ਉਹਨਾਂ ਨੂੰ ਊਨ ਦੀ ਮਾਲਾ ਲੈ ਦੇਣ ਵਾਸਤੇ ਆਗ੍ਰਹਿ ਕਰ ਰਹੀ ਸੀ। ਮੈਂ ਆਵਾਜ਼ ਸੁਣੀ : ਤੂੰ ਬਾਬਾ (ਸਤਿਗੁਰੂ) ਜੀ ਨੂੰ ਜਾ ਕੇ ਬੇਨਤੀ ਕਰ, ਉਹ ਤੈਨੂੰ ਮਾਲਾ ਬਖ਼ਸ਼ ਦੇਣਗੇ । "ਮੈਂ ਤਾਂ ਨਿੱਕੀ ਜਿਹੀ ਹਾਂ । ਮੇਰੇ ਵੱਲ ਤਾਂ ਉਨ੍ਹਾਂ ਵੇਖਣਾ ਵੀ ਨਹੀਂ ।" ਕੁੜੀ ਨੇ ਕਿਹਾ । "ਮੈਂ ਤੇਰੇ ਨਾਲ ਚਲਨਾਂ - ਪਰ ਅਰਜ਼ ਤੂੰ ਹੀ ਕਰਨੀ ਹੈਂ, ਹੱਥ ਜੋੜ ਕੇ ।" ਅਤੇ ਕੁਛ ਚਿਰ ਪਿੱਛੋਂ ਜਾ ਮੈਂ ਮੰਚ ਵਲ ਨਜ਼ਰ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਸਨਮੁਖ ਖਲੋਤੀ ਬਚੜੀ ਨੂੰ ਸਫੈਦ ਉਂਨ ਦੀ ਮਾਲਾ ਫੜਾ ਰਹੇ ਸਨ ।

## ਰਾਤ ਦੇ ਹੱਲੇ ਦੇ ਦੀਵਾਨ

ਨਹੀਂ ਪਤਾ ਸ਼ਬਦ ਕੀਰਤਨ ਦਾ ਭੋਗ ਕਦੋਂ ਪਿਆ । ਮੈਂ ਤਾਂ ਵਿਚਾਲਿਓਂ ਹੀ ਉਠ ਆਇਆ । ਪਰ ਇਹ ਪਤਾ ਲੱਗ ਗਿਆ ਕਿ ਰਾਤ ਦੇ ਦੀਵਾਨ ਇਸ ਸਮੇਂ ਅਨੁਸਾਰ ਲਗਣਗੇ, ਏਸੇ ਸਿਮ੍ਰਤੀ ਮੰਦਰ ਹਾਲ ਵਿੱਚ :

**7 ਤੋਂ 8.30 ਵਜੇ ਜਥੇਦਾਰ ਮੋਹਣ ਸਿੰਘ ਭਗਤੇ ਵਾਲਾ**

**8.30 ਤੋਂ 9.30 ਵਜੇ ਤੱਕ ਦਲੀਪ ਸਿੰਘ ਬੈਂਜੋ ਮਾਸਟਰ**

**9.30 ਤੋਂ 10.30 ਤੱਕ**

**10.30 ਤੋਂ 11.30 ਜਥੇਦਾਰ ਜੌੜਕੀਆਂ ਵਾਲੇ**

## ਸ੍ਰੀ ਸਤਿਗੁਰੂ ਜੀ

ਸੱਚੇ ਪਾਤਸ਼ਾਹ ਜੀ ਦੇ ਇਹ ਦਿਨ ਬੜੇ ਗੁੰਦਵੇਂ ਮਸਰੂਫੀਅਤ ਵਾਲੇ ਹੁੰਦੇ ਹਨ। ਦੇਸ਼ ਦੇਸ਼ਾਂਤਰਾਂ ਤੋਂ ਆਏ ਵਿਅਕਤੀਆਂ ਨਾਲ ਜਾਂ ਪ੍ਰਬੰਧ ਮੁਖੀਆਂ ਨਾਲ ਆਗਿਆ ਦੇਣ ਤੇ ਸਮੱਸਿਆਵਾਂ ਦੀ ਜਾਣਕਾਰੀ ਲੈਣ ਵਿੱਚ ਬੀਤਦੇ ਹਨ । ਆਮ ਆਦਮੀ ਤਾਂ ਦੀਵਾਨਾਂ ਸਮੇਂ ਹੀ ਦਰਸ਼ਨ ਲਾਭ ਪ੍ਰਾਪਤ ਕਰਦੇ ਹਨ । ਮੇਰੇ ਲਈ ਭਾਵੇਂ ਆਮ ਵਿਅਕਤੀਆਂ ਨਾਲ ਖਾਸ ਸਮੇਂ ਵਿੱਚ ਮੁਲਾਕਾਤ ਹੋ ਸਕਦੀ ਹੈ, ਪਰ ਆਮ ਕਰਕੇ ਹਰ ਜਗਾਹ ਵਿਚਰਣ ਵਲੋਂ ਕੋਈ ਟੋਕ ਨਹੀਂ ਤਾਂ ਵੀ ਮੇਲੇ ਸਮੇਂ ਮੈਂ ਦੀਨ ਦਿਆਲ ਜੀ ਦੀ ਨਿਕਟਤਾ, ਆਗਿਆ ਅਧੀਨ ਹੀ ਪ੍ਰਾਪਤ ਕਰਦਾ ਹਾਂ ਕਿਉਂਕਿ ਮੇਰੀਆਂ ਨਿਜੀ ਮਿਲਣੀਆਂ ਵੀ ਮੇਲਿਆਂ ਵਿੱਚ ਵੱਧ ਜਾਂਦੀਆਂ ਹਨ ਅਤੇ ਮੇਰਾ ਆਪੂੰ ਸਹੇੜਿਆ ਕਾਰਜ ਵੀ ਦੁਗੁਣਾ ਹੋ ਜਾਂਦਾ ਹੈ ।

# 28 ਮਾਰਚ 1986, ਸ਼ੁਕਰਵਾਰ
# ਸ੍ਰੀ ਭੈਣੀ ਸਾਹਿਬ
# ਹੋਲਾ (ਦੂਜਾ ਦਿਨ)

## ਛੋਟੇ ਬੱਚਿਆਂ ਦਾ ਸ਼ਬਦ ਗਾਇਨ

ਨਿਤ ਵਾਂਗ ਆਸਾ ਦੀ ਵਾਰ ਦਾ ਗੁਰੂ ਕੀ ਹਜ਼ੂਰੀ ਵਿੱਚ ਕੀਰਤਨ । ਉਚੇ ਮੰਚ ਉਪਰ ਮਹਾਰਾਜ ਜੀ ਦੇ ਮ੍ਰਿਦੰਗ ਤੇ ਵਿਵਧ ਸਾਜਾਂ ਦੀ ਆਵਾਜ਼ ਤੇ ਸਾਧੇ ਹੋਏ ਸੁਰ ਵਾਲੇ ਗਾਇਕਾਂ ਦੁਆਰਾ ਆਨੰਦ ਸਿਰਜਨਾ । ਮੰਚ ਉਤੇ 7-8 ਸਾਲ ਦੇ ਬੱਚਿਆਂ ਦਾ ਕਾਫ਼ੀ ਤਕੜਾ ਗਰੁੱਪ ਬੈਠਾ ਹੈ। ਇਹਨਾਂ 'ਚੋਂ ਰਣਧੀਰ ਸਿੰਘ ਦੇ ਲੜਕੇ ਰਣਬੀਰ ਅਤੇ ਗੁਰਤੇਜ ਸਿੰਘ ਦੇ ਸਪੁੱਤਰ ਗੁਰਦੀਪ ਸਿੰਘ "ਸਤਿਗੁਰ ਮਿਲਿਐ ਨਾਮ ਉਪਜੈ" ਸਰਗਮਾਂ ਤੇ ਤਿਹਾਈਆਂ ਨਾਲ ਪੂਰੇ ਸੁਰ ਵਿੱਚ ਇੱਕ ਸ਼ਬਦ ਸੁਣਾਇਆ । ਨਿੱਕੀਆਂ-ਨਿੱਕੀਆਂ ਉਂਗਲਾਂ ਵਾਜੇ 'ਤੇ ਅੱਛੀ ਸੁਰ ਯਾਤਰਾ ਕਰ ਰਹੀਆਂ ਸਨ । ਇਹਨਾਂ ਬੱਚਿਆਂ ਦੀ ਗਵਾਇਸ਼ ਉਪ੍ਰੰਤ ਰਹਿੰਦੇ ਇਕ-ਦੋ ਸਲੋਕ ਗਉਂ ਕੇ ਸਮਾਪਤੀ ਕਰ ਦਿੱਤੀ ਗਈ ।

ਮੈਂ ਵੀ ਅੱਜ ਮੰਚ ਉਪਰ ਬੈਠ ਗਿਆ । ਲੰਬੇ ਹਾਲ ਵੱਲ ਧਿਆਨ ਮਾਰਿਆਂ ਚਿੱਟੀਆਂ ਦਸਤਾਰਾਂ ਦਾ ਇੱਕ ਸਮੁੰਦਰ ਹੀ ਨਜ਼ਰ ਆਉਂਦਾ ਹੈ। ਸਰੋਤੇ ਜੁਆਨ ਅਤੇ ਬਿਰਧ ਲਗਭਗ ਹਰ ਪ੍ਰਕਾਰ ਦੇ ਹਨ ।

## ਲੰਗਰ ਵਿੱਚ ਹਰ ਕੋਈ

ਸ੍ਰੀ ਸਤਿਗੁਰੂ ਜੀ ਤਾਂ ਪਰਸੋਂ ਦੇ ਹੀ ਵੱਡੇ ਲੰਗਰ ਵਿੱਚ ਜਾ ਕੇ ਪ੍ਰਸ਼ਾਦ ਛਕਦੇ ਹਨ। ਕੋਠੀਓਂ ਕਾਰ ਵਿਚ ਚਲਦੇ ਹਨ। ਅੰਗ ਰਖਿਅਕ ਧੀਮੀ ਜਾਂਦੀ ਕਾਰ ਦੇ ਨਾਲ ਨਾਲ ਦੌੜਦੇ ਹਨ। ਪੌਣੇ ਘੰਟੇ ਦੇ ਸਮੇਂ ਵਿਚ ਆਉਣ ਜਾਣ ਤੇ ਪ੍ਰਸ਼ਾਦ ਛਕਣ ਹੋ ਜਾਂਦਾ ਹੈ।

ਆਓ ਭਾਗਤ ਵਾਲਾ ਲੰਗਰ ਵੀ ਬੰਦ ਕਰ ਦਿਤਾ ਗਿਆ ਹੈ ਤਾਂ ਕਿ ਹਰ ਕੋਈ ਜਾਕੇ ਵਡੇ ਲੰਗਰ ਦੀਆਂ ਪੰਗਤਾਂ ਵਾਲੇ ਥਾਂ ਪਹੁੰਚੇ, ਸੋਧੀ ਸਿੰਘ ਲੰਗਰ ਦੇ ਪਰਵੇਸ਼ ਦੁਆਰ ਤੇ ਬੈਠਕੇ ਪ੍ਰਸ਼ਾਦ ਛਕਣ ਲਗੇ। ਪਰ ਭੀੜੀ ਗਲੀ ਵਿਚਦੀ ਲਾਂਘਾ, ਲੱਡੂਆਂ ਲਈ ਲਗੀਆਂ ਪੰਗਤਾਂ, ਵਰਤਾਵਿਆਂ ਦੀ ਇੰਤਜ਼ਾਰ, ਵਾਪਸੀ ਜਾਣ ਆਉਣ ਦਾ ਠੀਕ ਤਰਾਂ ਪ੍ਰਬੰਧ ਨ ਹੋਣ ਕਰਕੇ, ਅਸੁਵਿਧਾ ਭਾਰੀ ਰਹੀ।

ਸ੍ਰੀ ਸਤਿਗੁਰੂ ਜੀ ਨੇ ਸੋਧੀਆਂ ਦੀ ਪੰਗਤ ਵਿਚ ਆਪ ਲੱਡੂ ਵਰਤਾਣ ਦੀ ਕਿਰਪਾ ਕੀਤੀ। ਮਹਾਰਾਜ ਬੀਰ ਸਿੰਘ ਜੀ ਖੁਲੇ ਸਰੀਰਾਂ ਦੀਆਂ ਪੰਗਤਾਂ ਵਰਤਾ ਕੇ ਸ਼ੁਰੂਆਤ ਕਰ ਗਏ। ਠਾਕਰ ਦਲੀਪ ਸਿੰਘ ਜੀ ਤਿੰਨ ਕਿਸਮ ਦੇ ਕੈਮਰੇ ਲਟਕਾਈ

ਬਹੁਤ ਕੁਛ ਕਲਾਪੂਰਣ ਤਰੀਕੇ ਨਾਲ ਸੰਭਾਲਣ ਦੇ ਆਹਰ ਵਿਚ ਜੁਟੇ ਹੋਏ ਹਨ।

## ਅੱਤਵਾਦ ਦੀਆਂ ਖਬਰਾਂ

ਅਜ ਹੋਲੇ ਵਾਲੇ ਸਥਾਨ ਤੋਂ 25 ਕਿਲੋਮੀਟਰ ਪੱਛਮ ਵੱਲ ਹਟਵੇਂ ਸ਼ਹਿਰ ਲੁਧਿਆਣਾ ਵਿਚ ਅਕਾਰਣ ਹੀ 13 ਆਦਮੀ ਮਸ਼ੀਨ ਗੰਨਾਂ ਨਾਲ ਭੁੰਨ ਦਿਤੇ। ਅਨੇਕਾਂ ਜ਼ਖਮੀ ਹੋ ਗਏ। ਪਲਾਂ ਵਿਚ ਹਾਹਾਕਾਰ ਮਚਾ ਗਈ ਅਤੇ ਦਹਿਸ਼ਤ ਦਾ ਰਾਜ ਹੋ ਗਿਆ। ਪੁਲਿਸ ਵਾਲਿਆਂ ਅਨੰਦਪੁਰ ਸਾਹਿਬ ਅਤੇ ਅਤਿਵਾਦੀਆਂ ਲੁਧਿਆਣੇ ਵਿਚ ਗੋਲੀਆਂ ਮਾਰ ਮਾਰ ਹੋਲਾ ਮਨਾਇਆ ਦੋਹਾਂ ਦਿਨਾਂ ਵਿਚ 26-27 ਆਦਮੀ ਬੰਨੇ ਹੋ ਗਏ।

## ਸਿਮ੍ਰਤੀ ਮੰਦਰ ਵਿਚ ਹੱਲੇ ਦੇ ਦੀਵਾਨ

ਸਵੇਰੇ 8:30 ਤੋਂ 1:30 ਵਜੇ ਤਕ ਜਿਨ੍ਹਾਂ ਜਥੇਦਾਰਾਂ ਦੇ ਹੱਲੇ ਦੇ ਦੀਵਾਨ ਸੱਜਣੇ ਹਨ, ਸਬੱਬ ਨਾਲ ਉਨ੍ਹਾਂ ਦੇ ਨਾਮ ਇਕੋ ਹੀ ਸਨ। ਅਰਥਾਤ ਅੱਜ ਨਿਰੰਜਨ ਪ੍ਰਧਾਨ ਸੀ। ਸਭ ਤੋਂ ਪਹਿਲੋਂ ਜਥੇਦਾਰ ਨਿਰੰਜਨ ਸਿੰਘ ਕੰਗ ਟਮਕੌਡੀ ਵਾਲਿਆਂ ਕਿਰਪਾ ਕੀਤੀ, ਫੇਰ ਨਿਵਾਜਿਆ ਜਥੇਦਾਰ ਨਿਰੰਜਨ ਸਿੰਘ ਕੰਗਣਪੁਰ (ਸਰਸਾ) ਵਾਲਿਆਂ ਤੇ ਅਤੇ ਅੰਤ ਉਤੇ ਜਥੇਦਾਰ ਨਿਰੰਜਨ ਸਿੰਘ ਕੱਕੜ ਸੰਤ ਨਗਰ ਵਾਲਿਆਂ ਦੀਵਾਨ ਸਜਾਇਆ। ਪਰ ਨਿਰੰਜਨ ਜਥੇਦਾਰਾਂ ਤੋਂ ਵੀ ਪਹਿਲਾਂ, ਅਰਥਾਤ ਹੱਲੇ ਦੇ ਦੀਵਾਨਾਂ ਦਾ ਆਰੰਭ ਜਥੇਦਾਰ ਸ਼ੇਰ ਸਿੰਘ ਜੀ ਅਤੇ ਭਗਵਾਨ ਜੀ ਭੜੋਲਿਆਂ ਵਾਲਿਆਂ ਦੇ ਕੀਰਤਨ ਤੋਂ ਹੋਇਆ। ਸਾਧ ਸੰਗਤ ਆਪਣੇ ਸ਼ੌਕ ਦੇ ਜਥੇਦਾਰਾਂ ਨੂੰ ਸੁਣਨ ਵੱਡੀ ਤੋਂ ਵਡੇਰੀ ਗਿਣਤੀ ਵਿਚ ਉਪਸਥਿਤ ਰਹਿੰਦੀ। ਆਉਣ ਜਾਣ ਵੀ ਬਣਿਆ ਰਹਿੰਦਾ। ਜਥੇਦਾਰਾਂ ਦੀ ਟਾਈਮ ਵੰਡ ਭਾਵੇਂ ਪਹਿਲਾਂ ਤੋਂ ਹੀ ਨਿਸ਼ਚਿਤ ਸੀ ਪਰ ਆਰੰਭ ਵਿਚ ਸੰਤ ਆਤਮਾ ਸਿੰਘ ਸਨਖਤਰਾ ਭੂਮਿਕਾ ਬੰਨ੍ਹ ਕੇ ਦਿੰਦੇ।

## ਰੀਹਸਲ ਵੀ ਆਕਰਸ਼ਕ

ਪ੍ਰਿੰਸੀਪਲ ਬੇਅੰਤ ਕੌਰ ਸ. ਸੰਤ ਸਿੰਘ ਦੀ ਜੋੜੀ ਦਿੱਲੀਓਂ ਲਿਆਂਦੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਨੂੰ ਹਰੀਮੰਦਰ ਵਿਚ ਤਿਆਰੀ ਕਰਵਾ ਰਹੇ ਸਨ। ਅੱਜ ਸ਼ਾਮੀ 8 ਤੋਂ 10 ਜਾਂ ਉਨ੍ਹਾਂ ਦਾ ਪ੍ਰੋਗਰਾਮ ਸੀ ਤੇ ਜਾਂ ਉਸਤਾਦ ਵਲਾਇਤ ਖਾਂ ਸਾਹਿਬ ਦੀ ਸਿਤਾਰ ਦਾ। ਉਸਤਾਦ ਜੀ ਦਾ ਭੈਣੀ ਸਾਹਿਬ ਆ ਕੇ ਗੁਰੂ ਕੇ ਦਰਸ਼ਨ ਕਰਨ ਦਾ ਬੜਾ ਮਨ ਸੀ। ਪਰ ਛੇਤੀ ਹੀ ਮਾਲੂਮ ਹੋ ਗਿਆ ਕਿ ਅੱਜ 8 ਤੋਂ 10 ਨਾ ਬੱਚੇ ਆਪਣਾ ਪ੍ਰੋਗਰਾਮ ਦੇਣਗੇ ਅਤੇ ਨਾ ਹੀ ਉਸਤਾਦ ਜੀ ਦੇ ਆਉਣ ਦੀ ਸੰਭਾਵਨਾ ਹੈ। ਕਵੀ ਦਰਬਾਰ ਵੀ ਅੱਜ ਦੀ ਲੋੜ ਸੀ। ਸੋ ਪ੍ਰੋਗਰਾਮ ਐਲਾਨ ਵੇਲੇ ਕਵੀ ਦਰਬਾਰ ਦੀ ਹੀ ਚਰਚਾ ਕੀਤੀ ਗਈ। ਕਵੀ ਦਰਬਾਰ ਦੀ ਸਮਸਿਆ ਸੀ : ਮੇਰਾ ਦੇਸ਼ ਅਜ਼ਾਦੀਆਂ ਮਾਣਦਾ ਰਹੇ।

ਏਧਰ ਹਰੀ ਮੰਦਰ ਵਿਚ ਬੱਚਿਆਂ ਦੀ ਤਿਆਰੀ ਦੌਰਾਨ ਮਾਪੇ ਤੇ ਕੁਛ ਹੋਰ ਦਰਸ਼ਕ ਆਕਰਸ਼ਤ ਹੁੰਦੇ ਆਏ।

## ਦੁਪਹਿਰ ਦਾ ਦੀਵਾਨ

ਦੁਪਹਿਰੇ 2 ਤੋਂ 3 ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਕਰਨ ਲਈ ਜਿਵੇਂ ਸੰਗਤ ਉਮਡ ਪਈ। ਹਾਲ ਭਾਵੇਂ 5000 ਵਿਅਕਤੀਆਂ ਨੂੰ ਆਪਣੀ ਛੱਤ ਦਾ ਉਹਲਾ ਦੇ ਸਕਦਾ ਹੈ ਪਰ ਸੰਗਤ ਤਾਂ ਅੱਜ ਬਾਹਰ ਵੀ ਡੇਰਿਆਂ ਅਤੇ ਲੰਗਰ ਵਿਚ ਕਾਫ਼ੀ ਸੀ। ਹਜ਼ਾਰਾਂ ਦੀ ਤਾਦਾਦ ਵਿਚ ਬੈਠੀ ਸੰਗਤ ਮੰਚ ਸੁਸ਼ੋਭਤ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਰਹੀ ਤੇ ਰਸਨਾਂ ਦੁਆਰਾ ਚੌਅੱਖਰੇ ਨਾਮ ਦਾ ਜਾਪ ਕਰ ਰਹੀ ਤੇ ਕੰਨਾਂ ਰਾਹੀਂ ਦਿਵੰਗਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ - ਬਚਨ ਹਿਰਦਿਅੰਗਮ ਕਰ ਰਹੀ ਸੀ।

ਅਜ ਕਲ ਸਾਰੀਆਂ ਅਰਦਾਸਾਂ ਸੰਤ ਮਹਿੰਦਰ ਸਿੰਘ ਪੂਰਬਾ ਗੁਰੂ ਕਾ ਖਜ਼ਾਨਚੀ ਹੀ ਕਰ ਰਿਹਾ ਹੈ। ਨਾਮ ਸਿਮਰਨ ਦੀ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਦੁਆਰਾ ਤਿਆਰ ਕਰਵਾਏ ਗਏ ਬੱਚਿਆਂ ਵਿੱਚੋਂ ਇਕ ਜੋੜੀ ਨੇ ''ਮਾਈ ਮੇਰੇ ਮਨ ਕੀ ਪ੍ਰੀਤਿ'' ਸ਼ਬਦ ਸੰਬੰਧਤ ਰਾਗ ਨਾਲ ਗੰਵਿਆ।

## ਸੰਤ ਜੱਬਲ ਜੀ ਨੂੰ ਮਾਣ

ਸ੍ਰੀ ਸਤਿਗੁਰੂ ਜੀ ਵਾਲੇ ਮੰਚ ਵੱਲ ਧਿਆਨ ਮਾਰਿਆਂ ਕੁਛ ਅਪਰਚਿਤ ਵਿਅਕਤੀਆਂ ਦੇ ਦਰਸ਼ਨ ਹੁੰਦੇ ਸਨ। ਪਰਚਿਤਾਂ ਵਿਚੋਂ ਗੁਰੂਘਰ ਦੇ ਅਨੇਕਾਂ ਸਾਧਾਂ-ਸੰਤਾਂ, ਮਾਇਆ-ਧਾਰੀਆਂ ਤੇ ਇਕ ਅੱਧ ਨੀਤੀਵਾਨ ਤੋਂ ਇਲਾਵਾ ਇਕ ਵਿਦਵਾਨ ਸਜਣ ਵੀ ਬੈਠੇ ਵੇਖੇ। ਡਾ: ਭਗਵਾਨ ਦਾਸ ਵਰਮਾ ਨੂੰ ਨਾਲ ਲੈ ਕੇ ਆਏ ਸਨ, ਸੂਬਾ ਹਰਬੰਸ ਸਿੰਘ ਜੀ ਦੋਸ਼ੀ, ਸ. ਹਰਭਜਨ ਸਿੰਘ ਔਰੰਗਾਬਾਦ ਅਤੇ ਸੰਤ ਮੋਹਣ ਸਿੰਘ (ਹਰਭਜਨ ਸਿੰਘ ਦੇ ਚਾਚਾ ਜੀ) ਉਂਜ ਬੈਂਕੋਕ, ਇੰਗਲੈਂਡ, ਦੁਬਈ, ਕੈਨੇਡਾ ਆਦਿ ਦੂਰ ਦੇਸ਼ਾਂ ਦੀ ਪ੍ਰਤੀਨਿਧਤਾ ਵੀ ਹੋ ਰਹੀ ਸੀ।

**ਬੱਚਿਆਂ ਤੋਂ ਸ਼ਬਦ ਸੁਣ ਕੇ ਸ੍ਰੀ ਸਤਿਗੁਰੂ ਜੀ ਨੇ ਮਾਈਕ ਸਨਮੁਖ ਕੀਤਾ : ''ਸਾਧ ਸੰਗਤ ਜੀ, ਘੋਰ ਕਲਿਯੁਗ ਦਾ ਅਸਰ ਸਾਡੇ ਮਨਾਂ ਉਤੇ ਹਰ ਵਕਤ ਸਵਾਰੀ ਪਾਈ ਜਾ ਰਿਹਾ ਹੈ। ਜੇ ਬਹੁਤ ਧਿਆਨ ਨਾਂਲ ਵੇਖੀਏ ਤਾਂ ਅੱਜ ਤੋਂ ਪੰਜਾਹ ਸਾਲ ਪਹਿਲਾਂ ਸਾਡੇ ਕੋਲ ਪੈਸੇ ਏਨੇ ਨਹੀਂ ਸਨ ਪਰ ਸੁਖ ਸਾਨੂੰ ਬੜਾ ਸੀ। ਮਨ ਦਾ ਟਿਕਾਉ ਸੀ।**

**''ਹੁਣ, ਜਿੰਨੇ ਜਿੰਨੇ ਪੈਸੇ, ਪਰਚਾਰ, ਟੈਲੀਵੀਜ਼ਨ, ਰੇਡੀਓ, ਅਖਬਾਰ ਆਦਿ ਪਰਚਾਰ ਦੇ ਸਾਧਨ ਬਣਦੇ ਗਏ ਓਵੇਂ ਓਵੇਂ ਸਾਡਾ ਭਜਨ ਬਾਣੀ ਛੁਟਦਾ ਗਿਆ।**

ਵੱਡੀਆਂ ਤੋਂ ਵੱਡੀਆਂ ਦੁਕਾਨਾਂ ਬਨਾਣ ਤੇ ਚਮਕਾਣ ਦੀ ਦੌੜ ਲਗ ਗਈ । ਜਿੰਨੀ ਸਿਆਸਤ ਸਾਡੇ ਵਿਚ ਆਈ ਹੈ ਉਸ ਨਾਲ ਸਾਨੂੰ ਇਹ ਆਖਣਾ ਪੈਂਦਾ ਹੈ ਕਿ ਮੇਰੇ ਵਿਚ ਐਨੇ ਗੁਣ ਹਨ, ਜਿਹੜਾ ਮੇਰਾ ਵਿਰੋਧੀ ਐਮ.ਐਲ.ਏ. ਖਲੋਤਾ ਏ ਉਹਦੇ ਵਿਚ ਐਨੇ ਔਗੁਣ ਨੇ। ਗੁਰਬਾਣੀ ਅਨੁਸਾਰ ਤਾਂ "ਭਾਉ ਭਗਤਿ ਕਰਿ ਨੀਚੁ ਸਦਾਏ" ਤਕ ਪਹੁੰਚ ਬਣਦੀ ਹੈ। ਪਰ ਇਹ ਗੱਲ ਸਾਡੇ ਅੰਦਰੋਂ ਨਿਕਲਦੀ ਜਾਂਦੀ ਹੈ।

"ਸਤਿਗੁਰੂ ਅਕਾਲਪੁਰਖ ਕਿਸੇ ਚੀਜ਼ ਦਾ ਬੀਜ ਨਾਸ ਨਹੀਂ ਹੋਣ ਦਿੰਦਾ। ਪਤਾ ਲਗਾ ਕਿ ਬੈਂਗਲੌਰ ਦੇ ਇਲਾਕੇ ਵਿਚ ਕਰਨਾਟਕਾ ਸਟੇਟ ਵਿਖੇ ਸੁੱਕਾ ਬਹੁਤ ਪੈਣ ਨਾਲ ਡੰਗਰਾਂ ਨੂੰ ਪੱਠੇ ਨਹੀਂ ਮਿਲ ਰਹੇ। ਓਥੋਂ ਦੇ ਲੋਕ, ਡੰਗਰ ਬੁਚੜ ਖਾਨੇ ਨੂੰ ਦਿੰਦੇ ਹਨ। ਸਾਡੇ ਵੈਜੀਟੇਰੀਅਨ ਸੁਸਾਇਟੀ ਦੇ ਵਕੀਲ ਆਦਿ ਜੋ ਮਿੱਤਰ ਹਨ, ਉਨ੍ਹਾਂ ਵਲੋਂ ਸਨੇਹਾ ਪਹੁੰਚਿਆ ਕਿ ਭੁਖੇ ਮਰ ਰਹੇ ਪਸ਼ੂਆਂ ਲਈ ਚਾਰਾ ਪੱਠੇ ਕੱਠੇ ਕਰਕੇ ਭੇਜੋ।

"ਮੈਂ ਖਿਮਾਂ ਮੰਗਾਂ। ਮੇਰੇ ਨਾਲ ਨਾਮਧਾਰੀ ਸਿੰਘ ਨਰਾਜ਼ ਨਾ ਹੋਣ ਮੈਂ ਜਦੋਂ ਆਪਣੇ ਸਿੰਘਾਂ ਨੂੰ ਚਾਰੇ ਨੀਰੇ ਬਾਰੇ ਆਖਿਆ ਤਾਂ ਉਨ੍ਹਾਂ ਵਲੋਂ ਏਸ ਤਰ੍ਹਾਂ ਦੀ ਗੱਲ ਆਈ ਕਿ ਐਸ ਵੇਲੇ ਤਾਂ ਤੂੜੀ ਮਿਲਦੀ ਨਹੀਂ, ਕਿਥੋਂ ਜਾ ਕੇ ਲਿਆਈਏ ਸਤਿਗੁਰਾਂ ਕਿਰਪਾ ਕੀਤੀ। ਤੁਰ ਪਏ ਜਿਸ ਵੇਲੇ । .......

"ਮੈਂ ਨਾਮਧਾਰੀ ਸੰਗਤ ਨੂੰ ਇਹ ਅਰਜ਼ ਕਰਨੀ ਚਾਹਾਂਗਾ ਕਿ ਸਤਿਗੁਰਾਂ ਦਾ ਹੁਕਮ ਹੈ ਦਾਨ ਪੁੰਨ ਕੀਤਿਆਂ ਧਨ ਘਟਦਾ ਨਹੀਂ : ਧਨ ਵਧਦਾ ਹੈ, ਪਰ ਜਿਹੜੇ ਦਾਨ ਪੁੰਨ ਵਿਚ ਰੁਕਾਵਟ ਪਾਉਂਦੇ ਨੇ ਇਸ ਹਿਸਾਬ ਨਾਲ ਤਾਂ ਉਹਨਾਂ ਦਾ ਘਟਦਾ ਹੀ ਹੋਣਾ ਹੈ ਤੁਹਾਨੂੰ ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ। ਨਾਂਹ ਵਾਲੇ ਪਾਸੇ ਨਾਮਧਾਰੀਆਂ ਨੂੰ ਤਾਂ ਨਹੀਂ ਲਗਣਾ ਚਾਹੀਦਾ।

"ਇਕ ਸੰਤ ਨੇ, ਸਮਰਾਲੇ ਦੇ ਕੋਲ ਉਨ੍ਹਾਂ ਦਾ ਪਿੰਡ ਹੈ। ਨਾਮ ਉਹ ਆਪਣਾ ਦਸਦੇ ਨਹੀਂ। ਏਥੇ ਉਹਨਾਂ ਬੜੀ ਕਿਰਪਾ ਕੀਤੀ ਹੈ ਕਿ ਉਹ ਆ ਗਏ ਨੇ। ਪਰ ਉਹ ਸਾਹਮਣੇ ਨਹੀਂ ਆਉਣਾ ਚਾਹੁੰਦੇ। ਇਹ ਭਾਵੇਂ ਆਪਣਾ ਨਾਂ ਦਸਦੇ ਨਹੀਂ, ਪਰ ਜੱਬਲ ਕਰਕੇ ਜਾਣੇ ਜਾਂਦੇ ਹਨ। ਉਠ ਕੇ ਦਰਸ਼ਨ ਦੇਣ ਲਈ ਕਿਹਾ ਹੈ ਤਾਂ ਕਹਿੰਦੇ ਹਨ ਸਾਧ ਸੰਗਤ ਦੇ ਦਰਸ਼ਨ ਕਰਾਂਗਾ। ਉਹ ਕਿਰਪਾ ਕਰਕੇ ਸਾਧ ਸੰਗਤ ਦੇ ਦਰਸ਼ਨ ਕਰ ਲੈਣ।

(ਇਕ ਸੱਜਣ ਕਾਲਾ ਦਾੜ੍ਹਾ, ਸਿਰ ਤੇ ਮੁੜਾਂਸਾ ਜਿਹਾ ਵਲਿਆ, ਗੱਲ ਸਿੱਧਾ ਸਾਦਾ ਖੱਦਰ ਦਾ ਕੁਰਤਾ, ਲੱਤਾਂ ਨੰਗੀਆਂ, ਤੇੜ ਲੰਗੋਟੀ, ਹੱਥ ਜੋੜ ਇਕ ਮਿੰਟ ਖਲੋ ਕੇ ਬੈਠ ਜਾਂਦਾ ਹੈ। ਇਹੋ ਹਨ ਜੱਬਲ ਜੀ)

"ਇਹਨਾਂ ਸੰਤਾਂ ਨੇ, ਸਾਡੇ ਆਖਣ ਤੇ ਨਹੀਂ, ਜਦੋਂ ਇਹਨਾਂ ਨੂੰ ਪਤਾ ਲਗਾ ਤਾਂ ਇਨਾਂ ਕਿਹਾ, ਇਹ ਸੇਵਾ ਮੈਂ ਕਰਾਂਗਾ। ਪਤਾ ਨਹੀਂ ਕਿਵੇਂ 8-10 ਟਰੱਕ ਝਟਪਟ ਕੱਠੇ ਕਰ ਦਿਤੇ। ਓਧਰੋਂ ਬਰਸਾਤ ਬੜੀ ਸੀ ਉਹਨਾਂ ਦਿਨਾਂ ਵਿਚ, ਇਹ ਆਖਣ ਏਥੋਂ

ਤੂੜੀ ਚੁੱਕੋ ਅਸੀਂ ਹੋਰ ਕੱਠੀ ਕਰਕੇ ਦੇਈਏ। ਅਸੀਂ ਉਨਾ ਪ੍ਰਬੰਧ ਨਹੀਂ ਕਰ ਸਕੇ ਜਿੰਨੀ ਉਹਨਾਂ ਤੂੜੀ ਕੱਠੀ ਕਰਕੇ ਦੇ ਦਿਤੀ ਹੈ।

"ਉਹਨਾਂ ਬਹੁਤ ਕਿਰਪਾ ਕੀਤੀ ਹੈ ਜੋ ਸਾਡੀ ਬੇਨਤੀ ਪਰਵਾਨ ਕਰਕੇ ਏਥੇ ਦਰਸ਼ਨ ਦਿਤੇ ਹਨ। ਸਵੇਰੇ ਹੀ ਸਨੇਹਾ ਘੱਲਿਆ ਸੀ, ਹੁਣੇ ਇਹ ਆ ਗਏ ਹਨ।

"ਸੋ ਸਾਨੂੰ ਦਾਨ ਪੁੰਨ ਕਰਨ ਲਈ ਇਹ ਸਿਖਿਆ ਲੈਣੀ ਚਾਹੀਦੀ ਹੈ। ਇਹ ਐਸੀ ਚੀਜ਼ ਹੈ ਜਿਹੜੀ ਸਾਨੂੰ ਬਾਹਰ ਵੇਖਣ ਵਿਚ ਨਹੀਂ ਆਉਂਦੀ। ਮੈਨੂੰ ਇਕ ਗੱਲ ਯਾਦ ਆ ਗਈ ਹੈ। ਬੀਬੀ ਅਰੁਣਡੇਲ ਪਿਛਲੇ ਦਿਨੀਂ ਚੜ੍ਹਾਈ ਕਰ ਗਈ ਸੀ। ਇੰਨੀ ਵਧੀਆ ਬੀਬੀ ਸੀ ਕਿ ਉਹਦਾ ਮਨ ਜੀਵਾਂ ਨੂੰ ਦੁਖੀ ਦੇਖ ਕੇ ਬੜਾ ਟੁੱਟਦਾ ਸੀ। ਉਹ ਚਾਹੁੰਦੀ ਸੀ ਕਿ ਕਿਸੇ ਪਸ਼ੂ ਨੂੰ ਵੀ ਤਕਲੀਫ਼ ਨਾ ਹੋਵੇ।

"ਪਹਿਲਾਂ ਗੱਲ ਚੱਲੀ ਸੀ ਕਿ ਉਸ ਨੂੰ ਦੇਸ਼ ਦਾ ਪ੍ਰਧਾਨ ਬਣਾਇਆ ਜਾਵੇ ਪਰ ਕਲਿਯੁਗ ਦੇ ਅਸਰ ਕਰਕੇ ਗੱਲ ਨ ਬਣੀ। ਉਹ ਨਿਰਤਕਾਰੀ ਕਰਦੀ ਸੀ ਇਹ ਕਹਿ ਕੇ ਉਹਦੀ ਵਿਰੋਧਤਾ ਕੀਤੀ ਗਈ ਕਿ ਇਕ ਨਰਤਕੀ ਨੂੰ ਪ੍ਰਧਾਨ (ਰਾਸ਼ਟਰਪਤੀ) ਬਣਾਇਆ ਜਾਇ? ਜਿਹੜੇ ਹੋਰ ਪ੍ਰਧਾਨ ਬਣਦੇ ਹਨ ਜੇ ਉਹਨਾਂ ਲਈ ਕਿਹਾ ਜਾਇ ਕਿ ਇਹ ਬਹੁਤ ਪੜ੍ਹਿਆ ਨਹੀਂ ਜਾਂ ਇਹ ਬਹੁਤਾ ਪੜ੍ਹਿਆ ਹੋਇਐ ਅਜਿਹੀਆਂ ਗੱਲਾਂ ਤਾ ਸਾਰੀਆਂ ਅਟਕਾਂ ਪਾਉਣ ਵਾਸਤੇ ਹੁੰਦੀਆਂ ਹਨ।

"ਉਹ ਬੀਬੀ (ਅਰੁਣਡੇਲ) ਕੁਛ ਦਿਨ ਪਾਰਲੀਮੈਂਟ ਵਿਚ ਰਹੀ ਹੈ। ਉਸ ਦਸਿਆ ਕਿ ਮੈਂ ਇਹ ਗ਼ੱਲ ਪਾਰਲੀਮੈਂਟ ਵਿਚ ਆਖੀ ਕਿ ਜਿਹੜੇ ਪਸ਼ੂ ਮਾਰੇ ਜਾਂਦੇ ਹਨ ਜਾਂ ਜਿਨ੍ਹਾਂ ਤੇ ਬੋਝ ਬਹੁਤਾ ਲਦਿਆ ਜਾਂਦਾ ਹੈ, ਉਹਨਾਂ ਵਾਸਤੇ ਵੀ ਸਾਨੂੰ ਕੋਈ ਚਾਰਾ ਕਰਨਾ ਚਾਹੀਦਾ ਹੈ ਕਿ ਉਹਨਾਂ ਨੂੰ ਕੋਈ ਤਕਲੀਫ਼ ਨਾ ਹੋਵੇ। ਪਾਰਲੀਮੈਂਟ ਵਿਚ ਹੀ ਉਸਨੂੰ ਕਈਆਂ ਨੇ ਇਹ ਗਲ ਆਖੀ ਕਿ ਤੂੰ ਡੰਗਰਾਂ ਵਾਸਤੇ ਗੱਲ ਕਰਦੀ ਹੈ। ਉਹ ਕਹਿਣ ਲਗੀ ਕਿ ਭਾਰਤ ਦੇ ਉਹ ਵੀ ਵਸਨੀਕ ਨੇ ਕੀ ਅਸੀਂ ਉਨ੍ਹਾਂ ਦੀ ਤਰਜਮਾਨੀ ਨਹੀਂ ਕਰ ਸਕਦੇ? 800 ਮੈਂਬਰ ਪਾਰਲੀਮੈਂਟ ਦਾ ਹੈ ਕਿ ਉਹਨਾਂ ਵਿਚੋਂ ਇਕ ਆਦਮੀ ਵੀ ਉਠ ਕੇ ਇਹ ਨਹੀਂ ਆਖ ਸਕਦਾ ਕਿ ਸਾਨੂੰ ਡੰਗਰਾਂ ਵਾਸਤੇ ਕੁਛ ਕਰਨਾ ਚਾਹੀਦਾ ਹੈ।

'ਇਹ ਗੱਲ ਵੀ ਦੱਖਣ ਭਾਰਤ ਵਾਲਿਆਂ ਨੇ ਆਖੀ ਸੀ - ਪਰ ਧੰਨ ਇਹ ਸੰਤ ਨੇ ਜਿਨ੍ਹਾਂ ਨੇ ਕਿਰਪਾ ਕੀਤੀ ਹੈ ਏਨੀ ਸੇਵਾ ਕਰਨ ਦੀ।

"ਅਜ ਕਲ ਖਾਨੇ ਬਣ ਗਏ ਨੇ ਇਹ ਨਾਮਧਾਰੀ ਨੇ, ਇਹ ਅਕਾਲੀ ਨੇ ਇਹ ਸਿੰਘ ਸਭੀਏ ਨੇ, ਇਹ ਵਿਸ਼ਵ ਹਿੰਦੂ ਵਾਲੇ ਨੇ ਇਹ ਫਲਾਣੇ ਨੇ। ਇਹ ਖਾਨੇ ਖਰਾਬ ਕਰਦੇ ਨੇ।

''ਹੁਣ ਤਕ ਕੀ ਹੋਇਆ ਹੈ। ਕਿਥੇ ਸਾਡਾ ਦੱਰਾ ਖੈਬਰ ਤਕ ਪੰਜਾਬ ਸੀ। ਕੱਟ ਕੱਟ ਕੇ ਪੰਜਾਬ ਏਨਾ ਛੋਟਾ ਕਰ ਦਿਤਾ ਹੈ। ਅਜੇ ਪਤਾ ਨਹੀਂ ਪੰਜਾਬ ਦਾ ਕੀ ਹਾਲ ਹੋਣਾ ਹੈ।

''ਮੇਰਾ ਕਹਿਣ ਤੋਂ ਮਤਲਬ ਹੈ ਕਿ ਦਾਨ ਪੁੰਨ ਕਰਨ ਨਾਲ ਧਨ ਵਧਦਾ ਹੈ। ਦਾਨ ਪੁੰਨ ਵਿਚ ਰੋਕ ਨਹੀਂ ਪਾਉਣੀ ਚਾਹੀਦੀ। ਸਤਿਗੁਰੂ ਦੇ ਹੁਕਮ ਅਨੁਸਾਰ ਹੈ, ਮੈਂ ਆਪਣੀ ਗੱਲ ਨਹੀਂ ਕਰਦਾ। ਇਸ ਲਈ ਤੁਸੀਂ ਹੁਕਮ ਮੰਨਿਆਂ ਕਰੋ ਤਾਂ ਕਿ ਅਸੀਂ ਆਪਣੀ ਜੀਵਨ ਯਾਤਰਾ ਵਿਚ ਸੁਰਖਰੂ ਹੋ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਈਏ।

ਸਤਿਗੁਰੂ ਜੀ ਨੇ ਆਪਣੇ ਕਥਨ ਉਪ੍ਰੰਤ ਸੰਤ ਜੱਬਲ ਜੀ ਨੂੰ ਚਿੱਟੀ ਉੱਨ ਦੀ ਅਠੋਤਰੀ ਮਾਲਾ ਪਹਿਨਾਈ। ਉਹ ਆਪਣੇ ਸਥਾਨ ਤੋਂ ਸਤਿਗੁਰੂ ਜੀ ਵਲ ਝੁਕੇ ਅਤੇ ਸਤਿਗੁਰਾਂ ਉਨਾਂ ਦੇ ਗਲ ਵਿਚ ਮਾਲਾ ਪਾ ਦਿਤੀ। 5-4 ਹੋਰ ਸੱਜਣ ਉਹਨਾਂ ਪਾਸ ਉਹਨਾਂ ਦੀ ਸੰਗਤ ਦੇ ਬੈਠੇ ਸਨ।

## ਭਾਈ ਭਜਨਾ ਸਿੰਘ ਦਾ ਕੀਰਤਨ

ਮਿੰਟਾਂ ਵਿਚ ਹੀ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਇਕ ਮੰਚ ਤਿਆਰ ਹੋ ਗਿਆ। ਸ੍ਰੀ ਭੈਣੀ ਸਾਹਿਬ ਦੇ ਵਸਨੀਕ ਭਾਈ ਭਜਨਾ ਸਿਘ ਅਤੇ ਕੇਹਰ ਸਿੰਘ (ਤਬਲਾ) ਕੀਰਤਨ ਕਰਨ ਲਈ ਮੰਚ ਤੇ ਬੈਠ ਗਏ। ਦੋ ਸ਼ਬਦ ਇਹਨਾਂ ਪੜੇ : 'ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ'। ਦੂਜਾ ਸ਼ਬਦ ''ਕ੍ਰਿਪਾ ਕਟਾਖੵ ਅਵਿਲੋਕਨ ਕੀਨੋ ਦਾਸ ਕਾ ਦੂਖ ਬਿਦਾਰਿਓ। ।

## ਵਿਸ਼ੇਸ਼ ਵਿਅਕਤੀ

ਬੈਂਕੋਕ ਵਿਚੋਂ ਹੇਠ ਲਿਖੇ ਵਿਅਕਤੀ ਇਸ ਹੋਲੇ ਵਿਚ, ਮੇਰੀ ਜਾਣਕਾਰੀ ਅਨੁਸਾਰ ਪਧਾਰੇ।

1. ਸੇਠ ਤ੍ਰਲੋਕ ਸਿੰਘ ਚਾਵਲਾ
2. ਸੇਠ ਤਰਨ ਸਿੰਘ ਚਾਵਲਾ
3. ਬੀਬੀ ਸੁਰਿੰਦਰ ਕੌਰ ਚਾਵਲਾ
4. ਸ. ਅਰਜਨ ਸਿੰਘ ਗਰੇਵਾਲ
5. ਸ. ਸੁਰਜੀਤ ਸਿੰਘ ਖੁਰਾਣਾ
6. ਸ. ਹਰਮੀਤ ਸਿੰਘ ਸਚਦੇਵਾ
7. ਬੀਬੀ ਹਰਜੀਤ ਕੌਰ ਸਚਦੇਵਾ

8. ਸ੍ਰੀ ਬਲਬੀਰ ਸਿੰਘ ਮਸੋਟ

9. ਸ੍ਰੀ ਮਾਨ ਸਿੰਘ ਨਰੂਲਾ

10. ਬੀਬੀ ਰੁਪਿੰਦਰ ਕੌਰ ਕਾਲੜਾ

11. ਸੰਤ ਬੇਅੰਤ ਸਿੰਘ ਸੇਖਲ

12. ਸੇਠ ਭੁਪਿੰਦਰ ਸਿੰਘ ਚਾਵਲਾ

ਕੈਨੇਡਾ ਤੋਂ: 1. ਸੂਬਾ ਰੇਸ਼ਮ ਸਿੰਘ ਜੀ ਟੋਰਾਂਟੋ

2. ਬੀਬੀ ਰਾਣੀ ਸੁਪਤਨੀ ਸੂਬਾ ਜੀ

3. ਸ੍ਰੀ ਰਤਨ ਸਿੰਘ ਸਪੁਤ੍ਰ ਸੂਬਾ ਜੀ

4. ਸ੍ਰੀ ਗੁਰਮੁਖ ਸਿੰਘ ਸਪੁਤ੍ਰ ਸੂਬਾ ਜੀ

5. ਸੰਤ ਮਹਿੰਦਰ ਸਿੰਘ ਸੰਦਲ ਟੋਰਾਂਟੋ

ਇੰਗਲੈਂਡ ਤੋਂ: 1. ਸ. ਪ੍ਰੀਤਮ ਸਿੰਘ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ.

2. ਸ. ਬੀਰ ਸਿੰਘ ਭਮਰਾ ਮੇਡਨ ਹੈਂਡ ਯੂ.ਕੇ.

3. ਸ. ਪ੍ਰੀਤਮ ਸਿੰਘ ਮਠਾੜੂ ਲੰਡਨ

4. ਸ. ਕੰਵਲਜੀਤ ਸਿੰਘ ਲੰਡਨ

5. ਸ. ਅਵਤਾਰ ਸਿੰਘ ਭਮਰਾ ਲੰਡਨ

6. ਬੀਬੀ ਗੁਰਦੇਵ ਕੌਰ ਲੰਡਨ

7. ਬੀਬੀ ਭਜਨ ਕੌਰ ਸੁਪਤਨੀ ਪ੍ਰਧਾਨ ਜੀ ਯੂ.ਕੇ.

ਡੁਬਈ ਤੋਂ: 1. ਸੰਤ ਪਿਆਰਾ ਸਿੰਘ ਪ੍ਰਧਾਨ ਨਾਮਧਾਰੀ ਸੰਗਤ

2. ਜਥੇਦਾਰ ਪ੍ਰੀਤਮ ਸਿੰਘ

3. ਸੰਤ ਬਲਬੀਰ ਸਿੰਘ ਮੌਜੀ

4. ਸੰਤ ਅਮਰੀਕ ਸਿੰਘ ਲੁਹਾਰਾਂ

5. ਸੰਤ ਭਜਨ ਸਿੰਘ ਪਧਾਣਾ

ਅਮਰੀਕਾ ਤੋਂ: ਸ. ਦਰਸ਼ਨ ਸਿੰਘ ਧਾਲੀਵਾਲ ਮਿਲਵਾਕੀ ਵਾਲੇ, ਇਕ ਹੋਰ ਸੱਜਣ, ਅਤੇ ਪ੍ਰੋਫੈਸਰ ਨਿਰੰਜਣ ਸਿੰਘ ਪਟਿਆਲਾ ਨਾਮ ਸਿਮਰਨ ਦੇ ਸਮੇਂ ਤੋਂ ਹੀ ਸੰਗਤ ਵਿਚ ਉਪਸਥਿਤ ਸਨ। ਸਤਿਗੁਰੂ ਜੀ ਨੇ ਕੀਰਤਨ ਸਮੇਂ ਮਾਣ ਦੇ ਕੇ ਕੋਲ ਬੈਠਾਇਆ।

ਕਲਕੱਤੇ ਤੋਂ: ਬੀਬੀ ਜਸਮੀਤ ਕੌਰ ਸਮੇਤ ਭਤੀਜੇ ਦੇਵਿੰਦਰ ਸਿੰਘ ਦੇ, ਕੁਝ ਸੱਜਣ ਪਟਨੇ ਤੇ, ਬਨਾਰਸ ਤੋਂ, ਲਖਨਊ ਕਾਨਪੁਰ ਤੋਂ ਡਾਲਟਨ ਗੰਜ ਦੇ ਸੰਤ ਕਿਰਪਾਲ ਸਿੰਘ, ਸੰਤ ਅਮਰ ਸਿੰਘ, ਸੰਤ ਅਜੀਤ ਸਿੰਘ, ਸੰਤ ਸੁਰਿੰਦਰ ਸਿੰਘ, ਸੰਤ ਪ੍ਰੀਤਮ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਸੁੰਦਰ ਸਿੰਘ, ਅਨੇਕਾਂ ਹੋਰ ਸੱਜਣ ਪਰਵਾਰਾਂ ਸਮੇਤ । ਹੈਦਰਾਬਾਦ ਤੋਂ ਸੰਤ ਕਿਰਪਾਲ ਸਿੰਘ ਪਰਵਾਰ, ਗੱਲ ਕੀ ਮੰਡੀ, ਜੰਮੂ, ਦਿੱਲੀ ਅਤੇ ਰੋਜ਼ ਗੋਲੀਆਂ ਨਾਲ ਛਲਣੀ ਹੁੰਦੇ ਪੰਜਾਬ ਤੋਂ ਖਾਸ - ਆਮ ਹਰ ਪਰਕਾਰ ਦੇ ਸੱਜਣ ਪਧਾਰੇ। ਇਸ ਵਾਰ ਬੰਬਈ ਦੀ ਲਗਭਗ ਸਾਰੀ ਸੰਗਤ ਹੀ ਦਰਸ਼ਨ ਦੇ ਰਹੀ ਸੀ। ਸੂਰਤ, ਰਾਂਚੀ, ਭੋਪਾਲ, ਝਾਂਸੀ ਆਦਿ ਤੋਂ ਆਏ ਵਿਅਕਤੀਆਂ ਦੇ ਦਰਸ਼ਨ ਵੀ ਹੁੰਦੇ ਰਹੇ।

ਮੰਚ ਉੱਤੇ ਇਕ ਝਲਕ ਪਿਛਲੀ ਦੀਵਾਰ ਨਾਲ ਲਗੇ ਉਸ ਨਾਮ ਪਟ ਦੀ ਪੈਂਦੀ ਸੀ, ਜਿਸਦੀ ਲਾਲ ਨਿਸ਼ਟ ਭੂਮੀ ਤੇ "ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ 1986" ਲਿਖਿਆ ਹੋਇਆ ਸੀ। ਇਹ ਅੱਜ ਹੀ ਕਿਸੇ ਮੌਕੇ ਤੇ ਲਟਕਾਇਆ ਗਿਆ ਸੀ।

## ਸ਼ਬਦ ਕਲਾਕਾਰ

ਕੋਈ 4.15 ਵਜੇ ਲੌਂਢੇ ਵੇਲੇ ਸਤਿਗੁਰੂ ਜੀ ਦੇ ਪਿਆਰੇ ਕਲਾਕਾਰਾਂ ਦਾ ਕੀਰਤਨ ਜਾਰੀ ਹੋਇਆ। ਸਿਤਾਰ ਸਰੋਦ ਸੰਤੂਰ, ਤਾਰ ਸ਼ਹਿਨਾਈ, ਦਿਲ ਰੁਬਾਵਾਂ ਤੇ ਤਬਲਿਆਂ ਦਾ ਮਹਾਰਾਜ ਜੀ ਦੇ ਮ੍ਰਿਦੰਗ ਨਾਲ ਅਦੁਤੀ ਜੋੜ ਮੇਲ ਹੋਇਆ। ਮਾਲੀ ਗਉੜਾ ਰਾਗ ਵਿਚ 'ਧੰਨ ਧੰਨ ਓ ਰਾਮ ਬੇਨ ਬਾਜੇ' ਅਤੇ 'ਰਾਜ ਦੇਹਿ ਤ ਕਵਨ ਬਡਾਈ' ਸ਼ਬਦਾਂ ਨੇ 5 ਵਜੇ ਤੋਂ ਪਿੱਛੇ ਤੱਕ ਵੀ ਰੰਗ ਬੰਨ੍ਹੀ ਰਖਿਆ।

## ਫੋਟੋ ਗ੍ਰਾਫ਼ਰਾਂ ਲਈ ਸਮਾਂ

ਸਕੱਤਰ ਵਲੋਂ ਅੱਜ ਮੈਨੂੰ ਇਕ ਸੂਚਨਾ ਸੰਬੋਧਨ ਕਰਨ ਲਈ ਕਹੀ ਗਈ ਸੀ। ਉਹ ਤਾਂ ਮੈਂ ਆਪਣੇ ਸ਼ਬਦਾਂ ਵਿਚ ਹੀ ਸੂਚਤ ਕੀਤੀ, ਪਰ ਏਥੇ ਆਪਣੇ ਵੱਲ ਆਪਣੇ ਰੁਕੇ ਨੂੰ ਦਰਜ ਕਰਦਾ ਹਾਂ :

"ਤਸਵੀਰਾਂ ਖਿਚਣ ਵਾਸਤੇ ਹੇਠ ਲਿਖੇ ਸਮੇਂ ਤੇ ਤਸਵੀਰਾਂ ਖਿਚਣ ਦੀ ਆਗਿਆ ਹੋਏਗੀ। ਜਦੋਂ ਤਸਵੀਰ ਖ਼ਿਚਣ ਦਾ ਸਮਾਂ ਹੋਏਗਾ। ਉਸ ਸਮੇਂ ਭੁਪਿੰਦਰ ਸਿੰਘ ਭੁਰਜੀ ਸਟੇਜ ਕੋਲ ਹਰੀ ਝੰਡੀ ਦੇਣਗੇ ਅਤੇ ਸਮਾਂ ਪੂਰਾ ਹੋਣ ਤੇ ਲਾਲ ਝੰਡੀ ਦਿਤੀ ਜਾਇਆ ਕਰੇਗੀ। ਉਸ ਸਮੇਂ ਦੇ ਵਿਚ ਵਿਚ ਤਸਵੀਰ ਖਿਚੀ ਜਾਵੇ। ਤਸਵੀਰ ਖਿਚਣ ਲਈ, ਪਹਿਲਾਂ ਪਰਵਾਨਗੀ ਚਿਟ ਭੁਰਜੀ ਤੋਂ ਲਈ ਜਾਵੇ ਅਤੇ ਤਸਵੀਰਾਂ ਖਿਚਣ ਵਾਲਿਆਂ ਲਈ ਬੈਠਣ ਵਾਸਤੇ ਇਕ ਵਿਸ਼ੇਸ਼ ਥਾਂ ਹੋਵੇਗਾ।"

ਕਿਸੇ ਦੇ ਕੈਮਰੇ ਤੇ ਚਮੜੇ ਦਾ ਕੇਸ ਨਾ ਹੋਵੇ ਚਮੜੇ ਦੇ ਕੇਸ ਘਰੇ ਰੱਖ ਕੇ ਆਇਆ ਜਾਇ।

ਫੋਟੋ ਗ੍ਰਾਫੀ ਲਈ ਸਮਾਂ ਹੇਠ ਲਿਖੇ ਅਨੁਸਾਰ ਨਿਸਚਿਤ ਕੀਤਾ ਗਿਆ

ਸਵੇਰੇ ਆਸਾ ਦੀ ਵਾਰ ਵਿਚ : 6.00 ਤੋਂ 6.10 ਤਕ

ਸ਼ਾਮ ਨੂੰ ਨਿਤਨੇਮ - ਕੀਰਤਨ ਸਮੇਂ : 2.30 ਤੋਂ 2.40 ਤਕ

3.30 ਤੋਂ 3.35 ਤਕ

ਟੇਪ ਰਿਕਾਰਡਰ ਰਾਗੀਆਂ ਪਾਸ ਰਖਣ ਲਈ ਵੀ ਭੂਰਜੀ ਸਾਹਿਬ ਤੋਂ ਚਿਟ ਲੈਣੀ ਅਵਸ਼ਕ ਕੀਤੀ ਗਈ ਹੈ।

## ਕੋਠੀ ਵਿਚ ਹਵਨ

ਨਾਮਧਾਰੀ ਜਗਤ ਵਾਯੂ ਪਵਿਤਰਤਾ ਅਤੇ ਕਾਰਜ ਸਿੱਧੀ ਲਈ ਆਦਿ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀਆਂ ਸੰਮਿਲਤ ਬਾਣੀਆਂ ਦਾ ਪਾਠ ਕਰਦਿਆਂ ਹਵਨ ਕਰਦਾ ਹੈ।

4 ਹਵਨ, ਵਰਨੀਆਂ ਵਾਲੇ ਸਥਾਨ ਤੇ ਰਾਮ ਸਰ ਵਿਖੇ ਹੋਏ। ਪਰ 27, 28 ਅਤੇ ਆਉਣ ਵਾਲੇ ਦਿਨ ਕੁਛ ਹਵਨ ਕੀਤੇ ਜਾਣੇ ਹਨ ਤੇ ਇਹ ਸ੍ਰੀ ਸਤਿਗੁਰੂ ਜੀ ਦੀ ਪੁਰਾਣੀ ਕੋਠੀ ਦੇ ਪਾਰਕ ਵਿਚ ਹੋਣੇ ਹਨ। ਕੁੱਲ 13 ਹਵਨ ।

ਹਵਨ ਕਰਨ ਵਾਲੇ ਸੱਜਣਾਂ ਦਾ ਵੇਰਵਾ :

1. ਸੰਤ ਰਾਮ ਰਾਮ ਜੀ ਭੈਣੀ ਸਾਹਿਬ
2. ਸੰਤ ਕਿਰਪਾਲ ਸਿੰਘ ਧੂੜ ਕੋਟੀਆ
3. ਸੰਤ ਕਿਰਪਾਲ ਸਿੰਘ ਸੋਧੀ, ਬਲਿਹਾਰ ਜਾਵਾਂ, ਰਮੇਸ਼ ਨਗਰ ਕਾਲੋਨੀ, ਦਿੱਲੀ
4. ਸੰਤ ਗਿਆਨ ਸਿੰਘ ਗਣੇਸ਼ ਪੁਰਾ ਦਿੱਲੀ
5. ਸੰਤ ਗੁਰਚਰਨ ਸਿੰਘ ਨਗਰ ਵਾਲੇ ਹੁਣ ਐਲਨਾਬਾਦ (ਸਰਸਾ)
6. ਸੰਤ ਪਿਆਰਾ ਸਿੰਘ ਨਾਮਧਾਰੀ ਕਾਲੋਨੀ ਰਮੇਸ਼ ਨਗਰ, ਦਿੱਲੀ
7. ਸੰਤ ਪਿਆਰਾ ਸਿੰਘ ਕੱਕੜ ਬੀੜ ਭਮਾਰਸੀ (ਨਾਭਾ)

## ਰਾਤ ਦੇ ਪ੍ਰੋਗਰਾਮ

ਹੇਠ ਲਿਖੇ ਅਨੁਸਾਰ ਰਾਤ ਦੇ ਪ੍ਰੋਗਰਾਮ ਚਲੇ :

7 ਤੋਂ 8 ਤਕ ਜਥੇਦਾਰ ਸੁਰਜੀਤ ਸਿੰਘ ਮੁਸਤਫ਼ਾਪੁਰ

8 ਤੋਂ 10 ਤਕ ਕਵੀ ਦਰਬਾਰ

10 ਤੋਂ 11.30 ਤਕ ਜਥੇਦਾਰ ਪ੍ਰੀਤਮ ਸਿੰਘ ਦਿੱਲੀ

11.30 ਤੋਂ 1 ਤਕ ਜਥੇਦਾਰ ਬਲਵੰਤ ਸਿੰਘ ਕਪੂਰਾ

1 ਤੋਂ 2 ਤਕ ਜਥੇਦਾਰ ਸੰਤਾ ਸਿੰਘ ਪੰਡੋਰੀ

## ਕਵੀ ਦਰਬਾਰ

ਕਿਸੇ ਤਰ੍ਹਾਂ ਉਸਤਾਦ ਵਲਾਇਤ ਖਾਂ ਦਾ ਅੱਜ ਆਉਣਾ ਨਾ ਹੋ ਸਕਿਆ ਇਹ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਲਈ ਇਕ ਸੁਨਹਿਰੀ ਸਮਾਂ ਸੀ। ਪੰਥ ਰਤਨ ਮਾ: ਨਿਹਾਲ ਸਿੰਘ ਜੀ ਦੀ ਪ੍ਰਧਾਨਗੀ ਤੇ ਮੇਰੀ ਮੰਚ ਸਕੱਤਰੀ ਨਾਲ ਕਵੀ ਦਰਬਾਰ 8 ਤੋਂ 10.30 ਤਕ ਚਲਿਆ। ਬਿਜਲੀ ਨੇ ਅੱਜ ਕਾਫ਼ੀ ਖਰਾਬ ਕੀਤਾ, ਫੇਰ ਵੀ 'ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ'' ਸਮੱਸਿਆ ਤੇ ਚੌਖੀ ਹਾਜ਼ਰੀ ਵਿਚ ਵਧੀਆ ਕਵੀ ਦਰਬਾਰ ਹੋ ਗਿਆ।

1. ਸੰਤ ਗੁਰਮੇਲ ਸਿੰਘ ਹੰਸ ਸੰਤ ਨਗਰ
2. ਸੰਤ ਹਰਭਜਨ ਸਿੰਘ ਰਾਜਾ ਸੰਤ ਨਗਰ
3. ਸ. ਕੇਹਰ ਸਿੰਘ ਹਮਰਾਹੀ ਮੋਹਾਲੀ
4. ਸੰਤ ਹਰਭਜਨ ਸਿੰਘ ਪਰਵਾਨਾ ਸੰਤ ਨਗਰ
5. ਸੰਤ ਜੁਗਿੰਦਰ ਸਿੰਘ ਮੁਕਤਾ ਸੰਤ ਨਗਰ
6. ਸੰਤ ਗੁਰਬਖਸ਼ ਸਿੰਘ ਰਾਮਪੁਰੀ ਬੁਢੀ ਮਾੜੀ
7. ਸੰਤ ਸਾਧੂ ਸਿੰਘ ਕਿਸਾਨ ਬੁਢੀ ਮਾੜੀ
8. ਸੰਤ ਬਲਬੀਰ ਸਿੰਘ ਢਿਲੋਂ, ਰਾਣੀਆਂ
9. ਮਾ: ਅਮਰੀਕ ਸਿੰਘ ਅਮਰਾਸਰ

ਬੈਂਕੋਕ ਚੋਂ ਆਏ ਸੰਤ ਬੇਅੰਤ ਸਿੰਘ ਸੋਖਲ ਨੂੰ ਵੀ ਬੇ ਸਮਸਿਆ ਕਵਿਤਾ ਸੁਣਾਨ ਦਾ ਅਵਸਰ ਦਿਤਾ ਗਿਆ।

ਇਸ ਮੌਕੇ ਇਕ ਇਕ ਦੋ ਦੋ ਰੁਪੈ ਦੇਣ ਵਾਲੇ ਤਾਂ ਸੰਗਤ ਚੋਂ ਅਨੇਕਾਂ ਸਨ ਪਰ ਵਲਾਇਤੋਂ ਆਏ ਸ. ਪ੍ਰੀਤਮ ਸਿੰਘ ਮਠਾੜੂ ਨੇ ਹਰੇਕ ਕਵੀ ਨੂੰ 10/- ਸ. ਬੀਰ ਸਿੰਘ ਭਮਰਾ ਨੇ ਹਰੇਕ ਨੂੰ 5/-, ਸ. ਹਜੂਰ ਸਿੰਘ ਗੁਲਾਟੀ, ਸ. ਬਚਨ ਸਿੰਘ ਕਲਸੀ ਸ. ਅਜੀਤ ਸਿੰਘ ਬੰਬਈ ਵਾਲਿਆਂ ਨੇ ਵੀ ਹਰੇਕ ਨੂੰ 5-5/- ਦੇ ਕੇ ਹੌਂਸਲਾ ਵਧਾਇਆ। ਉਦੈ ਨਿਟਵੀਅਰ ਲੁਧਿਆਣਾ ਅਤੇ ਕੁਛ ਹੋਰ ਸੱਜਣ ਵੀ ਤਕੜੇ ਸਹਾਇਕ ਰਹੇ।

ਵਧੀਆ ਗੱਲ ਇਹ ਰਹੀ ਕਿ ਸ. ਪ੍ਰੀਤਮ ਸਿੰਘ ਰੀਹਲ ਨੇ ਬਾਅਦ ਵਿਚ ਸਮਸਿਆ ਪੂਰਤ ਕਵਿਤਾਵਾਂ ਲਈ 20-20 ਦਾਦ ਵਜੋਂ ਦਿੱਤੇ।

## 29 ਮਾਰਚ 1986, ਸ਼ਨੀਵਾਰ, ਸ੍ਰੀ ਭੈਣੀ ਸਾਹਿਬ
## ਹੋਲੇ ਦਾ ਤੀਜਾ ਦਿਨ

ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਸੁਰੀਲਾ ਤੇ ਅਨੰਦ ਦਾਇਕ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਜ਼ਾਰਾਂ ਸਰੋਤੇ। ਦਰਸ਼ਨ ਕਰਨ ਤੇ ਭੇਟਾ ਧਰਨ ਵਾਲਿਆਂ ਦੀਆਂ ਅਣਟੁਟ ਕਤਾਰਾਂ। ਸਕੇਸ ਸ਼ਨਾਨ ਕੀਤੀ ਸਾਧ ਸੰਗਤ ਸੁਖਦਾਈ ਸਲੋਕ ਤੇ ਛਕੇ ਸੁਣਦਿਆਂ ਆਨੰਦ ਦੇ ਹੁੱਲਿਆਂ ਵਿਚ। ਦੋ ਛੋਟੇ ਬੱਚਿਆਂ ਤੋਂ ਇਕ ਸ਼ਬਦ ਸਰਗਮਾਂ ਤਿਹਾਈਆਂ ਨਾਲ। ਪੂਰਬੇ ਦੁਆਰਾ ਸਮੁਚੇ ਕਾਰਜ-ਕਰਮ ਦੀ 6.30 ਵਜੇ ਅਰਦਾਸ।

ਅੱਜ ਲੰਗਰ ਦਾ ਇੰਤਜ਼ਾਮ ਸਿਮ੍ਰਤੀ ਮੰਦਰ ਦੇ ਪਾਸ ਹੀ ਸੀ। ਬਾਹਰਵਾਰ ਹਜ਼ਾਰਾਂ ਸੰਗਤਾਂ ਦੀਆਂ ਪੰਗਤਾਂ ਲਗ ਗਈਆਂ। ਅੱਜ ਦੇਸੀ ਘਿਉ ਦਾ ਤਿਹਾਵਲ ਕੜਾਹ ਪ੍ਰਸ਼ਾਦ ਖੂਬ ਛਕਾਇਆ ਗਿਆ। ਵਰਤਾਵੇ ਸ੍ਰੀ ਸਤਿਗੁਰੂ ਜੀ ਤੇ ਮਹਾਰਾਜ ਜੀ, ਬੀਬੀਆਂ ਨੂੰ ਬੇਬੇ ਜੀ 10,000 ਦੀ ਗਿਣਤੀ ਦੀ ਸੰਗਤ ਨੂੰ ਰੱਜਵਾਂ ਕੜਾਹ ਪ੍ਰਸ਼ਾਦ।

ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਬੱਚਿਆਂ ਦਾ ਪ੍ਰੋਗਰਾਮ

ਐਲਾਨ ਕੀਤਾ ਗਿਆ ਸੀ ਕਿ ਸਾਧ ਸੰਗਤ 8.30 ਵਜੇ ਮੁੜ ਹਾਲ ਵਿਚ ਜੁੜੇ ਅੱਜ ਸਵੇਰੇ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਵਿਦਿਆਰਥੀਆਂ ਦਾ ਪ੍ਰੋਗਰਾਮ ਹੈ। ਸੋ 9 ਵਜੇ ਤਕ ਹਾਲ ਭਰਪੂਰ ਹੋ ਗਿਆ ਸਿਮ੍ਰਤੀ ਮੰਦਰ ਦਾ ਏਧਰ ਮੰਚ ਉਤੇ ਸ੍ਰੀ ਸਤਿਗੁਰੂ ਜੀ ਬਿਰਾਜਮਾਨ ਤੇ ਏਥੇ ਹੀ ਬੱਚਿਆਂ ਵਲੋਂ ਪਹਿਲਾਂ ਮਿਸਰ ਦੇ ਮੁਨਾਰੇ



**29 ਮਾਰਚ 1986- ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ - ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਬੱਚਿਆਂ ਦਾ ਪ੍ਰਦਰਸ਼ਨ**

(ਪਿਰਾਮਿਡ) ਬਣਕੇ ਉਪਰਲੀ ਚੋਟੀ ਤੋਂ 5 ਸਾਲ ਦੇ ਬੱਚੇ ਨੇ ਬੋਲੇ ਸੋ ਨਿਹਾਲ ਕਹਿ ਕੇ ਸਤਿਗੁਰੂ ਜੀ ਤੇ ਸੰਗਤ ਦਾ ਸੁਆਗਤ ਕੀਤਾ। 13 ਬੱਚੇ ਤਿੰਨ ਰੋਆਂ ਵਿਚ ਇਕ ਦੂਜੇ ਤੇ ਖਲੋਕੇ ਤਿਕੋਨ ਬਣਾ ਲਿਆ। ਦੂਜਾ ਪਿਰਾਮਿਡ ਗੋਲਾਕਾਰ ਸੀ। ਇਹ 9 ਬੱਚਿਆਂ ਤੇ ਨਿਰਭਰ ਸੀ। ਏਥੇ ਹੀ ਇਕ ਬਹੁਤ ਛੋਟੇ ਬੱਚੇ ਹਰਭਜਨ ਸਿੰਘ ਨੇ ਜੈਕਾਰਾ ਛਡ ਕੇ ਸੁਆਗਤ ਕੀਤਾ।

ਦੂਜੀ ਆਈਟਮ ਸੀ 7 ਬੱਚਿਆਂ ਦੀਆਂ ਅੰਗਰੇਜ਼ੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਉਤੇ ਮਿਲਵੀਂ ਤਕਰੀਰ।

ਉਪਰੰਤ ਸ੍ਰੀ ਸਤਿਗੁਰੂ ਜੀ ਦੇ ਦੁਹਤੇ ਕਾਕਾ ਜੈ ਸਿੰਘ ਨੇ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਕਿ ਉਸਨੂੰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਦਾਖਲ ਕਰਵਾ ਕੇ ਸ੍ਰੀ ਹਜ਼ੂਰ ਨੇ ਨਿਵਾਜਿਆ ਹੈ। 5-6 ਸਾਲ ਦੇ ਸੁਕੋਮਲ ਬੱਚੇ ਨੇ ਸਿਰ ਤੇ ਸਿਧੀ ਦਸਤਾਰ ਸਜਾਈ ਤੇ ਫਰਨ ਫਰਨ ਅੰਗਰੇਜ਼ੀ ਦੇ ਸ਼ਬਦ ਬੋਲ ਕੇ ਸਭ ਨੂੰ ਚਕਿਤ ਕਰ ਦਿਤਾ। ਸਕੂਲ ਵਾਲਿਆਂ ਦੀ ਮਿਹਨਤ ਦਾ ਸਿੱਟਾ ਸੀ ਕਿ ਤਿੰਨ ਮਹੀਨਿਆਂ ਵਿਚ ਜੈ ਸਿੰਘ ਨੇ ਦੋ ਜਮਾਤਾਂ ਦੀ ਇੰਗਲਿਸ਼ ਪੜ੍ਹ ਲਈ ਸੀ। ਮੈਂ ਦੂਰ ਬੈਠਾ, ਸ੍ਰੀ ਸਤਿਗੁਰੂ ਜੀ, ਪਬਲਿਕ ਅਤੇ ਪ੍ਰਿੰਸੀਪਲ ਦੇ ਪ੍ਰਤੀਕਰਮ ਨੂੰ ਨੋਟ ਕਰ ਰਿਹਾ ਸਾਂ। ਹਰ ਕੋਈ ਪੂਰਨ ਪ੍ਰਸੰਨ ਸੀ। ਜੈ ਸਿੰਘ ਦੇ ਮਾਤਾ ਬੀਬਾ ਸਾਹਿਬ ਕੌਰ ਜੀ ਦਾ ਹਿਰਦਾ ਅਨੰਦਤ ਸੀ ਉਹ ਭਾਵ ਵਿਭੋਰ ਹੋਏ ਇਕ ਟਕ ਜੈ ਸਿੰਘ ਨੂੰ ਵੇਖਦੇ ਰਹੇ। ਪਿਤਾ ਸ. ਜਗਤਾਰ ਸਿੰਘ ਜੀ ਨੇ ਇਸ ਸਭ ਕੁਝ ਨੂੰ ਸਾਂਵੀਂ ਅਵਸਥਾ ਵਿਚ ਨੋਟ ਕੀਤਾ। ਸ੍ਰੀ ਜੈ ਸਿੰਘ ਯੂ.ਕੇ.ਜੀ. ਦਾ ਵਿਦਿਆਰਥੀ ਹੈ।



**29 ਮਾਰਚ 1986-ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ - ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਬੱਚਿਆਂ ਦਾ ਪ੍ਰਦਰਸ਼ਨ**

ਚੌਥੀ ਚੀਜ਼ ਸੀ ਯੂ.ਕੇ.ਜੀ. ਦੇ 10 ਬੱਚਿਆਂ ਦਾ ਇਕ ਅੰਗਰੇਜ਼ੀ ਰਾਈਮ ਪੇਸ਼

ਕਰਨਾ। ਆਈ ਕੈਨ ਕਾਊਂਟ .... ਦੀ ਧੁਨ ਦੇ ਨਾਲ ਨਾਲ ਉਹ ਨੰਬਰ ਵਾਰ ਵਖ ਵਖ ਜਾਨਵਰਾਂ ਦੇ ਸੰਕੇਤ ਕਰਦੇ ਇਕ ਤੋਂ ਦਸ ਤੱਕ ਦੀ ਗਿਣਤੀ ਅੰਗਰੇਜ਼ੀ ਵਿਚ ਦੱਸ ਗਏ। ਕਾਕਾ ਜੈ ਸਿੰਘ ਇਹਨਾਂ ਵਿਚ ਵੀ ਸੀ।

ਪੰਜਵੀਂ ਕ੍ਰਿਤੀ, ਸਕੂਲ ਦੇ ਸਭ ਤੋਂ ਕਮ ਉਮਰ ਦੇ ਵਿਦਿਆਰਥੀ ਜੋ ਕਿ L.K.G. ਪਾਸ ਕਰਕੇ ਵਿਹਲਾ ਹੋਇਆ ਹੈ, ਹਰਭਜਨ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੀ ਉਪਮਾਂ ਵਿਚ ਕਵਿਤਾ ਕਹੀ।

ਫਿਰ 10 ਬੱਚਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕ੍ਰਿਸ਼ਨਾ ਅਵਤਾਰ ਵਿਚ ਗੋਪੀਆਂ ਦੇ ਕ੍ਰਿਸ਼ਨ ਜੀ ਬਾਰੇ ਬਿਰਹਾ ਵਿਚ ਕਹੇ 12 ਮਾਂਹਾਂ ਨਾਲ ਸੰਬੰਧਤ ਸਵਈਏ, ਵਾਰੀ ਵਾਰੀ ਮਾਈਕ ਅਗੇ ਆ ਕੇ ਪੜ੍ਹੇ। ਇਨ੍ਹਾਂ ਦੀ ਸਾਰ ਬਹੁਤ ਵਿਰਲਿਆਂ ਨੂੰ ਸੀ।

ਸੱਤਵੀਂ ਆਈਟਮ ਵਿਚ ਹੱਲੇ ਦਾ ਦੀਵਾਨ ਸੀ। ਸਭ ਤੋਂ ਜ਼ਿਆਦਾ ਰੁਚੀਕਰ ਕ੍ਰਿਤੀ। ਐਤਕਾਂ ਤੇਜਾ ਸਿੰਘ (VII B) ਹਰਮੋਨੀਅਮ ਵਜਾਣ ਵਾਲਾ ਸੀ ਅਤੇ 30 ਬੱਚਿਆਂ ਦੇ ਇਸ ਦੀਵਾਨ ਵਿਚ ਕਾਕਾ ਪਲਵਿੰਦਰ ਸਿੰਘ VII B ਅਤੇ ਅਜੀਤ ਸਿੰਘ IV ਮਿਲਵੇਂ ਜਥੇਦਾਰ ਸਨ। ਇਹਨਾਂ ਦੇ ਸ਼ਬਦ ਦੀ ਟੇਕ ਸੀ। 'ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ'। ਇਹ ਬੱਚੇ ਆਪਣੇ ਸਤਿਗੁਰੂ ਜੀ ਦਾ ਸ਼ੁਕਰਾਨਾ ਆਪਣੀਆਂ ਮਿੱਠੀਆਂ ਆਵਾਜ਼ਾਂ ਨਾਲ, ਮਸਤਾਨੇ ਹੋ ਕੇ, ਬੈਠੇ ਤੇ ਖੜਤਾਲਾਂ ਵਜਾਕੇ, ਘੁੰਘਰੂ ਬੰਨ੍ਹ ਨਚ ਕੇ ਕਰ ਰਹੇ ਸਨ। ਥੋੜੇ ਚਿਰ ਲਈ ਜਿਵੇਂ ਹਾਲ ਵਿਸਮਾਦ ਦੇ ਜਾਦੂ ਦੇ ਅਧੀਨ ਹੋ ਗਿਆ। ਸਭ ਤੋਂ ਵਧੀਆ ਗੱਲ ਇਹ ਸੀ ਕਿ ਕਾਕਾ ਜੈ ਸਿੰਘ ਘੁੰਘਰੂ ਬੰਨੀ, ਬਾਹਾਂ ਉਲਾਰਦਾ ਘੁੰਮਰ ਪਾ ਗਿਆ। ਇਹ ਗਾਉਂਦਾ ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ਸੇਵਕ ਕਉ ਗੁਰੁ ਸਦਾ ਦਇਆਲ'।

ਅੰਤਮ ਅਤੇ ਸਤਵੀਂ ਚੀਜ਼ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀਆਂ ਵਿਦਿਆਰਥਣਾਂ ਵਲੋਂ ਰਾਮਾਨੰਦ ਰਚਿਤ ਸ਼ਬਦ 'ਕਤ ਜਾਈਐ ਰੇ ਘਰ ਲਾਗੋ ਰੰਗੁ। ਮੇਰਾ ਚਿਤ ਨ ਚਲੈ ਮਨ ਭਇਓ ਪੰਗੁ।' ਰਾਗ ਬਸੰਤ ਵਿਚ ਕੁਮਾਰੀਆਂ ਦੇ ਕੰਠੋਂ ਨਿਕਲੀ ਸ਼ਾਸਤਰੀ ਸੁਰਕਾਰੀ ਆਵਾਜ਼ ਨੇ ਸ੍ਰੀ ਸਤਿਗੁਰੂ ਜੀ ਦੇ ਆਨੰਦ ਨੂੰ ਹੋਰ ਵੀ ਉਤੇਜਨਾ ਦਿਤੀ। ਪ੍ਰਸੰਨਤਾ ਵਿਚ ਆਪ ਸਵਰਕਾਰ ਹਰਭਜਨ ਸਿੰਘ, ਵਾਦਕ ਸ. ਸਰਮੁਖ ਸਿੰਘ ਅਤੇ ਸਭ ਦੀ ਨਿਗਰਾਨ ਪ੍ਰਿੰਸੀਪਲ ਬਿਅੰਤ ਕੌਰ ਨੂੰ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਹੋਣੀਆਂ ਸੁਭਾਵਕ ਸਨ। ਮੈਂ ਵੇਖਿਆ ਸ. ਸੰਤ ਸਿੰਘ ਨੇ ਤੇ ਬੀਬੀ ਬੇਅੰਤ ਕੌਰ ਨੇ ਹੋਰ ਅਧਿਆਪਕਾਵਾਂ ਦੇ ਨਾਲ ਵਿਸ਼ੇਸ਼ ਸਹਿਯੋਗ ਦਿਤਾ।

ਡੇਢ ਘੰਟੇ ਦੇ ਇਸ ਪ੍ਰੋਗਰਾਮ ਨੇ ਹੋਲੇ ਦੇ ਮਹੱਤਵ ਵਿਚ ਇਕ ਹੋਰ ਭੂਮਿਕਾ ਜੋੜ ਦਿਤੀ।

ਸਕੂਲ ਫੰਡ ਲਈ ਕੋਈ ਅਪੀਲ ਨਹੀਂ ਸੀ ਕੀਤੀ ਗਈ। ਫਿਰ ਦੋ -ਦੋ, ਪੰਜ-ਪੰਜ, ਦਸ-ਦਸ ਰੁਪੈ ਦੇ ਨੋਟਾਂ ਦਾ ਢੇਰ ਲੱਗ ਪਿਆ। ਉਨ੍ਹਾਂ ਬਾਰੇ ਤਾਂ ਮੈਨੂੰ ਪਤਾ ਨਹੀਂ ਪਰ ਕੁਛ ਰਕਮਾਂ ਅਨਾਊਂਸ ਕੀਤੀਆਂ ਗਈਆਂ। ਪ੍ਰਮੁਖ ਰਕਮ ਸੇਠ ਤਰਨ ਸਿੰਘ ਚਾਵਲਾ ਬੈਂਕੋਕ ਦੀ ਸੀ ਜਿਸਨੂੰ ਸਤਿਗੁਰੂ ਜੀ ਨੇ ਵਧਾਕੇ ਦਸ ਹਜ਼ਾਰ ਕਰ ਦਿਤਾ। ਇਕ ਹਜ਼ਾਰ ਤਾਂ ਪਹਿਲਾਂ ਹੀ ਸੀ। ਜਿੰਨਾ ਕੁ ਮੈਂ ਸੰਭਾਲ ਸਕਿਆ, ਰਕਮ ਦਾ ਵੇਰਵਾ :

| | | | |
|---|---|---|---|
| 1. | ਸੇਠ ਤਰਨ ਸਿੰਘ ਚਾਵਲਾ ਬੈਂਕੋਕ | | 10,000.00 |
| | ਪਹਿਲਾਂ ਮੰਨੀ | | 1000.00 |
| 2. | ਸ. ਪ੍ਰੀਤਮ ਸਿੰਘ ਮਠਾੜੂ, ਯੂ.ਕੇ. | | 500.00 |
| 3. | ਸੇਠ ਭਜਨੀਕ ਸਿੰਘ ਮੰਡੀ ਵਾਲੇ | | 500.00 |
| 4. | ਨਾਮਧਾਰੀ ਸੰਗਤ ਬੰਬਈ ਵਲੋਂ | | 500.00 |
| 5. | ਬੀਬੀ ਗੁਰਮੇਲ ਕੌਰ ਖੰਜਰਵਾਲ | | 125.00 |
| 6. | ਸ. ਬਿਸ਼ਨ ਸਿੰਘ ਮੰਡੀ ਵਾਲੇ | | 101.00 |
| 7. | ਸ. ਰਵੇਲ ਸਿੰਘ ਬਾਜ਼ਪੁਰ ਯੂ.ਪੀ. | : | 100.00 |

ਛੋਟੀਆਂ ਮੋਟੀਆਂ ਰਕਮਾਂ ਦਾ ਅਤੁਟ ਪਰਵਾਹ ਚਲ ਪਿਆ, ਜਿਸਦਾ ਵੇਰਵਾ ਲਿਖਣ ਦੀ ਪ੍ਰਬੰਧਕਾਂ ਪਾਸ ਵਿਹਲ ਹੀ ਨਹੀਂ ਸੀ। ਬਾਅਦ ਵਿਚ ਜਦੋਂ ਗਿਣਤੀ ਹੋਈ ਤਾਂ ਕੁਲ ਨਕਦ ਰਕਮ 4965/- ਸੀ। ਅਜੇ ਸੇਠ ਤਰਨ ਸਿੰਘ ਚਾਵਲਾ ਬੈਂਕੋਕ ਵਾਲਿਆਂ ਵਲੋਂ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪਰਵਾਨਤ ਰਕਮ 10,000/- ਅਤੇ ਪਹਿਲਾਂ ਮੰਨੀ 1000/- ਪ੍ਰਾਪਤ ਹੋਣ ਵਾਲੀ ਸੀ।

## ਦੋ ਵਿਅਕਤੀਆਂ ਦੀ ਸ਼ਲਾਘਾ

ਇਸ ਪ੍ਰੋਗਰਾਮ ਦੀ ਸਮਾਪਤੀ ਦੇ ਨਾਲ ਹੀ ਦੋ ਉਨ੍ਹਾਂ ਵਿਅਕਤੀਆਂ ਦੀ ਸ਼ਲਾਘਾ ਕੀਤੀ ਗਈ ਜਿਨਾਂ ਨੇ ਸਿਮ੍ਰਤੀ ਮੰਦਰ ਦੀ ਡੈਕੋਰੇਸ਼ਨ ਵਿਚ ਸਹਾਇਤਾ ਦਿਤੀ।

ਪਹਿਲੇ ਸੱਜਣ ਹਨ ਸ. ਰਣਜੀਤ ਸਿੰਘ ਲੋਟੇ ਠੇਕੇਦਾਰ ਡੈਕੋਰੇਸ਼ਨ । ਇਹਨਾਂ ਨੂੰ ਸ੍ਰੀ ਸਤਿਗੁਰੂ ਜੀ ਵਲੋਂ 101/- ਅਤੇ ਇਕ ਚਾਂਦੀ ਦਾ ਮੈਡਲ ਇਸ ਸਤਿਕਾਰ ਵਜੋਂ ਦਿਤਾ ਗਿਆ ਕਿ ਇਹਨਾਂ ਨੇ ਸਿਮ੍ਰਤੀ ਮੰਦਰ ਤੇ ਲੇਬਰ ਚਾਰਜ ਹੀ ਪ੍ਰਾਪਤ ਕੀਤੇ ਆਪਣਾ ਮਿਹਨਤਾਨਾ ਜਾਂ ਕਹੋ ਕੇ ਠੇਕੇਦਾਰੀ ਦੇ ਪੈਸੇ ਵਸੂਲ ਨਹੀਂ ਕੀਤੇ।

## ਸ. ਰਣਜੀਤ ਸਿੰਘ

ਸ. ਨਿਰਮਲ ਸਿੰਘ ਇੰਜੀਨੀਅਰ ਸ੍ਰੀ ਭੈਣੀ ਸਾਹਿਬ ਨੇ ਸ. ਰਣਜੀਤ ਸਿੰਘ

ਬਾਰੇ ਦੱਸਿਆ, ਜਿਸ ਨੂੰ ਇਕ ਲੇਖਕ ਨੇ ਪੜ੍ਹਕੇ ਸੁਣਾਇਆ। ਇਸ ਅਨੁਸਾਰ ਸ. ਅੱਛਰ ਸਿੰਘ ਪਿੰਡ ਧੌਲ ਕਲਾਂ ਨੇੜੇ ਰਾੜਾ ਸਾਹਿਬ ਜ਼ਿਲਾ ਲੁਧਿਆਣਾ ਦੇ ਸਪੁਤ੍ਰ ਸ. ਰਣਜੀਤ ਸਿੰਘ ਲੁਧਿਆਣਾ ਨੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਸੁੰਦਰ ਛਤ ਦੀ ਸੀਲਿੰਗ ਡੈਕੋਰੇਟ ਕੀਤੀ ਹੈ।

ਇਸ ਸੀਲਿੰਗ ਦਾ ਡੀਜ਼ਾਈਨ ਸ੍ਰੀ ਉਮਾ ਸ਼ੰਕਰ ਭਾਰਗਵਾ ਦਿੱਲੀ ਵਾਲਿਆਂ ਨੇ ਕੀਤਾ। ਇਹਨਾਂ ਦੀ ਫੀਸ 10,000/- ਹੈ। ਸੁਰਗਵਾਸੀ ਸ. ਗੁਰਬਚਨ ਸਿੰਘ ਠੇਕੇਦਾਰ ਸੁਭਾਸ਼ ਨਗਰ ਨੇ ਇਹਨਾਂ ਬਾਰੇ ਸਿਫ਼ਾਰਸ਼ ਕੀਤੀ ਸੀ। ਇਹ ਗੂੰਜਦੀ ਆਵਾਜ਼ ਨੂੰ ਰੋਕਣ ਦੇ ਮਾਹਰ ਹਨ। ਮੌਕੇ ਤੇ ਕੁਛ ਤਬਦੀਲੀਆਂ ਵੀ ਕੀਤੀਆਂ ਗਈਆਂ ਹਨ। ਸ੍ਰੀ ਭਾਰਗਵਾ ਨੇ ਇਸ ਸੀਲਿੰਗ ਦਾ ਐਸਟੀਮੇਟ 27 ਲਖ ਰੁਪਏ ਦੇ ਲਗਭਗ ਦਿਤਾ।

ਸੰਤ ਮੰਗਲ ਸਿੰਘ ਚੰਡੀਗੜ੍ਹ ਵਾਲਿਆਂ ਨੇ ਸ. ਸੰਤੋਖ ਸਿੰਘ ਠੇਕੇਦਾਰ ਚੰਡੀਗੜ੍ਹ ਵਾਲਿਆਂ ਦਾ ਸਹਿਯੋਗ ਲੈਣ ਲਈ ਸੁਝਾਉ ਦਿਤਾ। ਸ. ਸੰਤੋਖ ਸਿੰਘ ਪੁਰਾਣੇ ਨਾਮਧਾਰੀ ਸ਼ਰਧਾਲੂ ਹਨ। ਇਹ ਸਿਨਮੇ ਉਸਾਰਨ ਦਾ ਕੰਮ ਕਰਦੇ ਹਨ। ਸ. ਰਣਜੀਤ ਸਿੰਘ ਸਿਨਮਿਆਂ ਦੀ ਗੂੰਜ ਰੋਕਣ ਅਤੇ ਸੀਲਿੰਗ ਦਾ ਕੰਮ ਕਰਦੇ ਹਨ। ਸ. ਸੰਤੋਖ ਸਿੰਘ ਜੀ ਦੀ ਪ੍ਰੇਰਨਾਂ ਨਾਲ ਸ. ਰਣਜੀਤ ਸਿੰਘ ਹੋਰਾਂ ਨੇ ਇਹ ਕੰਮ ਬਗੈਰ ਕਿਸੇ ਮੁਨਾਫ਼ੇ ਦੇ ਕੀਤਾ ਹੈ। ਕਾਰ ਦਾ ਪੈਟਰੋਲ ਖਰਚਾ ਵੀ ਕੋਲੋਂ ਕਰਕੇ ਇਹਨਾਂ ਸਿਮ੍ਰਤੀ ਮੰਦਰ ਦੀ ਸੀਲਿੰਗ ਦਾ ਕੰਮ ਅੰਦਾਜ਼ਨ 6 ਲੱਖ ਰੁਪੈ ਵਿਚ ਹੀ ਕਰਵਾ ਦਿਤਾ ਹੈ।

ਸ. ਰਣਜੀਤ ਸਿੰਘ ਹੁਰਾਂ ਛੋਟੀ ਉਮਰ ਵਿਚ ਲਕੜੀ ਦਾ ਕੰਮ ਸ. ਠਾਕਰ ਸਿੰਘ ਠੇਕੇਦਾਰ ਪਹਾੜ ਗੰਜ, ਨਵੀਂ ਦਿੱਲੀ ਨਾਲ ਸ਼ੁਰੂ ਕੀਤਾ। ਇਹ 1962 ਵਿਚ ਲੁਧਿਆਣੇ ਆ ਗਏ। ਪਹਿਲਾਂ ਲਕੜੀ ਦੇ ਕੰਮ ਦੇ ਠੇਕੇ ਲੈਣੇ ਸ਼ੁਰੂ ਕੀਤੇ ਫਿਰ ਸੀਲਿੰਗ ਵੀ ਸ਼ੁਰੂ ਕਰ ਲਈ। ਕੰਮ ਸੁਥਰਾ ਹੋਣ ਕਾਰਨ ਧਨ ਤੇ ਜਸ ਦੋਵੇਂ ਕਮਾਏ। 1976 ਵਿਚ ਇਨ੍ਹਾਂ ਆਪਣੀ ਫਰਮ "ਇੰਡੀਅਨ ਡੈਕੋਰੇਟਰ" ਸ਼ੁਰੂ ਕੀਤੀ। ਸੰਤੋਖ ਸਿੰਘ ਹੁਰਾਂ ਨਾਲ ਇਹਨਾਂ ਦਾ ਮੇਲ ਪ੍ਰੀਤ ਪੈਲੇਸ ਸਿਨਮਾ ਦੀ ਤਿਆਰੀ ਸਮੇਂ ਹੋਇਆ।

ਏਨੀ ਕੁ ਜਾਣਕਾਰੀ ਮਗਰੋਂ ਇਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ ਮੈਡਲ ਤੇ 101/- ਨਾਲ ਸਨਮਾਨਤ ਕੀਤਾ ਗਿਆ।

### ਸ. ਨਿਰਮਲ ਸਿੰਘ

ਸ. ਨਿਰਮਲ ਸਿੰਘ (68), ਭਗਤ ਜਸਵੰਤ ਸਿੰਘ - ਬੀਬੀ ਪ੍ਰੀਤਮ ਕੌਰ ਦੇ ਧੀਰ, ਗੰਭੀਰ, ਸੇਵਕ, ਸਿਦਕੀ ਤੇ ਸਨਿਮਰ ਇੰਜੀਨੀਅਰ ਸਪੁਤ੍ਰ ਹਨ। ਇਹਨਾਂ ਦੀ ਸੁਪਤਨੀ ਬੀਬੀ ਅਜੀਤ ਕੌਰ (65) ਪਿਛਲੇ 15-16 ਬਰਸ ਤੋਂ ਹੀ, ਨੌਕਰੀ ਛਡ, ਗੁਰੂ

ਕੇ ਘਰ ਦੀ ਤਨ ਮਨ ਨਾਲ ਸੇਵਾ ਕਰ ਰਹੇ ਹਨ। ਸ੍ਰੀ ਭੈਣੀ ਸਾਹਿਬ ਦੀ ਸਾਰੀ ਡਿਵੈਲਪਮੈਂਟ ਸ੍ਰੀ ਸਤਿਗੁਰੂ ਜੀ ਦੀ ਚਹਿਲ ਕਦਮੀ ਅਤੇ ਸੁਝਾਉ, ਇਹਨਾਂ ਦੇ ਨਕਸ਼ਿਆਂ ਅਤੇ ਨਿਗਹਬਾਨੀ ਤੇ ਆਧਾਰਤ ਹੈ। ਇਹਨਾਂ ਹੋਰ ਕੋਈ ਜਾਣਕਾਰੀ ਦੇਣ ਤੋਂ ਇਨਕਾਰ ਕੀਤਾ - ਅਤੇ ਇਹਨਾਂ ਨੂੰ 101/- ਅਤੇ ਚਾਂਦੀ ਦੇ ਮੈਡਲ ਨਾਲ ਸ੍ਰੀ ਸਤਿਗੁਰੂ ਜੀ ਨੇ ਨਿਵਾਜਿਆ।

## ਚੌਦਾਂ ਜੋੜੀਆਂ ਨੂੰ ਸਨਮਾਨ

ਇਸ ਤੋਂ ਉਪਰੰਤ ਸ੍ਰੀ ਸਤਿਗੁਰੂ ਜੀ ਵਲੋਂ ਪਿਛਲੇ ਤਿੰਨ ਮਹੀਨੇ ਦੁਆਰਾ ਤਿਆਰ ਕਰਵਾਈਆਂ ਬੱਚਿਆਂ ਦੀਆਂ ਗਾਇਕ ਜੋੜੀਆਂ ਨੂੰ ਸ. ਅਵਤਾਰ ਸਿੰਘ ਅੰਮ੍ਰਿਤਸਰੀ ਦੁਆਰਾ ਪੇਸ਼ ਕਰਕੇ ਇਨਾਮ ਦਿਤੇ ਗਏ। ਇਨਾਮ ਦਾ ਪਤਾ ਨਹੀਂ ਲਗਾ ਕੀ ਸੀ। ਇਹਨਾਂ ਜੋੜੀਆਂ ਦੀ ਤਿਆਰੀ ਵਿਚ ਬੀਬੀ ਨਰਿੰਦਰ ਕੱਲ੍ਹਾ, ਸ੍ਰੀ ਬਲਜੀਤ ਸਿੰਘ ਸ੍ਰੀ ਮੋਹਣ ਸਿੰਘ ਤੇ ਸ੍ਰੀ ਸੁਖਦੇਵ ਸਿੰਘ ਤੇ ਸ਼ਾਇਦ ਕੁਝ ਹੋਰਨਾਂ ਨੇ ਵੀ ਸਹਿਯੋਗ ਦਿਤਾ। ਪਰ ਹਰ ਇੱਕ ਜੋੜੀ ਵਿਚ ਖੁਸ਼ਬੂ ਸਤਿਗੁਰੂ ਜੀ ਦੀ ਹੀ ਹੈ।



**30 ਮਾਰਚ 1986 ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ**

## ਵਿਸ਼ੇਸ਼ ਤਕਰੀਰਾਂ

ਸ੍ਰੀ ਸਤਿਗੁਰੂ ਜੀ ਲੰਮੇ ਸਮੇਂ ਤੋਂ ਮੰਚ - ਸ਼ੋਭਤ ਸਨ। 10.30 ਵਜੇ ਤੋਂ ਕੁਛ ਨਾਮਧਾਰੀ ਵਿਦਵਾਨਾਂ ਦੀਆਂ ਤਕਰੀਰਾਂ ਆਰੰਭ ਹੋਈਆਂ। ਇਸ ਵਾਰ ਇਹ ਲੋੜ ਅਨੁਭਵ ਕੀਤੀ ਗਈ ਕਿ ਵਿਦਵਾਨਾਂ ਦੇ ਭਾਸ਼ਣ ਦੀਵਾਨ ਵਿਚ ਜ਼ਰੂਰ ਹੋਇਆ ਕਰਨ। ਸ੍ਰੀ ਹੰਸਪਾਲ ਜੀ ਦਾ ਪ੍ਰਵਾਨਗੀ ਵਿਚ ਵਿਸ਼ੇਸ਼ ਸਹਿਯੋਗ ਸੀ। ਸੋ ਸੰਤ ਨਰਿੰਦਰ ਸਿੰਘ ਸੰਪਾਦਕ ਯੁੱਗ ਮਰਿਆਦਾ (ਹਿੰਦੀ) ਮੰਡੀ ਵਾਲਿਆਂ ਨੇ ਦਸਮ ਗ੍ਰੰਥ ਬਾਰੇ ਆਪਣਾ

ਸੁਲੇਖ ਪੜ੍ਹ ਕੇ ਸੁਣਾਇਆ। ਦੂਜੀ ਰਚਨਾ ਬੀਬੀ ਬੇਅੰਤ ਕੌਰ ਦੀ ਸੀ-ਇਨ੍ਹਾਂ ਨੇ ਗੁਰੂ ਰਾਮ ਸਿੰਘ ਜੀ ਦਾ ਇਸਤਰੀ ਜਾਤੀ ਬਾਰੇ ਲੇਖ ਸੁਣਾਇਆ ਅਤੇ ਫੇਰ ਬੋਲੇ ਵਰਿਆਮ ਸੰਪਾਦਕ ਜਗਦੀਸ਼ ਸਿੰਘ, ਵਿਸ਼ਾ ਸੀ ਅਨੰਦ ਕਾਰਜਾਂ ਦੀ ਪਰਿਪਾਟੀ (ਇਹ ਵੀ ਲਿਖ ਕੇ ਪੜ੍ਹਿਆ ਗਿਆ ਸੀ) ਫਿਰ ਨਾਮਧਾਰੀ ਦਰਬਾਰ ਦੇ ਪ੍ਰਧਾਨ ਪੰਥ ਰਤਨ ਮਾ: ਨਿਹਾਲ ਸਿੰਘ ਜੀ ਨੇ ਗੁਰਸਿਖੀ ਜੀਵਨ ਦੀਆਂ ਕੁਛ ਲਿਖਤੀ ਝਲਕੀਆਂ ਪੇਸ਼ ਕੀਤੀਆਂ।

ਮੰਚ ਸੰਚਾਲਨ ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ ਕਰ ਰਿਹਾ ਸੀ। ਮਹਾਰਾਜ ਜੀ ਨੇ ਬਿਨਾਂ ਉਡੀਕਿਆਂ ਮਾਈਕ ਫੜ ਲਿਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜ਼ਮੀਨ ਖਰੀਦਣ, ਸਿਖਾਂ ਵਿਚ ਵੰਡਣ, ਪੂਜਾ ਪਾਠ ਕਰਨ ਕਰਵਾਣ ਬਾਰੇ ਅਤੇ 28 ਕਬਿੱਤਾਂ (ਗਿਆਨੀ ਗਿਆਨ ਸਿੰਘ) ਦੀ ਮਹਾਨਤਾ ਦੱਸੀ। ਇਹ ਇਤਿਹਾਸਕ ਨਿਧੀ ਹਨ 28 ਕਬਿੱਤ। ਏਸ ਤਰਾਂ 12 ਵਜਾ ਦਿਤੇ ਗਏ।

ਚਰਾਂਗ ਵਾਲੇ ਗੁਰਬਚਨ ਸਿੰਘ ਹੁਰਾਂ ਦੇ ਦੀਵਾਨ ਦਾ ਸਮਾਂ ਤਾਂ ਲੇਖਕ ਵਰਗ ਨੇ ਛਕ ਲਿਆ। ਹੁਣ ਤੋਂ ਡੇਢ ਪੌਣੇ ਦੋ ਘੰਟੇ ਪੰ: ਗੋਪਾਲ ਸਿੰਘ ਜੀ ਨੇ ਅੰਮ੍ਰਿਤ ਵਰਖਾ ਕਰਨੀ ਸੀ। ਸੰਗਤਾਂ ਜਿਵੇਂ ਟੁੱਟ ਕੇ ਪੈ ਗਈਆਂ। ਪੰਡਿਤ ਜੀ ਨੂੰ ਪ੍ਰੇਮ ਅਤੇ ਸ਼ਰਧਾ, ਦਿਲਚਸਪੀ ਅਤੇ ਭਾਵਨਾ ਨਾਲ ਸੁਣਿਆ ਗਿਆ।



30 ਮਾਰਚ 1986 - ਹੋਲਾ ਮਹੱਲਾ
ਸ਼੍ਰੀ ਭੈਣੀ ਸਾਹਿਬ -
ਮਾ: ਨਿਹਾਲ ਸਿੰਘ ਜੀ

### ਚੀਫ਼ ਇੰਜ: ਹਾਊਸਿੰਗ ਬੋਰਡ

ਸਵੇਰੇ ਸਚੇ ਪਾਤਸ਼ਾਹ ਦੀ ਸੇਵਾ ਵਿਚ ਸੰਤ ਕਪੂਰ ਸਿੰਘ ਪਾਠੀ ਨੇ ਇਕ ਸਰਦਾਰ ਜੀ ਨੂੰ ਪਰਵਾਰ ਸਮੇਤ ਲਿਆਂਦਾ। ਸ. ਜਗਜੀਤ ਸਿੰਘ ਘੁੰਮਣ ਚੀਫ਼ ਇੰਜੀਨੀਅਰ ਹਾਊਸਿੰਗ ਬੋਰਡ ਤੇ ਇਹਨਾਂ ਦੇ ਪਰਵਾਰ ਨੇ ਟੋਕਰਾਂ ਫਲਾਂ ਦਾ ਧਰ ਕੇ ਕੁਛ ਰਕਮ ਰਖ ਕੇ ਮਥਾ ਟੇਕਿਆ। ਇੰਜ ਹੀ ਦੋਰਾਹਾ ਦੇ : ਐਸ. ਐਚ. ਓ ਸ. ਸਤਿਪਾਲ ਸਿੰਘ ਨੇ ਚਰਨੀਂ ਸਿਰ ਧਰ ਨਮਸਕਾਰ ਕੀਤੀ। ਸ੍ਰੀ ਸਤਿਗੁਰੂ ਜੀ ਨੇ ਨਾਮ ਜਪਣ ਵਾਸਤੇ ਪ੍ਰੇਰਿਆ। ਪ੍ਰਤੀਤ ਹੁੰਦਾ ਹੈ ਸ. ਜਗਜੀਤ ਸਿੰਘ ਹੁਰਾਂ ਪਹਿਲਾਂ ਦਾ ਭਜਨ ਪੁਛਿਆ ਹੋਇਆ ਹੈ।

## ਮਹਿਲ ਸਿੰਘ ਦੀ ਵਿੱਥਿਆ

ਮਾਤਾ ਜੀ ਦੇ ਭਤੀਜੇ ਅਮਰ ਸਿੰਘ ਅਤੇ ਸੰਤ ਨਗਰ ਦੇ ਇਕ ਨੌਜੁਆਨ ਮਹਿਲ ਸਿੰਘ, ਜੋ ਕਿ ਸ੍ਰੀ ਬਲਜੀਤ ਸਿੰਘ ਦਾ ਤਾਰ ਸ਼ਹਿਨਾਈ ਦਾ ਸ਼ਾਗਿਰਦ ਹੈ, ਨੂੰ ਕਿਤੇ ਨਾਜਾਇਜ਼ ਖਰਚਾ ਕਰਦਿਆਂ ਵੇਖ ਪੂਰਬੇ ਨੂੰ ਖਜ਼ਾਨੇ ਵਿਚ ਚੋਰੀ ਦਾ ਸ਼ੱਕ ਹੋ ਗਿਆ। ਇਸ ਕਾਰਨ ਦੋਹਾਂ ਨੂੰ 1/6-B, ਪੂਸਾ ਰੋਡ ਕੋਠੀ ਦੀ ਰਿਹਾਇਸ਼ ਤੋਂ ਛੁਟੀ ਹੋ ਗਈ। ਇਕ ਚੰਗੇ ਰਸੀਲੇ ਹੱਥ ਵਾਲਾ ਲੜਕਾ ਤਾਰ ਸ਼ਹਿਨਾਈ ਦੀ ਮਿਹਨਤ ਛੱਡ ਘਰ ਚਲਾ ਗਿਆ।

ਦਿੱਲੀ ਆਉਣ ਤੇ ਉਸਨੂੰ ਹਰਭਜਨ ਸਿੰਘ - ਗੁਰਦੇਵ ਸਿੰਘ ਨੇ ਸਦਵਾਇਆ ਕਿ ਕੀਤੀ ਮਿਹਨਤ ਦਾ ਸਤਿਆਨਾਸ ਨਾ ਕਰੇ। ਸਤਿਗੁਰਾਂ ਦੇ ਚਰਨੀਂ ਲਗ ਭੁੱਲ ਬਖ਼ਸ਼ਾਵੇ। ਬਚੇ ਨੇ ਸਿਆਣਪ ਕੀਤੀ। ਮਹਿਲ ਸਿੰਘ ਨੇ ਪਿੰਡ ਦੇ ਬੱਚਿਆਂ ਨੂੰ ਨਾਲ ਲੈ ਗੁਰੂ ਚਰਨਾਂ ਵਿਚ ਅਰਜ਼ ਗੁਜ਼ਾਰੀ। ਸਤਿਗੁਰੂ ਜੀ ਨੇ ਉਸਤਾਦ ਹਰਭਜਨ ਸਿੰਘ ਦਾ ਮਾਣ ਬਣਾਨ ਲਈ ਮਹਿਲ ਨੂੰ ਆਖਿਆ ਕਿ ਉਹ ਉਸਨੂੰ ਨਾਲ ਲਿਆਵੇ। ਸੋ ਅਜ ਸ੍ਰੀ ਸਤਿਗੁਰੂ ਜੀ ਨੇ ਖਿਮਾ ਕਰ ਦਿਤਾ ਤੇ ਇਹਦੇ ਉਸਤਾਦ ਬਲਜੀਤ ਦੇ ਪੈਰੀਂ ਪੁਆ ਕੇ ਇਸ ਨੂੰ ਮੁੜ ਤੋਂ ਬਹਾਲ ਕਰ ਲਿਆ।

ਮੈਨੂੰ ਮਹਿਲ ਸਿੰਘ ਨੇ ਦੱਸਿਆ ਕਿ ਉਹ ਸਾਲ ਭਰ ਲਈ ਸ੍ਰੀ ਭੈਣੀ ਸਾਹਿਬ ਰਹਿ ਕੇ ਤਾਰ ਸ਼ਹਿਨਾਈ ਵਾਦਨ ਤੇ ਮਿਹਨਤ ਕਰੇਗਾ।

ਅੱਜ ਦੁਪਹਿਰ ਦੇ ਨਿਤਨੇਮ ਪਿਛੋਂ ਬੈਡਰੂਮ ਵਿਚ ਗਿਆਂ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦਸਿਆ : ਅੱਜ ਮਹਿਲੇ ਦੀ ਗੱਲ ਵੀ ਮੁਕਾ ਦਿਤੀ ਹੈ। ਹਰਭਜਨ ਸਿੰਘ ਨੂੰ ਨਾਲ ਬੁਲਾਕੇ ਲਿਆਉਣ ਦਾ ਮਤਲਬ ਸੀ ਕਿ ਉਸਦੀ ਚੰਗੀ ਭਾਵਨਾ ਦੀ ਕਦਰ ਕੀਤੀ ਜਾਵੇ।

## ਹਾਕੀ ਵਾਲਿਆਂ ਦੀ ਗੱਲ

ਨਾਮਧਾਰੀ ਹਾਕੀ ਟੀਮ ਦੇ 3-4 ਸਿਰ ਕੱਢਵੇਂ ਮੁੰਡੇ ਆਪਣਾ ਭਵਿੱਖ ਵੱਖਰੀ ਤਰ੍ਹਾਂ ਚਮਕਾਣ ਲਈ, ਚੁਪ ਕਰਕੇ ਜਾਂ ਕਿਸੇ ਕੋਚ ਦੇ ਇਸ਼ਾਰੇ ਤੇ ਪੁਲਿਸ ਵਿਚ ਭਰਤੀ ਹੋਣ ਤੁਰ ਪਏ। ਨਾਮਧਾਰੀ ਹਾਕੀ ਟੀਮ ਦੇ ਮੁਕਾਬਲੇ ਵਿਚ ਇਹਨਾਂ ਇਕ ਦੂਜੀ ਟੀਮ ਵਿਚ ਮਿਲ ਕੇ ਖੇਡਿਆ ਵੀ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਦੀ ਸਾਰੀ ਗੱਲ ਬਾਤ ਸੁਣਾਕੇ ਦੱਸਿਆ ਕਿ ਛੋਟੇ ਕਾਕੇ - (ਠਾਕੁਰ ਉਦੇ ਸਿੰਘ) ਨੇ ਇਹਨਾਂ ਨੂੰ ਆਖਿਆ : ਮੈਂ ਤੁਹਾਡੇ ਲਈ ਕਿਹੜੀ ਸਹੂਲਤ ਨਹੀਂ ਲੈ ਕੇ ਦਿਤੀ, ਤੁਸੀਂ ਫੇਰ ਝੱਖ ਮਾਰਨ ਤੇ ਉਤਰ ਆਏ। ਅੱਗੇ ਕਿਤੇ ਹੱਥ ਪੈਂਦਾ ਨ ਵੇਖ ਉਹ ਫਿਰ ਟੀਮ ਵਿਚ ਸ਼ਾਮਲ ਹੋ ਗਏ ਹਨ।

ਮੇਰੇ ਪੁੱਛਣ ਤੇ ਦੱਸਿਆ ਗਿਆ ਕਿ ਦੋ ਲੜਕੇ ਜਥੇਦਾਰ ਮੇਵਾ ਸਿੰਘ ਸੰਤ ਨਗਰ ਦੇ। ਇਕ ਨੰਬਰਦਾਰ ਗੁਰਬਖ਼ਸ਼ ਸਿੰਘ ਦਾ ਪੋਤਰਾ। ਇਕ ਲੜਕਾ ਸ੍ਰੀ ਹਰਭਜਨ

ਸਿੰਘ ਪਰਵਾਨੇ ਦਾ।

ਅੱਜ ਸ਼ਾਮ ਦੇ ਦੀਵਾਨ ਦਾ ਆਰੰਭ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਭਰੇ ਹੋਏ ਹਾਲ ਵਿਚ ਸਾਧ ਸੰਗਤ ਨੂੰ 15 ਲੜਕੇ 13-14 ਸਾਲ ਦੇ ਐਸੇ ਦੇਣ ਲਈ ਸੰਬੋਧਨ ਕੀਤਾ ਜੋ ਕਿ ਸ੍ਰੀ ਭੈਣੀ ਸਾਹਿਬ ਜਾਂ ਸ੍ਰੀ ਜੀਵਨ ਨਗਰ ਰਹਿ ਕੇ ਪੜ੍ਹਾਈ ਵੀ ਕਰਨ ਤੇ ਹਾਕੀ ਦੀ ਸਿਖਲਾਈ ਵੀ ਲੈਣ। ਸਤਿਗੁਰੂ ਜੀ ਦੇ ਬਚਨਾਂ ਤੇ ਫੁਲ ਚਾੜ੍ਹਨ ਲਈ ਕੁਛ ਮਾਪੇ ਅਗੇ ਆਏ, ਪਰ ਮੈਂ ਦੂਰ ਬੈਠੇ ਨੇ ਉਨ੍ਹਾਂ ਦੀਆਂ ਭਾਵਨਾਵਾਂ ਨਹੀਂ ਨੋਟ ਕੀਤੀਆਂ।

## ਪ੍ਰਧਾਨ ਪ੍ਰੀਤਮ ਸਿੰਘ ਰੀਹਲ ਯੂ.ਕੇ.

ਜਿੰਨਾ ਚਿਰ ਸਾਜ਼ ਸੁਰ ਹੁੰਦੇ ਤੇ ਛੋਟੇ ਬੱਚੇ ਹੋਰੀਆਂ ਸੁਣਾ ਰਹੇ ਹਨ, ਮੈਂ ਤੁਹਾਡੇ ਨਾਲ ਯੂ.ਕੇ. ਦੀ ਸੰਗਤ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਰੀਹਲ ਦੀ ਗੱਲ ਸੁਣਾ ਲਵਾਂ।

ਅੱਜ ਦੁਪਹਿਰੇ ਮੇਰੇ ਕਮਰੇ 13 ਨੰਬਰ ਵਿਚ ਸ੍ਰੀ ਜੀਵਨ ਨਗਰ ਸਾਹਿਤ ਸਭਾ ਦੇ 5-6 ਵਰਿਸ਼ਠ ਕਵੀ ਬੈਠੇ ਸਨ ਕਿ ਸ. ਪ੍ਰੀਤਮ ਸਿੰਘ ਰੀਹਲ ਵੀ ਆ ਬੈਠੇ। ਉਹ ਬੜੇ ਰਉਂ ਵਿਚ ਸਨ। ਮੈਂ ਰਾਤੀ ਕਵੀ ਦਰਬਾਰ ਵਿਚ ਉਨ੍ਹਾਂ ਦੀ ਅਦਮ ਮੌਜੂਦਗੀ ਨੋਟ ਕਰਵਾਈ ਤੇ ਕਿਹਾ ਕਵੀਆਂ ਨੂੰ ਇਸ ਗੱਲ ਦਾ ਘਾਟਾ ਪਿਆ ਹੈ। ਉਹਨਾਂ ਰਾਤ ਦੇ ਚੰਗੇ 10 ਕਵੀਆਂ ਲਈ 200/- ਮੇਰੇ ਹਵਾਲੇ ਕਰ ਦਿਤਾ ਤੇ ਕਿਹਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਹਿਰਦੇ ਦੀ ਪੁਕਾਰ ਸੁਣ ਲਈ ਤਾਂ 1000/-, 1000/- ਪ੍ਰਤੀ ਕਵੀ ਨੂੰ ਦਿਆਂਗਾ ਤੇ ਦੇਸ ਆ ਕੇ ਕਵੀ ਦਰਬਾਰ ਨਾਮਧਾਰੀ ਸਾਹਿਤ ਸਭਾ ਦਾ ਕਰਾਵਾਂਗਾ ।

ਸ. ਰੀਹਲ ਨੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਉਸਦੇ ਸ਼ਹਿਨਸ਼ਾਹ ਹਨ। "ਸਾਡੇ ਘਰ ਬਾਲ ਨਹੀਂ ਸੀ ਹੁੰਦਾ। ਲੜਕੇ ਦਾ ਦੂਜਾ ਵਿਆਹ ਕਰਵਾਇਆ। ਫੇਰ ਵੀ ਆਸ ਦੀ ਕਿਰਨ ਨਾ ਚਮਕੀ। ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਪੋਤਰੇ ਦੀ ਦਾਤ ਮੰਗੀ। ਹੁਣ ਕਿਰਪਾ ਹੋਈ ਹੈ। ਸਵਾ ਮਹੀਨੇ ਤਕ ਬੱਚਾ ਦਰਸ਼ਨ ਦੇਵੇਗਾ। ਬੱਚੇ ਦੇ ਜਨਮ ਤੇ ਕਵੀਆਂ ਨੂੰ ਨਿਹਾਲ ਕਰ ਦਿਆਂਗਾ।" ਰੀਹਲ ਨੇ ਆਖਿਆ।

ਸ. ਪ੍ਰੀਤਮ ਸਿੰਘ ਨੇ ਦੱਸਿਆ ਕਿ ਈਸਟ ਹੈਮ ਗੁਰਦੁਆਰੇ ਵਿਚ ਉਸਾਰੀ ਜਾਰੀ ਹੈ। ਨਵੇਂ ਨਕਸ਼ੇ ਅਨੁਸਾਰ ਤਿਆਰੀ ਹੋ ਰਹੀ ਹੈ। ਅਸੀਂ ਸਰਕਾਰ ਤੋਂ ਹੀ ਪੈਸੇ ਲੈ ਕੇ ਗੁਰਦੁਆਰਾ ਉਸਾਰ ਲੈਣਾ ਹੈ।

## ਹਜ਼ੂਰੀ ਵਿਚ ਦਸਤਾਰਾਂ

ਜਿਨ੍ਹਾਂ ਸਿਖਾਂ ਸੇਵਕਾਂ ਦੇ ਬੱਚਿਆਂ ਨੇ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਸਿਰ ਤੇ ਪਹਿਲੀ ਦਸਤਾਰ ਸਜਵਾਣੀ ਸੀ, ਉਨ੍ਹਾਂ ਨੂੰ ਪਰਵਾਨਗੀ ਸਤਿਗੁਰੂ ਜੀ ਦਿੰਦੇ ਹਨ ਪਰ ਦਸਤਾਰ ਪੂਰਬਾ ਮਹਿੰਦਰ ਸਿੰਘ ਬੰਨ੍ਹ ਦਿੰਦਾ ਹੈ। ਪਿਤਾ ਅਜਿਹੇ ਸਮੇਂ ਕੋਲ ਹੁੰਦੇ ਹਨ। ਬੱਚਿਆਂ ਨੂੰ ਦਸਤਾਰ ਸਜਾ ਕੇ ਦੋਹਾਂ ਕੰਨਾਂ ਵਿਚ ਭਜਨ ਵੀ ਦਿਤਾ

ਜਾਂਦਾ ਹੈ।

## ਠਾਕਰ ਜੀ ਵੱਡਿਆਂ ਦੀ ਮਨੋਦਸ਼ਾ

ਮੰਚ ਉਤੇ ਦਿਲਰੁਬਾ (4), ਤਾਰ ਸ਼ਹਿਨਾਈਆਂ (2), ਸੰਤੂਰ (2), ਸਰੋਦ (1), ਸਿਤਾਰ (1), ਤਬਲੇ (3) ਅਤੇ ਮ੍ਰਿਦੰਗ (1) ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਠਾਠ ਸਿਰਜਿਆ ਹੋਇਆ ਹੈ। ਸਤਿਗੁਰੂ ਜੀ ਦੀ ਅਗਵਾਈ ਵਿਚ ਪਹਿਲਾਂ ਕੀਰਤਨਕਾਰਾਂ 'ਹੋਰੀ' ਅਤੇ ਫਿਰ 'ਸਾਜਨ ਦੇਸਿ ਬਿਦੇਸੀਅੜੇ ਸਾਨੇਹੜੇ ਦੇਦੀ' ਸ਼ਬਦਾਂ ਦੀ ਘਨਘੋਰ ਬੰਨੀ ਹੋਈ ਹੈ। ਪ੍ਰਮਾਣਾਂ, ਸਰਗਮਾਂ, ਤਾਨਾਂ, ਤਿਹਾਈਆਂ ਦੇ ਮੁਕਾਬਲੇ ਚਲ ਰਹੇ ਹਨ। ਮੈਂ ਉਠ ਕੇ ਇਕ ਫੋਟੋ ਲੈਣ ਦੇ ਚੱਕਰ ਵਿਚ ਸਾਂ ਕਿ , ਆਪਣੇ ਪਿਛੇ, ਫਰਸ਼ 'ਤੇ 'ਵਿਸ਼ੇਸ਼ਾਂ' ਦੇ ਪਿਛੇ ਠਾਕਰ ਦਲੀਪ ਸਿੰਘ ਜੀ ਨੂੰ ਵੇਖਿਆ।

ਮੈਂ ਕੋਲ ਗਿਆ । ਪੁੱਛਿਆ : ਤੁਸੀਂ ਏਥੇ ਕਿਉਂ ? ਤੁਹਾਡੀ ਥਾਂ ਤਾਂ ਮੰਚ ਉਪਰ ਹੈ। ਠਾਕੁਰ ਜੀ ਬੋਲੇ : ਜੇ ਮੈਂ ਓਥੇ ਹੁਣ ਵੀ ਜਾ ਬੈਠਾਂ ਤਾਂ ਮੈਨੂੰ ਕੋਈ ਕੁਛ ਕਹੇ ਨਹੀਂ। ਪਰ ਏਥੇ ਹੀ ਅਨੰਦ ਲੈਣਾ ਹੈ।

ਹੋਰ ਕਾਰਨ ਆਖਣ ਦੀ ਕੀ ਲੋੜ ਹੈ। ਦੀਵਾਨ ਤੋਂ ਪਹਿਲਾਂ ਮੈਂ ਕਿਸੇ ਨਾਲ ਉਨ੍ਹਾਂ ਦੀ ਗੱਲ ਬਾਤ ਵਿਚ ਗੁਰਦੇਵ ਸਿੰਘ ਮਦਾਰ ਦੀ ਹਥਿਆਰ ਸ਼ੋਅ ਉਤੇ ਨੁਕਤਾ ਚੀਨੀ ਸੁਣੀ ਸੀ।

"ਜਿਉ ਜਾਨਹੁ ਤਿਉ ਤਾਰ" ਸ਼ਬਦ ਤੋਂ ਪਿਛੋਂ ਕੀਰਤਨ ਖਤਮ ਹੋ ਗਿਆ।

## ਡਾ. ਭਗਵਾਨ ਦਾਸ ਵਰਮਾ

ਸੰਤ ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦੀ ਜਦੋਂ ਵੀ ਹੋਲੇ ਜਾਂ ਮੇਲੇ ਤੇ ਮਹਾਰਾਸ਼ਟਰ ਵਿਚੋਂ ਆਉਂਦੇ ਹਨ। ਆਪਣੇ ਵਿਦਵਾਨ ਮਿੱਤਰ ਡਾ: ਭਗਵਾਨ ਦਾਸ ਜੀ ਨੂੰ ਲਿਆਉਣਾ ਨਹੀਂ ਭੁਲਦੇ। ਡਾਕਟਰ ਸਾਹਿਬ ਭਾਰਤੀ ਮਨੁੱਖਾਂ ਨੇ ਆਸ਼ਕ ਹਨ। ਸਵੇਰੇ ਬੱਚਿਆਂ ਦਾ ਪ੍ਰੋਗਰਾਮ ਵੇਖ ਕੇ ਮੁਤਾਸਰ ਹੋਏ ਸਨ। ਇਸ ਵੇਲੇ ਉਨ੍ਹਾਂ ਨੂੰ 10 ਮਿਟਾਂ ਦਾ ਸਮਾਂ ਮਿਲਿਆ। ਡਾ: ਵਰਮਾ ਦੇ ਕਥਨ ਦਾ ਸੰਖੇਪ :

- ਮੇਰੇ ਅੰਦਰ ਸ੍ਰੀ ਸਤਿਗੁਰੂ ਜੀ ਤੇ ਸਾਧ ਸੰਗਤ ਦੇ ਦਰਸ਼ਨਾਂ ਦੀ ਲਗਨ ਰਹਿੰਦੀ ਹੈ।
- ਅੱਜ ਮੈਂ ਰਾਈਆਂ ਹੋ ਕੇ ਆਇਆਂ ਹਾਂ ਜਿਥੇ 170 ਸਾਲ ਪਹਿਲਾਂ ਅਧਿਆਤਮ ਤੇ ਕਰਮ ਦਾ ਜਨਮ ਹੋਇਆ। ਐਸੀ ਸਭਿਅਤਾ ਓਥੋਂ ਪੈਦਾ ਹੋਈ ਸੀ ਜਿਸ ਦੀ ਉਸ ਜ਼ਮਾਨੇ ਨੂੰ ਜ਼ਰੂਰਤ ਸੀ।
- ਕੇ.ਐਮ. ਮੁਨਸ਼ੀ ਦੇ ਪੜੇ ਹੋਏ ਲੇਖ ਦਾ ਆਸ਼ਰਮ ਭਾਵੇਂ ਹੁਣ ਨਵੇਂ ਰੂਪ ਵਿਚ ਭੈਣੀ ਸਾਹਿਬ ਦਿਸਦਾ ਹੈ ਪਰ ਉਸਦੀ ਉਹ ਚੇਤਨਾ ਕਾਇਮ ਹੈ।

- ਮੈਨੂੰ ਲਗਿਐ ਕਿ ਏਥੇ ਪੱਕੇ ਮੰਦਰ ਬਣ ਕੇ ਵੀ ਆਸ਼ਰਮ ਦੀ ਆਤਮਾ ਜਿਉਂ ਕੀ ਤਿਉਂ ਹੈ।

- ਕਲ ਸਤਿਗੁਰੂ ਜੀ ਦੇ ਡੇਰੇ ਛੋਟੇ ਛੋਟੇ ਬੱਚੇ ਸੁਣੇ ਅੱਜ ਸ: ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬਚੇ ਵੀ ਸੁਣਨ ਨੂੰ ਮਿਲੇ।

- ਛੋਟੇ ਬੱਚਿਆਂ ਵਿਚ ਅੱਜ ਦੇ ਬੀਜੇ ਸੰਸਕਾਰ ਜਵਾਨੀ ਵਿਚ ਫੁਲਦੇ ਫੈਲਦੇ ਹਨ।

- ਛੋਟੇ ਬੱਚਿਆਂ ਵਿਚ ਸੰਗੀਤ ਦਾ ਗਿਆਨ, ਕੇਵਲ ਕਿਸੇ ਕਲਾ ਦਾ ਗਿਆਨ ਹੀ ਨਹੀਂ, ਮਨੁਖ ਨੂੰ ਮਨੁਖ ਜਾਨਣ ਦਾ ਗਿਆਨ ਵੀ ਹੈ।

- ਅਕਾਲ ਨੂੰ ਕਾਲ ਵਿਚ ਬੱਧ ਕਰਨ ਦਾ ਨਾਮ ਹੀ ਸੰਗੀਤ ਹੈ, ਉਸ ਵਿਚੋਂ ਹੀ ਅਸੀਂ ਉਸ ਅਕਾਲ ਨੂੰ ਜਾਣਨ ਦੀ ਕੋਸ਼ਸ਼ ਕਰਦੇ ਹਾਂ।

- ਇਨ੍ਹਾਂ ਬੱਚਿਆਂ ਦੇ ਮਾਪਿਆਂ ਦੁਆਰਾ ਅਸੀਂ ਜਿਸ ਚੇਤਨਾ ਨੂੰ ਵਿਕਸਿਤ ਕਰਨ ਜਾ ਰਹੇ ਹਾਂ ਉਹੋ ਹੀ ਸਾਡੀ ਸੰਸਕ੍ਰਿਤੀ ਹੋਵੇਗੀ।

- ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਦਾ ਵਿਰੋਧ ਨਹੀਂ, ਅੰਗਰੇਜ਼ੀਅਤ ਦਾ ਵਿਰੋਧ ਕੀਤਾ ਸੀ।

- ਅਸੀਂ ਅੰਗਰੇਜ਼ੀ ਦੇ ਅਧਿਅਨ ਨਾਲ ਵੀ ਭਾਰਤੀ ਚੇਤਨਾ ਨੂੰ ਸੁਰੱਖਿਅਤ ਰੱਖਣਾ ਹੈ।

- ਮੈਨੂੰ ਇਸ ਦੇਸੀ ਵੇਸ਼ ਭੂਸਾ ਵਿਚ ਅੰਗਰੇਜ਼ੀ ਵਿਚ ਅਭਿਵਾਦਨ ਵੇਖ ਕੇ ਉਸ ਚੇਤਨਾਂ ਦਾ ਅਹਿਸਾਸ ਹੁੰਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਭਾਵੇਂ ਏਥੇ ਭਾਰਤ ਵਿਚ ਕਿੰਨੀਆਂ ਸਭਿਆਤਾਵਾਂ ਆਈਆਂ ਭਾਰਤੀਅਤਾ ਫਿਰ ਵੀ ਬਣੀ ਰਹੀ।

- ਬੱਚੇ ਇਕ ਸਮਝ ਲੈ ਕੇ ਆਉਂਦੇ ਹਨ। ਉਨ੍ਹਾਂ ਵਿਚ ਭਗਵਾਨ ਵਰਗੀ ਸ਼ਰਧਾ ਹੁੰਦੀ ਹੈ।

- ਜਿਵੇਂ ਜਿਵੇਂ ਬੱਚਾ ਵੱਡਾ ਹੁੰਦਾ ਹੈ ਅਸੀਂ ਉਸ ਵਿਚ ਗਿਆਨ ਪਾਉਣ ਦੀ ਕੋਸ਼ਸ਼ ਕਰਦੇ ਹਾਂ। ਉਸ ਗਿਆਨ ਤੋਂ ਉਨ੍ਹਾਂ ਨੂੰ ਬਚਾਈਏ, ਉਨ੍ਹਾਂ ਦੀ ਸਮਝ ਵਧਾਈਏ।

- ਅਸੀਂ ਬੱਚਿਆਂ ਨੂੰ ਸੱਚ ਦੀ ਥਾਂ ਤੇ ਝੂਠ ਦੀ ਟ੍ਰੇਨਿੰਗ ਦਿੰਦੇ ਹਾਂ। ਬੱਚਾ ਜੇ ਝੂਠ ਵੀ ਬੋਲੇ ਤਾਂ ਵੀ ਸੱਚ ਹੁੰਦਾ ਹੈ। ਅਸੀਂ ਸੱਚ ਵਿਚ ਵੀ ਝੂਠ ਮਿਲਾ ਕੇ ਦਿੰਦੇ ਹਾਂ। ਬੱਚਿਆਂ ਨੂੰ ਸੂਝ ਸਮਝ ਤਾਂ ਦਿਓ ਆਪਣਾ ਵਲ ਛਲ ਦਾ ਗਿਆਨ ਨਾ ਦਿਓ।

- ਆਪਣੇ ਬੱਚਿਆਂ ਨੂੰ ਅਛੇ ਸੰਸਕਾਰ ਦੇਈਏ, ਇਸ ਵਿਚੋਂ ਇਕ ਨਵੀਂ ਪੌਦ ਪੈਦਾ ਹੋਵੇਗੀ।

- ਆਪਦੀ ਤਾਰੀਖ ਮੈਂ ਪੜ੍ਹੀ ਹੈ। ਧਰਮ ਦੇ ਨਾਲ ਸਮਾਜ ਨੂੰ ਜੋੜਨ ਦੀ

ਪਹਿਲੀ ਵਡੀ ਕੋਸ਼ਸ਼ ਆਪ ਦੇ ਪੰਥ ਨੇ ਕੀਤੀ ਹੈ। ਇਹ ਉਸ ਸਮੇਂ ਦੀ ਬਹੁਤ ਵਡੀ ਲੋੜ ਸੀ।

## ਰਾਤ ਦਾ ਪ੍ਰੋਗਰਾਮ

ਹੋਲੇ ਦੀ ਅੰਤਮ ਰਾਤ ਹੋਣ ਕਾਰਨ ਸਾਰੀ ਰਾਤ ਦੀਵਾਨਾਂ ਦਾ ਪ੍ਰੋਗਰਾਮ ਹੈ। ਪਰਿਪਾਟੀ ਇਹ ਹੈ ਕਿ ਜਿੰਨੇ ਵੀ ਜਥੇਦਾਰ ਹੋਲੇ ਵਿਚ ਆਏ ਹੋਏ ਹੋਣ ਉਨ੍ਹਾਂ ਨੂੰ ਦੀਵਾਨ ਲਾਣ ਦਾ ਸਮਾਂ ਮਿਲੇ। ਕਈ ਵਾਰ ਸਮੇਂ ਦੀ ਤੰਗੀ ਵੀ ਹੋ ਜਾਂਦੀ ਹੈ। ਪਰ ਅੱਜ ਦੇ ਜਥੇਦਾਰਾਂ ਦੀ ਇਕ ਲੰਮੀ ਫਹਿਰਿਸ਼ਤ ਸੀ। ਅਜ ਕਲ ਸਕੱਤਰ ਸਤਿਗੁਰੂ ਜੀ ਤੋਂ ਪਰਵਾਨਗੀ ਲੈ ਕੇ ਜਥੇਦਾਰ ਤੇ ਸਮਾਂ ਨਿਸਚਿਤ ਕਰਦਾ ਹੈ। ਰਾਤੀਂ ਹੇਠ ਲਿਖੇ ਅਨੁਸਾਰ ਦੀਵਾਨ ਲਗਣਗੇ।

**5.15 ਤੋਂ 6.00 ਤਕ ਸ਼ਾਮੀ ਜਥੇਦਾਰ ਧਰਮ ਸਿੰਘ ਦਿੱਲੀ**

**6.00 ਤੋਂ 6.30 ਤੱਕ ਪੰਡਿਤ ਜੀ ਦਾ ਚੇਲਾ ਗੁਰਦੀਪ ਸਿੰਘ**

**6.30 ਤੋਂ 7.30 ਜਥੇਦਾਰ ਗਿਆਨ ਸਿੰਘ ਵੀਰੋ ਕੇ**

**7.30 ਤੋਂ 8.15 ਜਥੇਦਾਰ ਜੋਧਾ ਸਿੰਘ**

**8.15 ਤੋਂ 9.45 ਬਾਬਾ ਛਿੰਦਾ ਜੀ**

**9.45 ਤੋਂ 10.45 ਸੂਬਾ ਮੇਲਾ ਸਿੰਘ ਜੀ**

**10.45 ਤੋਂ 12.00 ਜਥੇਦਾਰ ਸੇਵਾ ਸਿੰਘ ਦਿੱਲੀ**

**12.00 ਤੋਂ 12.45 ਜਥੇਦਾਰ ਮੇਵਾ ਸਿੰਘ ਸੰਤ ਨਗਰ**

**12.45 ਤੋਂ 1.30 ਜਥੇਦਾਰ ਗੁਰਦੀਪ ਸਿੰਘ ਦਿੱਲੀ**

**1.30 ਤੋਂ 2.15 ਜਥੇਦਾਰ ਗੁਰਬਚਨ ਸਿੰਘ ਸੰਤ ਨਗਰ**

**2.15 ਤੋਂ 3.00 ਸੰਤ ਬਲਵੰਤ ਸਿੰਘ (ਡਾ.ਗੰ.) ਸਾਹਿਬਾਬਾਦ**

ਸ਼ਾਮੀ ਇਕ ਮੀਟਿੰਗ ਨਾਮਧਾਰੀ ਦਰਬਾਰ ਦੀ ਸੀ, ਦੂਜੀ ਇਕ ਹੋਰ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੀ ਵੀ। ਇਹਨਾਂ ਦੋਹਾਂ ਚੋਂ ਇਕ ਵਿਚ ਵੀ ਮੈਨੂੰ ਜਾਣ ਦਾ ਅਵਸਰ ਨਹੀਂ ਮਿਲ ਸਕਿਆ।

## ਹਵਨ ਯੱਗ

ਇਸ ਵਾਰ ਪੁਰਾਣੀ ਕੋਠੀ ਦੇ ਲਾਨ ਵਿਚ ਪਿਛਲੇ 4-5 ਦਿਨਾਂ ਤੋਂ 7 ਸਿੰਘ ਮਰਿਆਦਾ ਨਾਲ ਹਵਨ ਯੱਗ ਕਰਦੇ ਰਹੇ ਹਨ। ਕੋਈ 15 ਦੇ ਕਰੀਬ ਹਵਨ ਹੋਏ। ਸੰਤ ਬਲਵੰਤ ਸਿੰਘ ਬਲਿਹਾਰ ਜਾਵਾਂ ਸੋਧੀ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਦਿੱਲੀ ਵਾਲੇ ਉਨ੍ਹਾਂ ਦੇ ਮੁਖੀ ਸਨ।

## 30 ਮਾਰਚ 1986, ਐਤਵਾਰ
## ਸ੍ਰੀ ਭੈਣੀ ਸਾਹਿਬ, ਹੋਲੇ ਦਾ ਅੰਤਿਮ ਦਿਨ,
## ਵਾਰਾ ਕੀਰਤਨ

ਮਹਾਨ ਸਿਮ੍ਰਤੀ ਮੰਦਰ ਦੇ ਵਿਸ਼ਾਲ ਪੰਡਾਲ ਵਿਚ ਭਾਰੀ ਅਤੇ ਸੰਘਣੀ ਹਾਜ਼ਰੀ ਵਿਚ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੰਡੀ ਅਤੇ ਜੀਵਨ ਨਗਰ ਦੇ ਜਥਿਆਂ ਦਾ ਆਸਾ ਦੀ ਵਾਰ ਦਾ ਵਾਰੇ ਦਾ ਢੰਗ ਅਰਥਾਤ ਢੋਲਕ ਛੈਣਿਆਂ ਨਾਲ ਹੱਲੇ ਦੇ ਦੀਵਾਨ ਵਾਂਗ ਕੀਰਤਨ। ਮੰਡੀ ਦਾ ਜਥਾ ਸੰਤ ਸਾਧਾ ਸਿੰਘ ਸਪੁਤ੍ਰ ਜਥੇਦਾਰ ਸੇਵਾ ਸਿੰਘ ਅਗਵਾਈ ਵਿਚ ਜੀਵਨ ਨਗਰ ਜਥੇ ਨੂੰ ਮਹਾਰਾਜ ਬੀਰ ਸਿੰਘ ਜੀ ਅਗਵਾਈ ਦੇ ਰਹੇ ਹਨ। ਰਜ਼ਾ ਅਨੁਸਾਰ ਸ੍ਰੀ ਸਤਿਗੁਰੂ ਜੀ ਦੀ ਸ਼ਮੂਲੀਅਤ।

ਹੋਲੇ ਦਾ ਅੰਤਮ ਦਿਨ ਅਤੇ ਅਨੰਦ ਦਾ ਦਿਨ ਹੋਣ ਕਰਕੇ ਹਾਜ਼ਰੀ ਆਕਰਸ਼ਕ ਹੈ। ਸਤਿਗੁਰੂ ਜੀ ਦੇ ਉਚੇ ਤੇ ਵਿਸ਼ਾਲ ਮੰਚ-ਉਤੇ, ਜਿਹੜਾ ਭਰਪੂਰ ਹੈ ਸੰਗੀਤਕਾਰਾਂ, ਜਥਿਆ ਸੰਤਾਂ ਮਹੰਤਾਂ ਅਤੇ ਆਗੂ ਲੋਕਾਂ ਨਾਲ, ਉਸਦੇ ਸਾਹਮਣੇ ਹਵਨ ਕੁੰਡ ਉਪਸਥਿਤ ਹੈ। ਮੇਰੇ ਵੇਖਣ ਸਮੇਂ ਹਵਨ ਹੋ ਚੁੱਕਾ ਹੈ, 91 ਸਾਲਾ ਬਾਬਾ ਰਾਮ ਸਿੰਘ ਜੀ ਘੜੀ-ਮੁੜੀ ਆਹੂਤੀ ਪਾ ਰਹੇ ਹਨ। ਹਵਨ ਕੁੰਡ ਦੇ ਦੁਆਲੇ ਸਫੈਦ ਡੰਡਿਆਂ ਵਾਲੀ ਵੇਦੀ ਗੱਡੀ ਹੋਈ ਹੈ ਇਸ ਤੋਂ ਅਗਲੇ ਪਾਸੇ ਸੁੰਦਰ ਸਫੇਦ ਵਿਛਾਈ ਤੇ, ਚਿੱਟੇ ਕਪੜਿਆਂ ਵਿਚ ਮਬਲੂਸ 36 ਜੋੜੇ ਜਵਾਨਾਂ - ਮੁਟਿਆਰਾਂ ਦੇ ਬੈਠੇ ਹਨ, ਜਿਨ੍ਹਾਂ ਨੂੰ ਸੰਤ ਦਿਆਲ ਸਿੰਘ ਫਗਵਾੜਾ ਦੀ ਟੀਮ ਅੰਮ੍ਰਿਤ ਛਕਾ ਰਹੀ, ਭਜਨ ਦੱਸ ਰਹੀ ਅਤੇ ਗੰਢ ਚੁਤਰਵਿਆਂ ਦੁਆਰਾ ਲਾਵਾਂ ਫੇਰਿਆਂ ਵਾਸਤੇ ਤਿਆਰ ਕਰ ਰਹੀ ਹੈ।

### ਅਨੰਦ ਕਾਰਜ

6.15 ਵਜੇ ਕੀਰਤਨ ਦੀ ਸਮਾਪਤੀ ਹੋ ਗਈ ਹੈ। ਏਨੇ ਚਿਰ ਨੂੰ ਮੰਚ ਉਪਰ ਸਥਾਨ ਬਣਾਕੇ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਲੈ ਆਂਦੇ ਗਏ ਹਨ। ਪਾਠੀ ਸਿੰਘਾਂ ਨੇ ਲਾਵਾਂ ਦਾ ਉਚਾਰਨ ਸ਼ੁਰੂ ਕਰ ਦਿਤਾ ਹੈ ਤੇ ਪਹਿਲਾਂ ਤੇਰ੍ਹਾਂ ਜੋੜਿਆਂ ਦਾ ਗਰੁਪ ਹਵਨ ਕੁੰਡ ਦੀਆਂ ਪਰਕਰਮਾਂ ਕਰਦਾ ਲਾਵਾਂ ਦੇ ਨਾਲ ਨਾਲ ਸਹਿਜੇ ਸਹਿਜੇ ਚਲ ਰਿਹਾ ਹੈ। ਮੇਰੇ ਕੰਨਾਂ ਨੂੰ ਕੋਲਾਹਲ ਅਤੇ ਉਲਾਸ ਦੀ ਇਕ ਗੂੰਜ ਜਿਹੀ ਸੁਣਾਈ ਦੇ ਰਹੀ ਹੈ। ਕੈਮਰੇ ਅਤੇ ਵੀਡੀਓ ਕੈਮਰੇ ਹਰਕਤ ਵਿਚ ਹਨ। ਕੋਸ਼ਿਸ਼ ਹੈ ਕਿ ਕੋਈ ਪਲ ਅਸੁਰਖਿਅਤ ਨਾ ਰਹਿ ਜਾਏ। ਚਹੁੰ ਬੈਚਾ ਵਿਚ 36 ਜੋੜਿਆਂ ਦੇ ਆਨੰਦ ਕਾਰਜ ਹੋ ਗਏ ਤਾਂ 7.00 ਵਜੇ ਭੋਗ ਪੈਣੇ ਸ਼ੁਰੂ ਹੋ ਗਏ। ਨਾਵੇਂ ਮਹਲੇ ਦੇ ਸਲੋਕਾਂ ਦੀ ਇਕ ਗੂੰਜ

ਹਾਲ ਵਿਚ ਫੈਲ ਗਈ।



**30 ਮਾਰਚ 1986 ਸ੍ਰੀ ਭੈਣੀ ਸਾਹਿਬ - ਹੋਲੇ ਮਹੱਲੇ ਦੇ ਭੋਗ ਸਮੇਂ ਅਨੰਦ ਕਾਰਜਾਂ ਦਾ ਦ੍ਰਿਸ਼**

ਅੱਜ ਸਾਬਕਾ ਪੰਜਾਬ-ਸਪੀਕਰ ਸ. ਦਰਬਾਰਾ ਸਿੰਘ ਵੀ ਸ੍ਰੀ ਸਤਿਗੁਰੂ ਜੀ ਦੇ ਪਾਸ ਬੈਠੇ ਵਿਖਾਈ ਦੇ ਰਹੇ ਸਨ।

## ਸੇਵਕ ਦਰਗਹ ਸੁਰਖਰੂ

ਸ੍ਰੀ ਮਾਤਾ ਚੰਦ ਕੌਰ ਜੀ ਮੈਂ ਹੋਲੇ ਦੇ ਦਿਨੀਂ ਦੀਵਾਨ ਵਿਚ ਨਹੀਂ ਵੇਖੇ। ਉਹ ਲੰਗਰ ਦੀ ਮਹਾਨ ਜ਼ਿਮੇਵਾਰੀ ਵਿਚ ਅਤੇ ਦੋ ਵਕਤ ਬੱਚਿਆਂ ਬਿਰਧਾਂ ਨੂੰ ਦੁੱਧ ਵੰਡਣ ਵਿਚ ਵਿਅਸਤ ਰਹੇ ਹਨ। ਧੰਨ ਹਨ ਉਹ ਲਾਂਗਰੀ, ਪਕਾਣੀਆਂ ਭੈਣਾਂ, ਜਿਨ੍ਹਾਂ ਨੇ 15000 ਸੰਗਤਾਂ ਦੇ ਲੰਗਰ ਦਾ ਇੰਤਜ਼ਾਮ ਕਰਨਾ ਹੁੰਦਾ ਹੈ। ਉਹ ਆਪਣਾ ਕੀਰਤਨ ਸੁਣਨ ਦਾ ਸ਼ੌਕ ਛੱਡ, ਸੇਵਾ ਵਿਚ ਸਮਾਂ ਦਿੰਦੀਆਂ ਹਨ। ਦਿੱਲੀ, ਇਲਾਕਾ ਜੀਵਨ ਨਗਰ, ਜੌੜਕੀਆਂ, ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਸ੍ਰੀ ਭੈਣੀ ਸਾਹਿਬ ਦੇ ਜਥਿਆਂ ਨੇ ਦਿੱਲੀ ਦੇ ਸ. ਹਰਵਿੰਦਰ ਸਿੰਘ ਹੰਸਪਾਲ ਜੀ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਵਲੋਂ ਕਰਵਾਏ ਜਾ ਰਹੇ ਇਸ ਹੋਲੇ ਵਿਚ ਸੇਵਾ ਦਾ ਸਹਿਯੋਗ ਦਿਤਾ ਹੈ। 15 ਹਜ਼ਾਰ ਵਿਅਕਤੀਆਂ ਦੇ ਰਹਿਣ ਸਹਿਣ ਖਾਣ ਪੀਣ ਤੇ ਚਲਨ ਫਿਰਨ ਦੀ ਵਿਸਥਾ ਬਣਾਈ ਰਖਣੀ ਖਾਲਾ ਜੀ ਦਾ ਵਾੜਾ ਨਹੀਂ।

ਇਕ ਭੋਗ ਦਸਮ ਗ੍ਰੰਥ ਸਾਹਿਬ ਦਾ ਪਾਉਣ ਲਈ ਕਈਆਂ ਸਿੰਘਾਂ ਨੇ ਗਉਂਕੇ ਹਕਾਇਤਾਂ ਪੜੀਆਂ ਹਨ।

## ਇਸ ਹੋਲੇ ਦੇ ਪੰਥ ਰਤਨ

ਪਿਛਲੇ ਸਾਲ ਦੇ ਦਿੱਲੀ ਹੋਲੇ ਤੇ ਇਕ ਪਰਿਪਾਟੀ ਪਾਈ ਗਈ ਸੀ,

ਨਾਮਧਾਰੀਆਂ ਵਿਚੋਂ ਉੱਤਮ ਸੇਵਾ ਵਾਲਿਆਂ ਨੂੰ ਸਤਿਕਾਰਨਾ, 'ਪੰਥ ਰਤਨ' ਖਿਤਾਬ ਅਤੇ 5000/- ਨਕਦ ਸਿਰੋਪਾਉ ਨਾਲ, ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਸਾਰੀ ਸੰਗਤ ਦੇ ਰੂਬਰੂ। ਇਸ ਵਾਰ ਵੀ ਹੋਲਾ ਮਹੱਲਾ ਦਿੱਲੀ ਦੇ ਦੋ ਪ੍ਰਮੁਖ ਵਿਅਕਤੀਆਂ ਵਲੋਂ ਸੀ ਤੇ ਦੋ ਮਹਾਨ ਭਾਵਾਂ ਨੂੰ ਸਤਿਕਾਰਤ ਕੀਤਾ ਜਾਣਾ ਹੈ। ਜੋ ਸ੍ਰੀ ਹੰਸਪਾਲ ਜੀ ਉਠੇ ਅਤੇ ਸਾਧ ਸੰਗਤ ਨੂੰ ਸੰਬੋਧਨ ਕੀਤਾ। ਇਸ ਵਾਰ ਸ੍ਰੀ ਮਾਨ ਸੂਬਾ ਗੰਡਾ ਸਿੰਘ ਜੀ ਦਿੱਲੀ (96) ਅਤੇ ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ (78) ਦੀ ਸੇਵਾ ਨੂੰ ਫਲ ਲੱਗਾ। ਇਹਨਾਂ ਨੂੰ 'ਪੰਥ ਰਤਨ' ਦੀ ਉਪਾਧੀ ਬਖਸ਼ੀ ਗਈ। ਨਕਦ ਰਕਮ ਦੀ ਥਾਂ ਇਸ ਲਈ ਸੋਨੇ ਦਾ ਮੈਡਲ ਦੇਣ ਦਾ ਫੈਸਲਾ ਕੀਤਾ ਗਿਆ ਤਾਕਿ ਕੋਈ ਪ੍ਰੇਮ ਵਸ ਉਹੋ ਰਕਮ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਨਾ ਟੇਕ ਦੇਵੇ।

ਸਬੱਬ ਨਾਲ ਇਸ ਸਮਾਗਮ ਵਿਚ ਕਮਜ਼ੋਰ ਸਿਹਤ ਹੋਣ ਕਰਕੇ ਨਾ ਤੇ ਸੂਬਾ ਗੰਡਾ ਸਿੰਘ ਜੀ ਅਤੇ ਨਾ ਹੀ ਮੁਸੱਵਰ ਵਰਿਆਮ ਸਿੰਘ ਜੀ ਪਧਾਰ ਸਕੇ। ਸੂਬਾ ਗੰਡਾ ਸਿੰਘ ਜੀ ਬਾਰੇ "ਸਾਈਟੇਸ਼ਨ" ਮੈਂ ਲਿਖ ਲਈ ਸੀ ਤੇ ਪੜਕੇ ਸੁਣਾ ਦਿਤੀ ਜਦੋਂ ਕਿ ਮੁਸੱਵਰ ਜੀ ਬਾਰੇ ਸੰਤ ਜਗਦੀਸ਼ ਸਿੰਘ ਵਰਿਆਮ ਨੂੰ ਲਿਖਣ ਦਾ ਸਮਾਂ ਨਾ ਮਿਲ ਸਕਿਆ।

## ਧੰਨਵਾਦ ਦੇ ਪਾਤਰ

ਹੰਸਪਾਲ ਜੀ ਨੇ ਮੇਲੇ ਦੀ ਸਮਾਪਤ ਤਕਰੀਰ ਕਰਦਿਆਂ ਸਾਧ ਸੰਗਤ ਤੋਂ ਖਿਮਾ ਯਾਚਨਾ ਪ੍ਰਬੰਧ ਵਿਚ ਰਹਿ ਗਈਆਂ ਤਰੁਟੀਆਂ ਬਾਰੇ ਮੰਗੀ ਅਤੇ ਨਾਲ ਹੀ ਤਿੰਨ ਵਿਅਕਤੀਆਂ ਦਾ ਧੰਨਵਾਦ ਵਜੋਂ ਜ਼ਿਕਰ ਕੀਤਾ ਜਿਨ੍ਹਾਂ ਦਾ ਪੂਰਣ ਸਹਿਯੋਗ ਹੀ ਏਡੇ ਮਹਾਨ ਕਾਰਜ ਨੂੰ ਨੇਪਰੇ ਚਾੜ੍ਹ ਸਕਿਆ। ਧੰਨਵਾਦ ਦੇ ਪਹਿਲੇ ਪਾਤਰ ਗੁਰੂ ਕੇ ਸਕੱਤਰ ਸੰਤ ਤਰਸੇਮ ਸਿੰਘ, ਦੂਜੇ ਸੰਤ ਦਿਆਲ ਸਿੰਘ ਫਗਵਾੜਾ ਅਤੇ ਤੀਜੇ ਸੰਤ ਗੁਰਦੇਵ ਸਿੰਘ ਮਦਾਰ ਹਨ।

ਸ੍ਰੀ ਸਤਿਗੁਰੂ ਜੀ ਦੇ ਕੋਟਾਨ ਕੋਟ ਧੰਨਵਾਦ ਨਾਲ ਹੰਸਪਾਲ ਜੀ ਨੇ ਆਪਣਾ ਕਥਨ ਸਮਾਪਤ ਕੀਤਾ।

## ਸਤਿਗੁਰ ਬਚਨਾਂ-ਮ੍ਰਿਤ

7.45 ਤੇ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਵਰਖਾ ਕੀਤੀ। ਆਪ ਜੀ ਦਾ ਤਜੱਸਵੀ ਚਿਹਰਾ ਦਗ ਦਗ ਕਰਦਾ ਤੇ ਸਰੀਰ ਸਫੈਦ ਖਾਦੀ ਦੇ ਬਸਤਰਾਂ ਵਿਚ ਸੁਭਾਇਮਾਨ ਸੀ। ਪੂਰੇ ਪੰਜ ਘੰਟੇ ਦੀ ਬੈਠਕ ਹੋ ਚੁਕੀ ਸੀ। ਤਾਂ ਵੀ ਥਕਾਨ ਦਾ ਨਿਸ਼ਾਨ ਨਹੀਂ ਸੀ। ਗੂੰਜਦੀ ਆਵਾਜ਼ ਆਪ ਜੀ ਦਾ ਕਥਨ ਸੀ।

- ਸਾਡੇ ਪੰਥ ਵਿਚ ਬਹੁਤ ਸਾਰਿਆਂ ਨੂੰ ਪਤਾ ਹੈ ਪਰ ਜਿਨ੍ਹਾਂ ਨੂੰ ਨਹੀਂ ਵੀ ਪਤਾ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸਥਾਨ ਰਾਈਆਂ ਹੁਣ ਸਾਡੇ ਪਾਸ ਹੈ। ਸੰਤ ਮਸਤ ਰਾਮ ਜੀ ਜਿਨ੍ਹਾਂ ਪਾਸੋਂ ਉਹ ਜਗਹ ਆਈ ਹੈ, ਉਹ ਵੀ ਸਾਡੇ ਨਾਲ ਹਨ। ਕੇਵਲ ਉਹੋ ਨਾਲ ਨਹੀਂ, ਸਾਰਾ ਪਿੰਡ ਵੀ ਸਾਡੇ ਨਾਲ ਹੈ। ਭੈਣੀ ਸਾਹਿਬ ਅਤੇ ਰਾਈਆਂ ਦੋਵੇਂ ਪਿੰਡ ਇਸਤਰਾਂ ਸੋਚਦੇ ਹਨ ਕਿ ਸਾਡੇ ਪਿੰਡਾਂ ਦੀ ਕੋਈ ਦਰਖਾਸਤ ਅਦਾਲਤ ਵਿਚ ਨਾ ਜਾਵੇ।

- ਐਸ ਹੋਲੇ ਵਿਚ ਦੋਹਾਂ ਨਗਰਾਂ ਵਾਲਿਆਂ ਨੇ ਘਰਾਂ ਦੀ, ਦੁੱਧ ਆਦਿ ਦੀ ਬਹੁਤ ਸੇਵਾ ਕੀਤੀ ਹੈ। ਉਨ੍ਹਾਂ ਦਾ ਬਹੁਤ ਧੰਨਵਾਦ ਹੈ।

- ਸਾਡੇ ਵਿਚ ਸ. ਉਮਰਾਉ ਸਿੰਘ, ਬੜੇ ਰੁਝੇਵੇਂ ਵਾਲੇ ਆਦਮੀ ਆਏ ਹਨ, ਪਹਿਲਾਂ ਰਹੇ ਸਪੀਕਰ ਸ. ਦਰਬਾਰਾ ਸਿੰਘ ਆਏ ਹਨ, ਹੋਰ ਵੀ ਐਸੇ ਸਾਡੇ ਵਿਚ ਸਰੀਰ ਹੋਣਗੇ ਜੋ ਜਾਣਦੇ ਹੋਣਗੇ ਕਿ ਸਾਡੇ ਦੇਸ਼ ਭਾਰਤ ਵਿਚ ਐਸ ਵੇਲੇ ਕੀ ਕੁਝ ਹੋ ਰਿਹਾ ਹੈ।

- ਜਦੋਂ ਗਰਮੀ ਦੀ ਲਹਿਰ ਪੈਦਾ ਹੁੰਦੀ ਹੈ ਤਾਂ ਦੇਸ਼ ਦੀਆਂ ਸਾਰੀਆਂ ਕੂੰਟਾਂ ਵਿਚ ਫੈਲਦੀ ਹੈ। ਸ਼ਿਮਲੇ ਵਿਚ ਰਹਿਣ ਵਾਲੇ ਵੀ ਜਾਣਦੇ ਹਨ ਕਿ ਜਦੋਂ ਪੰਜਾਬ ਵਿਚ ਗਰਮੀ ਫੈਲੇ ਉਹਦਾ ਅਸਰ ਉਸ ਠੰਢੇ ਸਥਾਨ ਤੇ ਵੀ ਪੈਂਦਾ ਹੈ।

- ਐਸ ਵੇਲੇ ਈਰਖਾ ਦੀ ਅੱਗ ਬੜੇ ਜ਼ੋਰ ਨਾਲ ਲੱਗੀ ਹੋਈ ਹੈ। ਭਰਾ ਭਰਾ ਵਿਚ, ਦੋਸਤਾਂ ਦੋਸਤਾਂ ਵਿਚ, ਪਤੀ ਪਤਨੀ ਵਿਚ, ਸੰਸਥਾ ਦੀ ਸੰਸਥਾ ਨਾਲ। ਭਾਈ ਗੁਰਦਾਸ ਨੇ ਬੜੇ ਚਿਰ ਦਾ ਲਿਖਿਆ ਹੋਇਆ ਹੈ "ਵਰਨਾ ਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ"

- ਜਿਸ ਜਗਹ ਵਿਚ ਆਪਾਂ ਬੈਠੇ ਹਾਂ, ਮੈਂ ਜਿਨ੍ਹਾਂ ਸਤਿਗੁਰਾਂ ਨੂੰ ਧੰਨ ਕਿਹਾ ਹੈ, ਉਨ੍ਹਾਂ ਨੇ 1934 ਵਿਚ ਗੁਰੂ ਨਾਨਕ ਨਾਮ ਲੇਵਾ ਕਾਨਫ੍ਰੰਸ ਕੀਤੀ ਸੀ। 1943 ਵਿਚ ਹਿੰਦੂ ਸਿਖ ਮਿਲਾਪ ਕਾਨਫਰੰਸ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ ਸੀ, ਜਿਸ ਵਿਚ ਸੇਠ ਬਿਰਲਾ ਤੇ ਸ. ਬਲਦੇਵ ਸਿੰਘ ਵੀ ਆਏ ਸਨ।

- ਇਹ ਕਦੋਂ ਦੀਆਂ ਗੱਲਾਂ ਹੋ ਰਹੀਆਂ ਸਨ। ਸਤਿਗੁਰੂ ਜੀ ਨੇ ਕਿਹਾ ਹੈ ਮੈਂ ਕਦੋਂ ਦਾ ਜ਼ੋਰ ਲਗਾ ਰਿਹਾ ਹਾਂ ਕਿ ਹਿੰਦੂ ਸਿੱਖ ਕੱਠੇ ਹੋਣ ਨਹੀਂ ਤਾਂ ਮਾਰੇ ਜਾਣਗੇ ਹਿਸਾਬ ਲਾਓ, ਓਦੋਂ ਹਿੰਦੂ ਸਿਖ ਪਾਟੇ ਸਨ ਕਿ ਅਜ ਮਰ ਰਹੇ ਹਨ। 35 ਸਾਲ ਪਹਿਲਾਂ ਦਾ ਸਤਿਗੁਰਾਂ ਦਾ ਉਪਦੇਸ਼ ਅੱਜ ਦੇ ਹਾਲਾਤ ਨਾਲ ਬਿਲਕੁਲ ਢੁਕਦਾ ਹੈ।

- ਸੱਚੇ ਪਾਤਸ਼ਾਹ ਜੀ ਨੇ ਇਹ ਵੀ ਆਖਿਆ ਹੈ ਕਿ ਈਰਖਾ ਜਦ ਤਕ ਛੱਡੋਗੇ ਨਹੀਂ ਸੁਖੀ ਨਹੀਂ ਹੋ ਸਕੋਗੇ। ਜਦੋਂ ਇਕ ਫਾਰਮੂਲਾ ਤੇ ਹੋ ਜਾਏ ਫਿਰ ਉਸ

ਅਨੁਸਾਰ ਕਾਰਜ ਕਿਉਂ ਨ ਕੀਤਾ ਜਾਇ। ਜੇ ਈਰਖਾ ਛਡ ਦੇਈਏ ਅਸੀਂ ਸਚੀ ਮੁਚੀ ਸੁਖੀ ਹੋ ਸਕਦੇ ਹਾਂ।

- ਇਕ ਵਕਤ ਆਉਂਦਾ ਹੈ ਕਿ "ਜੈਸੇ ਰਣ ਮਹਿ ਸਖਾ ਭਰਾਤ" ਦੀ ਅਵਸਥਾ ਹੁੰਦੀ ਹੈ ਦੂਜੇ ਵਕਤ ਵਿਚ "ਨ ਕਿਸੀ ਕਾ ਮੀਤ ਨ ਕਿਸੀ ਕਾ ਭਾਈ। ਨਾ ਕਿਸੈ ਬਾਪ ਨ ਮਾਈ।" ਐਸ ਵੇਲੇ ਦੀ ਹਾਲਤ ਇਹੋ ਬਣੀ ਹੋਈ ਹੈ। ਇਹਦੇ ਤੋਂ ਬਚਾਅ, ਬਗੈਰ ਸਤਿਗੁਰਾਂ ਦੇ ਦੱਸੇ ਹੋਏ ਤਰੀਕੇ ਤੋਂ ਹੋਰ ਕੋਈ ਨਹੀਂ।

- ਇਕ ਛੋਟਾ ਜਿਹਾ ਥਾਂ ਹੈ ਮਾਂ ਦੀ ਗੋਦ। ਜਦੋਂ ਧਰੂ ਭਗਤ ਨੂੰ ਉਹ ਵੀ ਨਾ ਨਸੀਬ ਹੋਈ ਤਾਂ ਉਸ ਪੁਛਿਆ : ਕਿਸ ਉਦਮ ਤੇ ਰਾਜ ਮਿਲੇ ਸ਼ਤਰੂ ਤੇ ਸਭ ਹੋਵਨ ਮੀਤਾ? ਜਵਾਬ ਮਿਲਿਆ : ਪਰਮੇਸਰ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।

- ਧਰੂ ਨੇ ਸੁਤੇਲੀ ਮਾਂ ਤੋਂ ਤੋਪਾਂ ਬੰਦੂਕਾਂ ਨਾਲ ਰਾਜ ਨਹੀਂ ਖੋਹਿਆ ਸੀ, ਸਗੋਂ ਇਕੋ ਸਾਧਨ ਵਰਤ ਕੇ ਜਿਹੜਾ ਸਤਿਗੁਰਾਂ ਦੱਸਿਆ ਹੈ, ਭਜਨ ਕਰਕੇ, ਨਾਮ ਜਪ ਕੇ।

- ਅਜ ਕਿੰਨੇ ਮੰਦਰ, ਕਿੰਨੇ ਗੁਰਦੁਆਰੇ ਅਤੇ ਕਿੰਨੀਆਂ ਮਸੀਤਾਂ ਹਨ ਜਿਨ੍ਹਾਂ ਤੋਂ ਕੰਨ ਪਾੜਵੀਂ ਲਾਊਡ ਸਪੀਕਰਾਂ ਦੀ ਆਵਾਜ਼ ਨਾਲ ਬਾਣੀ ਪੜ੍ਹਨ, ਗੀਤਾ ਦੇ ਪਾਠ, ਕੁਰਾਨ ਦੀ ਰਮਜ਼ਾਨ ਦੀ ਗੱਲ ਤਾਂ ਹੋਵੇਗੀ ਪਰ ਨਾਮ ਜਪਣ ਬਾਰੇ ਜਿਸ ਵੱਲ ਪਹਿਲੇ ਸਾਰੇ ਇਸ਼ਾਰੇ ਕਰਦੇ ਹਨ, ਉਹ ਜਪਣ ਲਈ ਕੋਈ ਨਹੀਂ ਆਖਦਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ : "ਭਰੀਐ ਮਤਿ ਪਾਪਾ ਕੈ ਸੰਗਿ ਓਹੁ ਧੋਪੈ ਨਾਵੈ ਕੈ ਰੰਗਿ।" ਪਰ ਨਾਮ ਜਪਣ ਵੱਲ ਕੌਣ ਲਗੇ? "ਪ੍ਰਭ ਕੈ ਸਿਮਰਨਿ ਗਰਭਿ ਨ ਬਸੈ", ਸਵੇਰੇ ਸਵੇਰੇ ਰੀਕਾਰਡ ਜਾਂ ਪਾਠ ਲਗ ਜਾਵੇਗਾ - ਪਰ ਨਾ ਇਹ ਤੁਕਾਂ ਨਾਮ ਹਨ, ਨਾ ਪ੍ਰਭੂ ਹਨ ਨਾ ਜਮ ਹਨ। ਉਹ ਤਾਂ ਨਾਮ ਹੀ ਹੈ ਜੋ ਕਲਿਆਣਕਾਰੀ ਹੈ। ਕੇਵਲ ਬੋਰਡ ਦਾ ਪਾਠ ਮੰਜ਼ਲ ਤੇ ਨਹੀਂ ਪੁਚਾ ਸਕਦਾ।

- ਸਤਿਗੁਰੂ ਤਾਂ ਕਹਿੰਦੇ ਹਨ : ਸਿਆਮ ਸੁੰਦਰ ਤਜ ਆਨ ਜੁ ਚਾਹਤ ਜਿਉ ਕੁਸਟੀ ਤਨ ਜੋਕ।" ਅਰਥਾਤ ਜੋ ਭਗਵਾਨ ਨੂੰ ਛੱਡ ਕੇ ਹੋਰ ਕੁਛ ਚਾਂਹਦੇ ਹਨ ਉਨ੍ਹਾਂ ਦੀ ਤੁਲਨਾਂ ਕੋਹੜੇ ਨੂੰ ਜੋਕ ਚੰਬੜਨ ਨਾਲ ਕੀਤੀ ਹੈ , ਜੋਕ ਖ਼ੂਨ ਤਾਂ ਪੀਂਦੀ ਹੀ ਹੈ ਪਰ ਗੰਦੇ ਤੋਂ ਗੰਦਾ ਖ਼ੂਨ ਪੀਂਦੀ ਹੈ। ਇਸ ਅੱਗ ਤੋਂ ਬਚਿਆ ਕਿਵੇਂ ਜਾ ਸਕਦਾ ਹੈ, ਇਹ ਸੜਨ ਕਿਵੇਂ ਮੁਕੇ ? ਜਵਾਬ ਹੈ :

"ਚੰਦਨ ਚੰਦ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ।
ਸੀਤਲ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ।

ਸਾਨੂੰ ਹੁਕਮ ਹੈ :

ਦਿਨੁ ਰਾਤੀ ਆਰਾਧਹੁ ਪਿਆਰੋ

ਨਿਮਖ ਕੀਜੈ ਨ ਢੀਲਾ।

ਕਿੰਨੇ ਹਿੰਦੂ, ਕਿੰਨੇ ਸਿਖ, ਕਿੰਨੇ ਨਾਮਧਾਰੀ ਹਨ ਜੁ ਕੇਵਲ ਇਕ ਘੰਟਾ ਨਾਮ ਵੀ ਜੱਪਦੇ ਹੋਣ।

- ਅਸੀਂ ਆਪਣਾ ਨਾਮ ਕਾਇਮ ਰੱਖਣ ਲਈ ਜੇਲਾਂ ਵਿਚ ਜਾ ਕੇ ਵੀ ਕਿਤਾਬਾਂ ਲਿਖਦੇ ਹਾਂ। ਪਰ ਨਾਂ ਇਸਤਰਾਂ ਨਹੀਂ ਰਹਿੰਦਾ।

ਨਾਮ ਰਹਿਓ, ਸਾਧੂ ਰਹਿਓ, ਰਹਿਓ ਗੁਰ ਗੋਬਿੰਦ

- ਜਿਹੜਾ ਧਨ ਇਸ ਕੰਮ ਲਈ ਖਰਚ ਕੀਤਾ ਗਿਆ ਹੈ, ਸਾਧ ਸੰਗਤ ਨੂੰ ਸੱਦ ਕੇ ਭਜਨ ਬਾਣੀ ਕੀਤਾ ਕਰਾਇਆ ਗਿਆ ਹੈ, ਇਹ ਬਹੁਤ ਉਚੀ ਗੱਲ ਹੈ । ਕਬੀਰ ਜੀ ਨੇ ਲਿਖਿਆ ਹੈ : "ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ। ਤੈਸੇ ਸੰਤ ਜਨਾ ਰਾਮ ਨਾਮੁ ਨ ਛਾਡੈ।" ਫੈਕਟਰੀਆਂ ਵਿਚ ਧਨ ਹੋਰ ਕਮਾਣ ਲਈ ਜਾਈਦਾ ਹੈ। ਫੇਲ ਹੋ ਜਾਂਣ ਤਾਂ ਹੋਰ ਕੋਸ਼ਿਸ਼ ਕਰੀਦੀ ਹੈ, ਫੈਕਟਰੀਆਂ ਛਡ ਨਹੀਂ ਦੇਈਦੀਆਂ।

- ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ, ਸੇਵਕਾਂ ਨੇ ਵੀ, ਜੌੜਕੀਆਂ ਵਾਲੇ ਵੀ ਏਥੇ ਆਏ ਹੋਏ ਹਨ, 17-ਓ ਵਿਚ ਵੀ ਇਹਨਾਂ ਬਹੁਤ ਸੇਵਾ ਕੀਤੀ ਸੀ।

- ਸੇਵਾ ਕੀਤਿਆਂ ਭਜਨ ਦਾ ਫਲ ਖੁੱਸਦਾ ਨਹੀਂ ਸਗੋਂ ਜਿਨ੍ਹਾਂ ਦੀ ਸੇਵਾ ਕਰੀਦੀ ਹੈ ਉਨ੍ਹਾਂ ਦੇ ਭਜਨ ਵਿਚੋਂ ਆਪਣੇ ਆਪ ਸੇਵਕਾਂ ਦੇ ਹਿਸੇ ਆ ਜਾਂਦਾ ਹੈ। 'ਜਿਨੀ ਸਤਿਗੁਰ ਪਿਆਰਾ ਸੇਵਿਆ ਤਿਨ ਸੁਖ ਸਦ ਹੋਈ।'

- ਬਾਹਰਲੇ ਸੂਬਿਆਂ ਤੋਂ ਜੋ ਆਏ ਹਨ, ਉਹ ਥੋੜਾ ਹਾਲਾਤ ਦਾ ਜਾਇਜ਼ਾ ਲੈ ਕੇ ਜਾਣ। ਏਥੇ ਤੁਹਾਡਾ ਆਪਣਾ ਘਰ ਹੈ। ਪੂਰਾ ਪਤਾ ਕਰਕੇ ਤੁਹਾਨੂੰ ਦੱਸ ਦਿਤਾ ਜਾਵੇਗਾ, ਪਰ ਜਿਥੇ ਵੀ ਤੁਸਾਂ ਜਾਣਾ ਹੈ ਓਥੇ ਸਹਾਇਤਾ ਨਾਮ ਨੇ ਹੀ ਕਰਨੀ ਹੈ। ਜਿਹੜਾ ਨਾਮ ਜਮਾਂ ਤੋਂ ਛੁਡਾ ਸਕਦਾ ਹੈ।

ਮਾਨਸ ਕੀ ਕਹੁ ਕੇਤਕ ਬਾਤ

ਜਮ ਤੇ ਰਾਖੈ ਦੇ ਕਰਿ ਹਾਥ।

- ਅਗਲੇ ਹੋਲੇ ਵਾਸਤੇ ਤਿੰਨ ਦਰਖਾਸਤਾਂ ਆਈਆਂ ਹਨ। ਅੱਜ ਸ਼ਾਮ ਤਕ ਉਹਨਾਂ ਤੇ ਵਿਚਾਰ ਕਰਕੇ ਦਸਿਆ ਜਾਵੇਗਾ ਕਿ ਕਿਥੇ ਕਰਨਾ ਹੈ।

- ਤਕੜੇ ਹੋ ਕੇ ਉਦਮ ਕਰੋ, ਭਜਨ ਬਾਣੀ ਕਰੋ ।

ਉਦਮ ਕਰਿ ਹਰਿ ਜਪਣਾ ਵਡਭਾਗੀ ਧਨੁ ਖਾਟਿ।

ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਦੀ ਕਾਟਿ ।

ਸਤਿਗੁਰੂ ਜੀ ਦੇ ਇਸ ਕਥਨ ਵਿਚ ਸਾਰੇ ਵਰਤਮਾਨ ਦਾ ਜਾਇਜ਼ਾ ਸੀ। ਅੱਤਵਾਦ ਵੱਖਵਾਦ ਦਾ ਜਵਾਬ ਸੀ। ਨਿਤ ਦਿਹਾੜੇ ਹੋ ਰਹੇ ਕਤਲਾਂ ਦਾ ਉੱਤਰ ਸੀ। ਤੇ ਜੋ ਕੁਝ ਹੋਲੇ ਦੇ ਦਿਨਾਂ ਵਿਚ ਵਾਪਰਿਆ ਸੀ ਉਹਦੇ ਲਈ ਚੌਕਸੀ ਸੀ।

ਸਤਿਗੁਰੂ ਜੀ ਦੇ ਅੰਤਮ ਫਿਕਰਿਆਂ ਨਾਲ ਚਲੋ ਚਲੀ ਦੀ ਕਾਹਲ ਤੇ ਜਿਵੇਂ ਪਾਣੀ ਪੈ ਗਿਆ।

8.15 ਵਜੇ ਹੋਲੇ ਦੀ ਅੰਤਮ ਅਰਦਾਸ ਪੂਰਬੇ ਦੁਆਰਾ ਹੋਈ।

## 389 ਪਾਠਾਂ ਦੇ ਭੋਗ

ਜਿਸ ਤੋਂ ਪਤਾ ਲਗਾ ਕਿ 36 ਅਨੰਦ ਕਾਰਜਾਂ ਤੋਂ ਇਲਾਵਾ 389 ਪਾਠਾਂ ਦੇ ਭੋਗ ਵੀ ਪਏ। ਵੇਰਵਾ ਹੇਠਾਂ ਦਿੱਤੇ ਅਨੁਸਾਰ ਹੈ :

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ : 225 ਪਾਠ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਹਿਤ : 10 ਪਾਠ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਹਿਤ : 21 ਪਾਠ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਟ : 10 ਪਾਠ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬੈਂਕੋਕ ਦਰਸ਼ਨ ਹਿਤ : 1 ਪਾਠ

ਅਨੰਦ ਕਾਰਜਾਂ ਵਾਲਿਆਂ ਵਲੋਂ : 72 ਪਾਠ

ਹੋਰ ਪਾਠ ਮਨੋ ਕਾਮਨਾਵਾਂ ਦੀ ਪੂਰਤੀ ਹਿਤ : 11 ਪਾਠ

ਜਥੇਦਾਰ ਦਲੀਪ ਸਿੰਘ ਸੰਤ ਨਗਰ ਦੇ ਵਰੀਣੇ ਨਮਿਤ : 1 ਪਾਠ

ਮਾਤਾ ਹਰਨਾਮ ਕੌਰ ਸੰਤ ਨਗਰ ਦੇ ਵਰੀਣੇ ਨਮਿਤ : 1 ਪਾਠ

ਸੰਤ ਸ਼ਿੰਗਾਰਾ ਸਿੰਘ ਆਓ ਭਗਤ ਦੇ ਵਰੀਣੇ ਨਮਿਤ : 1 ਪਾਠ

ਸੇਠ ਤ੍ਰਿਲੋਕ ਸਿੰਘ ਵਲੋਂ ਭਾਈ ਵਜ਼ੀਰ ਸਿੰਘ - ਭਾਈ ਰਤਨ ਸਿੰਘ ਨਮਿਤ : 1 ਪਾਠ

ਮਾਤਾ ਪਿਤਾ ਸੰਤ ਫੂਲਾ ਸਿੰਘ ਮਾਤਾ ਦਿਆਲ ਕੌਰ : 1 ਪਾਠ (ਸੇਠ ਤ੍ਰਿਲੋਕ ਸਿੰਘ ਵਲੋਂ)

ਕੁਲ ਜੋੜ ਆਦਿ ਗ੍ਰੰਥ ਜੀ ਦੇ ਸਾਧਾਰਨ ਪਾਠ : 357

ਪਾਠ ਦਸਮ ਹੋਲੇ ਦੀ ਨਿਰਵਿਘਨਤਾ : 31

ਜੋੜ ਪਾਠ : 388

ਦਸਮ ਗ੍ਰੰਥ ਦਾ ਪਾਠ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਹਿਤ : 1

389



30 ਮਾਰਚ 1986 - ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ - ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਸੰਤ ਮਹਿੰਦਰ ਸਿੰਘ ਪੂਰਬਾ ਅਰਦਾਸ ਕਰਦੇ ਹੋਏ

## ਪੁੱਤਰ ਪ੍ਰਾਪਤੀ ਲਈ

ਅਰਦਾਸ ਉਪਰੰਤ 'ਬੋਲੇ ਸੋ ਨਿਹਾਲ' ਹੋਈ ਤਾਂ ਸੱਚੇ ਪਾਤਸ਼ਾਹ ਆਪਣੇ ਆਸਣ ਤੇ ਅਜੇ ਖਲੋਤੇ ਹੀ ਸਨ ਕਿ ਸ. ਦਰਬਾਰਾ ਸਿੰਘ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ ਆਪਣੇ ਪਰਿਵਾਰ ਸਮੇਤ, ਸਾਹਮਣੇ ਆ ਹਾਜ਼ਰ ਹੋਏ। ਸਰਦਾਰ ਜੀ ਦੇ ਘਰ ਹੋਰ ਸਭ ਕੁਝ ਹੈ ਪਰ ਸੰਤਾਨ ਨਹੀਂ। ਸ੍ਰੀ ਸਤਿਗੁਰੂ ਜੀ ਨੇ ਸ. ਜੀ ਦੀ ਪ੍ਰਾਰਥਨਾ ਸੁਣਕੇ ਕੀ ਹੁਕਮ ਕੀਤਾ, ਮੈਨੂੰ ਸਪਸ਼ਟ ਨਹੀਂ ਹੋ ਸਕਿਆ। ਆਸ਼ਾ ਹੈ ਕਿ ਢਾਈ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਮਾਲਾ, ਸਕੇਸ਼ ਸਨਾਨ ਕਰਕੇ, ਫੇਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਇਛਾ ਪੂਰਤੀ ਦੀ ਅਰਦਾਸ ਲਈ ਆਦੇਸ਼ ਹੁੰਦਾ ਹੈ।

ਸੰਤ ਕਪੂਰ ਸਿੰਘ ਪਾਠੀ ਦੇ ਤੁਕ ਲੈਣ ਉਪ੍ਰੰਤ ਹੀ ਸਰਦਾਰ ਜੀ ਅਗੇ ਆਏ ਸਨ।

ਫਿਰ ਵਿਵਾਹਤ ਜੋੜਿਆਂ ਨੇ ਵਾਰੀ ਵਾਰੀ ਆ ਕੇ ਗੁਰੂ ਚਰਨਾਂ ਤੇ ਨਮਸਕਾਰ ਕੀਤੀ।

### ਡਾ: ਗੁਰਚਰਨ ਸਿੰਘ ਰਾਈਆਂ

ਗੁਰੂ ਰਾਮ ਸਿੰਘ ਜਨਮ ਨਗਰ ਰਾਈਆਂ ਦਾ ਇਕ ਛੀਟਕਾ ਉੱਚਾ ਲੰਮਾ ਜਵਾਨ ਸਿੱਧੀ ਦਸਤਾਰ ਸਜਾਈ, ਚਿੱਟੇ ਨਾਮਧਾਰੀ ਪਹਿਰਾਵੇ ਨਾਲ ਸਜਦਾ, ਮਾਲਾ ਫੇਰਦਾ, ਪ੍ਰਬੰਧਕਾਂ ਦੇ ਆਦੇਸ਼ ਮੁਤਾਬਕ ਸੇਵਾ ਕਰਦਾ ਰਿਹਾ ਹੈ। ਉਸਨੇ ਹੋਲੇ ਦੌਰਾਨ ਅਨੇਕਾਂ ਹੋਰਨਾਂ ਨੂੰ ਭਜਨ ਦਸ ਪੱਗ ਸਿੱਧੀ ਕਰਵਾਈ ਹੈ। ਅੱਜ ਵੀ ਉਸ ਨੇ ਕੁਛ ਕਹਿੰਦੇ -ਕਹਾਉਂਦੇ ਸਰੀਰਾਂ ਨੂੰ ਗੁਰੂ ਚਰਨਾਂ ਵਿਚ ਹਾਜ਼ਰ ਕੀਤਾ ਹੈ। ਉਮੀਦ ਹੈ ਉਸਦੀ ਇਹ

ਲਗਨ ਅਗੇ ਵੀ ਜਾਰੀ ਰਹੇਗੀ। ਉਹ ਰਾਤ ਨੂੰ ਘਰ ਚਲਾ ਜਾਂਦਾ ਤੇ ਸਵੇਰੇ ਆਕੇ ਡਿਊਟੀ ਵਿਚ ਹਾਜ਼ਰ ਹੋ ਜਾਂਦਾ ਹੈ।

## ਸੰਤ ਗੁਰਮੁਖ ਸਿੰਘ ਲੁਹਾਰਾਂ

ਸਵਰਗਵਾਸੀ ਸੰਤ ਬਲਵੰਤ ਸਿੰਘ ਲੁਹਾਰਾਂ ਦਾ ਇਹ ਸਪੁਤ੍ਰ ਹੋਲਿਆਂ ਮੇਲਿਆਂ ਵਿਚ ਵਾਹਵਾ ਮਸਰੂਫ਼ ਰਹਿੰਦਾ ਹੈ। ਸਪੀਕਰਾਂ ਦਾ ਪ੍ਰਬੰਧ ਵੀ ਇਸੇ ਦੇ ਜ਼ਿਮੇ ਰਿਹਾ ਅਤੇ ਸਾਰੇ ਪ੍ਰੋਗਰਾਮ ਨੂੰ ਵੀਡੀਓ ਰੀਕਾਰਡ ਕਰਨਾ ਵੀ ਇਸਦੀ ਜ਼ਿੰਮੇਵਾਰੀ ਹੈ। ਜਿਸਨੂੰ ਵੀਡੀਓ ਨਾ ਕਰਨਾ ਹੋਵੇ ਉਸ ਦੀ ਆਡੀਓ ਰੀਕਾਰਡਿੰਗ ਵੀ ਇਹੋ ਜਵਾਨ ਕਰਦਾ ਹੈ। ਨਿਰਮਾਣ ਸੇਵਕ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸਕੱਤਰ ਦੇ ਅਧੀਨ ਸੇਵਾ ਕਾਰਜ ਕਰਦਾ ਹੈ। ਅਜੇ ਤਕ ਦੋ ਬੱਚਿਆਂ ਦਾ ਬਾਪ ਹੈ ਜਿਨ੍ਹਾਂ ਦੀ ਮਾਤਾ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪਹਾੜਨ ਹੈ।

## ਉਤੇਜਨਾ ਨਹੀਂ

ਆਮ ਕਰਕੇ ਹੋਲਿਆਂ ਦੀ ਸਮਾਪਤੀ ਉਪ੍ਰੰਤ ਤੁਰੰਤ ਭੱਜੋ ਨੱਸੀ ਪੈ ਜਾਂਦੀ ਹੈ। ਸੰਗਤਾਂ ਪ੍ਰਸ਼ਾਦ ਪਾਣੀ ਛਕਦੀਆਂ, ਦੂਰ ਜਾਣ ਵਾਲੀਆਂ ਨਾਲ ਵੀ ਰਖਦੀਆਂ ਹਨ, ਤੇ ਛੇਤੀ ਛੇਤੀ ਮਿਲਦੀ ਸਵਾਰੀ ਅਥਵਾ ਨਿਜੀ ਵਾਹਨਾਂ ਤੇ ਘਰੋਗੀ ਮੰਜ਼ਲਾਂ ਲਈ ਦੁੜਕੀ ਪੈ ਜਾਂਦੀ ਹੈ। ਚਲੋ ਚਲੀ ਦਾ ਵਾਤਾਵਰਣ ਹੁੰਦਾ ਹੈ। ਪਰ ਅੱਜ ਕਿਸੇ ਪਾਸੇ ਕੋਈ ਕਾਹਲੀ ਨਹੀਂ, ਕੋਈ ਉਤੇਜਨਾ ਨਹੀਂ, ਧੀਰਜ ਨਾਲ ਏਧਰ ਓਧਰ ਜਾਣ ਆਉਣ ਤੇ ਗਰੁਪਾਂ ਵਿਚ ਚਰਚਾ ਦਾ ਮਾਹੌਲ ਹੈ।

ਹੰਸਪਾਲ ਜੀ ਤੇ ਹੋਰ ਜ਼ਿੰਮੇਵਾਰ ਲੁਧਿਆਣੇ ਗਏ ਹੋਏ ਹਨ ਤਾਕਿ ਹਾਲਾਤ ਦਾ ਠੀਕ ਜਾਇਜ਼ਾ ਲੈ ਕੇ ਦੂਰ ਨੇੜੇ ਜਾਣ ਵਾਲਿਆਂ ਨੂੰ ਤੋਰਿਆ ਜਾ ਸਕੇ। ਲੁਧਿਆਣਾ, ਖੰਨਾ, ਅਨੰਦਪੁਰ ਆਦਿ ਸਥਾਨਾਂ ਤੇ ਅਤਿਵਾਦੀ ਸਰਗਰਮੀਆਂ ਨੇ ਰਸਤੇ ਦੀ ਨਿਸਚਿੰਤਤਾ ਵਿਚ ਵਿਘਨ ਪਾ ਦਿਤਾ ਹੈ। ਦਿੱਲੀ ਵਾਲਿਆਂ ਨੂੰ ਹਰਿਆਣੇ ਦੇ ਮਾਰਗ ਵਿਚ ਕਿਸੇ ਅਣਹੋਣੀ ਵਾਪਰਨ ਦਾ ਅੰਦੇਸ਼ਾ ਹੈ। ਤਾਂ ਵੀ ਨੇੜੇ ਅਤੇ ਪੰਜਾਬ ਵਿਚ ਰਿਹਾਇਸ਼ਾਂ ਵਾਲੇ ਗੱਡੀਆਂ ਭਰ ਜਾ ਰਹੇ ਹਨ।

ਰਾਤੀਂ ਨਕੋਦਰ ਪਾਸ ਅੱਤਵਾਦ ਦਾ ਦਸਤਕਾਰ ਹੋਇਆ ਹੈ। ਜਲੰਧਰ ਜ਼ਿਲ੍ਹੇ ਦੇ ਨਕੋਦਰ ਪਾਸ ਦੇ ਦੋ ਪਿੰਡਾਂ ਵਿਚ 28 ਆਦਮੀ ਗੋਲੀਆਂ ਨਾਲ ਭੁੰਨ ਧਰਨ ਦੀ ਖ਼ਬਰ ਹੈ। ਪੰਜਾਬ ਵਿਚ ਮੌਤ ਦਾ ਘੇਰਾ ਬੇ ਕਾਬੂ ਹੋਇਆ ਖੋਰੂ ਪਾ ਰਿਹਾ ਤੇ ਵਿਨਾਸ ਕਰ ਰਿਹਾ ਹੈ। ਅਜਿਹੇ ਅਸ਼ਾਂਤ, ਉਦਵਿਘਨ ਵਾਤਾਵਰਣ ਵਿਚ 1986 ਦਾ ਹੋਲਾ ਨਿਰਵਿਘਨ ਸਮਾਪਤ ਹੋ ਜਾਣਾ ਸਤਿਗੁਰੂ ਦੀ ਕਿਰਪਾ ਹੀ ਹੈ।

ਜਿਉਂ ਜਿਉਂ ਸੜਕਾਂ ਦੇ ਚਾਲੂ ਰਹਿਣ ਤੇ ਉਨ੍ਹਾਂ ਉਤੇ ਖਤਰੇ ਦੀ ਸੰਭਾਵਨਾ ਟਲਦੀ ਜਾਪਦੀ ਹੈ ਸਾਧ ਸੰਗਤ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਵਿਦਾ ਹੋ ਰਹੀ ਹੈ।

ਜਿਹੜਾ ਸ੍ਰਿਮ੍ਤੀ ਮੰਦਰ ਦੇ ਸਾਹਵੇਂ ਇਕ ਤੰਬੂਆਂ ਦਾ ਨਗਰ 3-4 ਦਿਨ ਵਸਿਆ ਰਿਹਾ ਹੈ, ਉਹ ਅਜ ਵਲ੍ਹੇਟ ਕੇ ਵਿਦਾ ਕਰ ਦਿਤਾ ਗਿਆ ਹੈ। ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ ਤੇ ਸ. ਦਲੀਪ ਸਿੰਘ ਨਿਰੀਖਿਅਕ ਹੁਰਾਂ ਦੀ ਪਾਰਟੀ ਅਤੇ ਬੰਦਿਆਂ ਨੇ ਤੰਬੂਆਂ ਆਦਿ ਦੀ ਸੇਵਾ ਭੁਗਤਾਈ ਹੈ।

## ਲਉਢੇ ਪਹਿਰ ਦਾ ਦੀਵਾਨ

ਸਰਸੇ ਨੂੰ ਜਾਣ ਵਾਲੇ ਸੰਗਤ ਦੇ ਟ੍ਰੱਕ ਅਤੇ ਗਡੀਆਂ ਚਲੀਆਂ ਗਈਆਂ। ਕਿਰਨਮ ਕਿਰਨੀ ਕਾਫ਼ੀ ਸੰਗਤ ਚਲੀ ਗਈ ਹੈ। ਅਤੇ 2 ਤੋਂ 3 ਤਕ ਨਾਮ ਸਿਮਰਨ ਲਈ ਇਕਤ੍ਰਤਾ ਸ੍ਰਿਮਤੀ ਮੰਦਰ ਵਿਚ ਹੀ ਹੋ ਗਈ ਹੈ। ਅਜੇ ਵੀ 200 ਤੋਂ ਵੱਧ ਲੋਕ ਏਧਰ ਓਧਰ ਫਿਰਦੇ ਜਿਨ੍ਹਾਂ ਚੋਂ 1000 ਤਾਂ ਅੰਦਰ ਆਏ ਬੈਠੇ ਹਨ।

3 ਵੱਜਣ ਵਿਚ 15 ਮਿੰਟ ਰਹਿੰਦਿਆਂ ਸੰਤ ਸ਼ਿੰਗਾਰਾ ਸਿੰਘ ਆਓ ਭਗਤ ਅਤੇ ਜਥੇਦਾਰ ਦਲੀਪ ਸਿੰਘ ਸੰਤ ਨਗਰ ਨਮਿਤ ਇਕ ਇਕ ਹੋਰ ਪਾਠ ਦਾ ਭੋਗ ਪਾਇਆ ਗਿਆ ਹੈ। ਪਹਿਲੇ ਸੰਤਾਂ ਦੀ ਸੁਪਤਨੀ ਸਵਰਨ ਕੌਰ, ਜੁ ਆਓ ਭਗਤ ਵਿਚ ਮੌਜੂਦਾ ਸੇਵਕਾ ਹੈ, ਨੇ ਭੋਗ ਪੁਆਇਆ ਹੈ। ਦੂਜਾ ਭੋਗ ਹਰਬੰਸ ਸਿੰਘ ਵਲੋਂ ਆਪਣੇ ਪਿਤਾ ਨਮਿਤ ਹੈ। ਇਹਨਾਂ ਪਾਠਾਂ ਦੀ ਅਰਦਾਸ ਨਾਮ ਸਿਮਰਨ ਦੀ ਸਮਾਪਤੀ ਦੇ ਨਾਲ ਹੀ ਹੋ ਗਈ।

ਅਜ ਮਾਤਾ ਜੀ ਨੂੰ ਮੈਂ ਪਹਿਲੀ ਵਾਰ ਦੀਵਾਨ ਵਿਚ ਉਪਸਥਿਤ ਵੇਖਿਆ। ਅਸਲ ਵਿਚ ਬਹੁਤ ਸਾਰੀ ਸੰਗਤ ਦੇ ਤੁਰ ਜਾਣ ਨਾਲ ਸੇਵਾ ਦਾ ਦਬਾਉ ਕੁਝ ਘਟਿਆ ਹੈ ਤਾਂ ਅੱਜ ਲੱਗਾ ਸਿਮਰਨ ਤੇ ਕੀਰਤਨ ਵਿਚ ਆ ਸਕੇ ਹਨ।

ਕਲਾਕਾਰਾਂ ਨੇ 3 ਤੋਂ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ "ਦੇਹੁ ਸੰਦੇਸਰੋ ਪ੍ਰਿਆ ਕਹੀਅਹੁ" ਅਤੇ ਸ਼ਬਦ "ਅਤਿ ਊਚਾ ਤਾਕਾ ਦਰਬਾਰਾ" ਦਾ ਦੇਸ ਵਿਚ ਕੀਰਤਨ ਹੋਇਆ। ਤੇ ਹੋਰ ਇਕ ਬੜੀ ਪੁਰਾਣੀ ਧੁਨ "ਘਰ ਨਹੀਂ ਆਵੈ, ਮਰੀਐ ਹਾਵੈ" ਭੀ ਖੂਬ ਗੂੰਜੀ।

## ਅਗਲਾ ਹੋਲਾ ਕਿਥੇ ?

ਇਹਨਾਂ ਸ਼ਬਦਾਂ ਦੀ ਜਿਥੇ 4.30 ਵਜੇ ਸਮਾਪਤੀ ਹੋਈ। ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਸੰਖੇਪ ਕਥਨ :

- ਜਿਹੜਾ ਸਮਾਂ ਸਾਨੂੰ ਸਤਸੰਗ ਦਾ ਮਿਲਦਾ ਹੈ, ਉਹ ਕਿਸੇ ਮੁੱਲ ਤੋਂ ਨਹੀਂ

ਪ੍ਰਾਪਤ ਹੋ ਸਕਦਾ। ਸਤਿਗੁਰੂ ਦੀ ਕ੍ਰਿਪਾ ਬਿਨਾ ਇਹ ਸਮਾਂ ਨਹੀਂ ਮਿਲ ਸਕਦਾ।

- ਕਲਿਜੁਗ ਦਾ ਸਮਾਂ ਤੇ ਉਹਦਾ ਦਬਾਉ ਏਨਾ ਜ਼ਬਰਦਸਤ ਹੈ ਕਿ ਅਸੀਂ ਨਿੰਦਾ ਚੁਗਲੀ ਆਦਿ ਵਿਚ ਹੀ ਗੁਆਚੇ ਰਹਿੰਦੇ ਹਾਂ। '... ਕਿਤੈ ਦੇਸਿ ਨ ਆਇਆ ਸੁਣੀਐ... ਜੇ ਕੋਈ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ।' ਜਿਹੜੇ ਡਾਕੇ ਮਾਰਦੇ, ਚੋਰੀਆਂ ਕਰਦੇ, ਕਤਲ ਕਰਦੇ ਹਨ, ਉਹਨਾਂ ਤੇ ਕੁਛ ਨਹੀਂ ਹੋਵੇਗਾ, ਜਿਹੜੇ ਭਜਨ ਕਰਦੇ ਆਪਣੇ ਕਿਰਤ ਕਰਕੇ ਛਕਦੇ ਤੇ ਇਮਾਨਦਾਰ ਹਨ, ਉਹਨਾਂ ਨੂੰ ਤੁਹਮਤਾਂ ਤੇ ਮੁਸ਼ਕਲਾਂ ਹੋਣਗੀਆਂ ਏਹੋ ਕਲਿਜੁਗ ਦੇ ਲਛਣ ਹਨ। ਕਾਂਗ੍ਰਸ ਦੇ ਰਾਜ, ਅਕਾਲੀ ਰਾਜ ਵਿਚ ਇਹਨਾਂ ਦੇ ਮਦਦਗਾਰਾਂ ਨੂੰ ਕੋਈ ਤਕਲੀਫ਼ ਨਹੀਂ ਆਉਣੀ, ਜੋ ਇਹਨਾਂ ਦੇ ਮੁਖਾਲਫ਼ ਹਨ ਉਹਨਾਂ ਲਈ ਹੀ ਕੇਸ ਤਿਆਰ ਹੁੰਦੇ ਰਹਿਣਗੇ।

ਇਹ ਸਤਿਗੁਰੂ ਦੀ ਕਿਰਪਾ ਨਾਲ ਹੀ ਹੈ ਕਿ ਅਸੀਂ ਭਜਨ, ਸਤਸੰਗ ਆਦਿ ਕਰਦੇ ਹਾਂ।

- ਜਦੋਂ ਅਸੀਂ ਈਰਖਾ ਵਿਚ ਪਰਵਿਰਤ ਹੁੰਦੇ ਹਾਂ, ਕਿੰਨੀ ਸੜਨ ਅੰਦਰ ਹੁੰਦੀ ਹੈ, ਕਿੰਨੀ ਪਰੇਸ਼ਾਨੀ ਤੰਗ ਕਰਦੀ ਹੈ ਪਰ ਜਿਨੂੰ ਈਰਖਾ ਕਰਦੇ ਹਾਂ ਜੇ ਉਸਨੂੰ ਪਤਾ ਹੀ ਨ ਹੋਵੇ ਤਾਂ ਈਰਖਾ ਕਰਨ ਵਾਲਾ ਤੇ ਆਪਣੇ ਆਪਨੂੰ ਹੀ ਸਾੜ ਗਿਆ।

- ਅਸੀਂ ਸਾਰੇ ਬਹੁਤ ਭਿਆਨਕ ਸਮੇਂ ਵਿਚੋਂ ਲੰਘ ਰਹੇ ਹਾਂ। ਅਸੀਂ ਇਸ ਵਰਤਾਰੇ ਦੇ ਆਦੀ ਹੋ ਗਏ ਹਾਂ ਇਸ ਲਈ ਅਸੀਂ ਬਾਹਰਲੀ ਚਿੰਤਾ ਨਹੀਂ ਕਰਦੇ। ਯਤਨ ਕਰੋ ਕਿ ਅੰਦਰਲਾ ਕੂੜਾ ਸਾਫ ਕਰਦੇ ਰਹੀਏ।

- ਜਮ ਫੰਧ ਵਾਲੇ ਤੋਂ ਬਚਣ ਵਾਸਤੇ ਸਾਨੂੰ ਸਤਸੰਗ ਕਰਨਾ ਹੀ ਭਲਾ

- ਜਿੰਨਾ ਚਿਰ ਇਹ ਕਸ਼ਟ ਦਾ ਸਮਾਂ ਹੈ ਇਕ ਇਕ ਮਾਲਾ ਭਜਨ ਦੀ ਇਕ ਇਕ ਭਗਉਤੀ ਦੀ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਿਆ ਕਰੋ ਕਿ ਕਲਿਜੁਗ ਦੇ ਭਿਆਨਕ ਸਮੇਂ ਤੋਂ ਹੱਥ ਦੇ ਕੇ ਬਚਾਅ ਲੈ।

- ਲੋਕ ਪੰਜਾਬ ਵਿਚ ਆਏ ਸਨ ਭੱਜੇ, ਅੱਜ ਪੰਜਾਬ ਵਿਚ ਕਿੰਨਾ ਕੁ ਬਚਾਅ ਹੈ। ਪਰ ਜੇ ਸਤਿਗੁਰੂ ਦੇ ਸਿਖ ਬਣੀਏ। ਉਹਨਾਂ ਦੇ ਉਪਦੇਸ਼ਾਂ ਦੇ ਅਮਲ ਕਰੀਏ ਤਾਂ ਅਸੀਂ ਜਿਥੇ ਵੀ ਹੋਵਾਂਗੇ ਸਾਡੀ ਰਖਿਆ ਹੋਵੇਗੀ।

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ।
ਸੇਵਕ ਕਉ ਗੁਰੁ ਸਦਾ ਦਇਆਲ ॥

- ਇਕ ਇਕ ਘੰਟਾ ਨਾਮ ਸਿਮਰਨ ਜੀ ਪ੍ਰਤੀ ਇਕ ਇਕ ਪਾਠ, ਪ੍ਰਤੀ ਮਹੀਨਾ ਘਰ ਪ੍ਰਤੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਜ਼ਰੂਰ ਕਰਿਆ ਕਰੋ ਤੇ ਕਰਵਾਇਆ ਕਰੋ । ਜੇ ਕਾਰੋਬਾਰ ਵਾਧੇ ਬਾਰੇ ਦੂਜਿਆਂ ਨੂੰ ਪੁਛਦੇ ਹਾਂ ਤਾਂ ਨਾਮ ਸਿਮਰਨ ਬਾਰੇ ਵੀ ਤਾਂ ਪੁਛਿਆ ਜਾ ਸਕਦਾ ਹੈ।

- ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ ਜਿਨ੍ਹਾਂ ਸੇਵਾ ਕੀਤੀ ਹੈ। ਬਾਬਾ ਛਿੰਦਾ ਹੁਰੀਂ ਪਤਾ ਨਹੀਂ ਕਿੰਨੇ ਹੀ ਸਰੀਰ ਅੰਮ੍ਰਿਤਸਰੋਂ ਲਿਆਏ ਹਨ, ਲੁਧਿਆਣੇ ਦੇ ਭੈਣੀ ਸਾਹਿਬ ਦੇ, ਸਾਰੇ ਦੁਆਬੇ ਦੇ, ਬਹੁਤ ਸਾਰੇ ਸੇਵਾਦਾਰਾਂ ਨੇ ਭਾਗ ਲਿਆ ਹੈ। ਸਤਿਗੁਰੂ ਕਿਰਪਾ ਕਰਨ ਸਾਡੇ ਤੇ ਕਲਿਜੁਗ ਦਾ ਅਸਰ ਨਾ ਪਵੇ।

## ਅੱਸੂ ਦਾ ਮੇਲਾ ਭੈਣੀ ਸਾਹਿਬ

- ਅਗਲੇ ਹੋਲੇ ਤੋਂ ਪਹਿਲਾਂ ਅੱਸੂ ਦਾ ਮੇਲਾ ਹੋਣਾ ਹੈ। ਅੱਸੂ ਦਾ ਮੇਲਾ ਹਰਭਜਨ ਸਿੰਘ ਔਰੰਗਾਬਾਦ ਵਾਲਿਆਂ ਵਲੋਂ ਏਥੇ ਭੈਣੀ ਸਾਹਿਬ ਹੋਵੇਗਾ।

- ਅਗਲੇ ਹੋਲੇ ਦਾ ਮੇਲਾ ਵੀ ਹੰਸਪਾਲ ਜੀ ਤੇ ਸੁਰਿੰਦਰ ਸਿੰਘ ਵਲੋਂ ਹੋਵੇਗਾ। ਜਗਹ ਉਸ ਵੇਲੇ ਦੱਸੀ ਜਾਇਗੀ, ਸਮੇਂ ਦੇ ਅਨੁਸਾਰ।

- ਜਿਨਾਂ ਨੇ ਪਹਿਲਾਂ ਅੱਸੂ ਦਾ ਮੇਲਾ ਕਰਵਾਣਾ ਹੈ ਉਹ ਆਪਣੇ ਅੱਸੂ ਦੇ ਮੇਲੇ ਵਾਸਤੇ ਵਰਨੀ ਚਾਲੂ ਕਰਵਾ ਦੇਣ। ਜਦੋਂ ਅੱਸੂ ਦੇ ਮੇਲੇ ਦਾ ਭੋਗ ਪੈ ਜਾਏਗਾ ਫਿਰ ਹੋਲੇ ਵਾਲੇ ਆਪਣੀ ਵਰਨੀ ਚਾਲੂ ਕਰਵਾ ਦੇਣ।

## ਮੰਜ਼ਲਾਂ ਤੇ ਕਿਵੇਂ ਜਾਇਆ ਜਾਇ ।

ਸ੍ਰੀ ਸਤਿਗੁਰੂ ਜੀ ਦੇ ਉਪਰੋਕਤ ਕਥਨ ਉਪਰੰਤ ਜੈਕਾਰਾ ਛਡ ਕੇ ਦੀਵਾਨ ਦੀ ਸਮਾਪਤੀ ਕੀਤੀ ਗਈ। ਫਿਰ ਸਤਿਗੁਰੂ ਜੀ ਆਪਣੇ ਆਸਣ ਤੇ ਉਠ ਕੇ ਖਲੋਤੇ ਤਾਂ ਵਖ ਵਖ ਇਲਾਕਿਆਂ ਦੀ ਸੰਗਤ ਨੇ ਮੰਚ ਦੇ ਸਾਹਮਣਾ ਪਾਸਾ ਘੇਰ ਲਿਆ। ਹਰ ਕੋਈ ਆਪਣੇ ਲਈ ਆਗਿਆ ਤੇ ਸੁਖ ਚਾਂਹਦਾ ਸੀ ਜਾਣ ਵਾਸਤੇ।

ਸ੍ਰੀ ਸਤਿਗੁਰੂ ਜੀ ਨੇ ਇਹਨਾਂ ਸ਼ਬਦਾਂ ਦੁਆਰਾ ਸਭ ਨੂੰ ਆਗਿਆ ਦਿਤੀ : ਅੰਮ੍ਰਿਤਸਰ ਵਾਲੇ ਚਲੇ ਗਏ ਨੇ। ਹਰਿਆਣੇ ਵਾਲੇ ਵੀ ਤਕਰੀਬਨ ਚਲੇ ਗਏ ਨੇ। ਦਿੱਲੀ ਨੂੰ ਜਾਣ ਵਾਲੇ ਤਕਰੀਬਨ 6 ਵਜਦੇ ਨੂੰ ਪ੍ਰਸ਼ਾਦ ਪਾਣੀ ਛਕ ਕੇ ਤਿਆਰ ਰਹਿਣ, ਉਹ ਆਪਣੀਆਂ ਗੱਡੀਆਂ, ਕਾਰਾਂ, ਬੱਸਾਂ ਸਭ ਕੱਠੀਆਂ ਕਰ ਲੈਣ, ਓਸ ਵੇਲੇ ਜਾਣ ਦਾ ਪ੍ਰੋਗਰਾਮ ਹੋਵੇਗਾ। ਰੇਲ ਤੇ ਜਾਣ ਵਾਲੇ ਹਿਸਾਰ ਨੂੰ ਜਾ ਸਕਦੇ ਨੇ, ਜੰਮੂ ਵਾਲੇ ਜੰਮੂ ਜਾ

ਸਕਦੇ ਨੇ। ਯੂ.ਪੀ. ਵਿਚ ਜਾਣ ਵਾਲੇ ਕਿਰਪਾ ਕਰਕੇ ਪਹਿਲਾਂ ਦਿੱਲੀ ਜਾਣ, ਦਿੱਲੀ ਤੋਂ ਆਪਣੇ ਰਾਹਾਂ ਨੂੰ ਚਲੇ ਜਾਣ। ਕਾਲਕਾ ਵਾਲੇ ਜਾ ਸਕਦੇ ਨੇ। ਡੇਹਰਾਦੂਨ ਜਾਣ ਵਾਲੇ ਸਹਾਰਨਪੁਰ ਥਾਣੀ ਸਿਧੇ ਜਾ ਸਕਦੇ ਨੇ। ਮਧ ਪਰਦੇਸ਼, ਗਵਾਲੀਅਰ ਵਾਲੇ ਦਿੱਲੀਓਂ, ਹਾਲਤ ਵੇਖ ਕੇ ਜਾ ਸਕਦੇ ਨੇ। ਰਾਜਸਥਾਨ ਵਾਲੇ ਜਾ ਸਕਦੇ ਨੇ। ਮੰਡੀ ਵਾਲੇ ਕੁਛ ਚਲੇ ਗਏ ਨੇ ਬਾਕੀ ਚਲੇ ਜਾਣ।

ਰਾਤ ਦਾ ਦੀਵਾਨ 7.00 ਤੋਂ 10 ਵਜੇ ਤਕ ਬਾਬੇ ਛਿੰਦੇ ਨੇ ਲਗਾਣਾ ਹੈ।

## ਸੰਗਤ ਵਿਚ

ਏਧਰੋਂ ਵਿਹਲਾ ਹੋ ਮੈਂ ਲੰਗਰ ਵਿਚ ਗਿਆ। ਦਿੱਲੀ ਦੀ ਸੰਗਤ ਦੀਆਂ ਪੰਗਤਾਂ ਲੱਗੀਆਂ ਹੋਈਆਂ ਸਨ। ਸਾਧ ਸੰਗਤ ਹੁਣ ਲੰਗਰ ਛਕ ਕੇ, ਛੇਤੀ ਛੇਤੀ ਤਿਆਰ ਹੋ ਆਪਣੀਆਂ ਆਪਣੀਆਂ ਬੱਸਾਂ ਕੋਲ ਜਾ ਰਹੀ ਸੀ। ਮੈਂ ਵੀ ਬੀਬੀ ਬੇਅੰਤ ਕੌਰ ਨਾਲ ਗੱਲ ਕਰਕੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਬੱਸ ਵਿਚ ਸੀਟ ਲਈ।

ਆਪਣੀ ਕੋਟ ਬਾਦਲ ਖਾਂ ਵਾਲੀ ਪੁਤ੍ਰੀ ਨੂੰ ਮੈਂ ਸ. ਪ੍ਰੀਤਮ ਸਿੰਘ ਮਠਾੜੂ ਦੀ ਟੈਕਸੀ ਤੇ ਹਰੀਪੁਰ (ਫਿਲੌਰ) ਤੱਕ ਭੇਜ ਦਿਤਾ।

## ਦਿੱਲੀ ਦਾ ਕਾਫ਼ਲਾ

ਅਸੀਂ ਦਿੱਲੀ ਵਾਲੇ 7 ਵਜੇ ਤੁਰ ਪਏ। ਅੱਠ ਬੱਸਾਂ, 2 ਟ੍ਰੱਕ ਅਤੇ 34 ਕਾਰਾਂ, ਜਿਨ੍ਹਾਂ ਵਿਚ ਹੰਸਪਾਲ ਜੀ ਦੀ ਗੱਡੀ ਵੀ ਸੀ, ਇਕੱਠੀਆਂ ਹੋ ਕੇ ਟੁਰ ਪਈਆਂ। ਪੰਜਾਬ ਵਿਚ ਤਾਂ ਕੋਈ ਡਰ ਨਹੀਂ ਸੀ। ਹਰਿਆਣੇ ਵਿਚ ਖਦਸ਼ਾ ਸੀ, ਕੋਈ ਭੜਕਾਹਟ ਨ ਹੋ ਜਾਏ, ਸੋ ਏਥੋਂ ਮੁੱਢ ਵਿਚ ਹੀ ਅੱਗੇ ਅਤੇ ਪਿਛੇ ਪੁਲਿਸ ਗਡੀਆਂ ਲਾਕੇ - ਇਕ ਦੋ ਥਾਈਂ ਅਟਕ ਅੰਮ੍ਰਿਤ ਵੇਲੇ 2:30 ਵਜੇ ਤਕ ਅਸੀਂ ਆਪਣੇ ਆਪਣੇ ਘਰੀਂ ਪਹੁੰਚ ਗਏ।

## ਉਸਤਾਦ ਵਲਾਇਤ ਖਾਂ ਦੀ ਚਿੱਠੀ

ਸੰਤ ਤਰਸੇਮ ਸਿੰਘ ਸਤਿਗੁਰੂ ਜੀ ਦੇ ਸਕੱਤਰ ਨੇ ਮੈਨੂੰ ਉਸਤਾਦ ਵਲਾਇਤ ਖਾਂ ਸਾਹਿਬ ਦੀ ਇਕ ਚਿੱਠੀ ਵਖਾਈ ਜੁ ਉਨ੍ਹਾਂ ਸ੍ਰੀ ਸਤਿਗੁਰੂ ਜੀ ਦੇ ਸਤਿਕਾਰ ਵਿਚ 28.3.86 ਹੋਲੇ ਦੇ ਦੌਰਾਨ ਪ੍ਰੋਗਰਾਮ ਬਾਰੇ ਲਿਖੀ ਸੀ। ਇਸ ਚਿੱਠੀ ਤੋਂ ਖਾਂ ਸਾਹਿਬ ਦੇ ਸਤਿਗੁਰੂ ਜੀ ਨਾਲ ਮਾਨਸਿਕ ਸੰਬੰਧਾਂ ਬਾਰੇ ਪਤਾ ਲਗੇਗਾ। ਮੈਂ ਇਸ ਚਿੱਠੀ ਦੀ ਫੋਟੋ ਸਟੇਟ ਕਰਵਾ ਲਈ ਹੈ ਤੇ ਏਥੇ ਨਾਲ ਹੀ ਟਾਂਕ ਦਿਤੀ ਹੈ।

## 1 ਅਪ੍ਰੈਲ 1986, ਮੰਗਲਵਾਰ
## ਨਵੀਂ ਦਿੱਲੀ

### ਦੁਖੀ ਪਰਿਵਾਰ ਨੂੰ ਸਹਾਇਤਾ

ਮੈਂ ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ ਨੂੰ ਭੈਣੀ ਸਾਹਿਬ ਹੀ ਛੱਡ ਆਇਆ ਸੀ। ਰਾਤੋ ਰਾਤ ਸਫਰ ਕਰਕੇ ਅੱਜ ਉਹ ਵੀ ਦਿੱਲੀ ਆ ਗਏ। ਗੁਰਦੇਵ ਸਿੰਘ ਮੇਰੇ ਘਰ 9 ਵਜੇ ਆਇਆ। ਉਸਨੇ ਸ੍ਰੀ ਸਤਿਗੁਰੂ ਜੀ ਵਲੋਂ ਮੈਨੂੰ 1200/- ਲਿਆ ਕੇ ਦਿਤਾ। ਇਹ ਮੈਂ ਇਕ ਲੋੜਵੰਦ ਪਰਵਾਰ ਨੂੰ 200/- ਰੁਪੈ ਮਹੀਨਾ ਕਰਕੇ ਪੁਚਾਣਾ ਸੀ।

### ਮੇਰੇ ਲਈ ਰਕਮ

ਗੁਰਦੇਵ ਸਿੰਘ ਨੇ ਮੈਨੂੰ ਦੱਸਿਆ ਕਿ ਕੋਈ ਜਣਾ 3-4 ਦਿਨਾਂ ਤਕ ਮੇਰੇ ਵਾਸਤੇ ਚੋਖੀ ਰਕਮ ਲੈ ਕੇ ਆ ਰਿਹਾ ਹੈ, ਜਿਸਦੇ ਅਧਾਰ ਤੇ ਮੈਂ "ਬੀਤੇ ਦੀਆਂ ਪੈੜਾਂ" ਨਾਂ ਦੀ ਪੁਸਤਕ ਕਈ ਜਿਲਦਾਂ ਵਿਚ ਛਪਵਾਣੀ ਸੀ। ਸੁਭਾਵਕ ਸੀ ਮੈਨੂੰ ਖੁਸ਼ੀ ਹੁੰਦੀ ਕਿ ਸਤਿਗੁਰੂ ਜੀ ਨੇ ਮੇਰੇ ਕੀਤੀ ਬੇਨਤੀ ਨੂੰ ਯਾਦ ਰਖਿਆ ਹੈ।

### ਬੀਬੀ ਜਸਮੀਤ ਦਾ ਸਾਥ

ਗੁਰਦੇਵ ਸਿੰਘ - ਹਰਭਜਨ ਸਿੰਘ ਵਾਸਤੇ ਅੱਜ ਦੇ ਹਵਾਈ ਜਹਾਜ਼ ਦੀਆਂ ਟਿਕਟਾਂ ਸਤਿਗੁਰੂ ਜੀ ਚਾਂਹਦੇ ਸਨ, ਪਰ ਇਹ ਟਿਕਟਾਂ ਪ੍ਰਾਪਤ ਨਾ ਹੋ ਸਕੀਆਂ। ਬਸ - ਰੇਲ ਭਾੜੇ ਲਈ ਖੁਲ੍ਹਾ ਖਰਚਾ ਮਿਲ ਗਿਆ। ਪਰ ਇਹਨਾਂ ਦਾ ਸਾਥ ਬੀਬੀ ਜਸਮੀਤ ਕੌਰ ਕਲਕਤੇ ਵਾਲੀ ਨਾਲ ਹੋ ਗਿਆ। ਇਹ ਲੁਧਿਆਣਿਓਂ ਬੀਬੀ ਜੀ ਦੇ ਖਰਚੇ, ਉਦਾਰਤਾ ਤੇ ਸਾਡੀ ਸਨੇਹ ਪ੍ਰਾਪਤ ਕਰਦੇ ਫਸਟ ਕਲਾਸ ਦੇ ਡੱਬੇ ਵਿਚ ਯਾਤਰਾ ਮੁਕਾ ਆਏ।

### ਹੰਸਪਾਲ ਜੀ ਦੇ ਘਰ

11.30 ਵਜੇ ਮੈਂ ਅਤੇ ਗੁਰਦੇਵ ਸਿੰਘ ਸਰੋਦ ਸ. ਹੰਸਪਾਲ ਜੀ ਵਲ ਗਏ ਤਾਂ ਹੰਸਪਾਲ ਜੀ ਤੋਂ ਪਤਾ ਲਗਾ ਕਿ 29 ਮਾਰਚ 86 ਨੂੰ ਭੈ: ਸਾ: ਵਿਖੇ ਰਾਤੀਂ ਨਾਮਧਾਰੀ ਦਰਬਾਰ ਦੀ ਇਕ ਮੀਟਿੰਗ ਕੇਵਲ ਘੰਟਾ ਭਰ ਲਈ ਹੋਈ। ਇਸ ਵਿਚ ਮਹਾਰਾਜ ਬੀਰ ਸਿੰਘ ਜੀ ਨੇ ਸ਼ਮੂਲੀਅਤ ਕੀਤੀ। ਉਂਜ ਭਾਵੇਂ ਉਹ ਅ-ਬੋਲ ਮਾਲਾ ਹੀ ਫੇਰਦੇ ਰਹੇ। ਪਰ ਉਨਾਂ ਇਕ ਪੱਤ੍ਰ ਮਹਾ ਮੰਤਰੀ ਨਾਮਧਾਰੀ ਦਰਬਾਰ ਨੂੰ ਸੰਬੋਧਨ ਦਿਤਾ, ਜਿਸਦਾ ਮੂਲ ਮੁੱਦਾ ਇਹ ਸੀ ਕਿ "ਸਤਿਜੁਗ" ਨੂੰ ਹੁਣ ਨਾਮਧਾਰੀ ਦਰਬਾਰ ਸੰਭਾਲੇ। ਉਨ੍ਹਾਂ ਦੀ ਏਨੀ

ਸੇਵਾ ਹੀ ਪਰਵਾਨ ਕੀਤੀ ਜਾਵੇ। ਮੀਟਿੰਗ ਨੇ ਚੁਪ ਕਰੀ ਬੈਠੇ ਮਹਾਰਾਜ ਜੀ ਨੂੰ ਦਸਿਆ ਕਿ ਨਾ ਸਤਿਜੁਗ ਨਾਮਧਾਰੀ ਦਰਬਾਰ ਨੇ ਮਹਾਰਾਜ ਜੀ ਨੂੰ ਸੰਭਾਲਿਆ ਸੀ ਅਤੇ ਨਾ ਹੀ ਇਹ ਲੈਣ ਦਾ ਅਧਿਕਾਰੀ ਹੈ। ਇਹ ਪੱਤ੍ਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਰਖ ਦਿਤਾ ਜਾਵੇਗਾ।

## ਮੇਰਾ ਪਲੈਨ ਪਰਵਾਨ

ਹੰਸਪਾਲ ਜੀ ਨੇ ਮੈਨੂੰ ਇਹ ਸੂਚਨਾ ਦੇ ਕੇ ਹੈਰਾਨ ਕਰਨ ਦੀ ਕੋਸ਼ਿਸ਼ ਕੀਤੀ ਜਾਂ ਸਤਿਗੁਰੂ ਜੀ ਦਾ ਰਾਜਦਾਰ ਹੋਣ ਦੀ, ਜਿਸ ਬਾਰੇ ਮੈਨੂੰ ਕੋਈ ਸ਼ੰਕਾ ਨਹੀਂ ਸੀ। ਹੰਸਪਾਲ ਜੀ ਬੋਲੇ ਕਵੀ ਜੀ ਤੁਹਾਡੇ ਪਲੈਨ ਨੂੰ ਪਰਵਾਨਗੀ ਮਿਲ ਗਈ ਹੈ।

ਮੈਂ ਕਿਹਾ : ਕਿਹੜੇ ਪਲੈਨ ਨੂੰ ਮੈਂ ਤਾਂ ਉਨ੍ਹਾਂ ਨਾਲ ਕਈ ਪਲੈਨ ਵਿਚਾਰਦਾ ਰਹਿੰਦਾ ਹਾਂ।

ਇਸ ਮੇਰੇ ਉਤਰ ਨੇ ਉਨ੍ਹਾਂ ਨੂੰ ਕੁਛ ਸ਼ਸ਼ੋਪੰਜ ਵਿਚ ਪਾਇਆ ਕਹਿਣ ਲਗੇ : ਪੁਸਤਕ ਛਾਪਣ ਵਾਲੇ ਪਲੈਨ ਨੂੰ।

''ਮੈਂ ਤਾਂ ਇਸਦੀ ਪਰਵਾਨਗੀ ਪਹਿਲਾਂ ਹੀ ਲਈ ਹੋਈ ਸੀ, ''ਏਨਾ ਕਹਿ ਕੇ ਮੈਂ ਕੇਵਲ ਸਰੋਤਾ ਹੀ ਬਣਿਆ ਰਿਹਾ।

ਅਸਲ ਵਿਚ ਸਤਿਗੁਰੂ ਜੀ ਹੰਸਪਾਲ ਜੀ ਨੂੰ ਸੂਚਤ ਕਰਨਾ ਚਾਹੁੰਦੇ ਸਨ ਕਿ ਉਨ੍ਹਾਂ ਨੂੰ ਕਵੀ ਵਾਸਤੇ ਰਕਮ ਇਕੱਠੀ ਕਰਨੀ ਪਏਗੀ, ਹੁਣ ਇਹ ਝਪਟਾ ਨਾ ਮਾਰਨ।

## ਸਕਿਊਰਿਟੀ ਹੋਰ ਕਰੜੀ

ਹੰਸਪਾਲ ਜੀ M.P. ਵਾਸਤੇ ਸਕਿਊਰਿਟੀ ਹੋਰ ਕਰੜੀ ਕਰ ਦਿਤੀ ਗਈ ਹੈ। 7 ਬੰਦੇ ਇਕ ਹੋਰ ਜੀਪ ਨਾਲ ਗਡੀ ਦੇ ਨਾਲ ਹੋਣਗੇ। ਕਾਰਨ ਇਹ ਹੈ ਕਿ ਕੋਈ ਫੋਨ ਜਸੂਸ ਸੰਸਥਾ ਨੇ ਸੁਣਿਆ ਹੈ ਜਿਸ ਵਿਚ ਹੰਸਪਾਲ ਪਰਵਾਰ ਦੇ ਸਾਰੇ ਵੇਰਵੇ ਤੇ ਸਾਰੇ ਫੋਨ ਨੰਬਰ ਕਿਸੇ ਨੂੰ ਸਮਝਾਏ ਜਾ ਰਹੇ ਸਨ, ਹੰਸਪਾਲ ਜੀ ਨੇ ਦੱਸਿਆ ਕਿ ਉਹਨਾਂ ਦਾ ਪਰਸਨਲ ਨੰਬਰ ਵੀ ਅਤੰਕਵਾਦੀਆਂ ਨੂੰ ਮਾਲੂਮ ਸੀ। ਧਮਕੀ ਪੱਤਰ ਹੋਰ ਵੀ ਆਏ ਹਨ। ਹੁਣ ਤਿੰਨ ਬੰਦੇ ਅਕਾਸ਼ ਦੇ ਉਤੇ ਵੀ ਪਹਿਰਾ ਦੇ ਰਹੇ ਹਨ ਜਿਥੇ ਪਹਿਲੀ ਛੱਤ ਉਸਾਰੀ ਜਾ ਰਹੀ ਹੈ।

ਹੰਸਪਾਲ ਜੀ ਨੇ ਹੋਲੇ ਦੀ ਭੇਟਾ ਤੌਰ ਤੇ ਮੇਰੇ, ਗੁਰਦੇਵ, ਹਰਭਜਨ ਸਿੰਘ ਦੇ 5-5 ਸੌ ਪੂਰੇ ਕੀਤੇ। ਕਹਿਣ ਲਗੇ : ਮੈਨੂੰ ਤਾਂ ਹੀ ਖੁਸ਼ੀ ਹੋਣੀ ਸ੍ਰੀ।

## ਇੰਗਲਿਸ਼ ਪ੍ਰਾਜੈਕਟ

ਮੈਂ ਅੱਜ ਲਉਢੇ ਪਹਿਰ ਪ੍ਰਿੰਸੀਪਲ ਬੇਅੰਤ ਕੌਰ ਨੂੰ ਮਿਲਿਆ। ਸ. ਸਵਰਨ

ਸਿੰਘ ਸਿਆਨ ਦੀ ਪੁਤਰੀ ਬਲਵਿੰਦਰ ਕੌਰ ਦੀ ਅੰਗਰੇਜ਼ੀ ਵਿਚ ਸ੍ਰੀ ਭੈਣੀ ਸਾਹਿਬ ਬਾਰੇ ਯਾਤਰਾ ਮਾਰਗ, ਨਾਮਧਾਰੀ ਅਸੂਲ ਤੇ ਫੋਟੋ ਨਕਸ਼ਿਆਂ ਆਦਿ ਨਾਲ ਪ੍ਰਾਜੈਕਟ ਦਿਤਾ। ਬਲਵਿੰਦਰ ਕੌਰ ਨੇ ਮੇਡਨ ਹੈੱਡ ਯੂ.ਕੇ. ਦੇ ਇੰਗਲਿਸ਼ ਸਕੂਲ ਦਾ ਫਸਟ ਪ੍ਰਾਈਜ਼ ਜਿੱਤਿਆ ਹੈ। ਮੈਂ ਚਾਹੁੰਦਾ ਸਾਂ ਇਸ ਨੂੰ ਸਾਰਾ ਸਕੂਲ ਛਾਪੇ ਅਤੇ ਬੱਚਿਆਂ ਦੀ ਬੋਲੀ ਵਿਚ ਭੈਣੀ ਸਾਹਿਬ ਬਾਰੇ ਗਿਆਨ ਦੇਵੇ, ਬੀਬੀ ਪ੍ਰਿੰਸੀਪਲ ਨੇ ਹੁੰਗਾਰ ਭਰਿਆ।

## 5 ਅਪ੍ਰੈਲ 1986, ਸ਼ਨੀਵਾਰ
## ਨਵੀਂ ਦਿੱਲੀ

ਕਰੀਬ 11 ਵਜੇ ਮੈਂ ਆਪਣੇ ਕੰਮਾਂ ਵਿਚ ਗਲਤਾਨ ਸਾਂ ਕਿ ਮੇਰੇ ਘਰ ਮੇਰੇ ਕਮਰੇ ਵਿਚ ਵਡਾ ਲੜਕਾ ਮਨਧੀਰ ਸਿੰਘ ਤੇਜ਼ੀ ਨਾਲ ਅੰਦਰ ਆਇਆ : ਪਿਤਾ ਜੀ, ਲੁਧਿਆਣਾ ਤੋਂ ਤੁਹਾਡੀ ਕਾਲ ਏ। ਮੈਂ ਮਨਧੀਰ ਸਿੰਘ ਦੀ ਦੁਕਾਨ ਦੇ ਸਾਹਮਣੇ "ਗੁਡ ਵੇ ਬੈਕਰੀ" ਦੇ ਫੋਨ ਤੇ ਗਿਆ।

### ਸੂਬਾ ਵਰਿਆਮ ਸਿੰਘ ਸੁਰਗਵਾਸ

ਸੰਤ ਦਲੀਪ ਸਿੰਘ ਸੰਪਾਦਕ "ਨਿਰੀਖਅਕ" ਦਾ ਲੜਕਾ ਨਵਤੇਜ ਸਿੰਘ ਲੁਧਿਆਣਿਓਂ ਬੋਲ ਰਿਹਾ ਸੀ : ਅੱਜ ਵਰਿਆਮ ਸਿੰਘ ਜੀ ਮਾਲ ਵਾਲੇ ਪੂਰੇ ਹੋ ਗਏ ਨੇ। ਤੁਸੀਂ ਉਨ੍ਹਾਂ ਨਾਲ ਸੰਬੰਧਤ ਫੋਟੋ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਜਾਓ।

ਮੈਂ ਸਤਿਗੁਰੂ ਜੀ ਨੂੰ 10-4-86 ਤਕ ਭੈ: ਸਾ: ਆਪਣੀ ਪਹੁੰਚ ਬਾਰੇ ਸੂਚਨਾ ਲਿਖ ਘੱਲੀ ਸੀ ਅਤੇ ਸੋਚਣ ਲਗਾ ਮਾਲਵੇ ਦਾ ਵਰਿਆਮ ਸਿੰਘ ਕੌਣ ਹੋਵੇ। ਸਮਝ ਆਈ ਕਿ ਮਾਲ ਵਾਲਾ ਸੂਬਾ ਵਰਿਆਮ ਸਿੰਘ ਜਮਸ਼ੇਰੀਆ (ਲਹੌਰੀਆ) ਪੂਰਾ ਹੋ ਗਿਆ ਹੈ। ਉਸ ਬਾਰੇ ਪੈਂਫਲਿਟ ਲਿਖਣ ਬਾਰੇ ਕਿਹਾ ਜਾਵੇਗਾ ਤੇ ਫੋਟੋ ਵੀ ਉਹਦੇ ਨਾਲ ਸੰਬੰਧਤ ਚਾਹੀਦੀਆਂ ਹੋਣਗੀਆਂ।

### ਗਿਆਨੀ ਗੁਰਦਿਆਲ ਸਿੰਘ ਸੁਰਗਵਾਸ

5.30 ਵਜੇ ਮੈਂ ਤੇ ਸ੍ਰੀਮਤੀ ਗੁਰਬਚਨ ਕੌਰ ਪੰਡਤ ਵੀਰ ਸਿੰਘ ਵੈਦ ਦਾ ਪਤਾ ਕਰਦਿਆਂ ਬਾਲੀ ਨਗਰੋਂ ਸੰਤ ਮੰਗਲ ਸਿੰਘ ਲਾਇਲਪੁਰੀ ਪਰਵਾਰ ਵਲ ਚਲੇ ਗਿਆ 19 ਬਾਲੀ ਨਗਰ। ਸਵਰਗ ਵਾਸੀ ਸੰਤ ਜੀ ਦੀ ਸੁਪਤਨੀ ਬੀਬੀ ਭਾਗਵੰਤੀ ਆਪਣੀਆਂ ਘਰ ਰਹਿੰਦੀਆਂ ਧੀਆਂ ਬੀਬੀ ਪ੍ਰਿਤਪਾਲ ਅਤੇ ਬੀਬੀ ਸਰਬ ਸੁਖ ਨਾਲ ਮਿਲੀ। ਉਸ ਤੋਂ ਪਤਾ ਲਗਾ ਕਿ ਉਪਦੇਸ਼ ਲੜਕੇ ਦਾ ਕੁੜਮ ਤੇ 'ਸਤਿਜੁਗ ਦੇ ਕਾਨੂੰਨੀ ਐਡੀਟਰ ਗਿਆਨੀ ਗੁਰਦਿਆਲ ਸਿੰਘ ਵੀ ਪੂਰੇ ਹੋ ਗਏ ਹਨ। ਉਹਨਾਂ ਦੀ ਮਿਰਤੂ ਦਿਮਾਗ ਦੀ ਨਾੜੀ ਫਟ ਜਾਣ ਕਾਰਨ ਸਰਸਾ, ਹਸਪਤਾਲ ਵਿਚ 30.3.86 ਨੂੰ ਹੋਈ। ਬੀਬੀ

ਭਾਗਵੰਤੀ ਦੇ ਲੜਕੇ ਮਨਧੀਰ, ਕਰਤਾਰ ਸਿੰਘ ਅਤੇ ਪੋਤਾ ਚਰਨ ਸਿੰਘ ਆਦਿ ਦਿਲੀਓਂ ਸਰਸੇ ਗਏ ਹਨ ਸਸਕਾਰ ਕਰਨ। ਸੰਤ ਗੁਰਦਿਆਲ ਸਿੰਘ 72-73 ਸਾਲ ਦੀ ਉਮਰ ਦਾ ਸੀ ਅਤੇ ਵਰਤਮਾਨ ਸਤਿਗੁਰੂ ਜੀ ਤੇ ਮੇਰਾ ਸਹਿਪਾਠੀ ਸੀ। ਪੁੱਜ ਕੇ ਸਾਊ ਵਿਅਕਤੀ। ਅਸਾਂ ਘਰੋਂ ਬਾਹਰ ਸ੍ਰੀ ਭੈਣੀ ਸਾਹਿਬ 12 ਸਾਲ ਸਨਿਆਸ ਪਾਲ੍ਹਿਆ ਸੀ। ਇਹ ਸਾਡੇ ਵਿਚੋਂ ਪਹਿਲਾਂ ਵਿਆਹ ਕਰਵਾਣ ਵਾਲਾ ਵਿਅਕਤੀ ਸੀ। ਸਤਿਗੁਰੂ ਜੀ ਤੇ ਨਿਸ਼ਚਾ ਤੇ ਪ੍ਰੀਤਵਾਨ ਸੇਵਕ।

## ਚਲੇ ਆਓ

ਰਾਤੀਂ 8.30 ਵਜੇ ਤਾਂ ਸੰਤ ਗੁਰਚਰਨ ਸਿੰਘ (73) ਰਮੇਸ਼ ਨਗਰ ਸਤਿਗੁਰੂ ਜੀ ਦਾ ਸੁਨੇਹਾ ਲੈ ਕੇ ਆ ਗਏ। ਸਚੇ ਪਾਤਸ਼ਾਹ ਜੀ ਤੁਹਾਨੂੰ ਕੱਲ ਸ਼ਾਮ ਤੱਕ ਸ੍ਰੀ ਭੈਣੀ ਸਾਹਿਬ ਪਹੁੰਚਣ ਲਈ ਸ਼ੇਰ ਸਿੰਘ ਚਾਵਲਾ ਹੋਰਾਂ ਨੂੰ ਫੋਨ ਕੀਤਾ ਹੈ। ਸੂਬਾ ਵਰਿਆਮ ਸਿੰਘ ਜੀ ਪੂਰੇ ਹੋ ਗਏ ਹਨ ਅੱਜ ਸਵੇਰੇ ਉਨ੍ਹਾਂ ਦੀਆਂ ਫੋਟੋ ਜੋ ਵੀ ਤੁਹਾਡੇ ਕੋਲ ਹੋਣ ਲੈ ਕੇ ਪਹੁੰਚ ਜਾਓ।

ਹੁਣ "ਸਤਿਬਚਨ" ਬਿਨਾਂ ਕੋਈ ਚਾਰਾ ਨਹੀਂ ਸੀ ਤੇ ਮੈਂ ਉਸੇ ਵੇਲੇ ਸਵੇਰੇ ਜਾਣ ਦੀ ਤਿਆਰੀ ਵਿਚ ਜੁਟ ਗਿਆ ਤੇ ਆਪਣੀ 5000 ਤੋਂ ਵੱਧ ਫੋਟੋ ਨਿਧੀ ਵਿਚੋਂ ਮਾਲ ਸੂਬੇ ਦੀਆਂ ਫੋਟੋ ਤਲਾਸ਼ ਕਰਨ ਜੁਟ ਗਿਆ।

## ਸੂਬਾ ਵਰਿਆਮ ਸਿੰਘ

ਸੰਤ ਵਰਿਆਮ ਸਿੰਘ ਸੂਬਾ 78 ਸਾਲ ਦੀ ਉਮਰੇ ਪੂਰਾ ਹੋਇਆ ਹੈ। ਇਸਨੇ ਜੀਵਨ ਦੇ ਬੇਸ਼ ਕੀਮਤੀ 60 ਸਾਲ ਗੁਰੂ ਕੀ ਸੇਵਾ ਦੇ ਲੇਖੇ ਲਾਏ ਹਨ। ਪਹਿਲਾਂ ਇਹ ਘੋੜਿਆਂ ਦੇ ਤਬੇਲੇ ਵਿਚ ਇਕ ਘ਼ੋੜੇ ਦੀ ਸੇਵਾ ਕਰਦਾ ਸੀ। 1947 ਵਿਚ ਜਦੋਂ ਸ੍ਰੀ ਜੀਵਨ ਨਗਰ ਗੁਰੂ ਹਰੀ ਸਿੰਘ ਪਸ਼ੂ ਸ਼ਾਲਾ ਦੀ ਨੀਂਹ ਬੱਝੀ ਓਦੋਂ ਤੋਂ ਸੂਬਾ ਵਰਿਆਮ ਸਿੰਘ ਸੈਂਕੜੇ ਗਊਆਂ ਦਾ ਇਨਚਾਰਜ ਸੀ। ਸੂਬਾ ਜੀ ਦਾ ਗਊਆਂ ਨਾਲ ਅਥਾਹ ਸਨੇਹ ਸੀ। ਹਰਿਆਣਾ ਤੇ ਸਾਹੀਵਾਲਾ ਨਸਲ ਦੀਆਂ ਗੁਰੂ ਜੀ ਨੇ ਗਊਆਂ ਡਿਵੈਲਪ ਕੀਤੀਆਂ। ਇਕ ਗਊ ਨੇ 34 ਕਿਲੋ ਤਕ ਦੁੱਧ ਦਿਤਾ। ਹਰਿਆਣੇ ਦੀ ਇਕ ਨੇ 25 ਕਿਲੋ ਤਕ ਵੀ ਦੁੱਧ ਦਿਤਾ ਵਰਿਆਮ ਸਿੰਘ ਜ਼ਿਲਾ ਲਾਹੌਰ ਦੇ ਪਿੰਡ ਜਮਸ਼ੇਰ ਦੇ ਸੰਤ ਚੂਹੜ ਸਿੰਘ ਦਾ ਸੱਤਾਂ ਚੋਂ ਪਹਿਲਾ ਪੁੱਤਰ ਸੀ। ਬੀਬੀ ਇੰਦਰ ਕੌਰ ਉਹਦੀ ਧਰਮ ਪਤਨੀ 3 ਲੜਕੇ ਅਤੇ 1 ਸਪੁਤ੍ਰੀ ਹੈ। ਸਾਰੇ ਵਿਆਹੇ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸੇਵਕ ਤੇ ਖੁਸ਼ ਹੋ ਕੇ ਉਸਦੇ ਪਰਵਾਰ ਨੂੰ 10 ਏਕੜ ਜ਼ਮੀਨ ਜੀਵਨ ਨਗਰ ਵਿਚ ਦਿਤੀ। (ਨੋਟ : ਵਰਿਆਮ ਸਿੰਘ ਜੀ ਨੂੰ ਗਊਆਂ ਦੇ ਤਬੇਲੇ ਦੇ ਮੁਖੀ ਪ੍ਰਬੰਧਕ ਹੋਣ ਕਰਕੇ ਸਾਰੇ 'ਮਾਲ ਵਾਲਾ ਸੂਬਾ' ਆਖਦੇ ਹਨ। ਪਰ ਸਤਿਗੁਰੂ ਜੀ ਵਲੋਂ 'ਥਾਪੇ' ਨਹੀ ਸਨ ।

## 6 ਅਪ੍ਰੈਲ 1986, ਐਤਵਾਰ
## ਸ੍ਰੀ ਭੈਣੀ ਸਾਹਿਬ

ਮੈਂ ਪੰਜਾਬ ਨੂੰ ਸਵੇਰੇ ''ਪੰਜਾਬ ਕੇਸਰੀ'' ਚੋਂ ਇਹ ਖਬਰ ਪੜ੍ਹ ਕੇ ਤੁਰਿਆ ਕਿ ਸ੍ਰੀ ਰਮੇਸ਼ ਚੰਦਰ ਸੰਪਾਦਕ ਪੰਜਾਬ ਕੇਸਰੀ ਦੇ ਕਾਤਲਾਂ ਨੂੰ ਕਚਹਿਰੀਆਂ ਵਿਚ ਉਹਨਾਂ ਦੇ ਨਿਗਾਹਬਾਨ 4 ਸਿਖ ਸਿਪਾਹੀਆਂ ਨੂੰ ਭੁੰਨ ਕੇ ਛੁਡਾਕੇ ਲੈ ਗਏ। ਏਨੀ ਦਲੇਰੀ!! ਅਤੇ ਏਨਾ ਜ਼ੁਲਮ !!! ਇਹ ਕਿਸ ਧਰਮ ਦੀ ਰਾਖੀ ਹੈ।

ਤਾਂ ਵੀ ਮੈਂ ਨਿਰਭੈ ਹੋ ਖੰਨੇ ਦੀ ਟਿਕਟ ਕਟਾ ਲਈ, ਅਜੇ ਚਾਰ ਦਿਨ ਪਹਿਲਾਂ ਦੋ ਬੰਦੇ ਅਤਿਵਾਦੀਆਂ ਖੰਨੇ ਵੀ ਕਤਲ ਕਰ ਦਿਤੇ ਸਨ ਅਤੇ ਏਥੇ ਕਰਫਿਊ ਵੀ ਸੀ।

ਅੰਤਰਰਾਜੀ ਬੱਸ ਅੱਡੇ ਦਿੱਲੀ ਤੋਂ 9 ਵਜੇ ਮੇਰਾ ਫਿਰੋਜ਼ਪੁਰ ਜਾਂਦੀ ਪੰਜਾਬ ਰੋਡ ਦੀ ਬਸ ਫੜ, 2 ਵਜੇ ਖੰਨੇ, 2.30 ਵਜੇ ਗਡੀ ਬਦਲ ਕੇ ਸਮਰਾਲੇ ਅਤੇ ਫਿਰ ਸੰਤ ਸਵਰਨ ਸਿੰਘ (ਚੁੱਪ-ਲੰਮੀ ਦਾੜ੍ਹੀ) ਨਾਲ ਸਫਰ ਕਰਕੇ 3.30 ਸ੍ਰੀ ਭੈਣੀ ਸਾਹਿਬ ਪੁਜ ਗਿਆ।

ਹਰੀ ਮੰਦਰ ਵਿਚ ਨਾਮ ਸਿਮਰਨ ਹੋ ਚੁਕਾ ਸੀ। ਗੁਰੂ ਕੀ ਹਜ਼ੂਰੀ ਵਿਚ ਘੁੱਲਾ-ਬਲਜੀਤ, ਮੋਹਣ, ਸੁਖਦੇਵ, ਸੁਖਦੇਵ ਸੁੱਖੀ ਆਦਿ ਕੀਰਤਨ ਕਰ ਰਹੇ ਸਨ। ਸੱਚੇ ਪਾਤਸ਼ਾਹ ਲੰਬਾ ਕੋਟ ਪਹਿਨੀ ਸਫੈਦ ਚੰਦੋਏ ਹੇਠ ਆਪਣੇ ਆਸਣ ਤੇ ਵਿਰਾਜਮਾਨ ਦਰਸ਼ਨ ਦੇ ਰਹੇ ਸਨ। ਸਕੱਤਰ ਅਤੇ ਨਿਜੀ ਸੇਵਕ ਕੋਲ ਬੈਠੇ ਸਨ। ਲਗਭਗ 200 ਸਰੀਰ ਕੀਰਤਨ ਦਾ ਅਨੰਦ ਮਾਣ ਰਹੇ ਸਨ ਅਤੇ ਇੰਜ 3.30 ਤਕ ਕੀਰਤਨ ਆਦਿ ਦੀ ਸਮਾਪਤੀ ਹੋ ਗਈ।

ਜਦੋਂ ਮੈਂ ਸ੍ਰੀ ਸਤਿਗੁਰੂ ਜੀ ਦੇ ਨਵੇਕਲੇ ਦਰਸ਼ਨ ਕਰਨ ਗਿਆ ਤਾਂ ਆਪ ਜੀ ਆਪਣੀ ਪੁਰਾਣੀ ਕੋਠੀ ਦੇ ਪਾਰਕ ਵਿਚ ਘਾਹ ਉਪਰ ਹੀ ਬੈਠੇ ਸਨ ਅਤੇ ਛੋਟੇ ਪਾਰਕ ਵਿਚ 4-5 ਜੁੰਡਲੀਆਂ ਵਿਚ ਛੋਟੇ ਬੱਚੇ ਹਰਮੋਨੀਅਮ ਨਾਲ ਕਿਤੇ ਤਬਲਿਆਂ ਨਾਲ ਬੈਠੇ ਗਾਇਨ ਅਭਿਆਸ ਕਰ ਰਹੇ ਸਨ। ਕਿਸੇ ਜੁੱਟ ਨੂੰ ਬਲਜੀਤ ਸਿੰਘ, ਕਿਸੇ ਨੂੰ ਮੋਹਣ ਸਿੰਘ, ਕਿਸੇ ਨੂੰ ਸੁਖਦੇਵ ਸਿੰਘ ਆਦਿ ਸਿਖਾ ਰਹੇ ਸਨ। ਇਕ ਪਾਸੇ ਘੁੱਲਾ ਵੀ ਲਗਿਆ ਹੋਇਆ ਸੀ।

### ਸਤਿਗੁਰੂ ਜੀ ਨੂੰ ਰਿਪੋਰਟਾਂ

ਸੁਰਾਂ ਦੇ ਇਸ ਉਚੇ ਨੀਵੇਂ ਮਾਹੌਲ ਵਿਚ ਸ੍ਰੀ ਸਤਿਗੁਰੂ ਜੀ ਨੇ ਕੁਛ ਸਮਾਂ ਤਾਂ ਆਪਣੇ ਸਕੱਤਰ ਨਾਲ ਬਿਤਾਇਆ। ਫਿਰ ਡਾਕਟਰ ਹਰਿਦਾਸ ਮੱਲ ਕਟਾਣੀ ਨੇ ਸ੍ਰੀ ਭੈਣੀ ਸਾਹਿਬ ਵਿਚਲੇ ਬਿਮਾਰਾਂ ਦੀ ਰਿਪੋਰਟ ਦਿਤੀ। ਏਥੋਂ ਹੀ ਬੀਬੀ ਪ੍ਰਕਾਸ਼ ਕੌਰ ਸੁਪਤਨੀ ਸੰਤ ਮੇਹਰ ਸਿੰਘ ਕਾਨਪੁਰੀ ਆ ਗਈ। ਹੱਥ ਜੋੜ ਅਰਜ਼ ਕੀਤੀ : ਸੰਤ ਬੜੇ ਪਰੇਸ਼ਾਨ ਹਨ, ਪਹਿਲਾਂ ਤਾਂ ਮੈਨੂੰ ਉਨ੍ਹਾਂ ਆਉਣ ਨਹੀਂ ਦਿਤਾ, ਹੁਣ ਉਨ੍ਹਾਂ ਭੇਜਿਆ ਹੈ। ਦਿਲ ਦੀਆਂ ਦਰਦਾਂ

ਨੇ ਸਰੀਰ ਮੱਲ ਲਿਆ ਹੋਇਆ ਹੈ। ਸਤਿਗੁਰੂ ਜੀ ਨੇ ਓਸੇ ਵੇਲੇ ਡਾ. ਹਰਿਦਾਸ ਮੱਲ ਨੂੰ ਸੰਤਾਂ ਵਲ ਭੇਜਿਆ।

## ਡੇਰਾ ਸੈਪਲੀ

ਫੇਰ ਸ੍ਰੀ ਭੈਣੀ ਸਾਹਿਬ ਦੇ ਕਾਰ ਮੁਖਤਾਰ ਸੂਬਾ ਉਦੇ ਸਿੰਘ ਜੀ ਆਏ। ਉਹਨਾਂ ਆਪਣੇ ਕੰਮਾਂ ਬਾਰੇ ਦਸਿਆ ਦਸਾਇਆ। ਹੁਣ ਉਹ ਡੇਰਾ ਸੈਂਪਲੀ ਦੇ ਸ੍ਰੀ ਮਹੰਤ ਸੰਤ ਜੈਮਲ ਸਿੰਘ ਕੈਲੜਾਂ ਵਾਲਿਆਂ ਨੂੰ ਮਿਲ ਕੇ ਆਏ ਸਨ। ਸਤਿਗੁਰੂ ਜੀ ਨੇ ਸੂਬਾ ਜੀ ਨੂੰ ਉਹਨਾਂ ਦੀ ਸਿਹਤ ਦਾ ਪਤਾ ਕਰਨ ਭੇਜਿਆ ਸੀ। ਹੋਰ ਲੋਕ ਤਾਂ ਓਥੇ ਪਹੁੰਚਦੇ ਹਨ ਕਿ ਕਿਸੇ ਤਰ੍ਹਾਂ ਡੇਰਾ ਕਾਬੂ ਕੀਤਾ ਜਾ ਸਕੇ ਪਰ ਸਤਿਗੁਰੂ ਜੀ ਨੇ ਦੱਸਿਆ ਅਸੀਂ ਤਾਂ ਸੰਤਾਂ ਨਾਲ ਪ੍ਰੇਮ ਹੋਣ ਕਰਕੇ ਉਨ੍ਹਾਂ ਦੀ ਸੁਖ ਸਾਂਦ ਹੀ ਜਾਨਣ ਜਾਂਦੇ ਹਾਂ। ਪਿੰਡ ਸੈਂਪਲੀ ਸੂਬਾ ਉਦੇ ਸਿੰਘ ਦੇ ਪਿੰਡ ਚੂੰਨੀ ਦੇ ਪਾਸ ਹੈ।

## ਕਥਾ ਸੈਂਪਲੀ ਨਦੀ ਦੀ

ਸੂਬਾ ਉਦੇ ਸਿੰਘ ਜੀ ਨੇ ਦੱਸਿਆ ਕਿ ਗੁਰੂ ਹਰੀ ਸਿੰਘ ਜੀ ਦੇ ਸਮੇਂ ਇਕ ਵਾਰ ਆਪ ਮੈਨ ਦੁਆਬ ਦਾ ਦੌਰਾ ਕਰਦੇ ਝੱਲੋਂ (ਪਿੰਡ) ਨੂੰ ਆ ਰਹੇ ਸਨ ਤਾਂ ਉਸ ਵੇਲੇ ਦੇ ਇਕ ਸਿਖ ਪਰਸਰਾਮ ਇੰਦਰ ਸਿੰਘ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮੂਹਰੇ ਹੱਥ ਜੋੜ ਡਾਢੀ ਅਧੀਨਗੀ ਨਾਲ ਅਰਜ਼ ਕੀਤੀ : ਸੱਚੇ ਪਾਤਸ਼ਾਹ, ਸੈਂਪਲੀ ਨਦੀ ਜਦੋਂ ਚੜ੍ਹਦੀ ਹੈ ਤਾਂ ਪਿੰਡ ਦਾ ਨੁਕਸਾਨ ਵੀ ਕਰਦੀ ਹੈ ਅਤੇ ਖੇਤੀਬਾੜੀ ਦਾ ਵੀ। ਕਿਰਪਾ ਕਰੋ, ਸਾਨੂੰ ਇਸ ਨਦੀ ਤੋਂ ਬਚਾਓ। ਸਤਿਗੁਰੂ ਜੀ ਨੇ ਬਚਨ ਕੀਤਾ : ਜੋ ਕੁਛ ਏਨੇ ਕਰਨਾ ਸੀ ਕਰ ਲਿਆ ਅਗੇ ਤੋਂ ਇਹ ਤੁਹਾਨੂੰ ਕੁਛ ਨਹੀਂ ਕਹੇਗੀ।

ਸੂਬਾ ਜੀ ਨੇ ਦੱਸਿਆ : ਸਤਿਗੁਰਾਂ ਦੇ ਬਚਨ ਦਾ ਐਸਾ ਪ੍ਰਭਾਵ ਪਿਆ ਕਿ ਨਦੀ ਦੂਰ ਹਟਦੀ ਹਟਦੀ 4 ਕਿਲੋਮੀਟਰ ਤੇ ਚਲੀ ਗਈ ਤੇ ਹੁਣ ਉਕਾ ਹੀ ਖਤਮ ਹੋ ਗਈ ਹੈ।

## ਸਨੇਹੀ ਆਇਆ

ਕਦੇ ਸਤਿਗੁਰੂ ਜੀ ਦਾ ਅਤੀ ਨਿਕਟਵਰਤੀ, ਅੱਜ ਕਲ ਮਹਾਰਾਜ ਬੀਰ ਸਿੰਘ ਜੀ ਦੀ ਕ੍ਰਿਪਾ ਦਾ ਪਾਤਰ ਪੱਤ੍ਰਕਾਰ, ਲੇਖਕ ਅਤੇ ਵੈਦ ਸ੍ਰੀ ਸਵਰਨ ਸਿੰਘ ਸਨੇਹੀ ਕਈ ਸਾਲਾਂ ਤੋਂ ਪਰ੍ਹਾਂ ਪਰ੍ਹਾਂ ਸੀ। 3.4.86 ਨੂੰ ਉਸ ਪਾਸ ਸੇਠ ਤ੍ਰਿਲੋਕ ਸਿੰਘ ਚਾਵਲਾ ਗੋਡੇ ਦੀ ਤਕਲੀਫ਼ ਨੂੰ ਲੈ ਕੇ ਅਤੇ ਸੂਬਾ ਰੇਸ਼ਮ ਸਿੰਘ ਜੀ ਕਿਸੇ ਪੁਰਾਣੀ ਸਾਂਝ ਨੂੰ ਮੁਖ ਰਖ ਉਸਨੂੰ ਮਿਲਣ ਉਹਦੇ ਪਿੰਡ ਸ਼ਾਹਪੁਰ (ਤਹਿਸੀਲ ਫਿਲੌਰ) ਵਿਖੇ ਗਏ। ਪਰਸਪਰ ਗੱਲਬਾਤ, ਸਨੇਹੀ ਦੀ ਗਿਲਾ ਗੁਜ਼ਾਰੀ ਤੇ ਇਹਨਾਂ ਦੋ ਮਹਾਨੁਭਾਵਾਂ ਦੀ ਪ੍ਰੇਰਨਾਂ ਦਾ ਸਿੱਟਾ ਇਹ ਨਿਕਲਿਆ ਕਿ ਸਨੇਹੀ ਸ੍ਰੀ

ਸਤਿਗੁਰੂ ਜੀ ਦੇ ਚਰਨਾਂ ਵਿਚ ਆਇਆ। ਸਤਿਗੁਰੂ ਜੀ ਤਾਂ ਸਦਾ ਹੀ ਸਨੇਹੀ ਲਈ ਉਦਾਰ ਰਹੇ ਹਨ ਪਰ ਸਨੇਹੀ ਦੇ ਵੱਟ ਹੀ ਉਧੜਨ ਵਿਚ ਨਹੀਂ ਆ ਰਹੇ ਸਨ। ਇਸ ਦਿਨ ਸਨੇਹੀ ਦੀ ਨਿਕਟਤਾ ਏਧਰ ਨੂੰ ਵਧ ਗਈ।

## ਉਸਤਾਦ ਹਰਨਾਮ ਸਿੰਘ ਜੀ ਦੀ ਦੋਹਤੀ

ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਅਤੇ ਸਾਡੇ ਹੋਰ ਕਈਆਂ ਦੇ ਸੰਗੀਤ ਉਸਤਾਦ ਭਾਈ ਹਰਨਾਮ ਸਿੰਘ ਜੀ ਚਵਿੰਡਾ (ਅੰਮ੍ਰਿਤਸਰ) ਵਾਲਿਆਂ ਦੀ ਲੜਕੀ ਦੀ ਸਪੁਤ੍ਰੀ, ਜਿਸਦੇ ਪੇਕੇ ਰਾਖ (ਤਹਿ: ਸਮਰਾਲਾ) ਹਨ ਬੀਬੀ ਰਾਜਿੰਦਰ ਕੌਰ ਆਪਣੇ ਭਰਾਤਾ ਸ. ਜਸਪਾਲ ਸਿੰਘ ਪਿੰਡ ਗਿੱਲ (ਲੁਧਿਆਣਾ) ਤੋਂ ਗੁਰੂ ਕੇ ਦਰਸ਼ਨਾਂ ਨੂੰ ਆਈ। ਇਨ੍ਹਾਂ ਨੇ ਨੇੜੇ ਲਿਆਉਣ ਦਾ ਸੇਹਰਾ ਡਾ: ਗੁਰਚਰਨ ਸਿੰਘ ਰਾਈਆਂ ਨੂੰ ਜਾਂਦਾ ਹੈ। ਦੀਵਾਨ ਸਮੇਂ ਡਾ: ਜੀ ਨੇ ਇਸ ਜੋੜੇ ਨੂੰ ਗੁਰੂ ਕੀ ਹਜ਼ੂਰੀ ਵਿਚ ਲਿਆਂਦਾ ਸੀ। ਸਤਿਗੁਰੂ ਜੀ ਨੇ ਇਕ ਘੰਟਾ ਨਾਮ ਸਿਮਰਨ ਕਰਨ ਤੇ ਮਾਸ ਸ਼ਰਾਬ ਤੋਂ ਪਰਹੇਜ਼ ਦੀ ਪੱਕੀ ਕੀਤੀ। ਦੋਹਾਂ ਨੌਜਵਾਨਾਂ ਨੂੰ ਮਾਲਾ ਬਖਸ਼ੀ ਤੇ ਮੁੜ ਕੇ ਵੀ ਆਉਂਦੇ ਰਹਿਣ ਲਈ ਬਚਨ ਕੀਤਾ।

## ਪੈਂਫਲਿਟ ਦਾ ਆਦੇਸ਼

ਮੈਨੂੰ ਸੱਚੇ ਪਾਤਸ਼ਾਹ ਜੀ ਨੇ ਸੂਬਾ ਵਰਿਆਮ ਸਿੰਘ ਬਾਰੇ ਇਹਦੀ ਸੇਵਾ ਭਰੀ ਜੀਵਨੀ ਤੇ ਇਕ ਪੈਂਫਲਿਟ ਲਿਖਣ ਦਾ ਆਦੇਸ਼ ਦਿਤਾ ਤੇ ਦੱਸਿਆ ਕਿ ਸੂਬਾ ਜੀ ਦੇ ਘਰੋਂ ਬੀਬੀ ਇੰਦਰ ਕੌਰ ਆਈ ਹੋਈ ਹੈ ਕੁਛ ਹੋਰ ਜਾਣਕਾਰੀ ਲੈਣੀ ਹੋਵੇ ਤਾਂ ਉਸਨੂੰ ਪੁਛ ਲੈਣਾ।

## ਮਹਿਲ ਸਿੰਘ ਸੈੱਟ ਹੈ

ਮਹਿਲ ਸਿੰਘ ਸੰਤ ਨਗਰ ਨੇ ਤਾਰ ਸ਼ਹਿਨਾਈ ਦੇ ਅਭਿਆਸ ਲਈ ਸਾਲ ਭਰ ਸ੍ਰੀ ਭੈਣੀ ਸਾਹਿਬ ਵਿਖੇ ਰਹਿਣ ਦਾ ਹੀ ਪ੍ਰਣ ਲੈ ਲਿਆ ਹੈ। ਸਤਿਗੁਰੂ ਜੀ ਨੇ ਉਹਦੇ ਉਸਤਾਦ ਬਲਜੀਤ ਸਿੰਘ ਨਾਲ ਵੀ ਉਹਦੀ ਕੜੀ ਮੇਲ ਦਿੱਤੀ ਹੈ। ਨੌਜਵਾਨ ਮਿਹਨਤੀ ਹੈ ਉਹਦੀ ਤਾਰ ਸ਼ਹਿਨਾਈ ਛੇਤੀ ਹੀ ਰੰਗ ਲਿਆਵੇਗੀ।

ਅਜ ਕੱਲ ਸਤਿਗੁਰੂ ਜੀ 4 ਤੋਂ 6.30 ਤਕ ਵਾਲੀਬਾਲ ਖੇਡਦੇ ਹਨ। ਖਿਡਾਰੀ ਨਿੱਜੀ ਸੇਵਕ ਜਾਂ ਕੁਛ ਹੋਰ ਜ਼ਿੰਮੇਦਾਰ ਹੁੰਦੇ ਹਨ। ਰਾਤ ਦਾ ਲੰਗਰ ਸੰਗੀਤ ਲਈ ਕੋਠੀ ਵਿਚ ਆ ਜਾਂਦਾ ਹੈ ਤੇ 7 ਤੋਂ 9 ਤਕ ਜਾਂ ਥੋੜੀ ਅਗੇਤ ਪਿਛੇਤ ਨਾਲ ਨਵੀਂ ਕੋਠੀ ਦੇ 69 ਨੰ: ਕਮਰੇ ਵਿਚ ਸਤਿਗੁਰੂ ਜੀ ਦਾ ਸਮਾਂ ਸੰਗੀਤ ਵਿਚ ਬੀਤਦਾ ਹੈ।

# 7 ਅਪ੍ਰੈਲ 1986, ਸੋਮਵਾਰ
# ਸ੍ਰੀ ਭੈਣੀ ਸਾਹਿਬ

## ਬਿਰਧਸ਼ਾਲਾ ਵਿਚ

ਅੱਜ ਸ੍ਰੀ ਸਤਿਗੁਰੂ ਜੀ ਨੇ ਹਰੀ ਮੰਦਰ ਵਿਖੇ ਆਸਾ ਦੀ ਵਾਰ ਸੁਣ, ਥੋੜਾ ਆਰਾਮ ਕਰ ਬਿਰਧਾਂ ਦੇ ਡੇਰੇ ਦਰਸ਼ਨ ਕਿਤੇ। ਸਦਾ ਵਾਂਗ ਕੱਲੇ ਕੱਲੇ ਨੂੰ ਜਾ ਨਿਵਾਜਿਆ। ਸੰਤ ਸੁੱਚਾ ਸਿੰਘ ਲਾਂਗਰੀ ਤਾਂ ਹਰਵਾਰ 1/- ਗੁਰੂ ਚਰਨਾਂ ਵਿਚ ਭੇਟ ਕਰਦਾ ਹੀ ਹੈ ਪਰ ਅਜ ਜੁਗਨੂੰ (ਅੱਧਾਧੜ) ਨੇ ਜਿਸਦੀ ਦਾੜੀ ਮੁੱਛ ਵੀ ਨਹੀਂ 2/- ਰੱਖ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਆਚਰਜ ਵੀ ਹੋਏ ਤਾ ਵਾਤਸੱਲ ਨਾਲ ਜੁਗਨੂੰ ਦੀ ਗੱਲ੍ਹ ਪਿਆਰ ਨਾਲ ਥਪਥਪਾ ਦਿੱਤੀ।

ਏਨ੍ਹਾਂ ਵਿਚ ਹੀ ਇਕ ਮਾਈ ਨੇ ਆਪਣੇ ਜੁਆਨ ਬੱਚੇ ਬਾਰੇ ਅਰਜ਼ ਕੀਤੀ, ਜਿਸਨੂੰ ਖ਼ੂਨ ਦੀਆਂ ਉਲਟੀਆਂ ਆ ਰਹੀਆਂ ਸਨ। ਅਰਜ਼ ਕਰਨ ਵਾਲਾ ਕੋਈ ਨਾਵਾਕਫ਼ ਸਿੰਘ ਹੀ ਸੀ। ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਕੁਛ ਸੰਕੇਤ ਕੀਤਾ। ਫਿਰ ਇਕ ਬਿਰਧ ਨੇ ਆਪਣੀ ਛਾਤੀ ਵਿਚ ਉਠਦੇ ਦਰਦ ਬਾਰੇ ਸ਼ਕਾਇਤ ਕੀਤੀ। ਸਕੱਤਰ ਨੇ ਸਤਿਗੁਰੂ ਜੀ ਦੇ ਇਸ਼ਾਰੇ ਨੂੰ ਸਮਝ ਕੇ ਇਕ ਮੋਟਰ ਦਾ ਤੁਰੰਤ ਇੰਤਜ਼ਾਮ ਕੀਤਾ ਜੋ ਡਾ: ਹਰਿਦਾਸ ਮੱਲ ਕਟਾਣੀ ਨੂੰ ਲੈ ਕੇ ਆਈ ਤੇ ਮੁਨਾਸਬ ਦਵਾਈ ਕੀਤੀ।

ਅੱਜ ਮੈਂ ਬਿਰਧ-ਸ਼ਾਲਾ ਦੇ ਮੁੱਖ ਸੇਵਾਦਾਰ ਨੂੰ ਕਹਿ ਕੇ ਬਿਰਧ ਸ਼ਾਲਾ ਵਿਚ ਨਿਵਾਸ ਰਖਦੇ ਬਿਰਧਾਂ ਦੀ ਫਹਿਰਿਸ਼ਤ ਮੰਗਵਾਈ। ਉਹ ਏਥੇ ਲਿਖਦਾ ਹਾਂ :

| ਨੰ: | ਨਾਂ | ਪਿਤਾ | ਪਿੰਡ | ਉਮਰ |
|---|---|---|---|---|
| 1. | ਸੰਤ ਬਿਚਾਰਾ ਸਿੰਘ | ਸੰਤ ਮਿਹਰ ਸਿੰਘ | ਪਿੱਥੋ | 80 ਸਾਲ |
| 2. | ਸੰਤ ਸੁੱਚਾ ਸਿੰਘ | ਸੰਤ ਜਿਉਣ ਸਿੰਘ | ਧਾਰੋ ਕੇ | 78 ਸਾਲ |
| 3. | ਸੰਤ ਲਾਭ ਸਿੰਘ | ਹਰੀ ਸਿੰਘ | ਭੈਣੀ ਸਾਹਿਬ | 89 ਸਾਲ |
| 4. | ਸੰਤ ਸ਼ਿੰਗਾਰਾ ਸਿੰਘ | ਰਾਮ ਸਿੰਘ | ਭੈਣੀ ਸਾਹਿਬ | 88 ਸਾਲ |
| 5. | ਸੰਤ ਪ੍ਰੇਮ ਸਿੰਘ | ਸਾਹਿਬ ਸਿੰਘ | ਕਕਰਾਲਾ | 97 ਸਾਲ |
| 6. | ਸੰਤ ਕੇਸਰ ਸਿੰਘ | ਊਧਾ ਸਿੰਘ | ਡਫਰਕਾ | 80 ਸਾਲ |

| | | | | |
|---|---|---|---|---|
| 7. | ਸੰਤ ਤੁਲਸਾ ਸਿੰਘ | ਭਗਤ ਸਿੰਘ | ਭੈਣੀ ਸਾਹਿਬ | 75 ਸਾਲ |
| 8. | ਸੰਤ ਸਾਧੂ ਸਿੰਘ | ਸੰਤ ਬਾਬੂ ਸਿੰਘ | ਬਾਲਾਸਰ | 46 ਸਾਲ/ਅੰਨ੍ਹਾਂ |
| 9. | ਸ੍ਰੀ ਰਾਮ ਚੰਦ | ਸ੍ਰੀ ਬੀਰੂ ਰਾਮ | ਸੰਤ ਨਗਰ | 70 ਸਾਲ |
| 10. | ਜੁਗਨੂੰ | ਬੀਰੂ ਰਾਮ | ਸੰਤ ਨਗਰ | 40 ਸਾਲ |
| 11. | ਸੰਤ ਸਰਦਾਰ ਸਿੰਘ | ------- | ਸਰਸਾ | 75 ਸਾਲ |
| 12. | ਸ੍ਰੀ ਮਹਿੰਗਾ ਸਿੰਘ | ਸ੍ਰੀ ਬਾਬੂ ਰਾਮ | ਭੈਣੀ ਸਾਹਿਬ | 80 ਸਾਲ |
| 13. | ਸੰਤ ਹਜ਼ਾਰਾ ਸਿੰਘ ਮਾਫ਼ੀ | ਸੰਤ ਬੂੜ ਸਿੰਘ | ਗੋਰੇ ਨੰਗਲ | 90 ਸਾਲ |
| 14. | ਸੰਤ ਅੱਛਰ ਸਿੰਘ | ਸੰਤ ਟਹਿਲ ਸਿੰਘ | ਸਮਰਾਅ | 85 ਸਾਲ |
| 15. | ਸੰਤ ਭਗਤ ਸਿੰਘ | ਸੰਤ ਜਿਉਣ ਸਿੰਘ | ਧਾਂਦਰਾ | 82 ਸਾਲ |
| 16. | ਸੰਤ ਫਤਹਿ ਸਿੰਘ | ਸੰਤ ਰਮਾ ਸਿੰਘ | ਜਲਾਲਦੀਵਾਲ | 90 ਸਾਲ |
| 17. | ਬੀਬੀ ਹਰਨਾਮ ਕੌਰ | ਸੁਪਤਨੀ ਬੂੜ ਸਿੰਘ | ਕਾਨੋ ਵਾਲ | 75 ਸਾਲ |
| 18. | ਬੀਬੀ ਮਾਇਆ | ਸੁਪਤਨੀ ਜਗਤ ਸਿੰਘ | ਭੈਣੀ ਸਾਹਿਬ | 90 ਸਾਲ |

## ਬਿਰਧਸ਼ਾਲਾ ਦੇ ਸੇਵਾਦਾਰ

| | | | | |
|---|---|---|---|---|
| 19. | ਸ੍ਰੀ ਗੁਰਦੇਵ ਸਿੰਘ | ਸੰਤ ਤੇਜਾ ਸਿੰਘ | ਪੂਰਬਾ | 42 ਸਾਲ |
| 20. | ਬੀਬੀ ਮਹਿੰਦਰ ਕੌਰ | ਸੁਪਤਨੀ ਗੁਰਦੇਵ ਸਿੰਘ | ----- | 40 ਸਾਲ |
| 21. | ਸ੍ਰੀ ਅਸ਼ੋਕ ਸਿੰਘ | ਸਾਈਂ ਦਾਸ | ਭੁਲੱਥ | 18 ਸਾਲ |
| 22. | ਸ੍ਰੀ ਜਸਪਾਲ ਸਿੰਘ | ਸ਼ੇਰ ਸਿੰਘ | ਰੌੜ | 16 ਸਾਲ |

## ਸ੍ਰੀ ਭੈਣੀ ਸਾਹਿਬ ਦੇ ਹੋਰ ਬਿਰਧ

| | | | | |
|---|---|---|---|---|
| 23. | ਸੰਤ ਪੂਰਨ ਸਿੰਘ | ----- | ਮੋਰੋਂ | 100 ਸਾਲ |
| 24. | ਬਖਸ਼ੀ ਹਰਦੇਵ ਸਿੰਘ | ---- | ਭੈ:ਸਾ: | 97 ਸਾਲ |
| 25. | ਬਾਬਾ ਜਵੰਦ ਸਿੰਘ | ---- | ਗੋਂਦਪੁਰ | 105 ਸਾਲ |
| 26. | ਭਾਈ ਸੰਤਾ ਸਿੰਘ | ---- | ------ | 86 ਸਾਲ |

| | | | |
|---|---|---|---|
| 27. ਸੰਤ ਅੱਛਰ ਸਿੰਘ ਲਾਂਗਰੀ | ---- | ------ | 86 ਸਾਲ |
| 28. ਗਿਆਨੀ ਮੇਹਰ ਸਿੰਘ | ----- | ਕਾਨਪੁਰੀ | 76 ਸਾਲ |
| 29. ਸੰਤ ਬਦਨ ਸਿੰਘ | ----- | ਬਘਾਣਾ | 85 ਸਾਲ |
| 30. ਸੰਤ ਕਿਰਪਾਲ ਸਿੰਘ ਪਾਠੀ | ----- | ਧੂੜਕੋਟ | 85 ਸਾਲ |
| 31. ਰਾਮ ਰਾਮ ਜੀ | ----- | ----- | 78 ਸਾਲ |
| 32. ਸੰਤ ਕਰਤਾਰ ਸਿੰਘ | ----- | ਬਿੱਚੀ ਐਮ.ਪੀ. | 80 ਸਾਲ |
| 33. ਸੰਤ ਭਗਤ ਸਿੰਘ ਲਾਂਗਰੀ | ----- | ----- | 70 ਸਾਲ |
| 34. ਸੰਤ ਕਿਰਪਾਲ ਸਿੰਘ ਸੇਵਕ | ----- | ------ | 75 ਸਾਲ |
| 35. ਸੰਤ ਕਿਸ਼ਨ ਸਿਘ ਬੀੜ ਵਾਲਾ | ----- | ----- | 78 ਸਾਲ |
| 36. ਸੰਤ ਮਲੂਕ ਸਿੰਘ | ----- | ----- | 70 ਸਾਲ |
| 37. ਸ. ਨਿਰਮਲ ਸਿੰਘ ਇੰਜੀ : | ----- | ----- | 68 ਸਾਲ |
| 38. ਸੰਤ ਹਰਨਾਮ ਸਿੰਘ ਲਾਂਗਰੀ | ----- | ----- | 68 ਸਾਲ |
| 39. ਸੰਤ ਦਰਸ਼ਨ ਸਿੰਘ | ਭਾਈ ਜੀ ਲਾਂਗਰੀ | ----- | 65 ਸਾਲ |
| 40. ਸੰਤ ਸ਼ਿੰਮਣ ਸਿੰਘ | ----- | ਸੰਤ ਨਗਰ | 65 ਸਾਲ |
| 41. ਸੂਬਾ ਉਦੇ ਸਿੰਘ | ----- | ----- | 65 ਸਾਲ |
| 42. ਸੰਤ ਪਿਆਰਾ ਸਿੰਘ ਨਾਥ | ----- | ਸੰਤ ਨਗਰ | 65 ਸਾਲ |
| 43. ਸੰਤ ਬਿਧੀ ਸਿੰਘ | ----- | ਪੂਰਬਾ | 65 ਸਾਲ |
| 44. ਸੰਤ ਸਰਧਾ ਸਿੰਘ ਮਲਵਈ | ----- | ----- | 65 ਸਾਲ |
| 45. ਸੰਤ ਕਰਤਾਰ ਸਿੰਘ ਮੋਠੂ | ----- | ----- | 85 ਸਾਲ |
| 46. ਸੂਬੇਦਾਰ ਬਿਸ਼ਨ ਸਿੰਘ | ----- | ----- | 68 ਸਾਲ |
| 47. ਬਾਬਾ ਹਜ਼ਾਰਾ ਸਿੰਘ ਝੋਕਾ | ----- | ----- | 68 ਸਾਲ |
| 48. ਬਾਬਾ ਗੁਰਦਿੱਤ ਸਿੰਘ ਦੇਗੀ | ----- | ----- | 68 ਸਾਲ |
| 49. ਮਾਈ ਸ਼ੰਕਰੀ | ----- | ----- | ----- |
| 50. ਮਾਈ ਪਿਆਰੀ | ----- | ----- | ----- |
| 51. ਸਵਰਨ ਕੌਰ | ਸੁਪਤਨੀ ਸੰਤ ਦੁਆਰਕਾ ਸਿੰਘ ਭੱਲਾ | | 60 ਸਾਲ |

| | | | |
|---|---|---|---|
| 52. ਮਾਈ ਕ੍ਰਿਸ਼ਨਾ | ----- | ----- | 63 ਸਾਲ |
| 53. ਮਾਤਾ ਗੁਰਦਿਆਲ ਸਿੰਘ ਰਾਇਸਰੀ ਦੀ | | ---- | ----- |
| 54. ਸੁਪਤਨੀ ਸ. ਨਿਰਮਲ ਸਿੰਘ ਇੰਜਨੀਅਰ | | ---- | 64 ਸਾਲ |
| 55. ਮਾਈ ਸਵਰਨ ਕੌਰ ਦਾੜੀ ਵਾਲੀ | ਸੁਪਤਨੀ ਬਦਨ ਸਿੰਘ | | 65 ਸਾਲ |
| 56. ਮਾਈ ਗੁਰਨਾਮ ਕੌਰ ਸੇਵਕ | ----- | ----- | 60 ਸਾਲ |
| 57. ਬੀਬੀ ਪ੍ਰੀਤਮ ਕੌਰ ਚੋਟੀਆਂ | ----- | ----- | 60 ਸਾਲ |
| 58. ਬੀਬੀ ਪ੍ਰੀਤਮ ਕੌਰ ਸੁਪਤਨੀ ਸੰਤ ਬਦਨ ਸਿੰਘ ਬਘਾਣਾ | | | 70 ਸਾਲ |
| 59. ਬੀਬੀ ਤੇਜ ਕੌਰ ਮੰਡੀ ਵਾਲੀ | | ----- | 64 ਸਾਲ |
| 60. ਬੀਬੀ ਦਲੀਪ ਕੌਰ ਘਸੀਟਪੁਰ ਵਾਲੀ | ---- | --- | 64 ਸਾਲ |
| 61. ਮਾਈ ਅਤਰ ਕੌਰ | ----- | ----- | 64 ਸਾਲ |
| 62. ਮਾਈ ਰਤਨ ਕੌਰ ਲਾਂਗਰੀ | ----- | ----- | ----- |
| 63. ਮਾਈ ਇੰਦ ਕੌਰ | ----- | ----- | ----- |
| 64. ਮਾਈ ਸਵਰਨ ਕੌਰ ਸੁਪਤਨੀ ਸੰਤ ਸ਼ਿੰਗਾਰਾ ਸਿੰਘ ਆਓ ਭਗਤ | | | 60 ਸਾਲ |
| 65. ਮਾਈ ਬੰਗਿਆਂ ਵਾਲੀ | ----- | ----- | ----- |
| 66. ਮਾਈ ਮਹਿੰਦਰ ਕੌਰ | ----- | ----- | ----- |
| 67. ਸੁਪਤਨੀ ਸੰਤ ਝਿਮਣ ਸਿੰਘ | ----- | ----- | ----- |
| 68. ਸੁਪਤਨੀ ਸੰਤ ਕਿਰਪਾਲ ਸਿੰਘ ਪਾਲੀ | ----- | ----- | 65 ਸਾਲ |
| 69. ਸੰਤ ਸੁਰਜਨ ਸਿੰਘ (ਵਰਨੀ ਵਿਚ) | ----- | ----- | ----- |
| 70. ਬਾਬਾ ਹਾਕਮ ਸਿੰਘ ਸੋਢਾ (ਵਰਨੀ ਵਿਚ) | ----- | ----- | ----- |
| 71. ਸੰਤ ਸੰਤਾ ਸਿੰਘ ਰੋੜਵਾਲ (ਵਰਨੀ ਵਿਚ) | ----- | ----- | ----- |
| 72. ਸੰਤ ਬਲਵੰਤ ਸਿੰਘ ਮਾਲਵਾਲਾ | ----- | ----- | ----- |
| 73. ਬਾਬਾ ਜੰਗ ਸਿੰਘ ਭੈ: ਸਾ: | ----- | ----- | 65 ਸਾਲ |
| 74. ਸੰਤ ਰਤਨ ਸਿੰਘ ਲਾਂਗਰੀ | ----- | ----- | ----- |
| 75. ਮਸਤਾਨਾ ਕਰਤਾਰ ਸਿੰਘ ਲਾਂਗਰੀ | ----- | ----- | ----- |
| 76. ਸੰਤ ਦਿਲਬਾਗ ਸਿੰਘ ਰਾਣੀਆਂ | ----- | ----- | ----- |
| 77. ਪੰ: ਗੋਪਾਲ ਸਿੰਘ ਤਪਾ | ----- | ----- | 60 ਸਾਲ |



ਅਪ੍ਰੈਲ 1986 ਸ੍ਰੀ ਭੈਣੀ ਸਾਹਿਬ - ਤਬੇਲੇ ਵਿੱਚ ਗਊਆਂ ਦੀ ਸੇਵਾ ਸੰਭਾਲ ਕਰਨ ਵਾਲੇ ਸਿੰਘ ਵਿਚਕਾਰ ਹਜ਼ੂਰੀ ਡਰਾਈਵਰ ਸੰਤ ਗੁਰਮੁਖ ਸਿੰਘ ਜੀ

## ਮਾਲ ਦੀ ਸੇਵਾ ਕਰਨ ਵਾਲੇ

1. ਸ੍ਰੀ ਕਪੂਰ ਸਿੰਘ ਸੈਣੀ, ਦਫਤਰ ਇਨਚਾਰਜ ਡੇਅਰੀ ਕਲਰਕ, ਸੰਤਾਂ ਵਾਲੀ (ਸਰਸਾ)
2. ਸੂਬਾ ਵਰਿਆਮ ਸਿੰਘ ਮਾਲ ਮੁਖੀ ਜੁ 78 ਸਾਲ ਦੀ ਉਮਰੇ 5.4.1986 ਨੂੰ ਪੂਰਾ ਹੋ ਗਿਆ।
3. ਸੰਤ ਬਲਵੰਤ ਸਿੰਘ ਸਪੁੱਤਰ ਦੀਵਾਨ ਸਿੰਘ ਪਿੰਡ: ਕਾਲੂਵਾਲਾ (ਕਪੂਰਥਲਾ)
4. ਸੰਤ ਇੰਦਰ ਸਿੰਘ ਸਪੁਤਰ ਹਰਨਾਮ ਸਿੰਘ ਕਲੀਦਪੁਰ (ਗੁਰਦਾਸਪੁਰ)
5. ਸੰਤ ਗੁਰਨਾਮ ਸਿੰਘ ਸਪੁੱਤਰ ਸੁਚਾ ਸਿੰਘ ਬਢਨਪੁਰ (ਕਰਨਾਲ)
6. ਸੰਤ ਹਰਦਿਆਲ ਸਿੰਘ ਸਪੁੱਤਰ ਦਰਸ਼ਨ ਸਿੰਘ ਅਜੀਤਗੜ੍ਹ (ਕੁਰੂਕਸ਼ੇਤਰ)
7. ਸ੍ਰੀ ਗੁਰਤੇਜ ਸਿੰਘ ਸਪੁੱਤਰ ਚੰਨਣ ਸਿੰਘ ਜੀਵਨ ਨਗਰ (ਸਰਸਾ)
8. ਸ੍ਰੀ ਭਾਗ ਸਿੰਘ ਸਪੁੱਤਰ ਚੰਨਣ ਸਿੰਘ ਜੀਵਨ ਨਗਰ (ਸਰਸਾ)
9. ਸ੍ਰੀ ਗੁਰਮੀਤ ਸਪੁੱਤਰ ਗੁਰਬਖਸ਼ ਸਿੰਘ ਬੀੜ ਕੂਕਿਆਂ (ਪਟਿਆਲਾ)
10. ਸ੍ਰੀ ਸੁਖਦੇਵ ਸਿੰਘ ਸਪੁੱਤਰ ਹਰੀ ਸਿੰਘ ਭੰਗੂਰ (ਸਰਸਾ)
11. ਸ੍ਰੀ ਸੰਤੋਖ ਸਿੰਘ ਸਪੁੱਤਰ ਬੂਟਾ ਸਿੰਘ ਝਨੇਰ (ਸੰਗਰੂਰ)
12. ਸ੍ਰੀ ਕਸ਼ਮੀਰ ਸਿੰਘ ਸਪੁੱਤਰ ਲਖਾ ਸਿੰਘ ਗਡਗਿਲੋ (ਹੁਸ਼ਿਆਰਪੁਰ)
13. ਸ੍ਰੀ ਗੁਰਦੇਵ ਸਿੰਘ ਸਪੁੱਤਰ ਬੰਤਾ ਸਿੰਘ ਧਮੋਟ (ਲੁਧਿਆਣਾ)

## ਗੁਰਦੁਆਰਾ ਭੈਣੀ ਸਾਹਿਬ ਵਿਚ

## ਰਹਿੰਦੇ ਜੀਆਂ ਦੀ ਗਿਣਤੀ

| ਨੰ: | ਪਰਵਾਰ ਮੁਖੀ | ਮਰਦ ਔਰਤ+ | ਮੁੰਡੇ + | ਕੁੜੀਆਂ | ਕੁਲ ਜੋੜ |
|---|---|---|---|---|---|
| 1. | ਸੰਤ ਕਪੂਰ ਸਿੰਘ ਚੀਮਾਂ | 2 | 1 | 3 | 6 |
| 2. | ਸੰਤ ਸੰਤੋਖ ਸਿੰਘ ਲਾਂਗਰੀ | 2 | 3 | 0 | 5 |
| 3. | ਸੰਤ ਸ਼ੇਰ ਸਿੰਘ ਰਾਗੀ | 2 | 1 | 1 | 4 |
| 4. | ਸ੍ਰੀ ਹਰਬੰਸ ਸਿੰਘ ਬੀੜ | 2 | 1 | 3 | 6 |
| 5. | ਸ਼੍ਰੀ ਸ਼ਿਵਦੇਵ ਸਿੰਘ ਡ੍ਰਾਈਵਰ | 2 | 0 | 0 | 2 |
| 6. | ਸ੍ਰੀ ਰਘੁਬੀਰ ਸਿੰਘ ਡ੍ਰਾਈਵਰ | 2 | 2 | 0 | 4 |
| 7. | ਸ੍ਰੀ ਰਣਜੀਤ ਸਿੰਘ | 2 | 2 | 2 | 6 |
| 8. | ਸ੍ਰੀ ਸਤਨਾਮ ਸਿੰਘ ਲਾਂਗਰੀ | 2 | 1 | 2 | 5 |
| 9. | ਪੰ: ਜਸਵੰਤ ਸਿੰਘ | 2 | 2 | 1+1 | 6 |
| 10. | ਸੰਤ ਦਿਆਲ ਸਿੰਘ ਲੁਧਿ: | 2 | 0 | 0 | 2 |
| 11. | ਸ੍ਰੀ ਜਤਿੰਦਰ ਸਿੰਘ ਢੈਠਲ | 2 | ... | ... | 2 |
| 12. | ਸ੍ਰੀ ਰਣਬੀਰ ਸਿੰਘ ਪਹਿਰੂ | 2 | ... | ... | 2 |
| 13. | ਸ੍ਰੀ ਗੁਰਦੇਵ ਸਿੰਘ ਪਹਿਰੂ | 2 | ... | ... | 2 |
| 14. | ਸ੍ਰੀ ਮੁਖਤਿਆਰ ਸਿੰਘ ਡਮਕੇ ਤੋਂ | 2 | - | 1 | 3 |
| 15. | ਸ੍ਰੀ ਸਰਦੂਲ ਸਿੰਘ | 2 | 3 | 0 | 5 |
| 16. | ਯੂ.ਪੀ.ਵਾਲੀ ਸੁਪਤਨੀ ਨਿਰਮਲ | 1 | 2 | 1 | 4 |
| 17. | ਧਰਮਾ ਉਗਰਾਹੀਆ | 2 | 1 | 0 | 3 |
| 18. | ਸ੍ਰੀ ਸੁਮਿੱਤਰ ਸਿੰਘ | 2 | 1 | 1 | 4 |
| 19. | ਸ੍ਰੀ ਮੁਖਤਾਰ ਸਿੰਘ ਯੂ.ਪੀ. | 2 | 2 | 1 | 5 |
| 20. | ਸ੍ਰੀ ਗੁਰਮੁਖ ਸਿੰਘ ਸਾਗਰਪੁਰੀ | 2 | 1 | 1 | 4 |
| 21. | ਸ੍ਰੀ ਅਜਮੇਰ ਸਿੰਘ ਡ੍ਰਾਈਵਰ | 2 | 2 | 2 | 6 |
| 22. | ਸ੍ਰੀ ਫੁੰਮਣ ਸਿੰਘ ਫੌਜੀ | 2 | 2 | 2 | 6 |
| | | 43 | 27 | 21+1 | 86 |

| ਨੰ: | ਪਰਵਾਰ ਮੁਖੀ | ਮਰਦ ਔਰਤ+ | ਮੁੰਡੇ + | ਕੁੜੀਆਂ | ਕੁਲ ਜੋੜ |
|---|---|---|---|---|---|
| 22. | | 43 | 27 | 21+1 | 86 |
| 23. | ਸ੍ਰੀ ਸੁਖਦੇਵ ਸਿੰਘ ਸੁੱਖੀ | 2 | 2 | ... | 4 |
| 24. | ਬੀਬੀ ਬਲਬੀਰ ਕੌਰ (ਸੁੱਖੀ ਦੀ ਮਾਂ) | 2 | 2 | 2 | 6 |
| 25. | ਸ੍ਰੀ ਗੁਰਬਚਨ ਸਿੰਘ ਹਾਰਨੀਆਂ | 2 | 1 | 2 | 5 |
| 26. | ਸ੍ਰੀ ਸੇਵਾ ਸਿੰਘ ਖਾਰਾ | 2 | 3 | ... | 5 |
| 27. | ਸ੍ਰੀ ਗੁਰਦਿਆਲ ਸਿੰਘ ਰਾਇਸਰੀ | 2 | 1 | 2 | 5 |
| 28. | ਸ੍ਰੀ ਸ਼ੇਰ ਸਿੰਘ ਭੰਗੂਰ | 2 | 4 | 0 | 6 |
| 29. | ਸ੍ਰੀ ਹਰਜਾਪ ਸਿੰਘ | 2 | 1 | 1 | 4 |
| 30. | ਸ੍ਰੀ ਦਰਸ਼ਨ ਸਿੰਘ ਲਾਂਗਰੀ | 2 | 2 | 2 | 6 |
| 31. | ਸ੍ਰੀ ਬਲਦੇਵ ਸਿੰਘ ਮਧਰੂ | 2 | 0 | 1 | 3 |
| 32. | ਸ੍ਰੀ ਕਰਤਾਰ ਸਿੰਘ ਲਾਂਗਰੀ | 2 | ... | 1 | 3 |
| 33. | ਸ੍ਰੀ ਪਿਆਰਾ ਸਿੰਘ ਖਾਪੜਖੇੜੀ | 2 | 4 | ... | 6 |
| 34. | ਸ੍ਰੀ ਕਸ਼ਮੀਰ ਸਿੰਘ ਆਓ ਭਗਤ | 2 | 3 | ... | 5 |
| 35. | ਸ੍ਰੀ ਗੁਰਦੇਵ ਸਿੰਘ ਮਦਾਰ | 2 | 1 | ... | 3 |
| 36. | ਸ੍ਰੀ ਕਰਨੈਲ ਸਿੰਘ | 2 | 2 | ... | 4 |
| 37. | W/o ਟਹਿਲ ਸਿੰਘ ਦੇਗੀ | 1 | 2 | 2 | 5 |
| 38. | ਸੁਪਤਨੀ ਹਰਪਾਲ ਸਿੰਘ | 1 | 1 | ... | 2 |
| 39. | ਸ੍ਰੀ ਧੰਮਣ ਸਿੰਘ | 2 | ... | ... | 2 |
| 40. | ਸ੍ਰੀ ਰਛਪਾਲ ਸਿੰਘ | 2 | 1 | ... | 3 |
| 41. | ਸ੍ਰੀ ਅਵਤਾਰ ਸਿੰਘ | 2 | 1 | 1 | 4 |
| 42. | ਸ੍ਰੀ ਗੁਰਮੁਖ ਸਿੰਘ ਹਜ਼ੂਰੀ ਡਰਾਈਵਰ | 2 | 1 | 1 | 4 |
| 43. | ਸ੍ਰੀ ਗੁਰਨਾਮ ਸਿੰਘ | 2 | 1 | ... | 3 |
| 44. | ਸ੍ਰੀ ਬਲਜੀਤ ਸਿੰਘ ਕੋਠਾਗੁਰੂ | 2 | ... | 1 | 3 |
| 45. | ਸ੍ਰੀ ਹਰਦੇਵ ਸਿੰਘ ਮਸਤਾਨਾ | 2 | ... | 3 | 5 |
| 46. | ਸ੍ਰੀ ਮਹੰਤ ਵੀਰ ਸਿੰਘ | 2 | 2 | 1+ਦੋਹਤੀ | 6 |
| 47. | ਸ੍ਰੀ ਬਲਦੇਵ ਸਿੰਘ ਸੇਵਕ | 2 | 1 | ...+ਭਰਾ | 4 |
| | | 90 | 63 | 41+3 | 180 |

| ਨੰ: | ਪਰਵਾਰ ਮੁਖੀ | ਮਰਦ ਔਰਤ+ | ਮੁੰਡੇ + | ਕੁੜੀਆਂ | ਕੁਲ ਜੋੜ |
|---|---|---|---|---|---|
| 47. | | 90 | 63 | 43+3 | 86 |
| 48. | ਸ੍ਰੀ ਗੁਰਮੁਖ ਸਿੰਘ ਲੁਹਾਰਾਂ | 2 | 2 | ... | 4 |
| 49. | ਸ੍ਰੀ ਧੀਰ ਸਿੰਘ ਖੇਮੋਆਣਾ | 2 | 1 | 1 | 4 |
| 50. | ਸ੍ਰੀ ਨਾਜ਼ਰ ਸਿੰਘ | 2 | 2 | ... | 4 |
| 51. | ਸ੍ਰੀ ਗੁਰਤੇਜ਼ ਸਿੰਘ | 2 | 1 | 2+ਭੈਣਾਂ+ਭ੍ਰਾ | 7 |
| 52. | ਸ੍ਰੀ ਭਜਨ ਸਿੰਘ ਫਜੂਪੁਰ | 2 | ... | 2 | 4 |
| 53. | ਸ੍ਰੀ ਮਹਿੰਦਰ ਸਿੰਘ ਪੂਰਬਾ | 2 | 2 | ... | 4 |
| 54. | ਸ੍ਰੀ ਕਸ਼ਮੀਰ ਸਿੰਘ ਉਗ੍ਰਾਹੀਆ | 2 | ... | 1 | 3 |
| 55. | ਸ੍ਰੀ ਅਵਤਾਰ ਸਿੰਘ ਟੈਲੀਫੋਨ | 2 | 4 | 1 | 7 |
| 56. | ਸੰਤ ਤਰਸੇਮ ਸਿੰਘ ਸਕੱਤਰ | 1 | 0 | ...+ਦੋ ਭਤੀਜੇ | 3 |
| 57. | ਸੰਤ ਜਸਵੰਤ ਸਿੰਘ ਕੱਲਾ | 2 | ... | ... | 2 |
| 58. | ਸੰਤ ਪ੍ਰੀਤਮ ਸਿੰਘ ਜੈਪੁਰ | 2 | 1 | ... | 3 |
| 59. | ਸ੍ਰੀ ਹਰਬੰਸ ਸਿੰਘ ਘੁੱਲਾ | 2 | 2 | 1 | 5 |
| 60. | ਸ੍ਰੀ ਬਲਦੇਵ ਸਿੰਘ ਕਾਕੂ | 2 | ... | 1 | 3 |
| 61. | ਸ. ਨਿਰਮਲ ਸਿੰਘ ਇਜ: | 2 | ... | ... | 2 |
| 62. | ਗਿਆਨੀ ਮੇਹਰ ਸਿੰਘ | 2 | ... | ... | 2 |
| 63. | ਸ. ਸੰਤੋਖ ਸਿੰਘ ਵਰਿਆਹ | 1 | ... | ...+ਪੋਤਰੇ 2 | 3 |
| 64. | ਸ੍ਰੀ ਮਲੂਕ ਸਿੰਘ ਦੀ ਮਾਤਾ ਕਰੀਵਾਲਾ | 1 | ... | ...+ਪੋਤਰੇ 1 | 2 |
| 65. | ਸ੍ਰੀ ਕਿਸ਼ਨ ਸਿੰਘ ਬੀੜ | 1 | 1 | ... | 2 |
| 66. | ਸ੍ਰੀ ਗੁਰਦੇਵ ਸਿੰਘ ਹਕੀਮ | 1 | | ... | 2 |
| 67. | ਸ੍ਰੀ ਬਦਨ ਸਿੰਘ | 3 | ... | ... | 3 |
| 68. | ਮਾਈ ਕੱਕੜਾਂ ਵਾਲੀ | 1 | 3 | +ਨੂੰਹ+ਪੋਤਰੀ | 6 |
| 69. | ਬਲਬੀਰ ਕੌਰ ਸਰਹਾਲੀ | 1 | 2 | 2 | 5 |
| 70. | ਸ੍ਰੀ ਜਗਤਾਰ ਸਿੰਘ ਯੂ.ਪੀ. | 2 | 1 | 2 | 5 |
| 71. | ਗਿਆਨ ਸਿੰਘ ਘਨੂਪੁਰ ਦੀ ਪਤਨੀ | 1 | 2 | 1+3 ਦੋਹਤੀਆਂ | 7 |
| 72. | ਗੁਰਦੇਵ ਸਿੰਘ ਰਾਈਸਰੀ | 1 | +ਮਾਤਾ | | 2 |
| | | 112 | 89 | 55+15 | 274 |

| ਨੰ: | ਪਰਵਾਰ ਮੁਖੀ | ਮਰਦ ਔਰਤ+ | ਮੁੰਡੇ + | ਕੁੜੀਆਂ | ਕੁਲ ਜੋੜ |
|---|---|---|---|---|---|
| 72. | | 112 | 89 | 55+15 | 274 |
| 73. | ਸ੍ਰੀ ਵਿਜਿੰਦਰ ਸਿੰਘ | 2 | 1 | ... | 3 |
| 74. | ਸ੍ਰੀ ਦਰਸ਼ਨ ਸਿੰਘ ਦੁਕਾਨਦਾਰ | 2 | ... | ... | 2 |
| 75. | ਸ੍ਰੀ ਬਲਵੀਰ ਸਿੰਘ S/o ਸ਼ੰਕਰੀ | 2 | 4 | ... | 6 |
| 76. | ਸੰਤ ਪੂਰਨ ਸਿੰਘ | 2 | 1 | ... | 3 |
| 77. | ਸ: ਜੁਗਿੰਦਰ ਸਿੰਘ ਅਰੋੜਾ | 2 | 1 | 3 | 6 |
| 78. | ਮਜ਼ਹਬੀ ਸਿੰਘ ਪਊਇਆਂ ਵਾਲੇ | ... | ... | ... | 16 |
| 79. | ਰਜਿੰਦਰ ਭਈਆ ਤੇ ਭਰਾ | ... | ... | ... | 3 |
| 80. | ਸੰਤ ਕਿਰਪਾਲ ਸਿੰਘ ਧੂੜਕੋਟ | 2 | ... | ... | 2 |
| 81. | ਬਿਹਾਰੀਏ ਮਾਸਟਰ +ਭਰਾ | ... | ... | ... | 3 |
| 82. | ਮਾਲੀ ਗ੍ਰਾਊਂਡ ਵਾਲਾ | 2 | ... | 1 | 3 |
| | | 126 | 96 | 59+15 | 321 |

## ਇਕਹਿਰੇ ਸਰੀਰ

| | | | |
|---|---|---|---|
| 1. | ਸੂਬਾ ਉਦੈ ਸਿੰਘ ਜੀ | 14. | ਮਿ: ਮੁਖਤਿਆਰ ਸਿੰਘ |
| 2. | ਸੰਤ ਬਲਕਾਰ ਸਿੰਘ ਸਰਪੰਚ | 15. | ਸੰਤ ਕਰਤਾਰ ਸਿੰਘ ਮੋਠੂ |
| 3. | ਬਾਬਾ ਭੋਲਾ ਸਿੰਘ ਪਹਿਰੂ | 16. | ਸੂਬੇਦਾਰ ਬਿਸ਼ਨ ਸਿੰਘ |
| 4. | ਸੰਤ ਕਿਰਪਾਲ ਸਿੰਘ ਝੱਬਰ | 17. | ਬਾਬਾ ਹਰਦੇਵ ਸਿੰਘ ਬਖਸ਼ੀ |
| 5. | ਸੰਤ ਪਿਆਰਾ ਸਿੰਘ ਨਾਥ | 18. | ਸੰਤ ਸੁਜਾਨ ਸਿੰਘ ਰਾਗੀ |
| 6. | ਸੰਤ ਬਿਧੀ ਸਿੰਘ ਪੂਰਬਾ | 19. | ਪੰ: ਗੋਪਾਲ ਸਿੰਘ |
| 7. | ਸੰਤ ਟਹਿਲ ਸਿੰਘ ਦੇਗੀ | 20. | ਜਥੇ : ਗੁਰਦੀਪ ਸਿੰਘ |
| 8. | ਸੰਤ ਸ਼ਰਧਾ ਸਿੰਘ ਮਜਹਬੀ | 21. | ਜੱਗਰ ਸਿੰਘ |
| 9. | ਸੰਤ ਕਪੂਰ ਸਿੰਘ ਬੀੜਵਾਲਾ | 22. | ਮਸਤਾਨਾ ਮਲਕੀਤ ਸਿੰਘ |
| 10. | ਸੰਤ ਦਰਸ਼ਨ ਸਿੰਘ ਯੂ.ਪੀ. | 23. | ਬਾਬਾ ਭੋਕਾ ਹਜ਼ਾਰਾ ਸਿੰਘ |
| 11. | ਸੰਤ ਬਿਹਾਰਾ ਸਿੰਘ | 24. | ਬਾਈ ਸੰਤਾ ਸਿੰਘ |
| 12. | ਸੰਤ ਅੱਛਰ ਸਿੰਘ ਲਾਂਗਰੀ | 25. | ਬਲਬੀਰ ਸਿੰਘ ਸ਼ਰੀਫ |
| 13. | ਸੰਤ ਚਰਨ ਸਿੰਘ ਡੇਰਾ ਮੀਰ ਮੀਰਾਂ | 26. | ਰਾਮ ਰਾਮ ਜੀ |

26
321

347

| ਨੰ: | ਇੱਕ ਹਿਰੇ ਸਰੀਰ | | ਕੁੱਲ ਹਾਜ਼ਰੀ - 347 |
|---|---|---|---|
| 27. | ਸ੍ਰੀ ਮਹਿੰਦਰ ਭੂਟੋ | 43. | ਸ੍ਰੀ ਸੁਖਮੰਦਰ ਸਿੰਘ |
| 28. | ਸ੍ਰੀ ਬਲਕਾਰ ਸਿੰਘ ਯੂ.ਪੀ. | 44. | ਮਿ: ਹਰੀ ਸਿੰਘ |
| 29. | ਮਹੰਤ ਸੋਹਣ ਸਿੰਘ | 45. | ਸ੍ਰੀ ਬਲਦੇਵ ਸਿੰਘ |
| 30. | ਮਹੰਤ ਮੋਹਣ ਸਿੰਘ | 46. | ਸੂਬਾ ਸਿੰਘ ਕੁਰੂਕਸ਼ੇਤਰ |
| 31. | ਸ੍ਰੀ ਅਵਤਾਰ ਸਿੰਘ ਸਿਆਹੜ | 47. | ਹਰਭਜਨ ਸਿੰਘ ਪਰਦੇਸੀ |
| 32. | ਸ੍ਰੀ ਬਲਵੰਤ ਸਿੰਘ ਡਰਾਈਵਰ | 48. | ਮਾਈ ਗੁਰਨਾਮ ਕੌਰ |
| 33. | ਸ੍ਰੀ ਗੁਰਭਿੰਦਰ ਸਿਘ ਪੁੱਤਰ ਜੋਗ ਸਿੰਘ | 49. | ਬੀਬੀ ਪ੍ਰੀਤਮ ਕੌਰ |
| 34. | ਸ੍ਰੀ ਤੇਜਿੰਦਰ ਸਿੰਘ ਚੰਡੀਗੜ੍ਹੀਆ | 50. | ਮਾਈ ਬੰਗਿਆਂ ਵਾਲੀ |
| 35. | ਸ੍ਰੀ ਤੇਜਿੰਦਰ ਸਿੰਘ | 51. | ਬਾਣੋ ਸਪੁਤ੍ਰੀ ਅਵਤਾਰ ਸਿੰਘ |
| 36. | ਸ੍ਰੀ ਸੁਰਿੰਦਰ ਸਿੰਘ ਤਲਵਾੜਾ | 52. | ਬੀਬੀ ਗੁਰਦੇਵ ਕੌਰ |
| 37. | ਸ੍ਰੀ ਗੁਰਭੇਜ ਸਿੰਘ ਤਲਵਾੜਾ | 53. | ਮਾਈ ਮਹਿੰਦਰ ਕੌਰ |
| 38. | ਸ੍ਰੀ ਮਦਨ ਮਾਲੀ | 54. | ਬੀਬੀ ਸਵਰਨ ਕੌਰ |
| 39. | ਮਿਸਤ੍ਰੀ ਨਿਰਭੈ ਸਿੰਘ | 55. | ਬੀਬੀ ਰਤਨ ਕੌਰ |
| 40. | ਸੰਤ ਦਿਲਬਾਗ ਸਿੰਘ ਰਾਣੀਆਂ | 56. | ਮਾਈ ਇੰਦ ਕੌਰ |
| 41. | ਮਿ: ਨਛੱਤਰ ਸਿੰਘ | 57. | ਮਾਈ ਸ਼ੰਕਰੀ |
| 42. | ਮਿ: ਜੁਗਿੰਦਰ ਸਿੰਘ | 58. | ਮਾਈ ਪਿਆਰੀ |
| | | 59. | ਮਾਈ ਅਤਰ ਕੌਰ |
| | | 60. | ਮਾਈ ਦਲੀਪ ਕੌਰ |
| | | 61. | ਬੀਬੀ ਸਵਰਨ ਕੌਰ ਭੱਲਾ |

| | |
|---|---|
| ਪਿਛਲਾ ਜੋੜ | 347 |
| ਨਵੇਂ ਜੋੜ | 35 |
| ਜੋੜ | 382 |
| ਬਿਰਧ ਤੇ ਸੇਵਕ | 21 |
| ਲਾਂਗਰੀ | 11 |
| ਵਰਨੀ ਵਾਲੇ | 11 |
| | 425 |

# ਸ੍ਰੀ ਭੈਣੀ ਸਾਹਿਬ ਦੇ ਲੰਗਰ ਦੇ ਲਾਂਗਰੀ

1. ਸੰਤ ਹਰਨਾਮ ਸਿੰਘ ਗੜ੍ਹ ਸੰਕਰ
2. ਸੰਤ ਦਰਸ਼ਨ ਸਿੰਘ ਗੜ੍ਹ ਸੰਕਰ
3. ਸੰਤ ਭਗਤ ਸਿੰਘ
4. ਮਸਤਾਨਾ ਵੀਰ ਸਿੰਘ
5. ਮਸਤਾਨਾ ਕਰਤਾਰ ਸਿੰਘ
6. ਬਾਬਾ ਕਿਰਪਾਲ ਸਿੰਘ
7. ਸੰਤ ਸੁਰਜੀਤ ਸਿੰਘ
8. ਸੰਤ ਪ੍ਰੀਤਮ ਸਿੰਘ
9. ਸ੍ਰੀ ਭਜਨ ਸਿੰਘ
10. ਸ੍ਰੀ ਰਤਨ ਸਿੰਘ
11. ਸ੍ਰੀ ਦੇਵਾ ਸਿੰਘ ਝੋਕਾ

ਪਹਿਰੇਦਾਰ

1. ਜਸਬੀਰ ਸਿੰਘ ਸੰਤ ਨਗਰ
2. ਜੋਗਾ ਸਿੰਘ
3. ਪਿਆਰਾ ਸਿੰਘ
4. ਮਹਿੰਗਾ ਸਿੰਘ
5. ਸੁੱਖਾ ਸਿੰਘ
6. ਸੁਖਚੈਨ ਸਿੰਘ ਭੰਗੂਰ
7. ਜੱਸਾ ਸਿੰਘ ਸੰਤ ਨਗਰ
8. ਰਛਪਾਲ ਸਿੰਘ ਢੈਂਠਲ

## ਵਰਨੀ ਵਾਲੇ ਸਿੰਘ

1. ਸੰਤ ਸੁਰਜਨ ਸਿੰਘ
2. ਬਾਬਾ ਹਾਕਮ ਸਿੰਘ
3. ਬਾਬਾ ਗੁਰਦਿਤ ਸਿੰਘ ਦੇਗੀ
4. ਸ੍ਰੀ ਸੰਤ ਸਿੰਘ ਰੌੜ ਵਾਲਾ
5. ਭਈਆ ਜੀਵਨ ਸਿੰਘ
6. ਸ੍ਰੀ ਬਹਾਦਰ ਸਿੰਘ
7. ਸ੍ਰੀ ਸਵਰਨ ਸਿੰਘ ਸੰਤ ਨਗਰ
8. ਸ੍ਰੀ ਬਹਾਦਰ ਸਿੰਘ
9. ਸ੍ਰੀ ਬਲਵੰਤ ਸਿੰਘ
10. ਸ੍ਰੀ ਵਰਿਆਮ ਸਿੰਘ
11. ਸ੍ਰੀ ਅਮਰੀਕ ਸਿੰਘ

| | |
|---|---|
| ਪਹਿਲਾ ਜੋੜ | 425 |
| ਪਹਿਰੇਦਾਰ | 8 |
| ਮਾਲ ਵਾਲੇ | 13 |
| | 446 |

## ਕਾਬਜ਼ ਸ਼ਰਨ ਆਇਆ

ਸਵਰਨ ਸਿੰਘ ਅਤੇ ਬੀਬੀ ਬੰਤੋ ਨੇ ਕੁਛ ਜ਼ਮੀਨ ਲੁਧਿਆਣੇ ਦੀ ਯੂਨੀਵਰਸਿਟੀ ਦੇ ਨਾਲ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ ਸੀ। ਉਹ ਸਤਿਗੁਰੂ ਜੀ ਦੇ ਕਬਜ਼ੇ ਵਿਚ ਨਾ ਆਉਣ ਦੇਣ ਲਈ ਕੁਛ ਧਿਰਾਂ ਡਟ ਗਈਆਂ। ਸ੍ਰੀ ਪ੍ਰੀਤਮ ਸਿੰਘ ਲੁਧਿਆਣਾ ਵੀ ਉਨ੍ਹਾਂ ਵਿਚੋਂ ਇਕ ਸੀ। ਇਹ ਉਹਦੇ ਮੁੰਡੇ ਦੇ ਨਾਂ ਜ਼ਮੀਨ ਕਰਨ ਵਾਸਤੇ ਪ੍ਰਾਪਤ ਪ੍ਰਯਤਨ ਲੜਾ ਰਿਹਾ ਸੀ। ਕਬਜ਼ਾ ਤਾਂ ਉਨ੍ਹਾਂ ਦਾ ਸੀ ਹੀ।

ਪਰ ਅੱਜ ਓਹੋ ਪ੍ਰੀਤਮ ਸਿੰਘ ਸਤਿਗੁਰੂ ਜੀ ਦੀ ਸ਼ਰਣ ਆਪਣੇ ਸਾਥੀਆਂ ਨਾਲ ਆਇਆ ਹੈ ਅਤੇ ਅਰਜ਼ ਕਰਦਾ ਹੈ ਕਿ ਇਨ੍ਹਾਂ ਦੇ ਕਬਜ਼ੇ ਵਾਲੀ ਜ਼ਮੀਨ ਗੁਰੂ ਜੀ ਸੰਭਾਲ ਲੈਣ। ਇਸ ਤੇ ਸ੍ਰੀ ਸਤਿਗੁਰੂ ਜੀ ਨੇ ਕੀ ਨਿਰਣਾ ਦਿਤਾ ਹੈ ਇਹ ਤਾਂ ਪਤਾ ਨਹੀਂ ਪਰ ਇਸ ਪ੍ਰੀਤਮ ਸਿੰਘ ਅਤੇ ਇਸਦੇ ਸਾਥੀਆਂ ਨੇ ਹਥਿਆਰ ਸੁੱਟ ਦਿਤੇ ਹਨ।

## ਦਰਸ਼ਨ ਸਿੰਘ ਦੀ ਚਿੱਠੀ

ਦੁਪਹਿਰ ਦੇ ਨਾਮ ਸਿਮਰਨ ਅਤੇ ਕੀਰਤਨ ਉਪਰੰਤ ਜਦੋਂ 5 ਵਜੇ ਛੋਟੇ ਬੱਚੇ ਆਪਣੇ ਆਪਣੇ ਗਰੁੱਪ ਵਿਚ ਸੰਗੀਤ ਸਿਖਣ ਬੈਠੇ ਤਾਂ ਮੈਂ ਸ੍ਰੀ ਸਤਿਗੁਰੂ ਜੀ ਦੇ ਵਿਸ਼ੇਸ਼ ਦਰਸ਼ਨ ਕੀਤੇ। ਹੁਣ ਕਿਤੇ ਅੰਗ ਰਖਿਅਕ ਸ਼ਿੰਦਰ ਸਿੰਘ ਬੋਘਲ ਸੰਤ ਨਗਰ (ਸਰਸਾ) ਤੋਂ ਆਇਆ ਸੀ। ਇਸਦੇ ਹੱਥ ਸ. ਦਰਸ਼ਨ ਸਿੰਘ ਕਿਲੇ ਵਾਲੇ ਦਾ ਇਕ ਪੱਤ੍ਰ ਸ੍ਰੀ ਸਤਿਗੁਰੂ ਜੀ ਨੂੰ ਆਇਆ ਜਿਸ ਵਿਚ ਤਰਲਾ ਲਿਆ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਇਲਾਕਾ ਜੀਵਨ ਨਗਰ ਨੂੰ ਕਿਉਂ ਤਿਆਗ ਦਿੱਤਾ ਹੈ। ਕਿਰਪਾ ਕਰਨ ਤੇ ਏਧਰ ਦਰਸ਼ਨ ਦੇਣ।

ਜਗਤਾਰ ਸਿੰਘ ਸਰਪੰਚ ਦੇ ਮੁੰਡੇ ਨੂੰ ਥਾਣੇਦਾਰ ਰਾਣੀਆਂ ਫੜ ਲੈ ਗਿਆ ਸੀ ਤੇ ਕਰੀਵਾਲੇ ਲੈ ਜਾਕੇ ਉਸਨੂੰ ਕੁੱਟ ਮਾਰ ਕੀਤੀ ਗਈ ਸੀ ਕਿਉਂਕਿ ਉਹ ਸੰਤ ਨਗਰ ਵਿਚ ਮੰਗਲ ਸਿੰਘ ਦੇ ਘਰ ਰੱਜਵੀਂ ਸ਼ਰਾਬ ਪੀਤੀ ਕਾਰਣ ਪਕੜਿਆ ਗਿਆ ਸੀ।

## ਕਿਉਂ ਨਹੀਂ ਜਾਂਦੇ

ਸ੍ਰੀ ਸਤਿਗੁਰੂ ਜੀ ਨੇ ਮੇਰੇ ਨਾਲ ਬਚਨ ਕੀਤਾ ਕਿ ਅਸਲ ਵਿਚ ਉਨ੍ਹਾਂ ਦਾ ਜੀਵਨ ਨਗਰ ਨਾ ਜਾਣ ਦਾ ਕਾਰਨ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਖੁਸ਼ ਰਖਣਾ ਹੀ ਹੈ। ਜਦੋਂ ਸੱਚੇ ਪਾਤਸ਼ਾਹ ਉਸ ਇਲਾਕੇ ਚਲੇ ਜਾਂਦੇ ਹਨ ਤਾਂ ਭੋਗ ਪਾਠ ਵਰਨੀਆਂ, ਦੀਵਾਨ, ਆਸਾ ਦੀਆਂ ਵਾਰਾਂ ਆਦਿ ਦਾ ਪਰਵਾਹ ਜਾਰੀ ਹੋ ਜਾਂਦਾ ਹੈ, ਉਹ ਮਹਾਰਾਜ ਜੀ ਨੂੰ ਸੁਤੰਤਰ ਨਹੀਂ ਰਹਿਣ ਦਿੰਦਾ। ਮਹਾਰਾਜ ਜੀ ਸਮਝਦੇ ਹਨ ਕਿ ਇਕ ਤਾਂ ਸਤਿਗੁਰੂ ਜੀ ਦੇ ਆਇਆ ਉਨ੍ਹਾਂ ਦੀ ਆਮਦਨ ਰੁਕਦੀ ਹੈ, ਦੂਜੇ ਉਨ੍ਹਾਂ ਦੀ ਵਿਹਾਰਕ ਆਜ਼ਾਦੀ ਵਿਚ ਵਿਘਨ ਪੈਂਦਾ ਹੈ ਉਹਨਾਂ ਨੂੰ ਕੁਛ ਸਮਾਂ ਰੋਜ਼ਾਨਾ ਹੀ ਗੁਰੂ ਕੀ ਹਾਜ਼ਰੀ ਵਿਚ ਰਹਿਣਾ ਪੈਂਦਾ ਹੈ। ਸਤਿਗੁਰੂ ਜੀ ਦਾ ਵਿਚਾਰ ਹੈ ਕਿ ਮਹਾਰਾਜ ਜੀ ਦਾ ਸੁਤੰਤਰਤਾ ਪੂਰਵਕ ਰਹਿਣ ਦਾ ਇਸ ਤਰ੍ਹਾਂ ਭੁਲੇਖਾ ਨਿਕਲ ਜਾਵੇਗਾ।

ਸ੍ਰੀ ਸਤਿਗੁਰੂ ਜੀ ਨੇ ਮੇਰੇ ਨਾਲ ਮਹਾਰਾਜ ਜੀ ਦੀ ਮਹਾ ਮੰਤਰੀ ਨਾਮਧਾਰੀ ਦਰਬਾਰ ਨੂੰ ਸਤਿਜੁਗ ਬਾਰੇ ਲਿਖੀ ਚਿੱਠੀ ਦਾ ਵੇਰਵਾ ਵੀ ਸੁਣਾਇਆ ਤੇ ਪੁੱਛਿਆ : ਮਹਾਰਾਜ ਜੀ ਨੇ ਇਹ ਚਿੱਠੀ ਸਿੱਧੀ ਮੈਨੂੰ ਨਾ ਲਿਖ ਕੇ ਹੰਸਪਾਲ ਜੀ ਨੂੰ ਕਿਸ ਆਧਾਰ ਤੇ ਲਿਖੀ।

ਇਕ ਚਿੱਠੀ ਸਤਿਗੁਰੂ ਜੀ ਨੂੰ ਵੀ ਮਹਾਰਾਜ ਜੀ ਵਲੋਂ ਲਿਖੀ ਗਈ ਜਿਸ ਵਿਚ ਜੇ ਸਤਿਗੁਰੂ ਜੀ ਦੀ ਨਾਰਾਜ਼ਗੀ ਹੈ ਤਾਂ ਸਤਿਜੁਗ ਦੇ ਬਸੰਤ ਅੰਕ ਵਿਚ ਛਪੇ ਸਵਰਨ ਸਿੰਘ ਸਨੇਹੀ ਦੇ ਮਜ਼ਮੂਨਾਂ ਬਾਰੇ ਕਿਵੇਂ ਲਿਖ ਕੇ ਗਲਤੀ ਦੀ ਖਿਮਾ ਮੰਗੀ ਜਾਵੇ। ਮੈਂ ਦੋਹਾਂ ਚਿੱਠੀਆਂ ਦੇ ਅੱਖਰ ਨਹੀਂ ਵੇਖ ਸਕਿਆ।

## ਪਹਿਲਾ ਅਨੰਦ ਕਾਰਜ

ਸ੍ਰੀ ਸਤਿਗੁਰੂ ਜੀ ਤੋਂ ਮੈਂ ਆਪ ਜੀ ਦੇ ਪਹਿਲੇ ਅਨੰਦ ਕਾਰਜ ਦੀ ਤਾਰੀਖ ਬਾਰੇ ਪੁੱਛਿਆ । ਆਪ ਜੀ ਦਾ ਇਹ ਆਨੰਦ ਕਾਰਜ ਸ. ਜਿਉਣ ਸਿੰਘ ਕਾਲੂਵਾਹਰ (ਜਲੰਧਰ) ਦੀ ਪੁੱਤਰੀ ਬੀਬੀ ਰਾਜਿੰਦਰ ਕੌਰ ਨਾਲ 11 ਚੇਤਰ ਸੰਮਤ 2000 ਬਿ. ਨੂੰ ਨਗਰ ਮੁੱਠਡਿਆਂ ਵਿਖੇ ਵਿਸ਼ੇਸ਼ ਆਯੋਜਨ ਨਾਲ ਕੀਤਾ ਗਿਆ ਸੀ।

## ਸੰਤ ਮੇਹਰ ਸਿੰਘ ਦੀ ਖਰਬ ਸੁਰਤ

ਸ਼ਾਮੀ ਜਦੋਂ ਸਤਿਗੁਰੂ ਜੀ ਤੇ ਸਕੱਤਰ ਵਾਲੀ ਬਾਲ ਦੇ ਨੈੱਟ ਵਲ ਖੇਡਣ ਵਾਲਿਆਂ ਵਿਚ ਸ਼ਾਮਲ ਹੋਣ ਲਈ ਵਧੇ 6.40 ਵਜੇ, ਮੈਂ ਸੰਤ ਮੇਹਰ ਸਿੰਘ ਕਾਨਪੁਰੀ ਦੀ ਖਬਰ ਸਾਰ ਲੈਣ ਲਈ ਗਿਆ। ਉਹ ਰਾਗੀਆਂ ਵਾਲੇ ਕੁਆਰਟਰਾਂ ਵਿਚ ਘੁੱਲੇ ਦੀ ਰਿਹਾਇਸ਼ ਤੋਂ ਪੱਛਮ ਦੀ ਤਰਫ਼ ਨਾਲ ਦੇ ਫਲੈਟ ਵਿਚ ਸਨ। ਮੇਹਰ ਸਿੰਘ ਜੀ ਨੇ ਦੱਸਿਆ ਕੱਲ੍ਹ ਡਾ: ਹਰਦਾਸ ਮੱਲ ਦੀ ਦਵਾਈ ਨੇ ਬੜਾ ਲਾਭ ਦਿਤਾ ਹੈ - ਆਰਾਮ ਤੋਂ ਪਿਛੋਂ । ਸ੍ਰੀਮਤੀ ਦਵਾਈ ਫੇਰ ਲੈ ਆਈ ਹੈ। ਮੈਂ ਠੀਕ ਹੀ ਹਾਂ।

## ਘੁੱਲੇ ਦੀ ਤਮੰਨਾ

ਸੰਤ ਦਰਸ਼ਨ ਸਿੰਘ ਰਾਗੀ ਦਾ ਲੜਕਾ ਹਰਬੰਸ ਸਿੰਘ ਘੁੱਲਾ ਆਪਣੇ ਪਹਿਲੇ ਬੱਚੇ ਉਮਰ 3 ਕੁ ਸਾਲ ਨੂੰ ਆਪਣੇ ਅੰਦਰ ਬੈਠਾ ਸੁਰਾਂ ਭਰਵਾ ਰਿਹਾ ਸੀ। ਮੈਂ ਉਹਨੂੰ ਮਿਲਣ ਤੇ ਉਸਦੇ ਕਾਰਜ ਦੀ ਪ੍ਰਸੰਸਾ ਹਿਤ ਉਹਦੇ ਅੰਦਰ ਲੰਘਿਆ। ਬੱਚੇ ਦੀ ਸਾਂ ਰੇ ਗਾ ਮਾ ਰੁਕ ਗਈ। ਮੇਰੇ ਨਾਲ ਗੱਲਾਂ ਕਰਦਿਆਂ ਘੁੱਲੇ ਨੇ ਕਿਹਾ : ਮੇਰੇ ਦਿਲ ਦੀ ਤਮੰਨਾ ਹੈ ਕਿ ਜਿਵੇਂ ਮੇਰੇ ਪਿਤਾ ਜੀ ਦੀ ਗੁਰੂ ਚਰਨਾਂ ਨਾਲ ਪ੍ਰੀਤ ਨਿਭੀ ਹੈ ਮੇਰੀ ਜ਼ਿੰਦਗੀ ਵੀ ਗੁਰੂ ਚਰਨਾਂ ਵਿਚ ਬਤੀਤ ਹੋਵੇ। ਐਸੀ ਕਿਹੜੀ ਵਸਤੂ ਹੈ ਜੁ ਸਤਿਗੁਰੂ ਜੀ ਨੇ ਨਹੀਂ ਦਿਤੀ। ਆਪਣੀ ਹਜ਼ੂਰੀ ਵਿਚ ਦੋ ਵੇਲਾ ਕੀਰਤਨ। ਸੁਹਣੀ ਸਾਦਾ ਰਿਹਾਇਸ਼, ਅਤੀ ਸੁੰਦਰ ਪਤਨੀ । ਦੋ ਲੜਕਿਆਂ ਤੇ ਇਕ ਲੜਕੀ ਤੇ ਮੁੰਜਸਿਦ ਸੰਤਾਨ । ਲੋੜੀਂਦਾ ਖਾਣ ਪਾਣ ਠਾਠਦਾਰ ਅਤੇ ਆਖਿਆ : ਸੰਗੀਤਕਾਰਾਂ ਨੂੰ ਤਾਂ ਸਤਿਗੁਰੂ ਜੀ ਦੀ ਇੱਛਾ ਸਾਰੇ ਸੁਖ ਦੇਣ ਦੀ ਹੈ। ਅਸੀਂ ਚੂੰ ਚੂੰ ਕਰੀਏ ਤਾਂ ਸਾਡੀ ਆਦਤ ਹੀ ਰੋਣਵਾਲੀ ਹੋਵੇਗੀ।

# 8 ਅਪ੍ਰੈਲ 1986, ਮੰਗਲਵਾਰ, ਸ੍ਰੀ ਭੈਣੀ ਸਾਹਿਬ

## ਮਟਰਾਂ ਦੇ ਖੇਤਾਂ ਵਿਚ

ਆਸਾ ਦੀ ਵਾਰ ਉਪ੍ਰੰਤ ਰਾਈਆਂ ਜ਼ਮੀਨ ਵਿਖੇ, ਜਿਥੇ 3 ਏਕੜ ਜ਼ਮੀਨ ਵਿਚ ਮਟਰ ਲਾਏ ਹੋਏ ਸਨ, ਸਾਧ ਸੰਗਤ ਟਰੱਕ ਦੁਆਰਾ ਗਈ। ਮਟਰਾਂ ਦੀ ਖੇਤੀ ਦੁਆਰਾ ਕੁਛ ਸਮਾਂ ਤਾਂ ਮਾਰਕਿਟਿੰਗ ਵਿਚ ਵੀ ਭਾਗ ਲਿਆ ਪਰ ਲੰਗਰ ਵਿਚ ਵੀ ਮੈਂ ਕਈ ਦਿਨਾਂ ਤੋਂ ਰੋਜ਼ਾਨਾ ਮਟਰ ਹੀ ਪਕਦੇ ਵੇਖੇ ਹਨ। ਸ੍ਰੀ ਮਾਤਾ ਜੀ ਨੇ ਹੀ ਸਾਧ ਸੰਗਤ



ਅਪ੍ਰੈਲ 1986 ਰਾਈਆਂ ਬਾਗ ਵਿੱਚ ਸ਼੍ਰੀ ਸਤਿਗੁਰੂ ਜੀ ਸੇਵਾਦਾਰਾਂ ਨਾਲ



ਅਪ੍ਰੈਲ 1986
ਰਾਈਆਂ ਬਾਗ ਵਿੱਚ
ਸ਼੍ਰੀ ਸਤਿਗੁਰੂ ਜੀ
ਸੇਵਾਦਾਰਾਂ ਨਾਲ

ਤੋਂ ਮਟਰ ਸੇਵਾ ਕਰਵਾਈ ਸੀ। ਸ੍ਰੀ ਸਤਿਗੁਰੂ ਜੀ ਨੇ ਵੀ ਮਟਰ-ਸੇਵਾ ਬਹਾਨੇ ਰਾਈਆਂ ਵਿਖੇ ਦਰਸ਼ਨ ਦਿਤੇ।

## ਸੰਤ ਮਿਹਰ ਸਿੰਘ ਕਾਨਪੁਰੀ

ਮੈਂ ਭੈਣੀ ਸਾਹਿਬੋਂ ਪਰਤ ਰਿਹਾ ਸਾਂ ਕਿ 9 ਕੁ ਵਜੇ ਮੈਨੂੰ ਸੰਤ ਮੇਹਰ ਸਿੰਘ ਦੀ ਪਤਨੀ ਬੀਬੀ ਪ੍ਰਕਾਸ਼ ਕੌਰ (73) ਕੋਠੀ ਦੀ ਡਿਉਢੀ ਪਾਸ ਪਿੱਪਲ ਨਾਲ ਢਾਸਣਾ ਲਾਈ ਮਿਲੀ। ਉਸ ਦੱਸਿਆ ਕਿ ਸਵੇਰੇ ਸੰਤਾਂ ਨੂੰ ਛਾਤੀ ਦਾ ਦਰਦ ਨੇ ਬੜਾ ਪਰੇਸ਼ਾਨ ਰਖਿਆ ਹੈ। ਉਹਨਾਂ ਭੇਜਿਆ ਹੈ ਕਿ ਸਤਿਗੁਰਾਂ ਨੂੰ ਅਰਜ਼ ਕਰਾਂ ਜਾਂ ਤਾਂ ਉਹੀ ਕਿਰਪਾ ਕਰਨ ਜਾਂ ਚੰਡੀਗੜ੍ਹ, P.G.I. ਵਿਖੇ ਜਾਣ ਦਾ ਪ੍ਰਬੰਧ ਕਰ ਦੇਣ। ਮੈਂ ਬੀਬੀ ਨੂੰ ਕਿਹਾ ਕਿ ਉਹ ਸੰਤਾਂ ਦੀ ਸੇਵਾ ਵਲ ਹੋਵੇ ਸਤਿਗੁਰੂ ਜੀ ਨੂੰ ਅਰਜ਼ ਕਰਕੇ ਮੈਂ ਆਣ ਦੱਸਾਂਗਾ।

ਅੱਧੇ ਘੰਟੇ ਬਾਅਦ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿਤੇ। ਮਿਹਰ ਸਿੰਘ ਹੁਰਾਂ ਦੇ ਹਾਲਾਤ ਦੱਸੇ ਤਾਂ ਆਪ ਜੀ ਨੇ ਹੁਕਮ ਕੀਤਾ : ਪੂਰਬੇ ਕੋਲੋਂ 200/- ਲੈ ਕੇ ਰਘੁਬੀਰ ਸਿੰਘ ਡਰਾਈਵਰ ਨੂੰ ਦੇ ਦਿਓ : ਉਹ ਤੇਲ ਵਗੈਰਾ ਪਵਾ ਲਵੇਗਾ ਉਹਦੀ ਗੱਡੀ ਸੰਤਾਂ ਨੂੰ ਲੈ ਜਾਵੇ। ਮੈਂ ਤਾਂ ਲੁਧਿਆਣੇ ਦੇ ਡਾ. ਖੁਰਾਣਾ ਨੂੰ ਜਾਣਦਾ ਹਾਂ ਜੇ ਉਹ ਚੰਡੀਗੜ੍ਹ P.G.I. ਜਾਣਾ ਚਾਹੁਣ ਤਾਂ ਓਥੇ ਚਲੇ ਜਾਣ।

ਰਘੁਬੀਰ ਸਿੰਘ ਨੂੰ ਬੰਦਾ ਭੇਜ, ਪੂਰਬੇ ਤੋਂ ਰਕਮ ਫੜ, ਮੈਂ ਸੰਤ ਮੇਹਰ ਸਿੰਘ ਜੀ ਨੂੰ ਆ ਮਿਲਿਆ । ਮੇਹਰ ਸਿੰਘ ਹੁਰੀਂ ਆਪਣੇ ਮੰਜੇ ਤੇ ਢੋਹ ਲਾਈ ਬੈਠੇ ਸਨ। ਮੈਨੂੰ ਵੇਖ ਬੜੇ ਪ੍ਰਸੰਨ ਹੋਏ। ਉਨ੍ਹਾ ਦੱਸਿਆ : ਹੁਣ ਤਕਲੀਫ਼ ਕੋਈ ਨਹੀਂ। ਰਾਤ ਬੜੀ ਅੱਛੀ ਬੀਤੀ ਸੀ। ਸਵੇਰੇ ਘੰਟਾ ਭਰ ਬਹੁਤ ਪਰੇਸ਼ਾਨੀ ਵਿਚ ਬੀਤਿਆ ਲੁਧਿਆਣੇ ਵਾਲਾ ਡਾ: ਖੁਰਾਣਾ ਤਾਂ ਦਰਸ਼ਨ ਭੇਟ ਹੀ 100/- ਤਕ ਲੈ ਲੈਂਦਾ ਹੈ। ਮੈਂ ਪੀ.ਜੀ.ਆਈ. ਵਾਲਿਆਂ ਦਾ ਮਰੀਜ਼ ਹਾਂ। ਉਨ੍ਹਾਂ ਮੇਰਾ ਕਾਰਡ ਬਨਵਾਇਆ ਹੋਇਆ ਹੈ। ਮੈਂ ਓਥੇ ਹੀ ਜਾਵਾਂਗਾ।

## ਆਵਾਜਾਈ

ਸ੍ਰੀ ਭੈਣੀ ਸਾਹਿਬ ਇਕ ਧਾਰਮਿਕ ਸਥਾਨ ਹੈ ਤੇ ਦੇਸ਼ ਦੀ ਸੁਤੰਤਰਤਾ ਵਿਚ ਵੀ ਇਸ ਦੀ ਅਹਿਮ ਦੇਣ ਹੈ। ਇਸਦੀ ਯਾਤਰਾ ਲਈ ਲੋਕਾਂ ਦੀ ਆਵਾ ਜਾਈ ਰਹਿੰਦੀ ਹੈ। ਹੁਣ ਤਾਂ ਸਤਿਗੁਰੂ ਜੀ ਵੀ ਏਥੇ ਹੋਏ। ਮੈਂ ਜਦ ਕਦੇ ਭੈਣੀ ਸਾਹਿਬ ਜਾਂਦਾ ਹਾਂ। ਲੋਕਾਂ ਦੇ ਜਥੇ ਦਰਸ਼ਨ - ਅਰਥ ਆਏ ਵੇਖਦਾ ਹਾਂ। ਅੱਜ ਦੋ ਬਜ਼ੁਰਗ ਹਿੰਦੂ ਚੁਪ ਕੀਤੇ ਸਾਰੀਆਂ ਥਾਵਾਂ ਦੇ ਦਰਸ਼ਨ ਕਰਦੇ ਹੋਏ ਸਰੋਵਰ ਵਿਚ ਟੁੱਬੇ ਲਾ ਕੇ ਪ੍ਰਸ਼ਾਦ ਵਰਤਣ ਸਮੇਂ 'ਆਓ ਭਗਤ' ਵਿਚ ਆ ਬੈਠੇ । ਇਹ ਸਜਣ ਲੁਧਿਆਣੇ ਦੇ ਹਨ।

## ਸੰਤਣੀ ਤੇਜ ਕੌਰ

ਮੰਡੀ ਵਾਲੀ ਬੀਬੀ ਤੇਜ ਕੌਰ (66) ਨੂੰ ਅਜਕਲ ਬੁਖਾਰ ਹੈ। ਕਲ ਸ਼ਾਮੀ ਮੈਂ ਅਤੇ

ਸਕੱਤਰ ਉਸਦੀ ਖਬਰ ਨੂੰ ਗਏ ਸਾਂ। ਅੱਜ ਉਸਦੇ ਨਮਿਤ ਸਵੇਰੇ ਆਸਾ ਦੀ ਵਾਰ ਵਿਚ ਅਰਦਾਸ ਹੋਈ ਹੈ। ਦੁਪਹਿਰ ਕੁ ਜਿਹੇ ਮੈਂ ਪਤਾ ਕੀਤਾ ਤਾਂ ਕਹਿਣ ਲਗੀ : ਸਾਧ ਸੰਗਤ ਦੀ ਅਰਦਾਸ ਨੇ ਫਰਕ ਪਾਇਆ ਹੈ। ਬੁਖਾਰ ਟੁੱਟ ਗਿਆ ਹੈ। ਹੁਣ ਆਰਾਮ ਵਿਚ ਹਾਂ।

## ਸੰਤ ਪੂਰਨ ਸਿੰਘ ਜੀ ਦੀ ਬੇਨਤੀ

ਮੋਰੋਂ ਵਾਲੇ ਸੰਤ ਪੂਰਨ ਸਿੰਘ (100) ਜਦੋਂ ਵੀ ਮਿਲਣ ਘਰ ਚੱਲਣ ਦੀ ਗੱਲ ਤੇ ਕੋਈ ਸੇਵਾ ਕਰਵਾਣ ਲਈ ਸਦਾ ਕਹਿੰਦੇ ਹਨ। ਉਹਨਾਂ ਦੇ ਘਰ ਮੇਲਾ ਲਗਾ ਰਹਿੰਦਾ ਹੈ ਛਕਣ ਛਕਾਣ ਵਾਲਿਆਂ ਦਾ। ਅੱਜ ਮੈਂ ਗਿਆ ਤਾਂ ਜਿਵੇਂ ਅਜ ਸੰਤਾਂ ਵੀ ਵਗਾਰ ਪਾ ਦਿਤੀ? ਇਥੇ ਮੈਂ ਉਹਨਾਂ ਦੀ ਸ੍ਰੀ ਸਤਿਗੁਰੂ ਜੀ ਪਾਸ ਅਰਜ਼ ਕਰਾਂ। ਭਲਾਂ ਮੈਂ ਕੌਣ ਸੰਤਾਂ ਤੇ ਸਤਿਗੁਰਾਂ ਵਿਚਾਲੇ ਖਲੌਣ ਵਾਲਾ। ਤਾਂ ਵੀ ਸੰਤਾਂ ਮੈਨੂੰ ਮਾਣ ਦਿਤਾ : ਇਹ ਮੇਰੀ ਅਰਜ਼ ਤੁਸੀਂ ਹੀ ਕਰ ਸਕਦੇ ਹੋ? ਹੋਰ ਕੋਈ ਨਹੀਂ।

ਅਤੇ ਸੰਤਾਂ ਕਿਹਾ : ਅਰਜ਼ ਕਰੋ, ਸੱਚੇ ਪਾਤਸ਼ਾਹ ਮੇਰੀ ਖੋਈ ਹੋਈ ਵਸਤੂ ਮੈਨੂੰ ਦੇਣ ਦੀ ਕਿਰਪਾ ਕਰਨ । ਕਰਤਾਰ ਸਿੰਘ ਪੰਜੇਟਿਆਂ ਦਾ ਮੇਰੀ ਉਹ ਤਾਕਤ ਲੈ ਗਿਆ ਹੈ। ਹੁਣ ਤਾਂ ਉਹ ਧਰਤੀ ਤੇ ਵੀ ਨਹੀਂ ਰਿਹਾ, ਪੂਰਾ ਹੋ ਗਿਆ ਹੈ। ਪਰ ਮੇਰੀ ਤਾਕਤ ਘੱਟ ਗਈ ਹੈ ਜਿਵੇਂ ਕਿਵੇਂ ਮੇਰੀ ਅਰਜ਼ ਕਰੋ।

ਸ਼ਾਮੀਂ ਮੈਂ ਸੰਗੀਤਕਾਰ ਬਚਿਆਂ ਦੀ ਨਜ਼ਰਸਾਨੀ ਕਰਨ ਜਦੋਂ ਆਪ ਜੀ ਸ. ਜਸਵੰਤ ਸਿੰਘ ਕੱਲ੍ਹੇ ਦੇ ਮਕਾਨ ਵਿਚ ਆਪਣੇ ਅੰਗ ਰਖਿਅਕਾਂ ਨਾਲ ਖਲੇ ਸਨ ਤਾਂ ਮੈਂ ਸੰਤ ਪੂਰਨ ਸਿੰਘ ਜੀ ਦੀ ਸੰਕੇਤਾਂ ਭਰੀ ਬੇਨਤੀ ਕੀਤੀ। ਸੱਚੇ ਪਾਤਸ਼ਾਹ ਮੁਸਕਰਾਏ : ਸੰਤ ਬੜੇ ਸਾਧੂ ਹਨ।

ਮੈਂ ਫੇਰ ਅਰਜ਼ ਕੀਤੀ : ਸੰਤ ਕਹਿੰਦੇ ਹਨ, ਸੱਚੇ ਪਾਤਸ਼ਾਹ ਮੈਨੂੰ ਬਿਹਾਰ ਪ੍ਰਾਂਤ ਦੀ ਉਗ੍ਰਾਹੀ ਕਰ ਲੈ ਆਉਣ ਦਾ ਹੁਕਮ ਕੀਤਾ ਹੈ, ਓਦੋਂ ਵੀ ਮੈਂ ਆਖੇ ਲੱਗ ਕੇ ਗਿਆ ਨਹੀਂ ਸਾਂ। ਹੁਣ ਮੈਨੂੰ ਜਿਥੇ ਹੁਕਮ ਕਰਨਗੇ ਮੈਂ ਜਾਵਾਂਗਾ, ਬੱਸ ਮੈਨੂੰ ਖੁਸ਼ੀਆਂ ਬਖਸ਼ਣ। ਸਤਿਗੁਰੂ ਜੀ ਫੇਰ ਮੁਸਕਰਾ ਪਏ। ਆਪ ਜੀ ਹਾਰਦਿਕ ਪ੍ਰਸੰਨ ਸਨ।

ਸੰਤਾਂ ਮੇਰੇ ਨਾਲ ਬਾਅਦ ਵਿਚ ਜਦੋਂ ਮੈਂ ਸੰਤਾਂ ਨੂੰ ਮੁੜਕੇ ਸਤਿਗੁਰੂ ਜੀ ਦੀ ਪ੍ਰਸੰਨਤਾ ਬਾਰੇ ਦਸਿਆ ਤਾਂ ਕਹਿਣ ਲਗੇ : ਮੇਰਾ ਜੀ ਕਰਦਾ ਹੈ ਮੈਂ ਕੁਲ ਖਲਕਤ ਸਤਿਗੁਰਾਂ ਦੇ ਚਰਨਾ ਤੇ ਪੁਆ ਦਿਆਂ।

## ਸੰਤ ਤਰਸੇਮ ਸਿਘ ਦਾ ਪਰਿਵਾਰਕ ਜੀਵਨ

ਕੱਲ ਮੇਰੇ ਨਾਲ ਗੱਲ ਬਾਤ ਕਰਦਿਆਂ ਸਤਿਗੁਰੂ ਜੀ ਦੇ ਸਕੱਤਰ ਨੇ ਫੇਰ ਨਾ ਤਸੱਲੀ ਜਿਹੀ ਪ੍ਰਗਟ ਕੀਤੀ। ਉਸ ਕਿਹਾ : ਮੇਰਾ ਪਰਵਾਰਕ ਜੀਵਨ ਤਹਿਸ ਨਹਿਸ ਹੋ

ਚਲਿਆ ਸੀ : ਘਰੋਂ ਅਮੀਰਾਂ ਦੀ ਹੋਣ ਕਰਕੇ ਮੇਰਾ ਜੀ ਕਰਦਾ ਹੈ ਉਸ ਨੂੰ ਤੰਗੀ ਨਾ ਆਵੇ। ਬੱਚਿਆਂ ਦੀ ਤਾਲੀਮ ਦਾ ਸੁਆਲ ਵੀ ਹੈ। ਅਸੀਂ ਰਹਿੰਦੇ ਵੀ ਕੱਲੇ ਕੱਲੇ ਹਾਂ। ਮੇਰੇ ਪਾਸੋਂ ਦਿੱਲੀ ਦੇ ਕਰਾਏ ਨਹੀਂ ਪੁਗਦੇ। ਬੱਚੇ ਮੈਂ ਏਥੇ ਮੰਗਵਾ ਰਿਹਾ ਹਾਂ। ਦੋ ਸਾਲ ਉਨ੍ਹਾਂ ਦੇ ਮਾਰੇ ਜਾਣਗੇ। ਪੜ੍ਹਾਈ ਰੁਕ ਜਾਵੇਗੀ। ਮੈਂ ਦੋ ਸਾਲ ਆਪਣੇ ਵਸੀਲੇ ਇਕੱਤਰ ਕਰਨ ਵਿਚ ਲਾਵਾਂਗਾ। ਆਪਣਾ ਘਰ ਬਣਾ ਕੇ ਪੜ੍ਹਾਈ ਸ਼ੁਰੂ ਕਰਾਂਗੇ ਬੱਚਿਆਂ ਦੀ। ਅਜੇ ਤਾਂ ਏਨਾਂ ਕਰਾਇਆ ਨਹੀਂ ਦਿਤਾ ਜਾਂਦਾ।

## ਸੰਤ ਮੇਹਰ ਸਿੰਘ ਕਾਨਪੁਰੀ ਸੁਰਗਵਾਸ

ਨਾਮ ਸਿਮਰਨ ਅਤੇ ਕੀਰਤਨ -ਦੀਵਾਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਪੁਰਾਣੀ ਕੋਠੀ ਦੇ ਖ਼ੂਹ ਪਾਸ ਖਲੋਤੇ ਸਿੰਘਾਂ ਨੂੰ ਦਰਸ਼ਨ ਦੇ ਰਹੇ ਸਨ, ਅਤੇ ਆਪਨੇ ਸੰਗੀਤ ਸਿਖਦੇ ਬੱਚਿਆਂ ਵਲ ਜਾਣਾ ਸੀ ਕਿ ਸ੍ਰੀ ਹਰਬੰਸ ਸਿੰਘ ਘੁੱਲਾ (ਮੇਹਰ ਸਿੰਘ ਜੀ ਦਾ ਗੁਆਂਢੀ) ਢਿਲੇ ਜਿਹੇ ਮੂੰਹ ਨਾਲ ਆਇਆ। ਚਰਨਾਂ ਤੇ ਸਿਰ ਝੁਕਾ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਸੰਤ ਮਿਹਰ ਸਿੰਘ ਜੀ ਗੁਜ਼ਰ ਗਏ ਹਨ। ਚੰਡੀਗੜ੍ਹ ਪੀ.ਜੀ.ਆਈ. ਪਹੁੰਚ ਕਾਰੋਂ ਉਤਰੇ ਹਨ। ਡਾ: ਗੁਰਚਰਨ ਸਿੰਘ ਰਾਈਆਂ ਵਾਲਾ ਨਾਲ ਸੀ। ਉਸ ਕਿਹਾ : ਮੈਂ ਤੁਹਾਨੂੰ ਫੜ ਸੰਭਾਲ ਕੇ ਲਜਾਂਦਾ ਹਾਂ। ਉਨ੍ਹਾਂ ਕਿਹਾ : ਨਾ, ਮੈਂ ਚੰਗਾ ਭਲਾ ਹਾਂ, ਪ੍ਰਕਾਸ਼ ਕੌਰ ਦਾ ਅਸਾਰਾ ਲੈ ਕੇ ਮੈਂ ਹਸਪਤਾਲ ਤਕ ਚਲਾ ਜਾਵਾਂਗਾ। ਬੀਬੀ ਜੀ ਦੇ ਮੋਢੇ ਨੂੰ ਹੱਥ ਪਾਇਆ ਅਤੇ ਓਥੇ ਹੀ ਢੇਰੀ ਹੋ ਗਏ।

ਸਤਿਗੁਰੂ ਜੀ ਨੇ ਸਕੱਤਰ ਨੂੰ ਬੁਲਾਕੇ ਆਗਿਆ ਕੀਤੀ ਕਿ ਸੰਤ ਮੇਹਰ ਸਿੰਘ ਜੀ ਦੇ ਸਾਰੇ ਪਰਵਾਰ ਨੂੰ ਖਬਰਾਂ ਕਰ ਦਿਓ। ਏਨੇ ਚਿਰ ਨੂੰ ਕੋਲ ਸੰਤਾਂ ਦਾ ਇਕ ਭਤੀਜਾ ਪ੍ਰਿਤਪਾਲ ਸਿੰਘ ਵੀ ਆ ਗਿਆ। ਸਤਿਗੁਰੂ ਜੀ ਨੇ ਬਚਨ ਕੀਤਾ : ਸਰੀਰ ਰਾਤ ਤਾਂ ਕੱਢ ਹੀ ਜਾਵੇਗਾ। ਰਾਤ ਠੰਢ ਹੋ ਹੀ ਜਾਂਦੀ ਹੈ। ਸਵੇਰੇ 9 ਵਜੇ ਤਕ ਸਸਕਾਰ ਕਰ ਦਿਆਂਗੇ। ਦਿਨ ਹੁੰਦਾ ਤਾਂ ਬਰਫ਼ ਦੀ ਲੋੜ ਪੈਂਦੀ।

ਮੈਂ ਅੱਜ 1.30 ਵਜੇ ਰਘੁਬੀਰ ਸਿੰਘ ਵਾਲੀ ਕਾਰ ਕਟਾਣੀ ਵਾਲੀ ਸੜਕ ਨੂੰ ਮੁੜਦਿਆਂ ਵੇਖੀ ਸੀ। ਬੀਬੀ ਪ੍ਰਕਾਸ਼ ਕੌਰ ਤੇ ਨਾਲ ਸਹਾਇਕ ਦੇ ਤੌਰ ਤੇ ਡਾ: ਗੁਰਚਰਨ ਸਿੰਘ ਨੂੰ ਬੈਠਿਆਂ ਤਕਿਆ ਸੀ ਅਤੇ ਚੰਡੀਗੜ੍ਹ ਪਹੁੰਚਦੇ ਪੀ.ਜੀ.ਆਈ. ਦੇ ਇਹਾਤੇ ਵਿਚ ਦਾਖਲ ਹੋ ਕੇ ਹੀ ਸੰਤ ਮਿਹਰ ਸਿੰਘ ਦਮ ਤੋੜ ਗਏ।

ਰਾਤੀਂ 7 ਵਜੇ ਦੇ ਕਰੀਬ ਮੈਂ ਬੀਬੀ ਪ੍ਰਕਾਸ਼ ਕੌਰ ਨੂੰ ਕੁਆਣ ਗਿਆ। ਸੰਤਾਂ ਦੀ ਮਿਰਤਕ ਦੇਹ ਮੰਜੇ ਉਤੇ ਪਈ ਹੋਈ ਕੋਲ ਬੈਠਾ ਭਾਈ ਸ਼ੇਰ ਸਿੰਘ ਰਾਗੀ (ਤਬਲਾ) ਕੀਰਤਨ ਸੋਹਲੇ ਦਾ ਪਾਠ ਕਰ ਰਿਹਾ ਸੀ। ਕੋਲ ਸੰਤਾਂ ਦੀ ਪਤਨੀ, ਨੂੰਹ, ਭਤੀਜ ਨੂੰਹ, ਭਤੀਜਾ, ਘੁੱਲਾ ਪਰਵਾਰ, ਸੰਤ ਨਿਰਮਲ ਸਿੰਘ ਇੰਜਨੀਅਰ ਪਤਨੀ ਸਮੇਤ ਅਤੇ ਸੰਤ ਕਿਰਪਾਲ ਸਿੰਘ

ਦਿੱਲੀ ਆਦਿ ਪਾਠ ਸੁਣ ਰਹੇ ਸਨ। ਸੋਗੀ ਜਿਹੇ ਮਾਹੌਲ ਵਿਚ ਸੰਤਾਂ ਦੇ ਛੋਟੇ ਛੋਟੇ ਪੋਤਰੇ ਏਧਰ ਓਧਰ ਆਉਂਦੇ ਜਾਂਦੇ ਤੇ ਦਾਦੀ ਨਾਲ ਕੁਛ ਗੱਲਾਂ ਬਾਤਾਂ ਕਰ ਜਾਂਦੇ।

ਘਟੋ ਘੱਟ ਲੁਧਿਆਣੇ ਤਾਂ ਖ਼ਬਰ ਹੋ ਗਈ ਹੈ। ਪ੍ਰਤੀਤ ਹੁੰਦਾ ਹੈ ਰਾਤ ਗਹਿਰੀ ਹੁੰਦੀ ਤਕ ਸਾਰੇ ਆ ਜਾਣਗੇ। ਸੰਤਾਂ ਦਾ ਇਕਲੌਤਾ ਪੁੱਤਰ ਬਖਸ਼ੀਸ਼ ਸਿੰਘ ਵੀ ਲੁਧਿਆਣੇ ਕੰਮ ਕਰਨ ਜਾਂਦਾ ਹੈ।

## ਸੰਤ ਅਵਤਾਰ ਸਿੰਘ ਸਿਆਹੜ

ਵੱਡਾ ਪਿੰਡ ਸਿਆਹੜ ਨਾਮਧਾਰੀ ਤਹਿਰੀਕ ਜਦ ਜ਼ੋਰਾਂ ਤੇ ਸੀ ਤਾਂ ਇਹ ਨਾਮਧਾਰੀਆਂ ਦਾ ਗੜ੍ਹ ਸੀ। ਏਥੇ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਅੰਮ੍ਰਿਤ ਛਕਾਇਆ ਸੀ। ਅੱਜ ਜਦੋਂ ਮੈਂ ਆਓ ਭਗਤ ਵਿਚ ਪ੍ਰਸ਼ਾਦ ਛਕਣ ਗਿਆ ਤਾਂ ਇਕ 50 ਦੇ ਲਾਗੇ ਦੀ ਉਮਰ ਦਾ ਸਿੰਘ ਪ੍ਰਸ਼ਾਦਾ ਛਕਦਾ ਮਿਲਿਆ ਉਸੇ ਨੇ ਮੈਨੂੰ ਸਤਿ ਸ੍ਰੀ ਅਕਾਲ ਦੀ ਪਹਿਲ ਕੀਤੀ। ਕਹਿਣ ਲਗਾ : ਕਵੀ ਜੀ, ਤੁਹਾਡੀਆਂ ਬੀਤੇ ਦੀਆਂ ਪੈੜਾਂ 'ਵਰਿਆਮ' ਚੋਂ ਪੜ੍ਹੀ ਦੀਆਂ ਹਨ। ਨਜ਼ਾਰਾ ਆ ਜਾਂਦਾ ਏ ਕੇਰਾ ਤਾਂ। ਸਤਿਗੁਰੂ ਜੀ ਤੇ ਸਮਾਜ ਬਾਰੇ ਬਹੁਤ ਕੰਮ ਦੀ ਜਾਣਕਾਰੀ ਮਿਲ ਜਾਂਦੀ ਹੈ।

ਪ੍ਰਸੰਸਾ ਸੁਣ ਮੇਰੀ ਜਗਿਆਸਾ ਵੀ ਜਾਗੀ। ਮੈਂ ਉਸ ਬਾਰੇ ਪੁਛਿਆ । ਮੇਰਾ ਨਾਂ ਅਵਤਾਰ ਸਿੰਘ ਹੈ। ਸਿਆਹੜ ਤੋਂ ਹਾਂ। ਮਾਤਾ ਜੀ ਜ਼ੋਰ ਦੇ ਕੇ ਲੈ ਆਏ ਹਨ। ਅਹੁ ਲਾਲ ਜਿਹਾ ਟਰੱਕ ਮੇਰੇ ਸਪੁਰਦ ਹੈ। ਮੈਂ ਮਾਤਾ ਜੀ ਨਾਲ ਉਗ੍ਰਾਹੀ ਤੇ ਜਾਂਦਾ ਹਾਂ। 3-4 ਮਹੀਨੇ ਦਾ ਏਥੇ ਹੀ ਹਾਂ। ਘਰ ਦਾ ਕੰਮ ਕਾਰ ਤਾਂ ਮੇਰਾ ਬਾਲ ਬੱਚਾ ਤੋਰੀ ਜਾਂਦਾ ਹੈ।

ਅਵਤਾਰ ਸਿੰਘ ਕਹਿਣ ਲਗਾ, "ਤੁਸੀਂ ਤਾਂ ਜਾਣਦੇ ਈ ਓਂ, ਸਤਿਗੁਰੂ ਜੀ ਅੰਤਰ ਜਾਮੀ ਹਨ। ਮੇਰਾ ਇਕ ਦੋ ਵੇਰ ਬੜਾ ਜੀ ਕੀਤਾ, ਕਦੇ ਮੇਰੇ ਟਰੱਕ ਵਿਚ ਵੀ ਦਰਸ਼ਨ ਦੇਣ, ਪਰ ਉਹ ਨਵੀਆਂ ਤੋਂ ਨਵੀਆਂ ਕਾਰਾਂ ਵਾਲੇ, ਮੇਰੇ ਟਰੱਕ ਦੇ ਤੇ ਮੇਰਾ ਭਾਗ ਕਦ ਜਾਗਣ। ਇਕ ਵਾਰ ਸਤਿਗੁਰੂ ਜੀ ਨੇ ਐਸੀ ਲੀਲਾ ਵਰਤਾਈ ਕਿ ਭੈਣੀ ਸਾਹਿਬ ਵਿਚ ਕੋਈ ਵੀ ਕਾਰ ਤੇ ਜੀਪ ਨ ਰਹੀ ਫੇਰ ਮੇਰਾ ਟਰੱਕ ਨਿਵਾਜਿਆ। ਡਰਾਈਵਰ ਤਾਂ ਮੈਂ ਹੀ ਸਾਂ। ਸਾਜ੍ਹਰੇ ਹੀ ਤਿੰਨ ਚਾਰ ਦਿਨ ਲੋੜ ਵੇਲੇ ਮੈਨੂੰ ਹੀ ਨਾਲ ਖੜਦੇ।

ਮੈਂ ਸਿਆਹੜ ਦੇ ਇਕ ਪੁਰਾਣੇ ਨਾਮਧਾਰੀ ਬਾਰੇ ਪੁਛਿਆ ਜੋ ਕਦੇ ਬੜਾ ਵਧੀਆ ਜਥੇਦਾਰ ਸੀ। ਸੰਤ ਮੇਹਰ ਸਿੰਘ, ਅਵਤਾਰ ਸਿੰਘ ਨੇ ਉਸ ਬਾਰੇ ਕਿਹਾ : ਬੜੀ ਯਾਦਾਸ਼ਤ ਹੈ ਅਜੇ ਵੀ 84-85 ਸਾਲ ਦੀ ਉਮਰ ਦਾ ਹੋਵੇਗਾ ਜਥੇਦਾਰ ਅਜੇ ਕਾਇਮ ਹੈ।

## 9 ਅਪ੍ਰੈਲ 1986, ਬੁਧਵਾਰ, ਸ੍ਰੀ ਭੈਣੀ ਸਾਹਿਬ

### ਮਸਤਾਨਾ ਏਅਰੋਪਲੇਨ ਦੀ ਖੂਹੀ ਦਾ ਟੱਪ

ਆਸਾ ਦੀ ਵਾਰ ਦੀ ਸਮਾਪਤੀ ਵਿਚ ਅਜੇ 15 ਕੁ ਮਿੰਟ ਰਹਿੰਦੇ ਸਨ ਕਿ ਦੀਨ ਦਿਆਲ ਸ੍ਰੀ ਸਤਿਗੁਰੂ ਜੀ ਉੱਠੇ । ਆਪ ਜੀ ਦਾ ਸੇਵਕ ਮੰਡਲ ਵੀ ਉਠ ਬੈਠਾ ਅਤੇ ਸੱਚੇ ਪਾਤਸ਼ਾਹ ਹਰੀ ਮੰਦਰ ਦੇ ਪੂਰਬੀ ਹਿੱਸੇ ਦਾ ਰਾਹ ਲੰਘ ਆਓ ਭਗਤ ਦੇ ਨਾਲ ਲਗਦੇ ਕਮਰਿਆਂ ਦੇ ਅੰਤ ਪਾਸੋਂ ਦੀ ਲੰਘ ਜ਼ਰਾ ਕੁ ਪਿਛਵਾੜੇ ਜਾ, ਇਕ ਖੂਹੀ ਦਾ ਟੱਪ ਲਾਇਆ। ਸ਼ਾਇਦ ਇਹ ਜਗਹ ਮਸਤਾਨੇ ਆਤਮਾ ਸਿੰਘ ਏਅਰੋ ਪਲੇਨ ਦੀ ਹੈ। ਖੂਹੀ ਦਾ ਟੱਕ ਮਸਤਾਨੇ ਦੀ ਸਹੂਲਤ ਵਾਸਤੇ ਹੀ ਅਜ ਲਾਇਆ ਗਿਆ ਹੈ ਤਾਂਕਿ ਉਸ ਨੂੰ ਜਲਪਾਣੀ ਦੀ ਜਦੋਂ ਲੋੜ ਹੋਵੇ ਕੋਲੋਂ ਹੀ ਸਰ ਜਾਵੇ।

ਸੱਚੇ ਪਾਤਸ਼ਾਹ 5.45 ਵਜੇ ਟੱਪ ਲਾ ਕੇ ਫਿਰ ਆਸਾ ਦੀ ਵਾਰ ਵਿਚ ਆਣ ਦਰਸ਼ਨ ਦਿਤੇ।

### ਮਾਤਾ ਜੀ ਦਾ ਗਿਲਾ ਗੁਜ਼ਾਰੀ

8 ਵਜੇ ਮੈਂ ਪੁਰਾਣੀ ਕੋਠੀ ਵਿਖੇ ਗਿਆ ਸੀ ਸਤਿਗੁਰੂ ਜੀ ਸੰਤ ਮਿਹਰ ਸਿੰਘ ਦੇ ਬਿਬਾਣ ਨਾਲ ਜਾਣ ਲਈ ਇਸ਼ਨਾਨ ਕਰਕੇ ਸੁੱਚੇ ਹੋ ਰਹੇ ਸਨ। ਪਹਿਲਾਂ ਜੰਗਲ ਹੋ ਆਏ ਸਨ। ਮੈਂ ਉਸ ਕੁਰਸੀ ਪਾਸ ਵਰਾਂਡੇ ਵਿਚ ਆ ਬੈਠਾ ਜਿਥੇ ਮਾਤਾ ਜੀ ਅਤੇ ਸਕੱਤਰ ਬੈਠੇ ਸਨ। ਸਤਿਗੁਰੂ ਜੀ ਇਹਨਾਂ ਦੀ ਗੱਲ ਬਾਤ ਸੁਣਕੇ ਹੀ ਇਸ਼ਨਾਨ ਨੂੰ ਪਧਾਰੇ ਸਨ।

ਮੇਰੀ ਕਿਸੇ ਗੱਲ ਦੇ ਜਵਾਬ ਵਿਚ ਮਾਤਾ ਜੀ ਨੇ ਕਿਹਾ : ਸਾਧ ਸੰਗਤ ਨੂੰ ਚੀਜ਼ਾਂ ਨਾਲ ਚੁਕ ਖੜ੍ਹਨ ਦੀ ਆਦਤ ਹੈ ਜਾਂ ਕਹੋ ਬੇਪਰਵਾਹੀ ਏਨੀ ਵਰਤੀ ਜਾਂਦੀ ਹੈ ਕਿ ਜਿੰਨੇ ਕਪੜੇ ਦੇਈਦੇ ਨੇ ਵਾਪਸ ਨਹੀਂ ਆਉਂਦੇ। ਬਰਤਨ ਗੁਆਚ ਜਾਂਦੇ ਹਨ , ਬਿਸਤਿਆਂ ਤੇ ਉਛਾੜ ਲੱਥ ਜਾਂਦੇ ਹਨ। ਹੋਲੇ ਵਿਚ ਆਏ 100 ਗਦਿਆਂ ਵਿਚੋਂ ਦੋ ਨਾਲ ਨਹੀਂ ਰਲਦੇ, ਪਤਾ ਨਹੀਂ ਕਿਥੇ ਚਲੇ ਗਏ ਹਨ, ਬਿਸਤਰੇ ਵੀ ਪੂਰੇ ਨਹੀਂ ਹੋ ਰਹੇ। ਢਾਈ ਤਿੰਨ ਹਜ਼ਾਰ ਰੁਪਏ ਭਰਨੇ ਪੈਣਗੇ। ਮਾਤਾ ਜੀ ਦੀ ਸ਼ਿਕਾਇਤ ਦਾ ਸਿਲਸਿਲਾ ਲੰਮਾ ਹੀ ਸੀ। ਇਹ ਸਥਿਤੀ ਕੋਈ ਅੱਛੀ ਨਹੀਂ।

### ਮੇਹਰ ਸਿੰਘ ਜੀ ਦਾ ਸਸਕਾਰ

9 ਵਜੇ ਤੱਕ ਸੰਤ ਮਿਹਰ ਸਿੰਘ ਜੀ ਦੀ ਮਿਰਤਕ ਦੇਹ ਦਾ ਸਸਕਾਰ ਹੋਣ ਦੀ ਤਿਆਰੀ ਹੋਈ। ਹੁਣ ਤਕ ਲੁਧਿਆਣੇ ਤੋਂ ਸੰਤਾਂ ਦੇ ਭਰਾ ਭਤੀਜੇ ਅਤੇ ਉਨ੍ਹਾਂ ਦੇ ਪਰਵਾਰ ਆ ਚੁਕੇ ਸਨ। ਸੰਤ ਜਸਵੰਤ ਸਿੰਘ (ਪਟਨੇ ਦੇ ਲਾਗੇ ਸਹਾਰਸਾ ਦਾ) ਤੇ ਸ. ਮਹਿੰਦਰ ਸਿੰਘ ਸੰਤਾਂ ਦਾ ਲੜਕਾ ਸ. ਬਖਸ਼ੀਸ਼ ਸਿੰਘ ਅਤੇ ਹੋਰ ਰਿਸ਼ਤੇਦਾਰਾਂ ਦਾ ਚੰਗਾ ਇਕੱਠ ਹੋ ਗਿਆ। 9.15

ਹੋਏ ਤਾਂ ਸੱਚੇ ਪਾਤਸ਼ਾਹ ਦੇ ਨਿਜੀ ਸੇਵਕਾਂ ਅਤੇ ਅੰਗ ਰਖਿਅਕਾਂ ਨਾਲ, ਮਾਤਾ ਜੀ ਬਹੁਤ ਸਾਰੀਆਂ ਬੀਬੀਆਂ ਨਾਲ ਸੰਤ ਮਿਹਰ ਸਿੰਘ ਜੀ ਦੇ ਘਰ ਪਹੁੰਚ ਗਏ।

ਜਦੋਂ ਲੁਧਿਆਣੇ ਤੋਂ ਆਏ ਸਿੰਘ ਨਮਸਕਾਰ ਕਰਕੇ ਸਤਿਗੁਰੂ ਜੀ ਕੋਲ ਖਲੋਤੇ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ : ਮਿਹਰ ਸਿੰਘ ਜੀ ਮਾਣ, ਮੋਹ ਅਤੇ ਲੋਭ ਤੋਂ ਨਿਆਰੇ ਸਨ। ਨਿਰ ਇਛਤ ਭਾਵ ਦੇ ਲੇਖਕ ਸਨ। ਉਨ੍ਹਾਂ ਦੀ ਬਿਮਾਰੀ ਦੌਰਾਨ ਇਕ ਵਾਰ ਮੈਂ 500/- ਭੇਜਿਆ ਤਾਂ ਉਹਨਾਂ ਸਵੀਕਾਰ ਨ ਕੀਤਾ। ਕਹਿਣ ਲਗੇ ਉੂਂ ਹੀ ਕਿਰਪਾ ਕਰੋ।

ਸੰਤਾਂ ਦੇ ਭਤੀਜਿਆਂ ਦੇ ਬੱਚੇ ਨੇ ਬਿਬਾਣ ਨੂੰ ਮੋਢਾ ਲਾਇਆ। ਤਾਂ ਸੰਤ ਬਲਕਾਰ ਸਿੰਘ ਸਾਬਕਾ ਸੇਵਕ ਨੇ 'ਸੇਵਕ ਕੀ ਓੜਕ ਨਿਭਹੀ ਪ੍ਰੀਤਿ' ਦੀ ਧਾਰਨਾ ਲਈ। ਅਰਦਾਸ ਕਰਕੇ ਬਿਬਾਣ ਉਠਾਇਆ। 150 ਸਰੀਰ ਜੁੜ ਗਏ। ਸੱਚੇ ਪਾਤਸ਼ਾਹ ਸਾਧ ਸੰਗ ਨਾਲ ਅਗੇ ਅਗੇ ਚਲੇ। ਸਸਕਾਰ ਸਥਾਨ ਤੇ ਗਏ। ਤਾਂ ਮੜ੍ਹੀ ਤੇ ਸਰੀਰ ਰਖ ਕੇ ਲਕੜਾਂ ਦੀ ਚਿਣਾਈ ਹੋਣ ਲਗੀ ਤਾਂ ਬੀਬੀਆਂ ਮਿਰਤਕ ਨੂੰ ਮੱਥਾ ਟੇਕਣ ਦੀ ਆਗਿਆ ਲਈ ਗਈ। ਆਗਿਆ ਹੋਈ : ਉੂਂ ਜਾਕੇ ਮੱਥਾ ਟੇਕ ਆਓ ਪਰ ਪੈਸੇ ਮੱਥਾ ਨਾ ਟੇਕੇ ਜਾਣ।

ਕੋਲ ਖਲੋਤੇ ਮੈਨੂੰ ਸਤਿਗੁਰੂ ਜੀ ਬਚਨ ਕੀਤਾ : ਬੀਬੀਆਂ ਵਿਚ ਧਰਮ ਭਾਵਨਾ ਮਨੁਖਾਂ ਨਾਲੋਂ ਬਹੁਤੀ ਹੁੰਦੀ ਹੈ ਅਤੇ ਦੂਜੇ ਪਾਸੇ ਵਹਿਮ ਪ੍ਰਸਤੀ ਵੀ ਵਾਧੂ ਹੁੰਦੀ ਹੈ।

ਸਤਿਗੁਰੂ ਜੀ ਨੇ ਆਏ ਹੋਏ ਰਿਸ਼ਤੇਦਾਰਾਂ ਵਿਚੋਂ ਪ੍ਰਵਾਰਕ ਜਾਣਕਾਰੀ ਲਈ। ਬਖਸ਼ੀਸ਼ ਸਿੰਘ ਇਕਲੌਤਾ ਬੇਟਾ, ਉਹਦੇ ਚਾਚੇ ਦੇ ਚਾਰ ਪੁੱਤਰ, ਛੋਟੇ ਚਾਚੇ ਦੇ ਦੋ ਅਤੇ ਹੋਰ ਕਿੰਨੇ ਸਾਰੇ ਸਜਣ ਸਨ। ਸਤਿਗੁਰੂ ਜੀ ਨੇ ਮੇਹਰ ਸਿੰਘ ਜੀ ਬਾਰੇ ਮੈਨੂੰ ਆਖਿਆ : ਘਰ ਵਾਲਿਆਂ ਦਾ ਨੁਕਸਾਨ ਤਾਂ ਹੋ ਹੀ ਗਿਆ ਹੈ। ਸਾਡਾ ਵੀ ਬੜਾ ਨੁਕਸਾਨ ਹੋ ਗਿਆ ਹੈ। ਪੰਥ ਦਾ ਇਕ ਅਜਿਹਾ ਵਿਅਕਤੀ ਚਲਾ ਗਿਆ ਹੈ ਜੋ ਕੱਲਾ ਹੀ ਕਲਮ ਦੇ ਸੰਗਰਾਮ ਵਿਚ ਡਟਿਆ ਖੜਾ ਸੀ। ਹਿਸਟਰੀ ਦੇ ਦਾਵੇਦਾਰ ਗੰਡਾ ਸਿੰਘ ਵਰਗਿਆਂ ਨੂੰ ਉਸ ਨਿਰੁੱਤਰ ਕਰ ਦਿਤਾ ਸੀ।

ਸਬੱਬ ਨਾਲ ਹੋਰ ਸਮਗਰੀ ਤਾਂ ਸਾਰੀ ਆ ਗਈ ਪਰ ਚਿਤਾ ਨੂੰ ਅਗਨੀ ਹਵਾਲੇ ਕਰਨ ਲਈ ਦੀਆ ਸਲਾਈ (ਮਾਚਿਸ) ਮੌਕੇ ਤਾਂ ਨਾ ਵੇਖ, ਸਤਿਗੁਰੂ ਜੀ ਵਾਸਤੇ ਆਈ ਕਾਰ ਭਜਾਈ ਗਈ। ਘਰ ਨੇੜੇ ਹੀ ਸੀ। ਡੱਬੀ ਦੀ ਸੀਖ ਛੁਹਾਈ ਤਾਂ ਅਗਨੀ ਪਰਜਵਲਤ ਹੋ ਗਈ। ਸਤਿਗੁਰੂ ਜੀ ਬਚਨ ਕੀਤਾ : ਧਰਮ ਤਾਂ ਕਮਜ਼ੋਰੀਆਂ ਵੇਖ ਕੇ ਅਣਡਿਠ ਕਰਨ ਦੀ ਸਿੱਖਿਆ ਦਿੰਦਾ ਹੈ। ਖਿਮਾ ਕਰਨੀ ਦਸਦਾ ਹੈ ਪਰ ਸਿਆਸਤ ਕਮਜ਼ੋਰੀਆਂ ਨੂੰ ਉਛਾਲਣ ਦੀ ਜਾਚ ਦੱਸਦੀ ਹੈ। ਗੁੱਡਾ ਬੰਨ ਕੇ ਭੰਡਣਾ ਉਹਦਾ ਹਥਿਆਰ ਹੁੰਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਸੰਤ ਮਿਹਰ ਸਿੰਘ ਪਰਵਾਰ ਤੇ ਭਰਾ ਭਤੀਜਿਆਂ ਨੂੰ ਕੋਲ ਬੁਲਾਕੇ ਆਖਿਆ : ਇਹਨਾਂ ਵਿਚ ਮਹਿੰਦਰ ਸਿੰਘ ਜਸਵੰਤ ਸਿੰਘ ਸਨ : ਕੋਈ ਸੇਵਾ ਜਦੋਂ

ਲੋੜ ਹੋਵੇ ਨਿਰ ਸੰਕੋਚ ਕਹਿਣਾ।

## ਸਸਕਾਰ ਸਥਾਨ ਵਲ ਧਿਆਨ

ਇਹ ਸ਼ਮਸ਼ਾਨ ਭੂਮੀ, ਕਿਸੇ ਦੇ ਏਥੇ ਨ ਰਹਿਣ ਕਰਕੇ ਸਰਕੜੇ ਦੇ ਬੂਟਿਆਂ ਨਾਲ ਭਰਪੂਰ ਸੀ। ਹੋਲਾ ਨੇੜੇ ਹੀ ਹੋਇਆ ਹੋਣ ਕਰਕੇ ਵਿਅਕਤੀਆਂ ਨੇ ਸਰਕੜੇ ਦੇ ਉਹਲੇ ਨੂੰ ਹਾਜਤ ਨਵਿਰਤੀ ਲਈ ਵਰਤਿਆ ਹੋਇਆ ਸੀ। ਮਨ ਤਾਂ ਸਤਿਗੁਰੂ ਜੀ ਦੇ ਵਿਚ ਵੀ ਹੋਵੇਗਾ ਪਰ ਮੈਂ ਸਲੋਹ, ਇੰਗਲੈਂਡ ਦੀ ਇਕ ਸਸਕਾਰ ਸ਼ਾਲਾ ਦਾ ਚੇਤਾ ਕਰਕੇ ਸੱਚੇ ਪਾਤਸ਼ਾਹ ਜੀ ਦਾ ਏਧਰ ਧਿਆਨ ਦੁਆਇਆ ਤਾਂ ਬਚਨ ਕੀਤਾ : ਇਸ ਥਾਂ ਫੁੱਲਾਂ ਦੀ ਪਾਰਕ ਬਣਾਣੀ ਹੈ। ਦੂਜੀ ਥਾਂ ਹੈ ਤਾਲਾਬ ਦੀ ਕਲਿਆਣ ਉਸ ਨੂੰ ਵੀ ਪੱਕਿਆਂ ਕਰਕੇ ਦੁਆਲੇ ਸੁੰਦਰ ਪਾਰਕ ਤੇ ਫੁੱਲ ਕਿਆਰੀਆਂ ਲਗਾਣ ਦਾ ਇਰਾਦਾ ਹੈ। ਇਹ ਦੋਵੇਂ ਥਾਂ ਕਾਫ਼ੀ ਸੁਹਜ ਮੰਗਦੀਆਂ ਹਨ। ਕੀਰਤਨ ਸੋਹਲੇ ਦਾ ਪਾਠ ਬਲਕਾਰ ਸਿੰਘ ਨੇ ਕੀਤਾ ਅਤੇ ਅੰਤਮ ਅਰਦਾਸ ਵੀ। ਦੋਵੇਂ ਗੱਲਾਂ ਖਲੇ ਖਲੋਤੇ ਹੋਈਆਂ। ਧੁੱਪ ਥੋੜੀ ਚਮਕ ਰਹੀ ਸੀ। ਮਾਤਾ ਜੀ ਤਾਂ ਇਸਤਰੀ ਸੰਗਤ ਨਾਲ ਅੰਬ ਦੀ ਛਾਵੇਂ ਖਲੋਤੇ ਹੋਏ ਸਨ। ਸਤਿਗੁਰੂ ਜੀ ਨੇ ਸਾਰੀ ਧੁੱਪ ਖਲੇ ਖਲੋਤੇ ਪਰਵਾਨ ਕੀਤੀ।

ਇਕ ਸਜਣ ਨੂੰ ਪੂਰੇ ਸਸਕਾਰ ਦੀ ਜ਼ਿੰਮੇਵਾਰੀ ਦੇ ਕੇ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਵਾਪਸ ਆ ਗਏ। ਹੁਕਮ ਓਥੇ ਹੀ ਹੋ ਗਿਆ ਸੀ ਕਿ ਹਰ ਕੋਈ ਨਹਾ ਧੋ ਕੇ ਕਿਸੇ ਕਾਰਜ ਨੂੰ ਲੱਗੇ।

## ਸ. ਸੰਤ ਸਿੰਘ ਪਨੇਸਰ

ਮੈਂ ਕੱਲ ਦੇ ਆਏ ਸ. ਸੰਤ ਸਿੰਘ ਪਨੇਸਰ ਅਤੇ ਬੀਬੀ ਤੇਜ ਕੌਰ ਨੂੰ ਉਨ੍ਹਾਂ ਦੀ ਧੀ ਅਮਰਜੀਤ ਕੌਰ - ਸੰਤੋਖ ਸਿੰਘ ਦੇ ਘਰ ਜਾ ਕੇ ਅੱਜ ਮਿਲਿਆ। ਇਹ ਬਿਰਧ ਜੋੜਾ ਲੁਧਿਆਣਾ ਤੋਂ ਆਇਆ ਸੀ। ਪਹਿਲਾਂ ਅਫਰੀਕਾ ਦੇ ਪਰਵਾਸੀ ਅਜਕਲ ਲੁਧਿਆਣਾ ਸੈਟਲ ਹਨ। ਸ. ਸੰਤ ਸਿੰਘ 70 ਤੋਂ ਉੱਪਰ ਉਮਰ ਦਾ ਹੈ ਅਤੇ ਇਹ ਇਕ ਅਜਿਹੀ ਪੁਸਤਕ ਦਾ ਲੇਖਕ ਹੈ ਜਿਸਨੇ ਗੁਰਬਾਣੀ ਨੂੰ ਵਿਗਿਆਨ ਤੇ ਅਧਾਰਤ ਸਾਬਤ ਕੀਤਾ ਹੈ। ਪਰ ਉਹ ਪੁਸਤਕ ਅਜੇ ਤਕ ਪ੍ਰਕਾਸ਼ਤ ਨਹੀਂ ਹੋ ਸਕੀ। ਅਰਸਾ ਦੋ ਸਾਲ ਤੋਂ ਸ. ਸੰਤ ਸਿੰਘ ਪਨੇਸਰ ਵਹਿਮ ਦਾ ਸ਼ਿਕਾਰ ਹੋ ਕੇ ਜੀਵਨ ਦਾ ਆਧਾਰ ਹੀ ਛਡ ਚੁੱਕਾ ਹੈ। ਖਾਂਦਾ, ਪੀਂਦਾ, ਸੌਂਦਾ, ਠੀਕ ਪਰ ਸਰੀਰ ਨੂੰ ਉਨਾ ਹੀ ਹਰਕਤ ਹੀਣ ਕਰ ਛਡਿਆ ਸੂ, ਖਾਣ ਲਈ ਬੁਰਕੀਆਂ ਤੇਜ ਕੌਰ ਪਾਵੇ, ਹੱਥ ਉਹ ਧੁਆਏ।

ਪਨੇਸਰ ਦੀ ਅਜਿਹੀ ਦਸ਼ਾ ਦੇਖ ਕੇ ਅੱਧਾ ਘੰਟਾ ਭਰ ਸਵੈ-ਸ਼ਕਤੀ ਨੂੰ ਜਗਾਣ ਦੀ ਗੱਲਬਾਤ ਕੀਤੀ ਪਰ ਉਸ ਵਿਚ ਸਵੈ ਜਿੰਦ ਨਾਂ ਦੀ ਕੋਈ ਚੀਜ਼ ਨਹੀਂ। ਤੇਜ ਕੌਰ ਦਾ ਕਹਿਣਾ ਹੈ ਕਿ ਡਾ: ਇਹਨਾਂ ਵਿਚ ਕੋਈ ਰੋਗ ਨਹੀਂ ਦਸਦੇ ਪਰ ਇਹ ਮਹਾਂਰੋਗੀ ਬਣੇ ਬੈਠੇ ਹਨ।

## ਦਾਮਾਦ ਨਾਲ ਦੋ ਘੜੀਆਂ

ਕੋਠੀ ਵੱਲ ਨੂੰ ਪਰਤਦਿਆਂ ਸੜਕ ਤੇ ਰਘੁਵੀਰ ਸਿੰਘ ਦੀ 67 ਸਾਲ ਦੀ ਮਰਸੀਡੀਜ਼ ਨੂੰ ਮੋੜ ਕਟਦਿਆਂ ਵੇਖਿਆ ਤੇ ਫੇਰ ਮੋੜ ਓਹਲਿਓਂ ਹਸਦਾ ਹਸਦਾ ਮੇਰਾ ਦਾਮਾਦ ਸ. ਕੇਹਰ ਸਿੰਘ ਹਮਰਾਹੀ ਮੇਰੇ ਵਲ ਵਧਦਾ ਨਜ਼ਰ ਪਿਆ। ਛੇਤੀ ਹੀ ਅਸੀਂ ਦੋਵੇਂ ਇਸ ਕਾਰ ਵਿਚ ਬੈਠ ਗਏ । ਇਸ ਵਿਚ ਸ. ਹਰਨਾਮ ਸਿੰਘ ਹਾਰਟੀਕਲਚਰ ਇਨਸਪੈਕਟਰ ਵੀ ਬੈਠਾ ਹੋਇਆ ਸੀ। ਇਹ ਦੋਵੇਂ ਮੋਹਾਲੀ ਜਾ ਰਹੇ ਸਨ, ਮੋਟਰ ਸਿਰਫ਼ ਸਮਰਾਲੇ ਤਕ ਸੀ। ਭੈਣੀ ਸਾਹਿਬ ਵਾਲੀ ਸੜਕੇ ਤੇ ਸੱਜੇ ਪਾਸੇ ਇਕ ਪਨੀਰੀ ਵੇਖਦਿਆਂ ਸ. ਹਰਨਾਮ ਸਿੰਘ ਨੇ ਕਿਹਾ : ਸਤਿਗੁਰੂ ਜੀ ਨੇ ਏਥੇ ਬਾਦਾਮਾਂ ਦੇ ਬੂਟੇ ਲੁਆਣੇ ਹਨ। ਇਹ ਪਨੀਰੀ ਯੂਨੀਵਰਸਿਟੀ ਲੁਧਿਆਣਾ ਤੋਂ ਮੰਗਵਾਈ ਸੀ। ਪਰ ਉਹਨਾਂ ਬੀਜ ਹੀ ਗਲਤ ਦੇ ਦਿਤੇ ਹਨ । ਇਹ ਬਦਾਮ ਘੱਟ ਤੇ ਆੜੂ ਬਹੁਤੇ ਹਨ।

ਸ. ਹਰਨਾਮ ਸਿੰਘ ਦਸਿਆ : ਸਤਿਗੁਰੂ ਜੀ ਨੇ ਟਿੱਬੇਵਾਲੇ ਖੂਹ ਸ੍ਰੀ ਜੀਵਨ ਨਗਰ ਤੇ ਨਿੰਬੂਆਂ, ਬਾਦਾਮਾਂ ਅਤੇ ਅੰਗੂਰਾਂ ਆਦਿ ਦੇ ਬਾਗ ਲੁਆ ਦਿੱਤੇ ਹਨ, ਸੇਉ ਬੇਰੀਆਂ ਦੀ ਵੀ ਬਹਾਰ ਹੈ। ਮੈਂ ਉਹਨਾਂ ਦਾ ਪਤਾ ਕਰਨ ਲਈ 3-4 ਦਿਨਾਂ ਤਕ ਜਾ ਰਿਹਾ ਹਾਂ।

## ਪੰਜਾਹ ਹਜ਼ਾਰ ਦੀ ਕਹਾਣੀ

ਮੈਂ ਅੱਜ ਪੂਰਬੇ ਤੋਂ ਪਤਾ ਕੀਤਾ : ਮੈਨੂੰ ਸੁਨੇਹਾ ਮਿਲਿਆ ਸੀ ਕਿ ਮੇਰੇ ਲਈ ਇਕ ਤਕੜੀ ਰਕਮ ਆ ਰਹੀ ਹੈ, ਫਿਰ ਉਹਦਾ ਭੋਗ ਹੀ ਨਹੀਂ ਪਿਆ, ਕੀ ਬਣਿਆ ? ਪੂਰਬਾ ਮਹਿੰਦਰ ਸਿਘ ਨੇ ਦੱਸਿਆ ਕਿ ਮੇਰੇ ਵਾਸਤੇ 50,000 ਇਕੱਤਰ ਕਰ ਲਿਆ ਗਿਆ ਸੀ ਅਤੇ ਮੈਨੂੰ ਹੀ ਭੇਜਣਾ ਸੀ ਪਰ ਐਨ ਮੌਕੇ ਤੇ ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਕੋਈ ਐਸੀ ਜ਼ਰੂਰਤ ਦੱਸ ਦਿਤੀ ਕਿ ਉਹ ਰਕਮ ਉਸ ਨੂੰ ਮਿਲ ਗਈ। ਇਹ ਰਕਮ ਮੈਨੂੰ ਮਕਾਨ ਅਤੇ ਕਿਤਾਬਾਂ ਛਾਪਣ ਲਈ ਮਿਲਣੀ ਸੀ ਪਰ ਇਕ ਵਾਰ ਫਿਰ ਡਾਢਿਆਂ ਦਾ ਛਾਪਾ ਵੱਜ ਗਿਆ।

## ਰਾਜ਼ ਦੀਆਂ ਗੱਲਾਂ

ਮਰਸੀਡੀਜ਼ ਦੇ ਚਾਲਕ ਸੰਤ ਰਘੁਬੀਰ ਸਿੰਘ ਨੇ ਸਮਰਾਲਿਓਂ ਆਓਦਿਆਂ ਮੈਨੂੰ ਦੱਸਿਆ : ਕੋਈ ਪਰੇਸ਼ਾਨ ਹੋਵੇ ਤਾਂ ਵਾਧੂ ਪਿਆ ਹੋਵੇ, ਨਹੀਂ ਤਾਂ ਸਤਿਗੁਰਾਂ ਨੇ ਤਾਂ ਆਪਣੇ ਪਰਵਾਰ ਜਨਾਂ ਨੂੰ ਠੀਕ ਤਰ੍ਹਾਂ ਵਸਾ ਦਿਤਾ ਹੈ। ਠਾਕੁਰ ਦਲੀਪ ਸਿੰਘ ਜੀ ਦੇ ਹਵਾਲੇ ਮਸਤਾਨ ਗੜ੍ਹ ਤੇ ਉਹਦੇ ਨਾਲ ਲਗਦੀ 16 ਮੁਰੱਬੇ ਜ਼ਮੀਨ ਹੈ। ਉਸਦੀ ਆਮਦਨ ਦੇ ਉਹੋ ਮਾਲਕ ਹਨ। ਏਥੇ ਆਇਆਂ ਉਹਨਾਂ ਦੀ ਗੱਡੀ ਦਾ ਪੈਟਰੋਲ ਵੀ ਸਤਿਗੁਰੂ ਜੀ ਵਲੋਂ ਪਾਇਆ ਜਾਂਦਾ ਹੈ। ਛੋਟੇ ਠਾਕਰਾਂ ਨੂੰ ਬੈਂਗਲੋਰ ਦੀ ਸਰਦਾਰੀ ਹਾਸਲ ਹੈ। ਜਿਨੂੰ ਮਰਜ਼ੀ ਰੱਖਣ ਜਿਨੂੰ ਮਰਜ਼ੀ ਕੱਢਣ ਅਤੇ ਓਥੋਂ ਦੀ ਆਮਦਨ ਨੂੰ ਇੱਛਾ ਅਨੁਸਾਰ ਵਰਤਣ। ਮਹਾਰਾਜ ਬੀਰ ਸਿੰਘ ਜੀ ਜੀਵਨ ਨਗਰ ਦੇ ਮਾਲਿਕ ਬਣਾਏ ਹੋਏ ਹਨ। ਜੀਵਨ ਨਗਰ ਦੀ ਜ਼ਮੀਨ ਦਾ ਲੈਣ ਦੇਣ

ਹਿੱਸਾ ਪੱਤੀ ਸਭ ਮਹਾਰਾਜ ਜੀ ਦੇ ਅਖਤਿਆਰ ਵਿਚ ਹੈ।

ਰਘੁਬੀਰ ਨੇ ਦੱਸਿਆ ਕਿ ਬੀਬਾ ਜੀ ਨੇ ਆਪਣੀ ਗੱਡੀ ਵੇਚ ਛਡੀ ਹੈ। ਇਸਨੇ ਅੱਜ ਰਾਤੀਂ ਸ. ਜਗਤਾਰ ਸਿੰਘ ਪਰਵਾਰ ਨੂੰ ਪਨਿਹਾਰੀਓਂ ਲੈ ਕੇ ਆਉਣਾ ਹੈ। ਹੋਲੇ ਦੇ ਲਾਗੇ ਵੀ ਇਸਨੇ ਕਈ ਗੇੜੇ ਪਨਿਹਾਰੀ ਨੂੰ ਮਾਰੇ ਸਨ। ਗੱਡੀ ਬਿਨਾਂ ਉਹਨਾਂ ਦਾ ਸਰਦਾ ਨਹੀਂ। ਉਹ ਵੀ ਹੁਣ ਕਿਸੇ ਮਰਸੀਡੀਜ਼ ਦੀ ਭਾਲ ਵਿਚ ਹਨ।

## ਭੂਮੀਦਾਨ

ਰਘੁਬੀਰ ਸਿੰਘ ਨੇ ਦਸਿਆ : ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ 10 ਏਕੜ ਜਮੀਨ ਚੌਂਤੇ ਕਿਸੇ ਚਮਾਰ ਤੋਂ ਲੈ ਕੇ ਦਿਤੀ ਹੈ। ਚੌਂਤਾ ਸਤਿਲੁਜ ਦੀ ਬੇਟ ਭੈਣੀ ਸਾਹਿਬੋਂ 8 ਕਿਲੋਮੀਟਰ ਦਾ ਫਾਸਲਾ ਹੈ। ਸਤਿਗੁਰੂ ਜੀ ਦੀਆਂ ਸ਼ਾਹੀ ਗੱਲਾਂ ਹਨ 70,000/- ਉਸ ਚਮਾਰ ਨੂੰ ਦਿਤਾ ਹੋਇਆ ਹੈ। 80,000/- ਹੋਰ ਦੇਣਾ ਹੈ। ਅਜੇ ਜ਼ਮੀਨ ਦਾ ਕਬਜ਼ਾ ਚਮਾਰ ਕੋਲ ਹੀ ਹੈ। ਕਈ ਵਾਰ ਏਨੀ ਰਕਮ ਆਈ ਅਤੇ ਗਈ ਪਰ ਚਮਾਰ ਨੂੰ ਦੇ ਕੇ ਜ਼ਮੀਨ ਦਾ ਕਬਜ਼ਾ ਨਹੀਂ ਲਿਆ ਅਜੇ।

## ਤੇਜੇ ਤੋਂ ਸਜ਼ਾ ਯਾਫ਼ਤਾ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਡਰਾਈਵਰ ਸ. ਲਾਲ ਸਿੰਘ ਭੈਣੀ ਸਾਹਿਬ ਦੇ ਸਪੁਤ੍ਰ ਸ੍ਰੀ ਬਲਵੰਤ ਸਿੰਘ ਨੂੰ ਅਜ ਮਿਲਿਆ। ਇਹ ਜਵਾਨ ਵੀ ਅਜ ਕਲ ਸ੍ਰੀ ਭੈਣੀ ਸਾਹਿਬ ਡਰਾਈਵਰੀ ਦੀ ਸੇਵਾ ਕਰਦਾ ਹੈ। ਮੈਂ ਉਹ ਨੂੰ ਉਹਦੇ ਪਿਤਾ ਬਾਰੇ ਪੁਛਿਆ ਤਾਂ ਉਸ ਦੱਸਿਆ : ਮੇਰੇ ਪਿਤਾ ਸ. ਲਾਲ ਸਿੰਘ (ਭੈਣੀ ਸਾਹਿਬ) ਪਟਿਆਲਾ ਸੈਂਟਰਲ ਜੇਲ ਵਿਚ 1965 ਵਿਚ ਚਲਾਣੇ ਕਰ ਗਏ ਸਨ। ਤੇਜਾ ਸਿੰਘ ਨਾਂ ਦਾ ਇਕ ਫਿਰੇ ਹੋਏ ਦਿਮਾਗ ਦੇ ਨਾਮਧਾਰੀ, ਭੈਣੀ ਸਾਹਿਬ ਦੇ ਗੁਰਮੇਲ, ਸੁਖਦੇਵ ਸਿੰਘ ਹੁਰਾਂ ਦੇ ਢਹੇ ਚੜ੍ਹ ਗਿਆ। ਉਹਨੀਂ ਦਿੱਨੀਂ ਮਹਾਰਾਜ ਨਿਹਾਲ ਸਿੰਘ ਜੀ ਪੰਜਾਬ ਰਾਜ ਕੌਂਸਲ ਦੇ ਮੈਂਬਰ ਸਨ ਅਤੇ ਸਤਿਗੁਰੂ ਜੀ ਨਾਲ ਉਹਨਾਂ ਦਾ ਇੱਟ ਖੜਕਾ ਜਾਰੀ ਸੀ। ਪਿੰਡ ਵਾਲਿਆਂ ਨੇ ਤੇਜਾ ਸਿੰਘ ਨੂੰ ਭੁਤਾ ਦਿਤਾ ਅਤੇ ਉਸਨੇ ਮਾਤਾ ਜੀ ਨੂੰ ਘਰ ਆ ਕੇ ਵੱਧ ਤੋਂ ਵੱਧ ਗੰਦੀਆਂ ਗਲ੍ਹਾਂ ਕੱਢੀਆਂ। ਸਿੰਘਾਂ ਕੋਲ ਬਕਵਾਸ ਜਰਿਆ ਨਾ ਗਿਆ ਅਤੇ ਉਹਨਾਂ ਵਿਚੋਂ ਕੁਝ ਨੇ ਪਿੱਛਾ ਕਰਕੇ ਉਸਨੂੰ ਸੰਤ ਜਗਤ ਸਿੰਘ ਦਰਜ਼ੀ ਦੇ ਘਰ ਮੂਹਰੇ ਜਾ ਢਾਹਿਆ ਅਤੇ ਕੁੱਟ ਕੁੱਟ ਕੇ ਮਾਰ ਦਿਤਾ। ਮੁੱਕਦਮਾ ਚਲਿਆ । ਮਹਾਰਾਜ ਨਿਹਾਲ ਸਿੰਘ ਜੀ ਨੇ ਉੱਪਰ, ਮਿਲ ਮਿਲਾਕੇ, ਬਿਨਾ ਸਬੂਤੋਂ, 8 ਜਣਿਆਂ ਨੂੰ 20-20 ਸਾਲ ਉਮਰ ਕੈਦ ਕਰਵਾਈ । ਇਹ 8-8 ਸਾਲ ਜੇਲ੍ਹ ਕਟ ਕੇ ਆਏ। ਦੋ ਜਣਿਆਂ ਨੂੰ 4-4 ਸਾਲ ਕੈਦ ਅਤੇ ਦੋ ਜਣਿਆਂ ਨੂੰ 2-2 ਸਾਲ ਕੈਦ ਹੋਈ । ਇਸ ਕੇਸ ਵਿਚ ਸੂਬਾ ਉਜਾਗਰ ਸਿੰਘ ਨੂੰ ਬਰੀ ਕਰ ਦਿਤਾ ਗਿਆ ਜੁ ਭੈਣੀ ਸਾਹਿਬ ਦਾ ਇਨਚਾਰਜ ਸੀ। ਇਹਨਾਂ ਸਜ਼ਾਵਾਰਾਂ ਵਿਚ 3 ਜਣੇ ਤਾਂ ਭੈਣੀ ਸਾਹਿਬ ਦੇ ਹੀ ਸਨ : ਸ. ਚੰਨਣ ਸਿੰਘ ਸ. ਚਰਨ ਸਿੰਘ ਅਤੇ ਸ. ਗੁਰਦੇਵ ਸਿੰਘ ਡੇਰੇ ਵਿਚੋਂ ਮੈਨੂੰ ਇਹਨਾਂ ਦੇ ਨਾਂ ਹੀ ਯਾਦ ਹਨ : ਸ. ਹਜ਼ਾਰਾ ਸਿੰਘ ਚੱਠਾ, ਸ. ਦਿਲਬਾਗ

ਸਿੰਘ ਸੰਤ ਚੂੜ੍ਹ ਸਿੰਘ

ਇੰਜ ਮਹਾਰਾਜ ਨਿਹਾਲ ਸਿੰਘ ਜੀ ਨੇ ਇਸ ਕੇਸ ਨੂੰ ਆਪਣੀ ਜਾਤ ਦਾ ਸੁਆਲ ਬਣਾ ਕੇ ਆਪਣੀ ਤਾਕਤ ਤੇ ਜਾਣਕਾਰੀ ਦੀ ਨਾਜਾਇਜ਼ ਵਰਤੋਂ ਕੀਤੀ।

### ਦੁਪਹਿਰ ਦਾ ਦੀਵਾਨ

ਨਾਮ ਸਿਮਰਨ ਤਾਂ ਗੁਰੂ ਕੀ ਹਜ਼ੂਰੀ ਵਿਚ ਸਰਬ ਸੰਗਤ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤਾ ਕੀਤਾ ਪਰ ਜਦੋਂ ਸ੍ਰੀ ਸਤਿਗੁਰੂ ਜੀ ਨੇ ਕੀਰਤਨ ਦੀ ਸ਼ੁਰੂਆਤ ਕੀਤੀ ਤਾਂ ਓਦੋਂ ਸੰਤ ਮਿਹਰ ਸਿੰਘ ਕਾਨਪੁਰੀ ਦੀ ਯਾਦ ਮਨ ਵਿਚ ਸੀ। ਅਜ ਮਿਰਤਕ ਬਾਰੇ ਸ਼ਬਦ ਹੀ ਪੜ੍ਹਿਆ ਗਿਆ "ਜੋ ਦਿਨ ਆਵਹਿ ਸੋ ਦਿਨ ਜਾਹੀ। ਕਰਨਾ ਕੂਚੁ ਰਹਨੁ ਥਿਰੁ ਨਾਹੀ।"

### ਸੰਦੇਹ ਭਰਪੂਰ ਜਵਾਨ

ਇਕ, ਕਤਰਵੀਂ ਦਾੜੀ ਵਾਲਾ ਖਟੀ ਪੱਗ ਵਾਲਾ ਭਾਵਨਾ ਭਰਪੂਰ ਜਵਾਨ ਸ੍ਰੀ ਸਤਿਗੁਰੂ ਜੀ ਨੂੰ ਬੜੇ ਆਦਬ ਸਤਿਕਾਰ ਨਾਲ ਮੱਥਾ ਟੇਕ ਕੇ ਹਰੀ ਮੰਦਰੋਂ ਬਾਹਰ ਗਿਆ। ਪਰ ਉਸਦੀ ਇਕ ਟੱਕ ਤਕਣੀ ਇੰਜ ਲਗਦੀ ਸੀ ਜਿਵੇਂ ਸਤਿਗੁਰੂ ਜੀ ਦੇ ਸਰੀਰ ਅਤੇ ਚਿਹਰੇ ਦੀ ਚੰਗੀ ਪਛਾਣ ਕਰ ਰਿਹਾ ਹੋਵੇ। ਬਾਹਰ ਜਾਣ ਤੇ ਵੀ ਉਸ ਨੇ ਬਾਰ ਬਾਰ ਗਹੁ ਨਾਲ ਵੇਖਿਆ ਜੀਕਰ ਸਤਿਗੁਰੂ ਜੀ ਦੀ ਸ਼ਕਲੋ ਸੂਰਤ ਦੀ ਪਹਿਚਾਨ ਪੱਕੀ ਕਰ ਰਿਹਾ ਹੋਵੇ। ਮੌਸਮ ਜੂ ਸ਼ੱਕ ਸ਼ੁਬਹ ਦਾ ਹੋਇਆ। ਇਸ ਲਈ ਸਿੰਦਰ ਸਿੰਘ ਬੋਘਲ ਨੂੰ ਵੀ ਫਿਕਰ ਹੋਇਆ ਅਤੇ ਉਸਨੇ ਖੱਟੀ ਪੱਗ ਵਾਲੇ ਜਵਾਨ ਸਿੰਘ ਦੀ ਸੁਖਾਵੀਂ ਪੁਛ ਪੜਤਾਲ ਕੀਤੀ।

ਇਕ ਨੌਜਵਾਨ ਜੋੜੇ ਨੇ ਕਸ਼ਮੀਰ ਸਿੰਘ ਦੇ ਨਾਲ ਆ ਪੂਰਬਾ ਤੋਂ ਭਜਨ ਪੁਛ ਜਨਮ ਸਫਲਾ ਕੀਤਾ।

## 10 ਅਪ੍ਰੈਲ 1986, ਵੀਰਵਾਰ,
## ਸ੍ਰੀ ਭੈਣੀ ਸਾਹਿਬ

### ਸ਼ਮਸ਼ਾਨ ਸਾਫ਼

ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਦਾ ਅਨੰਦ ਮਾਣ 6.15 ਵਜੇ ਸਮਾਪਤੀ ਸਮੇਂ ਸਾਧ ਸੰਗਤ ਨੂੰ ਬੇਨਤੀ ਕੀਤੀ ਗਈ ਕਿ ਉਹ ਸਵੇਰ ਦਾ ਨਾਸ਼ਤਾ ਆਦਿ ਕਰਕੇ ਸ਼ਮਸ਼ਾਨ ਭੂਮੀ ਵਿਚ ਆਵੇ। ਓਥੋਂ ਦੇ ਤਮਾਮ ਝਾੜ ਫੂਸ ਨੂੰ ਸਾਫ਼ ਕਰਕੇ ਜਗਹ ਸਮਤਲ ਕਰਨੀ ਹੈ। ਕੋਈ 8.00 ਵਜੇ ਤਕ ਸਤਿਗੁਰੂ ਜੀ ਵੀ ਸ਼ਮਸ਼ਾਨ ਸੁਧਾਰ ਲਈ ਓਥੇ ਪਹੁੰਚ ਗਏ। ਟਰੈਕਟਰ ਆਪਣੀਆਂ ਤਵੀਆਂ ਨਾਲ ਬੂਟਿਆਂ ਕੋਲ ਦੀ ਜਾਂ ਉਤੇ ਦੀ ਲੰਘ ਜਾਂਦਾ ਅਤੇ ਦੋ ਦਰਜਨ ਵਿਅਕਤੀ ਕਹੀਆਂ ਨਾਲ ਸਰਕੜੇ ਦੇ ਬੂਟੇ ਪੁਟ ਪੁਟ ਇਕ ਪਾਸੇ ਸੁੱਟੀ ਜਾਂਦੇ। ਅਤੇ ਇਹ ਸਿਲਸਿਲਾ 11 ਵਜੇ ਤਕ ਜਾਰੀ ਰਿਹਾ।

## ਹਾਜ਼ੀਪੁਰੀਏ

ਏਥੇ (ਭੈ. ਸਾ.) ਮੈਨੂੰ ਇਕ ਪ੍ਰੋਢ ਵਿਅਕਤੀ ਖੜਵੀਆਂ ਮੁੱਛਾਂ, ਚਿੱਟੀ ਟੇਢੀ ਪਗੜੀ, ਦਾੜ੍ਹੀ, ਸੁਹਣਾ ਪ੍ਰਭਾਵਸ਼ਾਲੀ ਕਦ-ਕਾਠ ਨਜ਼ਰ ਪਿਆ। ਇਸ ਨਾਲ ਇਕ ਹੋਰ ਸੱਜਣ ਸੰਤਰੀ ਪਗੜੀ ਵਾਲਾ ਸੀ। ਇਹ ਮੈਂ ਸਤਿਗੁਰੂ ਜੀ ਨਾਲ ਬਚਨ ਕਰਦੇ ਵੇਖੇ ਸਨ। ਸਕੱਤਰ ਦੀ ਲਿਖੀ ਚਿਠੀ ਦੇ ਆਧਾਰ ਤੇ ਇਹ ਆਏ ਸਨ। ਸਕੱਤਰ ਦੇ ਦਫਤਰ ਵਿਚ ਮੈਨੂੰ ਇਹ ਮਿਲੇ। ਮੇਰੀ ਪਹਿਲੀ ਵਿਆਖਿਆ ਵਾਲਾ ਸ. ਅਜੀਤ ਸਿੰਘ ਹਾਜੀਪੁਰ ਜ਼ਿ. ਹੁਸ਼ਿਆਰਪੁਰ ਦਾ ਵਸਨੀਕ ਸੀ। ਇਹਦਾ ਦੂਜਾ ਸਾਥੀ ਸੋਹਣ ਸਿੰਘ ਕਥਾ ਵਾਚਕ ਲਗਦਾ ਹੈ। ਸਰੀਰੋਂ ਜ਼ਰਾ ਸਾਵਾਂ ਨਹੀਂ। ਮਾਲੂਮ ਹੋਇਆ ਕਿ ਇਹ ਖਾੜਕੂ ਕਿਸਮ ਦਾ ਬੰਦਾ ਹੈ। ਇਲਾਕੇ ਵਿੱਚ ਮੰਨਿਆਂ-ਦੰਨਿਆਂ ਹੋਣ ਕਰਕੇ ਸਿਖ ਸਟੂਡੈਂਟਸ ਫੈਡਰੇਸ਼ਨ ਵਾਲੇ ਵੀ ਇਸ ਨਾਲ ਬਣਾ ਕੇ ਹੀ ਰਖਦੇ ਹਨ। ਪਿਛੇ ਜੋ ਅਤਿਵਾਦੀਆਂ ਵਲੋਂ ਇਕ ਦੋ ਕਤਲ ਹਾਜੀਪੁਰ ਹੋਏ ਹਨ, ਉਹ ਵਧੇਰੇ ਨੁਕਸਾਨ ਕਾਰੂ ਹਿੰਦੂ ਸਿਖ ਫਸਾਦਾਂ ਵਿੱਚ ਵਟ ਜਾਂਦੇ ਜੇ ਵੇਲੇ ਸਿਰ ਸ. ਅਜੀਤ ਸਿੰਘ ਪੰਛੀ ਦਖਲ ਨਾ ਦਿੰਦਾ।

ਜਾਣਕਾਰੀ ਮਿਲੀ ਹੈ ਕਿ ਸ. ਅਜੀਤ ਸਿੰਘ ਪੰਛੀ ਨੂੰ ਜ਼ਿਲਾ ਹੁਸ਼ਿਆਰਪੁਰ ਵਿਖੇ ਉਗ੍ਰਾਹੀ ਦਾ ਪ੍ਰਬੰਧ ਕਰਨ ਲਈ ਬੁਲਾਇਆ ਗਿਆ ਹੈ। ਇਲਾਕੇ ਦਾ ਪੁਰ ਰਸੂਖ ਨਾਮਧਾਰੀ ਹੋਣ ਕਰਕੇ ਇਸਦੀ ਤਜ਼ਵੀਜ਼ ਮੁਤਾਬਕ ਹੀ ਕੋਈ ਛੋਟਾ ਮੋਟਾ ਇਕੱਠ ਕਰਕੇ ਉਗ੍ਰਾਹੀ ਕਰਨ ਦੀ ਵਿਉਂਤ ਬਣਾਈ ਜਾਣੀ ਹੈ।

## ਪਰਮਿੰਦਰ ਸਿੰਘ

ਪਰਮਿੰਦਰ ਸਿੰਘ ਨਾਂ ਦਾ ਇਕ ਨੌਜਵਾਨ ਲੁਧਿਆਣੇ ਦੇ ਇਸੇ ਟੱਬਰ ਤੋਂ ਕੱਲਮ ਕੱਲਾ ਨਾਮਧਾਰੀ ਹੈ। ਭੈਣੀ ਸਾਹਿਬ ਆ ਗਿਆ ਹੈ ਅਤੇ ਨਿਜੀ ਸਕੱਤਰ ਸ੍ਰੀ ਸਤਿਗੁਰੂ ਜੀ ਦਾ ਦਫਤਰ ਸਹਾਇਕ ਲਗਾ ਹੈ। ਪਰ ਉਹ ਓਨਾ ਦਫਤਰ ਦੀ ਕਾਰਜ ਕਰਦਗੀ ਵਿਚ ਦਿਲਚਸਪੀ ਨਹੀਂ ਲੈਂਦਾ ਜਿੰਨੀ ਹੋਰ ਹੋਰ ਕੰਮਾਂ ਵਿਚ, ਅੱਜ ਉਹ ਸੰਤ ਹਰਨਾਮ ਸਿੰਘ ਜੀ ਦੇ ਕਹੇ ਲੰਗਰ ਵਿਚ ਜਾ ਲਗਾ ਸੀ। ਮਸਾਂ ਹੀ ਕਿਤੇ ਸਕੱਤਰ ਨੇ ਉਹਦਾ ਖੁਰਾ ਲਭਾ। ਗੱਲ ਸਤਿਗੁਰੂ ਜੀ ਪਾਸ ਗਈ। ਸੱਚੇ ਪਾਤਸ਼ਾਹ ਪਰਮਿੰਦਰ ਸਿੰਘ ਨੂੰ ਬਚਨ ਕੀਤਾ : ਜਾਂ ਤਾਂ ਤਰਸੇਮ ਸਿੰਘ ਦੇ ਕਹੇ ਵਿਚ ਚਲ ਤੇ ਦਫਤਰ ਵਿਚ ਹਾਜ਼ਰੀ ਦੇਹ, ਜੇ ਇਹ ਕਰਨ ਤੇ ਜੀ ਨਹੀਂ ਕਰਦਾ ਤਾਂ ਘਰ ਚਲਾ ਜਾਹ। ਜਿਸ ਕੰਮ ਵਿਚ ਲਾਈਏ ਓਸੇ ਵਲ ਧਿਆਨ ਦਿਓ ਤਾਂ ਹੀ ਏਥੇ ਰਹਿਣ ਦਾ ਲਾਭ ਹੈ।

ਪਰਮਿੰਦਰ ਹੁਣ ਹਾਜ਼ਰੀ ਦਿੰਦਾ ਹੈ ਦਫਤਰ ਵਿਚ।

## ਫੁੱਲ ਮਿਹਰ ਸਿੰਘ ਜੀ ਦੇ

ਸੰਤ ਮੇਹਰ ਸਿੰਘ ਜੀ ਕਾਨਪੁਰੀ ਦੀ ਸ਼ਾਂਤ ਚਿਤਾ ਵਿਚੋਂ ਅਸਥੀਆਂ ਇਕੱਤਰ

ਕਰਕੇ, ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਸੰਤ ਮਿਹਰ ਸਿੰਘ ਜੀ ਦੇ ਲੜਕੇ ਬਖਸ਼ੀਸ਼ ਸਿੰਘ ਨੂੰ ਨਾਲ ਲੈ, ਇਕ ਕਾਰ ਤੇ ਨੀਲੋਂ ਵਾਲੀ ਨਹਿਰ ਤੇ ਭੇਜੀਆਂ ਜਲ ਪਰਵਾਹ ਲਈ।

ਹੁਕਮ ਓਥੇ ਗੱਡੀ ਦਾ ਸ਼ਨਾਨ ਕਰਵਾਣ ਦਾ ਵੀ ਸੀ। ਬੀਬੀ ਪ੍ਰਕਾਸ਼ ਕੌਰ, ਸੰਤ ਜੀ ਦੀ ਪਤਨੀ ਵੀ ਨਾਲ ਗਈ,। ਪਤੀ ਦੇਵ ਦੀਆਂ ਅਸਥੀਆਂ ਹੱਥੀਂ ਜਲ ਪਰਵਾਹ ਕਰਕੇ ਸੰਤਾਂ ਦੇ ਸਰੀਰ ਦੀ ਅੰਤਿਮ ਨਿਸ਼ਾਨੀ ਨੂੰ ਵੀ ਵਿਦਾ ਕਰ ਦਿਤਾ।

## ਸੰਤ ਦਰਸ਼ਨ ਸਿੰਘ ਨੂੰ ਸੁਪਨੇ ਵਿੱਚ ਸੋਝੀ

ਪੰਜਾਹ ਕੁ ਵਰ੍ਹਿਆਂ ਦੇ ਲਾਗੇ ਦਾ ਇਕ ਸਜਣ ਸੰਤ ਦਰਸ਼ਨ ਸਿੰਘ ਸਪੁਤ੍ਰ ਸੰਤ ਚਤਰ ਸਿੰਘ ਅਮ੍ਰਿਤਸਰ ਕਲਾਂ, ਭਤੀਜਾ ਸੰਤ ਗੋਪਾਲ ਸਿੰਘ - ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਮਾਨਤਾ ਪ੍ਰਾਪਤ ਸੰਤ - ਸਤਿਗੁਰੂ ਜੀ ਪਾਸੋਂ ਖਿਮਾ ਦਾਨ ਮੰਗਣ ਆਇਆ ਹੈ। ਉਸਨੇ ਮੈਨੂੰ ਦੋ ਨੋਟ ਕਰਨ ਜੋਗ ਬਚਨ ਦੱਸੇ :

ਪਹਿਲਾ : ਸੰਤ ਗੋਪਾਲ ਸਿਘ ਜੀ , ਜੋ ਇਸਦੇ ਤਾਇਆ ਜੀ ਲਗਦੇ ਸਨ ਇਹਨਾਂ ਆਪਣੇ ਅੰਤਕਾਲ ਸਮੇਂ ਘਰ-ਪਰਵਾਰ ਨੂੰ ਇਹ ਪੱਕੀ ਕੀਤੀ ਸੀ ਕਿ ਉਹਨਾਂ ਦੇ ਗੁਜ਼ਰਨ ਤੇ ਉਨ੍ਹਾਂ ਦਾ ਸਸਕਾਰ ਉਹਨਾਂ ਦੀਆਂ ਪੈਲੀਆਂ ਵਿੱਚ ਹੀ ਕੀਤਾ ਜਾਵੇ। ਸੰਤਾਂ ਦਾ ਕਹਿਣ ਸੀ ਪਿੰਡ ਅੰਮ੍ਰਿਤਸਰ ਕਲਾਂ ਦੀਆਂ ਮੜੀਆਂ ਦੀ ਧਰਤੀ ਵਿਚ ਉਨ੍ਹਾਂ ਕੁਝ ਅਦਾਇਗੀ ਨਹੀਂ ਕੀਤੀ , ਤੇ ਨਾ ਹੀ ਉਹਨਾਂ ਦੇ ਭਰਾਵਾਂ ਨੇ ਹੀ ਕੁਛ ਦਿਤਾ ਹੈ, ਇਸ ਲਈ ਸੰਤਾਂ ਦੇ ਸਰੀਰ ਦਾ ਸਸਕਾਰ ਵੀ ਸਾਂਝੀ ਸ਼ਮਸ਼ਾਨ ਭੂਮੀ ਵਿਚ ਨ ਹੋਵੇ। ਸੰਤਾਂ ਨੇ ਬਗਾਨੀ ਵਸਤ ਕਦੇ ਵੀ ਇਸਤੇਮਾਲ ਨਹੀਂ ਕੀਤੀ ਸੀ । ਰਾਹ ਜਾਂਦਿਆਂ ਦੂਜਿਆਂ ਦੇ ਖੇਤ ਦਾ ਡੱਕਾ ਵੀ ਤੋੜ ਕੇ ਨਹੀਂ ਸੀ ਖਾਧਾ, ਜਦੋਂ ਤੋਂ ਭਜਨ ਪੁਛਿਆ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਤਾਂ ਦੀ ਅੰਤਮ ਇੱਛਾ ਦੱਸ ਦਿੱਤੀ ਗਈ ਸੀ। ਸਤਿਗੁਰੂ ਜੀ ਨੇ ਵੀ ਚਿਤਾ ਸੰਤਾਂ ਦੇ ਖੇਤ ਵਿੱਚ ਹੀ ਬਨਾਣ ਦੀ ਪਰਵਾਨਗੀ ਦਿੱਤੀ। ਸੰਤਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਭੈਣੀ ਸਾਹਿਬੋਂ ਉਚੇਚਾ ਆਪ ਜਾ ਕੇ ਸਸਕਾਰਿਆ ਸੀ।

ਦੂਜਾ : ਸੰਤ ਦਰਸ਼ਨ ਸਿੰਘ ਜੀ ਨੇ ਆਪਣੀ ਵਿਥਿਆ ਦੱਸੀ। ਮੈਂ ਕੰਮ ਧੰਦਾ ਕਰਦਿਆਂ ਵੀ ਪੈਰੋ ਪੈਰ ਗਰੀਬੀ ਦੇ ਗਰਤ ਵਲ ਵਧਦਾ ਜਾ ਰਿਹਾ ਸਾਂ। ਦਿਨ ਰਾਤ ਝੋਰਾ ਰਹਿੰਦਾ ਸੀ ਕਿ ਕਿਉਂ ਕੀਤੀ ਮਿਹਨਤ ਨੂੰ ਫਲ ਨਹੀਂ ਲਗਦਾ। ਸੋਚ ਸੋਚ ਮੈਂ ਇਕ ਦਿਨ ਆਪਣੇ ਬਾਬਾ ਜੀ ਨੂੰ ਅਰਦਾਸ ਕਰਕੇ ਬੇਨਤੀ ਕੀਤੀ ਕਿ ਮੇਰੇ ਦੁਖਾਂ ਦਾ ਕੋਈ ਦਾਰੂ ਦੱਸੋ। ਸੰਤਾਂ ਨੇ ਰਾਤੀਂ ਮੈਨੂੰ ਸੁਪਨੇ ਵਿਚ ਦਰਸ਼ਨ ਦਿਤੇ ਤੇ ਆਖਿਆ ਕਿ ਮੈਂ ਜੇ ਸਫਲ ਹੋਣਾ ਹੈ ਤਾਂ ਸਤਿਗੁਰੂ ਜੀ ਤੋਂ ਜਾ ਕੇ ਭੁੱਲ ਬਖਸ਼ਾਵਾਂ। ਕਿਉਂਕਿ ਸਾਰੀਆਂ ਵਸਤੂਆਂ ਦਾ ਦਾਤਾ ਤਾਂ ਸਤਿਗੁਰੂ ਹੀ ਹੈ। ਫਿਰ ਸੁਪਨੇ ਵਿਚ ਮੈਂ ਵੇਖਿਆ ਇਕ ਅੰਦਰ ਨੋਟਾਂ ਦੀਆਂ ਥਹੀਆਂ ਨਾਲ ਭਰਿਆ ਪਿਆ ਹੈ। ਉਸ ਵਿਚ ਇਕ ਇਕ, ਦੋ ਦੋ, ਪੰਜ ਪੰਜ, 10-10, 50-50 ਤੇ 100-

100 ਦੀਆਂ ਥਹੀਆਂ ਵਾਲੇ ਅਨੇਕਾਂ ਬੰਡਲ ਪਏ ਹਨ। ਸਿਖ ਆਉਂਦੇ ਹਨ ਤੇ ਸਤਿਗੁਰਾਂ ਦੇ ਚਰਨੀਂ ਲੱਗ ਜਿਹੋ ਜਿਹੇ ਉਨ੍ਹਾਂ ਦੇ ਕਰਮ ਹੁੰਦੇ ਹਨ ਤੇਹੋ ਜਹੇ ਨੋਟ ਉਠਾ ਕੇ ਤੁਰੀ ਜਾਂਦੇ ਹਨ। ਰਪੈ-ਰੁਪੈ ਦੇ ਨੋਟ ਲੈਣ ਵਾਲੇ ਸੈਕੜਿਆਂ ਦੀਆਂ ਥਹੀਆਂ ਛਡ, ਚੁਣਕੇ ਰੁਪਏ ਦੇ ਨੋਟ ਹੀ ਫੜਦੇ ਹਨ। ਏਸੇ ਤਰ੍ਹਾਂ ਕੋਈ ਦੋ ਦੋ, ਕੋਈ ਦਸ ਦਸ, ਕੋਈ ਪੰਜਾਹ ਤੇ ਕੋਈ ਸੌ ਸੌ ਦੇ ਨੋਟ ਲਈ ਤੁਰਿਆ ਜਾਂਦਾ ਹੈ।

ਏਨਾ ਅਮੁਕ ਭੰਡਾਰ ਵੇਖ ਤੇ ਸਤਿਗੁਰੂ ਜੀ ਦੀ ਇਹ ਬਾਦਸ਼ਾਹੀ ਵੇਖ ਮੇਰੀ ਹੈਰਾਨੀ ਨਾਲ ਅੱਖ ਖੁੱਲ੍ਹ ਗਈ। ਹੁਣ ਮੇਰੀ ਤਾਂ ਵਾਹ ਨਹੀਂ ਸੀ ਕਿ ਮੈਂ ਏਥੇ ਆਉਣ ਦਾ ਖਰਚ ਵੀ ਜੁਟਾ ਸਕਦਾ। ਸੱਚੇ ਪਾਤਸ਼ਾਹ ਜੀ ਨੇ ਹੀ ਕਿਰਪਾ ਕੀਤੀ ਹੈ। ਬੰਦਾ ਭੇਜ ਕੇ ਮੈਨੂੰ ਬੁਲਾਇਆ ਹੈ। ਮੈਂ ਖਿਮਾ ਦਾਨ ਮੰਗਿਆ ਹੈ ਹੁਣ ਮੈਨੂੰ ਕੋਈ ਘਾਟਾ ਨਹੀਂ ਰਹਿਣਾ।

## ਇਛਾ ਅਕਾਂਖਿਆ

ਜਦੋਂ ਮੜ੍ਹੀਆਂ ਦੀ ਸਫ਼ਾਈ ਦਾ ਅਭਿਆਨ ਜਾਰੀ ਸੀ। ਸ੍ਰੀ ਸਤਿਗੁਰੂ ਜੀ ਕੰਮ ਤੇ ਲੱਗੇ ਸਿੰਘਾਂ ਨੂੰ ਵੇਖ ਪਰਤਣ ਲਗੇ ਤਾਂ ਸਚੇ ਪਾਤਸ਼ਾਹ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮ੍ਰਤੀ ਮੰਦਰ ਦੇ ਚੜ੍ਹਦੇ ਪਾਸੇ ਥਾਂ ਵਖਾਂਦਿਆਂ ਮੈਨੂੰ ਬਚਨ ਕੀਤਾ : ਜੀ ਕਰਦਾ ਏ ਹੁਣ ਇਕ ਹੋਰ ਮੰਦਰ ਦੋ ਏਕੜ ਥਾਂ ਵਿਚ ਬਣਾਈਏ। ਇਸਦਾ ਵਿਸ਼ਾਲ ਹਾਲ ਵੀ ਬਿਨਾਂ ਥੰਮ੍ਹਾਂ ਤੋਂ ਹੋਵੇ। ਅਤੇ ਇਸ ਹਾਲ ਦੀਆਂ ਦੋ ਛੱਤਾਂ ਹੋਣ। ਇਸ ਵਾਰ ਦੀ ਸੰਗਤ ਨੂੰ ਵੇਖ ਕੇ ਸਿਮ੍ਰਤੀ ਮੰਦਰ ਥੋੜਾ ਥੋੜਾ ਲਗਿਆ ਹੈ।

ਮੈਨੂੰ ਅਨੁਭਵ ਹੋਇਆ ਜਿਵੇਂ ਇਹ ਪਰਿਕਲਪਣਾ ਸ੍ਰੀ ਜਗਜੀਤ ਮੰਦਰ ਦੀ ਹੈ, ਕਿਉਂਕਿ ਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਇਕ ਮੰਦਰ ਹੈ, ਹਰੀ ਮੰਦਰ ਗੁਰੂ ਹਰੀ ਸਿੰਘ ਜੀ ਦਾ ਚੇਤਾ ਕਰਵਾਂਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਸਿਮ੍ਰਤੀ ਮੰਦਰ ਸਮਰਪਤ ਹੈ। ਇਹ ਸਾਰੇ ਮੰਦਰ ਉਤਰੋਤਰ ਵਿਸ਼ਾਲ ਹੁੰਦੇ ਚਲੇ ਆਏ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਖੇਤਰ ਤਾਂ ਹੋਰ ਵੀ ਵਿਸ਼ਾਲ ਹੈ। ਸੋ ਅਗਲਾ ਮੰਦਰ ਇਹੋ ਹੋ ਸਕਦਾ ਹੈ।

## ਸਤਿਗੁਰੂ ਜੀ ਦੀ ਗਣਤ ਵਿੱਚ

ਲਉਢੇ ਪਹਿਰ 1 ਤੋਂ 2 ਕਥਾ, 2 ਤੋਂ 3 ਨਾਮ ਸਿਮਰਨ ਉਪ੍ਰੰਤ ਕੀਰਤਨ ਹੋਇਆ ਤਾਂ ਕੀਰਤਨ ਕਾਰਾਂ ਵਲ ਬਹੁਤ ਸਾਰੇ ਛੋਟੇ ਛੋਟੇ ਬੱਚੇ ਬੈਠੇ ਹੋਏ ਸਨ। ਮੈਂ ਵੇਖਿਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਦਰਜਨਾਂ ਬੱਚਿਆਂ ਨਾਲ ਨਿੱਜੀ ਜਾਣਕਾਰੀ ਰਖਦੇ ਸਨ। ਕਈਆਂ ਬੱਚਿਆਂ ਨੂੰ ਇਸ਼ਾਰਿਆਂ ਨਾਲ ਕਈਆਂ ਨੂੰ ਕੋਲ ਬੁਲਾ ਬਚਨ ਕਰਨ ਦਾ ਮਾਣ ਦਿਤਾ। ਮੇਰੇ ਪਾਸ ਗਿਆਨੀ ਮੇਹਰ ਸਿੰਘ ਦਾ ਪੋਤਰਾ ਬੈਠਾ ਸੀ। ਬਖ਼ਸ਼ੀਸ਼ ਸਿੰਘ ਦਾ ਲੜਕਾ - ਦਸਤਾਰ ਕੁੜਤਾ, ਕਛਹਿਰਾ ਤੇ ਹੱਥ ਵਿਚ ਮਾਲਾ। ਸਤਿਗੁਰੂ ਜੀ ਨੇ ਪਾਸ ਬੁਲਾਇਆ। 7

ਸਾਲ ਦੇ ਇਸ ਬੱਚੇ ਨੂੰ ਕੋਲ ਸੱਦ ਕੇ ਸਤਿਗੁਰੂ ਜੀ ਨੇ ਪਿਆਰ ਕੀਤਾ ਤੇ ਆਗਿਆ ਕੀਤੀ, ਰੋਜ਼ ਨਿਤ ਨੇਮ (ਨਾਮ ਸਿਮਰਨ) ਵਿਚ ਆਇਆ ਕਰ। ਸਤਿਗੁਰੂ ਜੀ ਨੇ ਇਸ ਬੱਚੇ ਵਿਚ ਆਪਣੇ ਮੋਹ ਦੀ ਜੋਤ ਜਗਾ ਦਿਤੀ, ਇਹ ਭਲਾ ਕਿਵੇਂ ਨ ਆਇਆ ਕਰੇਗਾ ਸਿਮਰਨ ਕਰਨ।

## ਮੁੜ ਉਸਾਰੀ ਲਈ ਬੇਨਤੀ

ਉਪਰਲੇ ਕਾਕੇ ਦੇ ਪਿਤਾ ਸ੍ਰੀ ਬਖ਼ਸ਼ੀਸ਼ ਸਿੰਘ, ਜੋ ਕਿ ਅੱਜ ਤਕ ਚਾਰ ਬੱਚਿਆਂ ਦਾ ਪਿਤਾ ਹੈ, ਨੇ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਚਿੱਠੀ ਰਖੀ ਹੈ। ਜਿਸਦਾ ਭਾਵ ਹੈ ਕਿ ਇੰਦਰਾ ਕਤਲ ਕਾਂਡ ਪਿਛੋਂ ਵਾਪਰੇ ਘੱਲੂਘਾਰੇ ਸਮੇਂ ਕਾਨਪੁਰ ਵਿਚ ਉਨ੍ਹਾਂ ਦਾ ਕਾਰੋਬਾਰ ਤਬਾਹ ਹੋ ਗਿਆ ਸੀ। ਤਦ ਤੋਂ ਏਥੇ ਆ ਕੇ ਪਰਵਾਰ ਰਹਿੰਦਾ ਰਿਹਾ ਹੈ। ਪਿਛਲੇ ਸਾਲ ਲੁਧਿਆਣੇ ਇਕ ਭਾਈਵਾਲ ਨਾਲ ਮਿਲ ਕੇ ਕੰਮ ਕਰਨ ਦਾ ਜਤਨ ਕੀਤਾ ਸੀ। ਦੋਹਾਂ ਭਾਈਵਾਲਾਂ ਨੂੰ 50,000 ਰੁਪੈ ਦਾ ਘਾਟਾ ਪੈ ਗਿਆ ਹੈ ਅਤੇ ਹੁਣ ਕੋਲ ਕੁਛ ਨਹੀਂ। ਕਿਸੇ ਕਾਰੋਬਾਰ ਦੇ ਯੋਗ ਬਣਵਾਇਆ ਜਾਵੇ।

ਬਾਅਦ ਵਿੱਚ ਮੈਨੂੰ ਸਕਤਰ ਤਰਸੇਮ ਸਿੰਘ ਨੇ ਦਸਿਆ ਕਿ ਭੈਣੀ ਸਾਹਿਬ ਵਾਲੀ ਸੜਕ ਉਤੇ ਕੁਝ ਦੁਕਾਨਾਂ ਹਨ, ਉਹਨਾਂ ਚੋਂ ਇਕ ਬਖ਼ਸ਼ੀਸ਼ ਸਿੰਘ ਨੂੰ ਖੁਲਵਾ ਦਿੰਦੇ ਹਾਂ। ਏਥੇ ਇਹ ਬਜਾਜੀ ਦੀ ਦੁਕਾਨ ਕਰ ਲਵੇਗਾ। ਸਫਲ ਹੋ ਜਾਵੇਗਾ।

## ਸਉ ਉਲਾਮੇ ਦਿਨੈ ਕੇ ਰਾਤੀ ਮਿਲਣ ਸਹੰਸ

ਨਾਮ ਸਿਮਰਨ ਦੇ ਘੰਟੇ ਉਪਰੰਤ ਕੀਰਤਨ ਜਾਰੀ ਹੋਇਆ ਤਾਂ ਅੱਜ ਸਤਿਗੁਰੂ ਜੀ ਦੇ ਮਸਤਕ ਨੇ ਇੱਕ ਨਵੀਂ ਸੁਰ ਰਚਨਾ ਕੀਤੀ। ਆਪ ਜੀ ਕਿਸੇ ਸ਼ਬਦ ਵਿਚ ਪ੍ਰਮਾਣ ਵਜੋਂ "ਸਉ ਉਲਾਮੇ ਦਿਨੈ ਕੇ ਰਾਤੀਂ ਮਿਲਣ ਸਹੰਸ" ਪੜ੍ਹੀ। ਇਸ ਵਿੱਚ ਨਵੀਨਤਾ ਅਤੇ ਖੂਬਸੂਰਤੀ ਇਹ ਸੀ ਕਿ, ਪਹਿਲੀ ਅੱਧੀ ਤੁਕ ਕਿਉਂਕਿ ਦਿਨ ਨਾਲ ਵਾਸਤਾ ਰਖਦੀ ਸੀ, ਸੋ ਸਵੇਰ ਦੇ ਵਾਕਾਂ ਵਿੱਚ ਬਾਰ ਬਾਰ ਦੁਹਰਾਈ ਗਈ ਅਤੇ ਪਿਛਲੀ ਅੱਧੀ ਤੁਕ ਰਾਤ ਨਾਲ ਸੰਬੰਧਤ ਹੋਣਗੇ ਰਾਤ ਦੇ ਰਾਗਾਂ ਵਿਚ ਵਖਾਈ ਗਈ। ਪਤਾ ਨਹੀਂ ਕਿੰਨੇ ਕੁ ਜਾਣਕਾਰਾਂ ਨੇ ਇਸ ਸੰਬੋਧਨ ਨੂੰ ਨੋਟ ਕੀਤਾ ਪਰ ਮੈਂ ਤਾਂ ਅੱਜ ਦੀਨ ਦਿਆਲ ਜੀ ਦੇ ਨੇਤਰਾਂ ਨਾਲ ਅਖੀਆਂ ਮਿਲਾ ਉਨ੍ਹਾਂ ਦੇ ਕੰਪਿਊਟਰੀ ਸੋਚ ਦੀ ਦਾਦ ਦੇ ਹੀ ਦਿਤੀ। ਸਤਿਗੁਰੂ ਬਹੁਤ ਪ੍ਰਸੰਨ ਹੋਏ ਕਿ ਏਨੀ ਸੰਗਤ ਵਿਚ ਕੋਈ ਧਿਆਨ ਵਾਲਾ ਆਦਮੀ ਹੈ।

## ਪਸ਼ੂ ਸ਼ਾਲਾ ਵਿੱਚ

ਕੀਰਤਨ ਦੀ ਸਮਾਪਤੀ ਬਾਅਦ ਸ੍ਰੀ ਸਤਿਗੁਰੂ ਜੀ ਮੁਖੀ ਵਿਹੀਨ ਪਸ਼ੂ ਸ਼ਾਲਾ ਵਿੱਚ ਸ੍ਰੀ ਭੈਣੀ ਸਾਹਿਬ ਪਧਾਰੇ। ਗਊਆਂ ਆਪਣੀਆਂ ਖੁਰਲੀਆਂ ਵਿੱਚ ਪਏ ਆਹਾਰ ਨੂੰ ਸਮੇਟਣ ਵਿਚ ਜੁਟੀਆਂ ਹੋਈਆਂ ਸਨ। ਪਤਾ ਲਗਾ ਕਿ ਸੰਤ ਮਹਿੰਦਰ ਸਿੰਘ ਨੂੰ ਜੀਵਨ

ਨਗਰੋਂ ਆਪਣੀ ਜ਼ਮੀਨ ਤੇ ਭੋਇ ਭਾਂਡਾ ਵੇਚ ਸ੍ਰੀ ਭੈਣੀ ਸਾਹਿਬ ਆਉਣ ਦੀ ਆਗਿਆ ਹੋਈ ਹੈ। ਮਹਿੰਦਰ ਸਿੰਘ ਬੀੜਾਂ ਪਹਿਲਾਂ ਸੂਬਾ ਵਰਿਆਮ ਸਿੰਘ ਦੇ ਅਧੀਨ ਪਸ਼ੂਆਂ ਦਾ ਇਨਚਾਰਜ ਰਹਿ ਚੁਕਾ ਹੈ। ਉਸ ਨੂੰ ਕਿਹਾ ਗਿਆ ਹੈ ਕਿ ਉਹ ਪੱਕੇ ਤੌਰ ਤੇ ਭੈਣੀ ਸਾਹਿਬ ਆ ਜਾਇ, ਉਸ ਨੂੰ ਜ਼ਮੀਨ ਵੀ ਏਥੇ ਕਿਤੇ ਨੇੜੇ ਲੈ ਦਿਤੀ ਜਾਵੇਗੀ।

ਮੈਂ ਅੱਜ ਲੁਧਿਆਣੇ ਦੀ ਨਵਯੁਗ ਇੰਡਸਟ੍ਰੀਜ਼ ਵਾਲਿਆਂ ਦੀ ਕਾਰ ਵੇਖ ਕੇ ਸਹੁਰੇ ਪਿੰਡ ਕੰਗ ਅਰਾਈਆਂ ਦਾ ਲਾਲਚ ਕਰ ਲਿਆ। ਗੱਡੀ ਲੁਧਿਆਣੇ ਜਾਣੀ ਸੀ। ਮੈਨੂੰ ਆਗਿਆ ਮਿਲ ਗਈ। ਸਤਿਗੁਰੂ ਜੀ ਨੂੰ ਪਸ਼ੂ ਸ਼ਾਲਾ ਵਿਚ ਗਿਆਂ ਵੇਖ ਮੈਂ ਵੀ ਪਹੁੰਚ ਗਿਆ।

ਸਤਿਗੁਰੂ ਜੀ ਸ. ਜਗਤਾਰ ਸਿੰਘ ਜੀ, ਕਾਕਾ ਜੈ ਸਿੰਘ, ਸ. ਰਵਿੰਦਰ ਸਿੰਘ ਨਵਯੁਗ ਅਤੇ ਨਿਜੀ ਸੇਵਕਾਂ, ਅੰਗ ਰਖਿਅਕਾਂ ਸਮੇਤ ਪਧਾਰੇ। ਇਕ ਗਊ ਰਵਿੰਦਰ ਸਿੰਘ ਹੁਰਾਂ ਨੂੰ ਦੇਣੀ ਸੀ, ਤਕੜੇ ਚੱਡੇ ਵਾਲੀ। ਸ੍ਰੀ ਸਤਿਗੁਰੂ ਜੀ ਨੇ ਉਸ ਵੱਲ ਨਜ਼ਰ ਕੀਤੀ ਅਤੇ ਉਹਦੇ ਬਾਰੇ ਹੋਰ ਜਾਣਕਾਰੀ ਲਈ।

ਸ੍ਰੀ ਸਤਿਗੁਰੂ ਜੀ ਨੇ ਪਸ਼ੂਆਂ ਲਈ ਅਸਤਬਲ ਬਣਾ ਕੇ ਉਪਰ ਦੋ ਛੱਤੀ ਬਿਲਡਿੰਗ ਤਿਆਰ ਕਰਵਾ ਲਈ ਹੈ, ਜਿਥੇ ਅਜ ਕਲ ਬਹੁਤ ਸਾਰੀ ਸੰਗਤ ਦਾ ਨਿਵਾਸ ਹੈ।

ਬਛੜੂਆਂ ਦੇ ਬਾੜੇ ਵਿਚ ਗਏ ਤਾਂ ਪਤਾ ਲਗਾ ਕਿ ਬਛੜਿਆਂ ਨੂੰ ਕੋਈ ਛੂਤ ਰੋਗ ਹੈ। ਸਤਿਗੁਰੂ ਜੀ ਨੇ ਪਸ਼ੂ ਸੇਵਕਾਂ ਨੂੰ ਤੁਰਤ ਅਮ੍ਰਿਤਸਰ ਦੇ ਇਕ ਉਚੇ ਪਤਲੇ ਨੌਜਵਾਨ ਤੋਂ 100/- ਦਿਵਾਇਆ ਤਾਂ ਕਿ ਉਹਨਾਂ ਲਈ ਛੇਤੀ ਹੀ ਦਵਾਈ ਆ ਸਕੇ। ਇਹ ਗਭਰੂ ਸ. ਹਰਭਜਨ ਸਿੰਘ ਪ੍ਰਧਾਨ ਮੰਡੀ ਵਾਲਿਆਂ ਦਾ ਦਾਮਾਦ ਹੈ।

## ਚੀਨੀ ਹਿਣਕ ਪਈ

ਸਾਰੇ ਪਾਸੇ ਧਿਆਨ ਮਾਰਦੇ ਜਾਂ ਸਤਿਗੁਰੂ ਜੀ ਵਡੇ ਫਾਟਕ ਥਾਣੀ ਲੰਘਣ ਲੱਗੇ ਤਾਂ ਜ਼ਰਾ ਉਹਲੇ ਵਿਚ ਖੜੀ ਗੁਰੂ ਰਾਮ ਸਿੰਘ ਜੀ ਦੀ ਯਾਦ ਵਿੱਚ ਆਈ ਚੀਨੀ ਘੋੜੀ ਹਿਣਕ ਪਈ। ਮੈਨੂੰ ਵੀ ਦਰਸ਼ਨ ਦੇ ਕੇ ਜਾਓ। ਸ੍ਰੀ ਸਤਿਗੁਰੂ ਜੀ ਸਿਖਾਂ ਸਮੇਤ ਘੋੜੀ ਵਲ ਪਰਤੇ ਅਤੇ ਬਰਸੀਮ ਦੀ ਮੁੱਠ ਫੜ ਕੇ ਉਡੀਕਦੀ ਘੋੜੀ ਦੇ ਮੂੰਹ ਪਾ ਖੁਸ਼ੀਆਂ ਲਈਆ। ਅਗੇ ਜਦੋਂ ਵੀ ਦੀਨ ਦਿਆਲ ਤਬੇਲੇ ਵੜੇ ਇਸ ਘੋੜੀ ਨੂੰ ਪੱਠੇ ਮਿਲੇ - ਪਿਆਰ ਨਸੀਬ ਹੋਇਆ। ਅੱਜ ਸੂਬਾ ਵਰਿਆਮ ਸਿੰਘ ਦੇ ਨਾ ਹੋਣ ਕਰਕੇ ਇਸ ਚੀਨੀ ਵੱਲ ਧਿਆਨ ਨ ਗਿਆ । ਸੋ ਉਸ ਆਪ ਕਿਰਪਾ ਕਰਵਾ ਲਈ।

## 11 ਅਪ੍ਰੈਲ 1986, ਸ਼ੁੱਕਰਵਾਰ, ਸ੍ਰੀ ਭੈਣੀ ਸਾਹਿਬ

## ਲੌਢੇ ਵੇਲੇ ਦਾ ਦੀਵਾਨ

ਫਲੌਰ ਤੋਂ ਭੈਣੀ ਸਾਹਿਬ ਦਾ ਸਫਰ ਮੁਠੱਡਿਆਂ ਦੇ ਨੌਜੁਆਨ ਹਰਜੀਤ ਸਿੰਘ ਨਾਲ

ਕਰਕੇ, 2.45 ਤੇ ਦੀਵਾਨ ਵਿਚ, ਨਾਮ ਸਿਮਰਨ ਦੇ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪਰਸੇ। ਅੱਜ ਦੀਵਾਨ ਵਿਚ ਬਹੁਤ ਸਾਰੇ ਗੈਰ ਨਾਮਧਾਰੀ ਸਰਦਾਰ ਅਤੇ ਉਨ੍ਹਾਂ ਦੀਆਂ ਪਤਨੀਆਂ ਵੀ ਬੈਠੀਆਂ ਵੇਖੀਆਂ। ਡਾ. ਗੁਰਚਰਨ ਸਿੰਘ ਰਾਈਆਂ ਨੇ ਦੋ ਜੋੜੇ ਪਰਵਾਰਾਂ ਨੂੰ ਭਜਨ ਦੀ ਦਾਤ ਦਿਵਾਈ।

## ਸੁਰ ਹੋਇਆ ਪੁੜਾ

ਸੰਤ ਖਜ਼ਾਨ ਸਿੰਘ ਅੱਜ ਘੁੱਲੇ ਨਾਲ ਕੀਰਤਨ ਵਾਸਤੇ ਆਏ ਸਨ ਅਤੇ ਸ਼ਾਇਦ ਇਹ ਨਾਭਿਓਂ ਅੱਜ ਹੀ ਭੈਣੀ ਸਾਹਿਬ ਪਹੁੰਚੇ ਸਨ। ਇਹਨਾਂ ਨੇ ਸ਼ੇਰ ਸਿੰਘ ਦੇ ਤਬਲੇ ਦਾ ਪੁੜਾ ਸੁਰ ਕੀਤਾ। ਪੁੜਾ ਸਾਰਾ ਹੀ ਏਨਾ ਵਧੀਆ ਸੁਰ ਹੋਇਆ ਕਿ ਉਹਦੀ ਸੁਰ ਸਮਝਾਂ ਦੀ ਥਾਪ ਤੇ ਮੇਰਾ ਧਿਆਨ ਵੀ ਜਾ ਜੁੜਿਆ। ਪੁੜੇ ਨੂੰ ਸੁਰ ਹੋਇਆ ਸੁਣ ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਬੜੇ ਚਿਰ ਪਿਛੋਂ ਏਨਾ ਸੁਰ ਪੁੜਾ ਸੁਣਨ ਨੂੰ ਮਿਲਿਆ ਹੈ।

## ਫੇਰ ਮੜ੍ਹੀਆਂ ਨੂੰ

ਦੀਵਾਨ ਦੀ ਸਮਾਪਤੀ ਹੋਈ ਤਾਂ ਸੰਗਤ ਨੂੰ ਆਗਿਆ ਕੀਤੀ ਗਈ ਕਿ ਫੇਰ ਸ਼ਮਸ਼ਾਨ ਭੂਮੀ ਵਿਖੇ ਜਾਇਆ ਜਾਇ ਤੇ ਸਵੇਰ ਦਾ ਬਕਾਇਆ ਕੰਮ ਮੁਕਾਇਆ ਜਾਇ। ਸ੍ਰੀ ਸਤਿਗੁਰੂ ਜੀ, ਸ. ਜਗਤਾਰ ਸਿੰਘ ਜੀ, ਨਿਜੀ ਸਕੱਤਰ ਅਤੇ ਸੇਵਕ ਹੋਰ ਸੰਗਤ ਨਾਲ ਸ਼ਮਸ਼ਾਨ ਭੂਮੀ ਵਿਚ ਹੀ ਰਹੇ। ਦੋ ਟ੍ਰੈਕਟਰਾਂ ਕਰਾਹਿਆਂ ਅਤੇ ਕਹੀਆਂ ਨਾਲ ਪੌਣਾ ਘੰਟਾ ਖਲੋ ਕੇ ਕੰਮ ਕਰਵਾਇਆ। 5.30 ਵੱਜ ਚੁਕੇ ਸਨ ਸ਼ਾਮ ਦੇ।

ਸਤਿਗੁਰੂ ਜੀ ਡੇਰੇ ਨੂੰ ਪਧਾਰੇ ਤਾਂ ਸਕੱਤਰ ਨੇ ਪਿਛੋਂ ਪੌਣਾ ਘੰਟਾ ਹੋਰ ਕੰਮ ਕਰਵਾਇਆ । ਸਾਰੀ ਜਗਹ ਨੂੰ ਹਲਵਾਹ ਕੀਤਾ ਗਿਆ ਪਰ ਇਕ ਟਿੱਬਾ ਕਾਇਮ ਰਖਿਆ। ਏਥੇ ਇਕ ਬੰਦ ਹੋਈ ਖੂਹੀ ਤੇ ਅੰਬ ਦੀ ਹਰਿਆਵਲ ਹੈ। ਇਕ ਕਮਰੇ ਦੇ ਖੰਡਰ ਵੀ ਹਨ। ਇਕ ਸਾਰਾ ਰਕਬਾ 7 ਕਨਾਲ ਦੇ ਕਰੀਬ ਹੈ।

## ਪੰਜਾਬ ਕਾਂਗ੍ਰਸ (ਆਈ) ਦੇ ਯੂਥ ਵਿੰਗ ਦਾ ਆਰਗੇਨਾਈਜਰ ਗੋਬਿੰਦ ਸਕੱਤਰ

ਮੈਂ ਸੰਤ ਮਹਿੰਦਰ ਸਿੰਘ ਪੂਰਬਾ, ਅਤੇ ਸੰਤ ਸਵਰਨ ਸਿੰਘ ਗੋਬਿੰਦ (ਲੰਮੀ ਦਾੜੀ) ਨਾਲ ਸ੍ਰੀ ਸਤਿਗੁਰੂ ਜੀ ਦੇ ਸੰਗੀਤ ਸਕੂਲ ਵਲ ਜਾ ਰਿਹਾ ਸਾਂ ਕਿ ਦੋ ਖਬਰਾਂ ਸੁਣਨ ਨੂੰ ਮਿਲੀਆਂ।

ਪਹਿਲੀ ਹੈ ਕਿ ਪੰਜਾਬ ਯੂਥ ਕਾਂਗ੍ਰਸ (ਆਈ) ਦੇ ਪ੍ਰੈਜ਼ੀਡੈਂਟ ਸ੍ਰੀ ਵੀਰਿੰਦਰ ਸਿੰਘ ਰਾਣਾ ਨੇ ਆਪਣੀ ਜਥੇਬੰਦੀ ਨੂੰ ਮੁੜ ਆਰਗੇਨਾਈਜ਼ ਕਰਨ ਲਈ ਹੋਰਨਾਂ ਅਹੁਦੇਦਾਰਾਂ ਤੋਂ ਛੁੱਟ 9 ਆਰਗੇਨਾਈਜ਼ਿੰਗ ਸਕੱਤਰ ਨਾਮੀਨੇਟ ਕੀਤੇ ਹਨ। ਇਹਨਾਂ ਚੋਂ ਇਕ ਨਾਮਧਾਰੀ ਨੌਜਵਾਨ ਹੈ। ਲੁਧਿਆਣੇ ਦੇ ਛਮਾਹੀਂ ਪਰਚੇ "ਨਿਰੀਖਿਅਕ" ਦਾ ਸੰਪਾਦਕ ਸੰਤ ਦਲੀਪ ਸਿੰਘ ਨੂੰ ਇਹ ਜ਼ਿਮੇਵਾਰੀ ਦਿਤੀ ਗਈ ਹੈ।

## ਪੰਛੀ ਪੁੱਤਰੀ ਦੀ ਸ਼ਾਦੀ

ਦਿਲੀਓਂ ਹੰਸਪਾਲ ਜੀ ਨੇ ਸੁਰਿੰਦਰ ਸਿੰਘ ਲੁਧਿਆਣਾ ਨੂੰ ਫੋਨ ਕੀਤਾ ਹੈ ਕਿ ਸਤਿਗੁਰੂ ਜੀ ਤੋਂ ਪੰਛੀ ਪ੍ਰੀਤਮ ਸਿੰਘ, ਪੁੱਤਰੀ ਵਿਭਾ ਦੀ ਸ਼ਾਦੀ ਘਰ ਕਰਨ ਦੀ ਆਗਿਆ ਮੰਗਦਾ ਹੈ, ਕਿਵੇਂ ਹੁਕਮ ਹੈ? ਸੁਰਿੰਦਰ ਸਿੰਘ ਏਨੇ ਚਿਰ ਨੂੰ ਸਤਿਗੁਰੂ ਜੀ ਪਾਸ ਪਹੁੰਚ ਗਿਆ। ਉਹ ਹੈਰਾਨ ਸੀ ਕਿ ਇਸ ਸ਼ਾਦੀ ਵਿਚ ਏਨੀ ਦਿਲਚਸਪੀ ਮੈਂ ਕਿਉਂ ਲੈ ਰਿਹਾ ਹਾਂ।

ਥੋੜੇ ਚਿਰ ਬਾਅਦ ਸਤਿਗੁਰੂ ਜੀ ਨੇ ਮੈਨੂੰ ਬੁਲਾਇਆ। ਮੈਂ ਅਰਜ਼ ਕੀਤੀ ਕਿ ਪੰਛੀ ਦੀ ਫੈਮਿਲੀ ਹਿੰਦੂ ਚਰਿੱਤਰ ਦੀ ਹੈ। ਯੂ. ਪੀ. ਦੀ ਯਾਦਵ ਉਸਦੀ ਇਸਤ੍ਰੀ ਹੈ ਅਤੇ ਉਸਦਾ ਸਾਰਾ ਬਾਲ ਬੱਚਾ ਰੋਡ ਭੋਡ ਹੈ। ਉਸਦੀ ਪੁਤ੍ਰੀ ਵਿਭਾ ਇਕ ਹਿੰਦੂ ਨਾਟਕਕਾਰ ਨਾਲ ਹੀ ਮੰਗੀ ਗਈ ਹੈ ਤੇ ਉਹ ਹਿੰਦੂ ਰੀਤ ਨਾਲ ਹੀ ਵਿਆਹ ਕਰਨਗੇ। ਸ੍ਰੀ ਸਤਿਗੁਰੂ ਜੀ ਨੇ ਇਹ ਜਾਣ ਕੇ ਕਿ ਸਿੱਖਾਂ ਵਾਲੀ ਇਸ ਵਿਚ ਕੋਈ ਗੱਲ ਨਹੀਂ, ਉਸ ਨੂੰ ਵਿਆਹ ਕਰਨ ਦੀ ਆਗਿਆ ਦੇ ਦਿੱਤੀ।

ਬਾਅਦ ਵਿਚ ਪਤਾ ਲਗਾ ਕਿ ਪੰਛੀ ਮਿੱਤਰ ਦਿੱਲੀ ਵਿਚ ਦੱਸਣ ਅਨੁਸਾਰ 2500/- ਸਹਾਇਤਾ ਲੈ ਗਿਆ ਹੈ। ਪਰ ਮੇਰੇ ਜੀਵਨ ਨਗਰ ਗਿਆਂ ਇਹ ਰਕਮ 5000/- ਦੱਸੀ ਗਈ। ਉਹ ਚਾਰ ਯਾਰੀ ਵਿਚ ਸ਼ੁਗਲ ਕਰ ਰਿਹਾ ਸੀ : ਨਾਮਧਾਰੀ ਜੇ ਘਰ ਵਿਆਹ ਕਰਨ ਤਾਂ ਉਨ੍ਹਾਂ ਨੂੰ ਜੁਰਮਾਨਾ ਹੁੰਦਾ ਹੈ, ਮੈਂ ਘਰ ਕਰ ਰਿਹਾ ਤਾਂ ਮੈਨੂੰ ਸਹਾਇਤਾ ਮਿਲ ਗਈ ਹੈ। ਪੰਛੀ ਸਾਡਾ ਸਹਿਪਾਠੀ ਰਿਹਾ ਹੈ।

## ਸੰਗੀਤ ਸਕੂਲ

ਘਾਹ ਕਿੱਤੇ ਵਿਚ, ਕੋਠੀ ਪਹੁੰਚਾ ਤਾਂ ਸੱਚੇ ਪਾਤਸ਼ਾਹ 8-9 ਸਾਲ ਦੇ ਬੱਚਿਆਂ, ਮੋਹਨ, ਸੁੱਖੀ, ਬਲਜੀਤ ਅਤੇ ਅਵਤਾਰ ਸਿੰਘ ਤਬਲਾ ਨਾਲ ਬੈਠੇ ਸਨ। ਮਿਸਤਰੀ ਬਿਸ਼ਨ ਸਿੰਘ ਭੈਣੀ ਸਾਹਿਬ ਦੇ ਪੋਤਰੇ ਅਮਰਜੀਤ ਦੇ ਪੁੱਤਰ ਤਰਲੋਚਨ ਦੀ ਸੁਰ ਘਟ ਕੇ ਲਗਦੀ ਸੀ, ਉਸਦੇ ਕੰਨ ਨੇੜੇ ਸ੍ਰੀ ਮੁਖ ਕਰਕੇ ਪੂਰਾ ਸੁਰ ਲਗਾ ਕੇ ਉਸਦੀ ਅਵਾਜ਼ ਨੂੰ ਸ਼ੁਧਤਾ ਦਿਤੀ ਜਾ ਰਹੀ ਸੀ। ਬਾਰ ਬਾਰ ਸੁਰਾਂ ਲੁਆਕੇ ਅਣਥਕ ਰੂਪ ਵਿੱਚ ਅਭਿਆਸ ਕਰਵਾਇਆ ਜਾ ਰਿਹਾ ਸੀ। ਸਾਰੇ ਗਰੁਪ ਨੇੜੇ ਨੇੜੇ ਬੈਠੇ "ਸਾਜਨ ਮੈਂਡਾ ਚਾਈਆਂ" ਗਾ ਰਹੇ ਸਨ।

## ਡਾ. ਗੁਰਚਰਨ ਸਿੰਘ ਦਾ ਪ੍ਰੇਮ

ਅੱਜ ਦੀਵਾਨ ਵਿੱਚ ਡਾ. ਗੁਰਚਰਨ ਸਿੰਘ ਨੇ ਅਮ੍ਰਿਤਸਰ ਸ਼ਹਿਰ ਦੇ ਸਹਿਪਾਠੀ ਸ. ਜਸਵੰਤ ਸਿੰਘ ਸਮੇਤ ਪਰਵਾਰ ਅਤੇ ਦੋ ਹੋਰ ਛੇਹਰਟੇ ਦੇ ਪਰਵਾਰਾਂ ਨੂੰ ਪੂਰਬੇ ਤੋਂ ਭਜਨ ਦਵਾਇਆ, ਜਦੋਂ ਉਹ ਦੀਵਾਨ ਚੋਂ ਵਿਦਾ ਹੋਣ ਲਈ ਮੱਥਾ ਟੇਕਣ ਗਏ ਤਾਂ ਡਾ. ਗੁਰਚਰਨ ਸਿੰਘ ਨੇ ਉਹਨਾਂ ਦੀਆਂ ਟੇਢੀਆਂ ਪੱਗਾਂ ਨੂੰ ਫੇਰ ਕੇ ਸਿਧਿਆਂ ਕਰ ਦਿਤਾ।

## ਮੰਡੀ ਦੇ ਸੇਵਕ

ਘਾਹ ਕਿੱਤੇ ਵਿਚ ਸੰਗੀਤ ਸਿੱਖਿਆ ਦਿੰਦਿਆਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਦੋ ਜੋੜੇ ਮੰਡੀ (ਹਿਮਾਚਲ) ਤੋਂ ਆਏ । ਇਕ ਸਨ ਸ. ਹਰਭਜਨ ਸਿੰਘ ਪ੍ਰਧਾਨ ਨਾਮਧਾਰੀ ਮੰਡੀ ਤੇ ਉਨ੍ਹਾਂ ਦੀ ਪਤਨੀ ਬੀਬੀ ਸੁਰਿੰਦਰ ਕੌਰ। ਦੂਜਾ ਜੋੜਾ ਸੀ ਸੰਤ ਜਸਵੰਤ ਸਿੰਘ ਹਲਵਾਈ ਅਤੇ ਉਸਦੀ ਪਤਨੀ ਬੀਬੀ ਭਜਨ ਕੌਰ।

ਨਵੀਂ ਕੋਠੀ ਦੇ ਹਾਲ ਕਮਰੇ 69 ਨੰ: ਵਿਚ ਰਾਤੀਂ 7 ਵਜੇ ਪਹੁੰਚਾ ਤਾਂ ਸਤਿਗੁਰੂ ਜੀ ਫਰਸ਼ ਤੇ ਵਿਛੇ ਆਸਣ ਤੇ ਬੈਠੇ ਤ੍ਰਲੋਚਨ ਅਤੇ ਜਰਨੈਲ ਨਾਮੀ ਦੋ ਬੱਚਿਆਂ ਨੂੰ ਰ ਮ, ਪ ਧ, ਪ ਨ, ਧ ਪ ਮ ਗ ਰ ਸਾ --- ਸਾਜਨ ਮੈਡਾ ਚ ----- ਤਿਹਾਈਆਂ ਸਿਖਾ ਸਮਝਾ ਰਹੇ ਸਨ। ਅੰਦਰ ਖੂਬ ਰੌਣਕ ਸੀ, 10 ਤਾਂ 8-9 ਸਾਲ ਦੇ ਬੱਚੇ ਹੀ ਸਨ। ਸੰਤ ਖਜ਼ਾਨ ਸਿੰਘ ਸੰਤ ਸੂਰਤ ਸਿੰਘ ਪਰਵਾਰ, ਹਰਜਿੰਦਰ ਸਿੰਘ ਤੇ ਕਿਰਨ ਪਾਲ ਬੰਬਈ ਵਾਲੇ ਅਤੇ ਸੰਤ ਸੁਜਾਨ ਸਿੰਘ ਆਦਿ ਬੈਠੇ ਸਨ।

8 ਵਜੇ ਦੇ ਕਰੀਬ ਮਾਤਾ ਜੀ ਵੀ ਆ ਗਏ ਤੇ ਉਨ੍ਹਾਂ ਨਾਲ ਦੁਹਤਾ ਕਾਕਾ ਜੈ ਸਿੰਘ ਵੀ। ਮੋਹਣ ਸਿੰਘ ਪਾਸੋਂ ਸਿਖਾਏ ਬੱਚਿਆਂ ਦੀਆਂ ਤਿਹਾਈਆਂ ਅਵਤਾਰ ਸਿੰਘ ਨੂੰ ਸੁਣਾਈਆਂ। ਫਿਰ ਕਾਕਾ ਜੈ ਸਿੰਘ ਤੋਂ ਦਿਲਰੁਬਾ ਸੁਣਿਆਂ ਗਿਆ। ਨਿੱਕਾ ਜਿਹਾ ਕਾਕਾ ਨਿਕਾ ਜਿਹਾ ਦਿਲਰੁਬਾ - ਬੀਂਡੇ ਜਿੰਨੀ ਆਵਾਜ਼ - ਪ੍ਰਭੂ ਸਤਿਗੁਰੂ ਜਾਣਦੇ ਹਨ ਨਿੱਕਿਆਂ ਨੂੰ ਵੱਡਿਆਂ ਕਿਵੇਂ ਕਰੀਦਾ ਹੈ। ਅੱਜ ਰਾਤ ਦੇ 9 ਵਜੇ ਤਕ ਇਸ ਬੱਚੇ ਨਾਲ ਖੂਬ ਲਾਡ ਪਿਆਰ ਹੋਏ। ਕਦੇ ਉਹਦਾ ਕੜਾ ਕਿਸੇ ਹੋਰ ਕੋਲ ਹੁੰਦਾ ਕਦੇ ਸਤਿਗੁਰੂ ਜੀ ਪਾਸ ਕਦੇ ਉਹਦੀ ਜੂੜੀ ਵਿੱਚ।

ਬੱਚੇ ਜੈ ਸਿੰਘ ਤੋਂ ਵਾਜੇ ਤੇ ਸ਼ਬਦ ਸੁਣਿਆਂ ਗਿਆ । 'ਸਤਿਗੁਰੁ ਸਿਖ ਦੀ ਕਰੈ ਪ੍ਰਤਿਪਾਲ। ਸੇਵਕ ਕਉ ਗੁਰ ਸਦਾ ਦਇਆਲ।' ਬੱਚੇ ਨੂੰ ਖੂਬ ਉਤਸ਼ਾਹਤ ਕੀਤਾ।

ਮੋਹਣ ਬਲਜੀਤ ਸੁਖਦੇਵ ਹੁਰਾਂ ਨੂੰ ਸ੍ਰੀ ਸਤਿਗੁਰੂ ਜੀ ਆਪਣੀਆਂ ਉਸਤਾਦ ਹਰਨਾਮ ਸਿੰਘ, ਉਸਤਾਦ ਕਾਦਰ ਬਖ਼ਸ਼, ਉਸਤਾਦ ਊਧੋ ਖਾਂ ਦੀਆਂ ਸਿੱਖੀਆਂ ਚੀਜ਼ਾਂ ਸਿਖਾਈਆਂ ਤੇ ਸੁਣੀਆਂ।

ਰਾਤ ਦੇ 9 ਵਜੇ ਇਹ ਸਭਾ ਸਮਾਪਤ ਹੋਈ।

## 12 ਅਪ੍ਰੈਲ 1986, ਸ਼ਨੀਵਾਰ

## ਸ੍ਰੀ ਭੈਣੀ ਸਾਹਿਬ

ਬੀਤੀ ਰਾਤ ਗਰਮੀ ਦਾ ਵਾਹਵਾ ਜ਼ੋਰ ਸੀ ਤੇ ਸਵੇਰ ਸਾਰ ਬਰਸਾਤ ਦਾ ਚੰਗਾ ਲੈਂਬੜਾ ਪੈ ਗਿਆ। ਮੇਰੇ ਜਾਗਣ ਤੇ ਮੌਸਮ ਐਸਾ ਸੀ ਜਿਵੇਂ ਸਿਆਲ ਦਾ ਆਰੰਭ ਹੋਵੇ।

ਸੰਤ ਮੋਹਣ ਸਿੰਘ, ਖਜ਼ਾਨ ਸਿੰਘ ਅਤੇ ਸ਼ੇਰ ਸਿੰਘ ਤੇ ਨਿਰਭਰ ਆਸਾ ਦੀ ਵਾਰ ਦਾ ਕੀਰਤਨ। ਸ੍ਰੀ ਸਤਿਗੁਰੂ ਜੀ ਦੀ ਅਗਵਾਈ। ਹਾਜ਼ਰੀ 200 ਤੋਂ ਵੱਧ

### ਸੰਧੂ ਸਰਦਾਰ ਗੁਰੂ ਚਰਨਾਂ ਵਿੱਚ

ਦੋਬਾਰਾ ਦਰਸ਼ਨਾਂ ਲਈ ਮੈਂ 9 ਵਜੇ ਸਵੇਰੇ ਪੁਰਾਣੀ ਕੋਠੀ ਗਿਆ ਤਾਂ ਚੰਡੀਗੜ੍ਹ ਤੋਂ ਹੁਣੇ ਪਹੁੰਚੇ ਸ. ਅਨੂਪ ਸਿੰਘ ਰੀਟਾਇਰਡ ਐਸ. ਪੀ. ਅਤੇ ਇਹਨਾਂ ਦੇ ਦੋ ਸਪੁਤ੍ਰ ਵੱਡੇ ਸ. ਗੁਰਚਰਨ ਸਿੰਘ (D.I.G.) ਡਾਇਰੈਕਟਰ ਕੋਲ ਇੰਡਸਟ੍ਰੀਜ਼ ਅਤੇ ਇੱਕ ਅਪੂਰਣ ਮਾਨਸਿਕਤਾ ਵਾਲਾ ਅਤੇ ਸ. ਜੀ ਦੀ ਪਤਨੀ ਬੀਬੀ ਥਰਾਜ ਵਾਲੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਸਨ। ਸ੍ਰੀ ਸਤਿਗੁਰੂ ਜੀ ਬਰਾਮਦੇ ਦੇ ਨਾਲ ਕਰਕੇ ਹੀ ਖਲੋਤੇ ਸਨ। ਕੁਝ ਨਿਜੀ ਸੇਵਕ ਆਪ ਜੀ ਦੇ ਪਾਸ ਸਨ। ਇਹ ਸੰਧੂ ਸਰਦਾਰ ਪਿਛੋਂ ਰਾਜਾ ਜੰਗ ਜ਼ਿਲਾ ਲਾਹੌਰ ਦੇ ਹਨ ਤੇ ਸ. ਅਨੂਪ ਸਿੰਘ ਜੀ ਦੀ ਪਤਨੀ ਮਾਤਾ ਜੀਊਣ ਕੌਰ ਜੀ ਦੀ ਭਤੀਜੀ ਹੈ। ਇਸ ਲਈ ਇਹ ਰਿਸ਼ਤਿਉਂ ਵੀ ਨੇੜਤਾ ਰੱਖਦੇ ਹਨ।

ਸ. ਗੁਰਚਰਨ ਸਿੰਘ ਦੀ ਹੱਥ ਜੋੜ ਕੇ ਬੇਨਤੀ ਸੀ ਕਿ ਸ੍ਰੀ ਜੀਵਨ ਨਗਰ ਕੋਠੀ ਵਿਚ ਪ੍ਰਥਮ ਪਰਵੇਸ਼ ਗੁਰੂ ਚਰਨਾਂ ਦਾ ਹੋਵੇ। ਉਹ ਚਾਹੁੰਦੇ ਸਨ ਕਿ ਸੱਚੇ ਪਾਤਸ਼ਾਹ ਉਨ੍ਹਾਂ ਦੇ ਨਾਲ ਹੀ ਚਲਣ ਤੇ ਸਵੇਰੇ ਗ੍ਰਿਹਿ ਪਰਵੇਸ਼ ਦਾ ਮਹੂਰਤ ਹੋ ਜਾਇ।

ਸਤਿਗੁਰੂ ਜੀ ਬਚਨ ਕੀਤਾ : ਜਾਂ ਤਾਂ ਮਕਾਨ ਹੀ ਏਥੇ ਚੁਕ ਲਿਆਓ, ਜਾਂ ਸਾਲ ਭਰ ਇੰਤਜ਼ਾਰ ਕਰੋ। ਜੇ ਸਤਿਗੁਰਾਂ ਦੀ ਕਿਰਪਾ ਹੋਈ ਤਾਂ ਮੈਂ ਸਾਲ ਭਰ ਏਥੇ (ਭੈਣੀ ਸਾਹਿਬ) ਹੀ ਰਹਾਂਗਾ। ਸ. ਅਨੂਪ ਸਿੰਘ 80 ਤੋਂ ਵੱਧ ਹਨ। ਉਨ੍ਹਾਂ ਦਾ ਵੀ ਸ਼ਰਧਾ ਪੂਰਵਕ ਆਗ੍ਰਹਿ ਸੀ। ਪਰ ਏਥਰ ਕਿਧਰੇ ਨਾ ਜਾਣ ਦੀ ਮਜਬੂਰੀ ਸੀ। ਸਰਦਾਰ ਜੀ ਸਵੇਰੇ ਵੈਸਾਖੀ ਵਾਲੇ ਦਿਨ ਸਤਿਗੁਰੂ ਜੀ ਦੀ ਫੋਟੋ ਹੀ ਨਵੇਂ ਮਕਾਨ ਵਿਚ ਸਥਾਪਤ ਕਰਕੇ ਰਿਹਾਇਸ਼ ਦਾ ਆਰੰਭ ਕਰਨ ਬਾਰੇ ਭਾਵਨਾ ਦੱਸ ਕੇ ਪਤੀਜ ਗਏ।

### ਹੋਰ ਸਜਣਾਂ ਦੀ ਆਮਦ

ਕੁਝ ਸਮਾਂ ਪੰਜਾਬ ਦੀ ਨਿੱਤ ਦੁਰਘਟਨਾਵਾਂ ਪੂਰਨ ਸਥਿਤੀ ਤੇ ਵੀ ਵਿਚਾਰ ਹੋਈ। 10 ਕੁ ਮਿੰਟ ਸ. ਗੁਰਚਰਨ ਸਿੰਘ ਪੂਰਨ ਇਕਾਂਤ ਵਿੱਚ ਵੀ ਬੈਠਾ ਜਦੋਂ ਕਿ ਫੇਰ ਕੋਲ ਸਕਤ੍ਰ ਨੂੰ ਬੁਲਾਇਆ ਗਿਆ। ਏਨੇ ਚਿਰ ਨੂੰ ਦਿੱਲੀ ਤੋਂ ਸੇਠ ਤ੍ਰਲੋਕ ਸਿੰਘ ਪਰਵਾਰ ਭੀ ਆਣ ਪਹੁੰਚਾ। ਸੇਠ ਜੀ ਹਵਾਈ ਜਹਾਜ਼ ਤੇ ਆਏ ਸਨ। ਧਰਮ ਸਿੰਘ ਸ਼ੇਰ ਸਿੰਘ ਆਦਿ

ਕਾਰ ਤੇ ਪਹੁੰਚੇ ਸਨ। ਮੰਡੀ ਤੋਂ ਸੰਤ ਮੋਹਣ ਸਿੰਘ, ਭੁੰਤਰ ਦੇ ਗੁਰਦਿਆਲ ਸਿੰਘ, ਡੇਰਾ ਬਾਬਾ ਨਾਨਕ (ਗੁਰਦਾਸਪੁਰ) ਤੋਂ ਗੈਰ ਨਾਮਧਾਰੀ ਪਤੀ ਪਤਨੀ ਬਜ਼ੁਰਗ ਵੀ ਪਹੁੰਚ ਗਏ। ਸ. ਸਾਧੂ ਸਿੰਘ ਜਲੰਧਰ ਪਰਵਾਰ ਵੀ 12 ਵਜਦੇ ਨੂੰ ਗੁਰੂ ਦੇ ਚਰਨਾਂ ਵਿੱਚ ਆ ਹਾਜ਼ਰ ਹੋਇਆ।

## ਕੁਝ ਰਾਜ਼ਦਾਰ ਬਚਨ

ਸ੍ਰੀ ਸਤਿਗੁਰੂ ਜੀ ਨੇ ਅੱਜ ਮੇਰੇ ਨਾਲ ਮਹਾਰਾਜ ਬੀਰ ਸਿੰਘ ਜੀ ਦੀ ਸਥਿਤੀ ਤੇ ਇਕਾਂਤ ਵਿਚ ਵਿਚਾਰ ਕੀਤੀ। ਆਪ ਜੀ ਦਾ ਕਥਨ ਸੀ ਕਿ ਉਹ (ਸ੍ਰੀ ਸਤਿਗੁਰੂ ਜੀ) ਤਾਂ ਮਹਾਰਾਜ ਜੀ ਦੀ ਸੰਤੁਸ਼ਟਤਾ ਵਾਸਤੇ ਦੂਰ ਤਕ ਜਾਂਦੇ ਹਨ ਪਰ ਮਹਾਰਾਜ ਜੀ ਆਪਣਾ ਸੁਭਾਉ ਨਹੀਂ ਛਡ ਰਹੇ। ਸਤਿਗੁਰੂ ਜੀ ਦੀ ਹਰ ਗੱਲ ਦੀ ਉਹ ਵਿਰੋਧਤਾ ਕਰਦੇ ਹਨ। ਫੇਰ ਵੀ ਸੰਤੁਸ਼ਟ ਨਹੀਂ ਰਹਿੰਦੇ। ਜੀਵਨ ਨਗਰ ਇਲਾਕੇ ਵਿੱਚ ਮਹਾਰਾਜ ਜੀ ਦੀ ਇਛਾ ਹੈ ਕਿ ਸਤਿਗੁਰੂ ਜੀ ਨਾ ਹੀ ਦਰਸ਼ਨ ਦੇਣ। ਉਹ ਓਥੇ ਮੇਲੇ ਮੁਸਾਹਬੇ ਕਰਨ ਕਰਵਾਣ ਤੇ ਭੋਗ ਪਾਠ ਕਰਵਾਣ। ਹੁਣ ਇਕ ਚਿੱਠੀ ਉਨ੍ਹਾਂ ਸਤਿਗੁਰਾਂ ਨੂੰ ਭੇਜੀ ਹੈ ਕਿ ਕਿਉਕਿ ਉਨ੍ਹਾਂ ਨੂੰ ਸ੍ਰੀ ਭੈਣੀ ਸਾਹਿਬ ਵੈਸਾਖੀ ਦਾ ਪਤਾ ਨਹੀਂ ਸੀ, ਇਸ ਲਈ ਉਹ ਜੀਵਨ ਨਗਰ ਵਿਚ ਵੈਸਾਖੀ ਦਾ ਮੇਲਾ ਰਚ ਚੁਕੇ ਹਨ ਅਤੇ ਅਗਲੇ ਪਿਛਲੇ ਦਿਨਾਂ ਵਿਚ ਵੀ ਉਹਨਾਂ ਨੂੰ ਭੋਗ ਪਾਠ ਕਈ ਥਾਈਂ ਪਾਣ ਦੀ ਮਜਬੂਰੀ ਹੈ।

ਮੈਂ ਸੁਣ ਕੇ ਹੈਰਾਨ ਹੋਇਆ ਕਿ ਮਹਾਰਾਜ ਜੀ ਦੇ ਸਤਿਗੁਰੂ ਜੀ ਨਾਲ ਸੰਪਰਕ ਏਨੇ ਪਤਲੇ ਪੈ ਗਏ ਹਨ। ਜਦੋਂ ਕਿ ਸਤਿਗੁਰੂ ਜੀ ਲਗਾਤਾਰ ਆਪਣੇ ਪ੍ਰੋਗਰਾਮਾਂ ਦੀ ਮਨਜ਼ੂਰੀ ਛੋਟੇ ਭਰਾ ਤੋਂ ਲੈਂਦੇ ਰਹੇ ਹਨ।

## ਪੱਤ੍ਰਾ ਪਾਠ ਗਿਆਨੀ ਕਰਤਾਰ ਸਿੰਘ ਜੀ ਦੁਆਰਾ

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੀ ਵਾਰ ਸਵਾ ਲਖ ਪਾਠਾਂ ਦਾ ਆਯੋਜਨ ਕੀਤਾ ਸੀ ਓਦੋਂ ਕੁਝ ਜਿਲਦਬੰਦ ਕੀਤੇ ਪਾਠ, ਵਖ ਵਖ ਸਿਖਾਂ ਨੂੰ ਆਰੰਭਕ ਸਮਾਰੋਹ ਵਿਚ, ਉਸ ਵੇਲੇ ਦੇ ਅਕਾਲੀ ਆਗੂ (ਤੇ ਸ਼ਾਇਦ ਮੰਤਰੀ ਵੀ) ਗਿਆਨੀ ਕਰਤਾਰ ਸਿੰਘ ਜੀ ਦੇ ਹੱਥੋਂ ਵੰਡਵਾਏ ਸਨ। ਉਸ ਵੇਲੇ ਪਰਸਪਰ ਦੁਰਭਾਵਨਾ ਦਾ ਮਾਹੌਲ ਨਹੀਂ ਸੀ। ਸਗੋਂ ਸਮਝਿਆ ਜਾਂਦਾ ਸੀ ਕਿ ਸਿਖੀ ਦੀ ਪਵਿਤਰਤਾ ਸ਼ਾਖ ਨਾਮਧਾਰੀ ਹੀ ਹਨ।

## ਖੱਦਰ ਦੀ ਸ਼ਰਤ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਪ੍ਰਵਚਨੀ ਵਿਚ ਆਉਂਦਾ ਹੈ ਕਿ 1922 ਵਿਚ ਮਹਾਰਾਜ ਗੁਰਦਿਆਲ ਸਿੰਘ ਜੀ (ਸਤਿਗੁਰੂ ਜੀ ਦੇ ਤੀਸਰੇ ਛੋਟੇ ਭਾਈ) ਨੇ

ਸ੍ਰੀ ਸਤਿਗੁਰੂ ਜੀ ਤੇ ਖੱਦਰ ਪਾਉਣ ਦੀ ਗਾਂਧੀ ਵਾਦੀਆਂ ਵਾਂਗ ਸ਼ਰਤ ਲਾਉਣ ਦੀ ਕੋਸ਼ਿਸ਼ ਕੀਤੀ। ਸਤਿਗੁਰੂ ਜੀ ਨੇ ਬਚਨ ਕੀਤਾ : ਤੁਸੀਂ ਤਾਂ ਕਾਂਗ੍ਰਸ ਦੇ ਬਾਕਾਇਦਾ ਮੈਂਬਰ ਹੋ, ਤੁਸੀਂ ਖੱਦਰ ਪਾਉਣ ਦਾ ਪ੍ਰਣ ਰੱਖੋ, ਪਰ ਮੈਂ ਕਾਂਗ੍ਰਸ ਪੱਖੀਂ ਜ਼ਰੂਰ ਹਾਂ, ਕਾਂਗ੍ਰਸੀ ਨਹੀਂ। ਵੈਸੇ ਮੈਂ ਸਦਾ ਹੀ ਘਰ ਕੱਤਿਆ ਖੱਦਰ ਪਹਿਨਦਾ ਹਾਂ ਪਰ ਜੇ ਕੋਈ ਪ੍ਰੇਮ ਨਾਲ ਮੈਨੂੰ ਸੁਚਾ ਕਪੜਾ ਲਿਆ ਦਿੰਦਾ ਹੈ ਤਾਂ ਮੈਂ ਸੋਧ ਕੇ ਇਸ਼ਨਾਨ ਸਮੇਂ ਪਹਿਨ ਲੈਂਦਾ ਹਾਂ ਪਰ ਜੇ ਤੁਸੀਂ ਮੈਨੂੰ ਖੱਦਰ ਪਹਿਨਣ ਦੀ ਸਹੁੰ ਪੁਆਣਾ ਚਾਹੁੰਦੇ ਹੋ ਤਾਂ ਨਾਮਧਾਰੀਆਂ ਵਾਂਗ ਸੋਧ ਰਖਣ ਦੀ ਸਹੁੰ ਤੁਸੀਂ ਵੀ ਪਾ ਲਓ ਮੈਂ ਪੂਰਨ ਤੌਰ ਤੇ ਖਦਰਧਾਰੀ ਹੋ ਜਾਵਾਂਗਾ।

## ਕਥਾ ਸ਼ਲਾਘਾ

ਅਜ ਭੀ ਸਦਾ ਵਾਂਗ 1 ਤੋਂ 2 ਵਜੇ ਤਕ ਕਥਾ ਹੋਈ । ਅਜ ਰਾਮ ਰਾਮ ਜੀ ਨਹੀਂ ਭਾਈ ਦਰਸ਼ਨ ਸਿੰਘ ਜੀ ਕਥਾ ਕਰ ਰਹੇ ਸਨ। ਇਹ ਦਿਲ ਧੜਕਣ ਇਕਸਾਰ ਰੱਖਣ ਵਾਲੀ ਪਹਿਲਾਂ ਤੋਂ ਹੀ ਅੰਦਰ ਰੱਖੀ ਮਸ਼ੀਨ ਨੂੰ ਠੀਕ ਕਰਵਾ ਕੇ ਲੁਧਿਆਣਿਓਂ ਆਏ ਸਨ। ਇਹਨਾਂ ਨੂੰ ਹਫਤਾ ਭਰ ਲੁਧਿਆਣੇ ਲਗ ਗਿਆ ਸੀ। ਅੱਜ ਰਾਮ ਰਾਮ ਜੀ ਕਥਾ ਪਾਠੀ ਸਨ। ਸ੍ਰੀ ਗੁਰ ਪ੍ਰਤਾਪ ਸੂਰਜ ਦੀ ਕਥਾ ਹੋ ਰਹੀ ਸੀ।

ਕਲ ਸ੍ਰੀ ਸਤਿਗੁਰੂ ਜੀ ਨਾਲ ਮੈਂ ਜਾ ਰਿਹਾ ਸਾਂ ਤਾਂ ਲੰਗਰ ਵਲੋਂ ਆਉਂਦੇ ਹਰੀ ਮੰਦਰ ਦੇ ਨੇੜੇ ਸੰਤ ਦਰਸ਼ਨ ਸਿੰਘ ਜੀ ਇਕ ਦੋ ਹੋਰ ਸਾਥੀਆਂ ਨਾਲ ਆ ਰਹੇ ਮਿਲੇ। ਉਹਨਾਂ ਰੁਕ ਕੇ ਸ੍ਰੀ ਗੁਰੂ ਚਰਨਾਂ ਤੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਵਿਗਸੇ। ਆਪ ਜੀ ਨੇ ਬਚਨ ਕੀਤਾ : ਤੁਹਾਡੀ ਰੋਜ਼ ਉਡੀਕ ਰਹਿੰਦੀ ਸੀ। ਏਡੀ ਸੁਹਣੀ ਤੁਹਾਡੇ ਬਿਨਾ ਕਥਾ ਕੌਣ ਕਰੇ।

ਸਤਿਗੁਰੂ ਜੀ ਦੇ ਏਨੇ ਪ੍ਰਸੰਸਾ ਭਰੇ ਸ਼ਬਦਾਂ ਨੇ ਸਿਖ ਨੂੰ ਖੁਸ਼ੀਆਂ ਦਾ ਅਤੁੱਟ ਖ਼ਜ਼ਾਨਾ ਬਖ਼ਸ਼ ਦਿਤਾ।

## ਪਰਦੇਸੀ ਦੀ ਦਾਸਤਾਨ

ਅਜਕਲ ਸੰਤ ਸੰਤੋਖ ਸਿੰਘ - ਅਮਰਜੀਤ ਕੌਰ ਦੇ ਘਰ ਇਕ ਨਵੇਂ ਸਜਣ ਦੇ ਦਰਸ਼ਨ ਹੁੰਦੇ ਹਨ। ਇਸਦਾ ਨਾਂ ਹੈ ਹਰਭਜਨ ਸਿੰਘ ਪਰਦੇਸੀ । ਸੁਹਣੀ ਨਾਮਧਾਰੀ ਦਿੱਖ। ਪੰਜਾਹ ਦੇ ਨੇੜੇ ਦੀ ਉਮਰ। ਇਹ ਜਥੇਦਾਰ ਸੁਚੇਤ ਸਿੰਘ ਹੁਸ਼ਿਆਰ ਪੁਰੀ ਦਾ ਛੋਟਾ ਭਾਈ ਹੈ। ਤਕੜੇ ਅਸਰ ਰਸੂਖ ਵਾਲਾ ਵਿਅਕਤੀ ਹੈ। ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਦੇ ਵੀ ਕਦੇ ਆੜੇ ਵਕਤੀਂ ਕੰਮ ਆਇਆ ਸੀ। ਹੋਰ ਵੀ ਪੁਲਿਸ ਦੇ ਉਚ ਅਧਿਕਾਰੀਆਂ ਨਾਲ਼ ਇਸਦਾ ਵਾਸਤਾ ਹੈ। ਮੈਨੂੰ ਇਕ ਦਿਨ ਅਮਰਜੀਤ ਪੁੱਤਰ ਸੁਖਦੇਵ ਸਿੰਘ ਨੇ ਪੁਲਿਸ ਵਿੱਚ ਇਸਦੇ ਪਰਭਾਵ ਦੀ ਬੜੀ ਟੁੰਬਵੀਂ ਕਹਾਣੀ ਸੁਣਾਈ ਸੀ। ਪਿਛਲੇ ਦਿਨੀਂ ਇਸਨੇ

ਤਬਲਾਵਾਦਕ ਸੁਖਵਿੰਦਰ ਸਿੰਘ ਪਿੰਕੀ ਨੂੰ ਰਿਵਾਲਵਰ ਲਾਈਸੈਂਸ ਬਣਵਾ ਕੇ ਦਿਤਾ ਹੈ।

ਇਸਦੇ ਘਰ ਪਰਵਾਰ ਨਾਲ ਇਸਦੀ ਕਿਸੇ ਗਲੋਂ ਅਣਬਣ ਹੋ ਗਈ ਹੈ ਤੇ ਇਹ ਉਸ ਨੂੰ ਤਿਆਗ ਕੇ ਗੁਰੂ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਆ ਗਿਆ ਹੈ।

ਸ਼ਮਸ਼ਾਨ ਭੂਮੀ ਦਾ ਸੁਧਾਰ ਚਲ ਰਿਹਾ ਹੈ। ਸਤਿਗੁਰੂ ਜੀ ਨੇ ਨਾਮ ਸਿਮਰਨ ਕੀਰਤਨ ਉਪ੍ਰੰਤ ਕੁਛ ਆਰਾਮ ਕਰ 6.15 ਵਜੇ ਮੜ੍ਹੀਆਂ ਵਿਚ ਦਰਸ਼ਨ ਦਿਤੇ। ਸਿੰਘਾਂ ਨੇ ਕਾਫ਼ੀ ਕੁਝ ਸਾਫ਼ ਕਰ ਦਿਤਾ ਹੈ। ਸਤਿਗੁਰੂ ਜੀ ਏਥੇ ਫੁੱਲ -ਕਿੱਤੇ ਬਣਾਉਣਾ ਚਾਹੁੰਦੇ ਹਨ।

## ਬਿਰਧਾਂ ਕੋਲ ਮਾਤਾ ਜੀ

ਥੋੜੇ ਮਿੰਟਾਂ ਬਾਅਦ ਮੈਂ ਭੈਣੀ ਸਾਹਿਬ ਬਿਰਧ ਸ਼ਾਲਾ ਕੋਲੋਂ ਲੰਘਣ ਲਗਾ ਤਾਂ ਬਿਰਧਾਂ ਵਿਚ ਕਾਫ਼ੀ ਉਤੇਜਨਾ ਵੇਖੀ। ਮੈਂ ਵੀ ਬਿਰਧ ਸ਼ਾਲਾ ਵਿਚ ਜਾ ਪਹੁੰਚਾ। ਸ੍ਰੀ ਮਾਤਾ ਚੰਦ ਕੌਰ ਜੀ 3-4 ਸੇਵਕਾਵਾਂ ਨਾਲ ਅੰਦਰ ਬਿਰਧਾਂ ਨੂੰ ਅੰਗੂਰ ਅਤੇ ਚੀਕੂ ਵਰਤਾ ਰਹੇ ਸਨ। ਬਜ਼ੁਰਗਾਂ ਨੂੰ ਵੇਲੇ ਕੁਵੇਲੇ ਮਾਤਾ ਜੀ ਵਿਸ਼ੇਸ਼ ਛਕਣ ਨੂੰ ਦਿੰਦੇ ਰਹਿੰਦੇ ਹਨ। ਲੀੜਾ ਕਪੜਾ ਵੀ ਜ਼ਰੂਰਤ ਅਨੁਸਾਰ ਬਖ਼ਸ਼ਦੇ ਹਨ। ਬੀਤੇ ਸਿਆਲ ਮੈਨੂੰ ਬਿਰਧਾਂ ਤੋਂ ਪਤਾ ਲਗਾ ਸੀ ਕਿ ਮਾਤਾ ਜੀ ਵਲੋਂ ਖਾਸ ਪਿੰਨੀਆਂ ਬਜ਼ੁਰਗਾਂ ਵਿਚ ਵੰਡੀਆਂ ਗਈਆਂ ਸਨ। ਮਾਤਾ ਜੀ ਨੂੰ ਮੰਡੀ ਵਾਲੇ ਕੁਛ ਸਿੱਖਾਂ ਇਸ ਮੌਕੇ ਤੇ ਕੁਛ ਰਕਮਾਂ ਵੀ ਦਿਤੀਆਂ। ਮਾਤਾ ਜੀ ਭੇਟ ਹੋਈ ਰਕਮ ਨੂੰ ਆਪਣੀ ਇੱਛਾ ਅਨੁਸਾਰ ਵਰਤਦੇ ਸਨ। ਉਹ ਰਕਮ ਕੇਂਦਰੀ ਖਜ਼ਾਨੇ ਵਿੱਚ ਨਹੀਂ ਜਾਂਦੀ।

## ਵਲਾਇਤ ਖਾਂ ਆਏ

ਅੱਜ ਦੁਪਹਿਰੇ ਜਿਹੇ ਉਸਤਾਦ ਵਲਾਇਤ ਖਾਂ ਦੇਹਰਾਦੂਨ ਤੋਂ ਆਪਣੀ ਵਿਵਾਹਤ ਪੁਤਰੀ ਥਮਨ, ਦਾਮਾਦ ਸ੍ਰੀ ਸੁਹੇਲ, ਛੋਟੀ ਪੁਤ੍ਰੀ ਜ਼ਿਲਾ ਅਤੇ ਉਨ੍ਹਾਂ ਦਾ ਛੋਟਾ ਲੜਕਾ ਹਦਾਇਤ ਖਾਂ ਆ ਗਏ।

ਨਹਿਰ ਰੋਪੜ ਦੇ ਨੀਲੋਂ ਪੁਲ ਤੇ ਰੀਜ਼ਾਰਟ ਦੇ ਤਿੰਨ ਕਮਰੇ ਪਹਿਲਾਂ ਤੋਂ ਹੀ ਬੁਕ ਕਰਵਾਏ ਹੋਏ ਸਨ। ਦੋ ਕਮਰਿਆਂ ਵਿਚ ਉਨ੍ਹਾਂ ਦਾ ਡੇਰਾ ਲੁਆ ਦਿਤਾ ਗਿਆ। ਸੇਠ ਸ਼ੇਰ ਸਿੰਘ ਚਾਵਲਾ ਉਨ੍ਹਾਂ ਦਾ ਸ਼ਾਗਿਰਦ, ਸ. ਅਵਤਾਰ ਸਿੰਘ ਅਮ੍ਰਿਤਸਰ ਉਨ੍ਹਾਂ ਦਾ ਪ੍ਰਸੰਸਕ ਅਤੇ ਤਬਲਚੀ ਅਤੇ ਹੋਰ ਨਵਾਂ ਸਕੱਤਰ ਉਨ੍ਹਾਂ ਦੀ ਰਿਹਾਇਸ ਦੀ ਤਸੱਲੀ ਕਰ ਸ੍ਰੀ ਸਤਿਗੁਰੂ ਜੀ ਨੂੰ ਰੀਪੋਰਟ ਕਰਨ ਲਗੇ।

ਸ਼ਾਮੀ 6.30 ਵਜੇ ਜਾਂ ਮੈਂ ਨਵੀਂ ਕੋਠੀ ਦੇ ਕਮਰਾ ਨੰ: 69 ਵਿਚ ਗਿਆ, ਓਥੇ ਖੂਬ ਰੌਣਕਾਂ ਸਨ। ਖਾਂ ਸਾਹਿਬ ਆਪਣੇ ਪਰਿਵਾਰ ਨਾਲ ਸਜੇ ਬੈਠੇ ਸਨ। ਪੰਦਰਾਂ ਕੁ ਸੰਗੀਤ ਸਿੱਖਦੇ ਬੱਚੇ, ਸੰਗੀਤ ਨਾਲ ਦਿਲਚਪਸੀ ਰਖਦੇ ਵਿਅਕਤੀ, ਕਲਾਕਾਰ ਨੌਜਵਾਨ, ਅਤੇ

ਕੁਝ ਬੀਬੀਆਂ ਵੀ ਇਸ ਸਮੇਂ ਸ੍ਰੀ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਸਨ। ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ, ਸਤਿਗੁਰੂ ਜੀ ਵਲੋਂ ਖਾਂ ਸਾਹਿਬ ਲਈ ਪਿਆਰ ਸਨੇਹ ਮੈਥੋਂ ਪਹਿਲਾਂ ਹੀ ਹੋ ਚੁਕਾ ਸੀ। ਖਾਂ ਸਾਹਿਬ ਸਤਿਗੁਰੂ ਜੀ ਦੇ ਸਤਿਕਾਰ ਵਿਚ ਪੂਰਨ ਹਲੀਮੀ ਧਾਰੀ ਬੈਠੇ ਸਨ।

ਸ੍ਰੀ ਸਤਿਗੁਰੂ ਜੀ ਦੀ ਘਾਲਣਾ ਪਰਦਰਸ਼ਤ ਸੀ ਗੁਰਦਿੱਤ-ਹਰਵਿੰਦਰ ਨੇ 'ਸਾਜਨ ਮੈਡਾ ਚਾਈਆ' ਤਿਹਾਈਆਂ ਸਰਗਮਾਂ ਨਾਲ ਸੁਣਾਈਆਂ।

ਵਾਰੀ ਕਾਕਾ ਜੈ ਸਿੰਘ ਦੀ ਆਈ। ਉਸਨੇ ਛੋਟੇ ਜਿਹੇ ਦਿਲਰੁਬਾ ਨੂੰ ਛੇੜ ਕੇ ਕੁਝ ਸਮਾਂ ਖਰਜ ਉਤੇ ਹੀ ਗਜ਼ ਫੇਰ ਕੇ ਆਪਣੇ ਨਾਨਾ ਜੀ ਤੇ ਨਾਨੀ ਜੀ ਅਤੇ ਪ੍ਰਸ਼ੰਸਕਾਂ ਨੂੰ ਨਿਹਾਲ ਕੀਤਾ। ਫੇਰ ਹਰਮੋਨੀਅਮ ਫੜ ਕੇ 'ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ' ਸ਼ਬਦ ਗਾਉਂ ਕੇ ਸੁਣਾਇਆ । ਸਾਰਾ ਕਮਰਾ ਅਹਿਲਾਦ ਅਤੇ ਕੌਤੂਹਲ ਦਾ ਕੇਂਦਰ ਬਣਿਆ ਪਿਆ ਸੀ। ਖਾਂ ਸਾਹਿਬ ਇਸ ਪੰਜ ਸਾਲੇ ਕਲਾਕਾਰ ਤੋਂ ਵਾਰੇ ਸਦਕੇ ਜਾ ਰਹੇ ਸਨ। ਉਨ੍ਹਾਂ ਦੀਆਂ ਪੁਤਰੀਆਂ ਬੀਬਾ ਜੀ ਨਾਲ ਖੁਸ਼ੀ ਸਾਂਝੀ ਕਰ ਰਹੀਆਂ ਸਨ।

ਫੇਰ ਬਲਜੀਤ , ਮੋਹਣ; ਸੁਖਦੇਵ ਨੇ, ਅਵਤਾਰ ਸਿੰਘ ਦੀ ਤਬਲਾ ਸੰਗਤ ਨਾਲ ਸਤਿਗੁਰੂ ਜੀ ਤੋਂ ਸਿੱਖੀਆਂ ਪੁਰਾਣੀਆਂ ਰੀਤਾਂ ਸੁਣਾ ਕੇ ਖਾਂ ਸਾਹਿਬ ਦੀਆਂ ਖੁਸ਼ੀਆਂ ਲਈਆਂ।

ਸ੍ਰੀ ਸਤਿਗੁਰੂ ਜੀ, ਜਿਵੇਂ ਕਦਰਦਾਨ ਗਾਹਕ ਅਗੇ ਬਜਾਜ ਕਪੜੇ ਦੇ ਥਾਨ ਇਕ ਤੋਂ ਇਕ ਨਵੇਂ ਸੁੱਟੀ ਜਾਂਦਾ ਹੈ ਤਿਵੇਂ ਆਪਣੇ ਬੱਚਿਆਂ ਅਤੇ ਚੀਜ਼ਾਂ ਨੂੰ ਪੇਸ਼ ਕਰ ਰਹੇ ਹਨ।

ਕੱਲ ਘੁਮੰਡ ਨਾਲ ਬਲਜੀਤ ਮੈਨੂੰ ਕੁਝ ਖਾਂ ਸਾਹਿਬ ਤੋਂ ਸਿਖੀਆਂ ਬੰਦਸ਼ਾਂ ਕੈਸੇਟ ਕਰਵਾਣ ਤੋਂ ਇਨਕਾਰੀ ਸੀ ਅੱਜ ਸ੍ਰੀ ਸਤਿਗੁਰੂ ਜੀ ਨੇ ਮੇਰੇ ਲਈ ਮੌਕਾ ਪੈਦਾ ਕਰ ਦਿਤਾ ਤਾਂ ਹੁਣ ਜਦੋਂ ਖਾਂ ਸਾਹਿਬ ਆਪਣੀਆਂ ਚੀਜ਼ਾਂ ਹੀ ਸੁਣ ਰਹੇ ਸਨ ਤਾਂ ਮੇਰੀ ਟੇਪ ਰਿਕਾਰਡ ਉਨ੍ਹਾਂ ਨੂੰ ਸੰਗ੍ਰਹਿ ਕਰਨ ਦਾ ਕਾਰਜ ਕਰ ਰਹੀ ਸੀ।

ਇਹਨਾਂ ਤੋਂ ਪਿਛੋਂ ਸਤਿਗੁਰੂ ਜੀ ਨੇ ਵਿਸ਼ੇਸ਼ ਆਗ੍ਰਹਿ ਨਾਲ ਦੋ ਛੋਟੇ ਬੱਚੇ ਸੇਵਕ ਧੀਰ (ਭੈਣੀ ਸਾਹਿਬ) ਅਤੇ ਗੁਰਤੇਜ ਸਿੰਘ ਦੇ ਦੋ ਬੇਟਿਆਂ ਨੂੰ ਇਕ ਆਪਣਾ ਸਿਖਾਇਆ ਸ਼ਬਦ ਸੁਹਣੀਆਂ ਸਰਗਮਾਂ, ਤਿਹਾਈਆਂ ਤੇ ਭਰਪੂਰ ਸੁਰ ਨਾਲ ਸੁਣਵਾਇਆ। ਖਾਂ ਸਾਹਿਬ ਸਤਿਗੁਰੂ ਜੀ ਦੀ ਮਿਹਨਤ ਤੋਂ ਸਦਕੇ ਜਾ ਰਹੇ ਸਨ।

ਅਤੇ ਉਪਰੰਤ ਹਰਜਿੰਦਰ ਸਿੰਘ (ਬੰਬਈ) ਦਾ ਸੰਤੂਰ ਆਪਣੇ ਸਾਥੀ ਕਿਰਨ ਪਾਲ ਦੇ ਤਬਲੇ ਨਾਲ ਰੁਮਕ ਪਿਆ। ਹਰਜਿੰਦਰ ਨੇ ਖਾਂ ਸਾਹਿਬ ਨੂੰ ਪੂਰੇ ਵਿਸ਼ਵਾਸ ਨਾਲ ਬਾਗੇਸ਼ਵਰੀ ਦੀਆਂ ਸਾਰੀਆਂ ਲੈਆਂ ਸੁਣਾਈਆਂ। ਇਸਦੇ ਸੁਰ ਵਿਨਿਆਲ ਤੋਂ ਮੁਗਧ ਹੋ ਕੇ

ਖਾਂ ਸਾਹਿਬ ਨੇ ਕਿਹਾ : ਸ਼ਾਗਿਰਦ ਮੇਂ ਸੇ ਉਸਤਾਦ ਕੀ, ਘਰਾਣੇ ਕੀ ਖੁਸ਼ਬੂ ਆਨੀ ਚਾਹੀਏ ਅਤੇ ਅਸੀਂ ਏਥੇ ਸ਼ਿਵ ਕੁਮਾਰ ਨੂੰ ਰੂਪਮਾਨ ਹੋਇਆ ਦੇਖ ਰਹੇ ਹਾਂ। ਆਪ ਕੀ ਚਾਹਨਾ ਇਸ ਵਿਚ ਉਭਰ ਰਹੀ ਹੈ। ਇਹ ਕਸ਼ਮੀਰੀ ਬਾਜਾ ਹੈ। ਇਸ ਵਿਚ ਇਤਨੀ ਬਹੁਤਾਤ ਨਿਕਲਨਾ ਬਹੁਤ ਮਿਹਨਤ ਦੀ ਗੱਲ ਹੈ। (ਸਤਿਗੁਰੂ ਜੀ ਚੁਪ ਕੀਤੇ ਉਤਸੁਕਤਾ ਨਾਲ ਸੁਣ ਰਹੇ ਸਨ) ਕੈਸੇਟ ਵਿੱਚੋਂ ਟੂਕਾਂ) ਹੁਜੂਰ, ਐਹ ਮੇਰੇ ਬੱਚੇ ਹੈਂ ਔਰ ਮੈਂ ਆਪ ਕਾ ਹੂੰ। ਅਵਤਾਰ ਤਬਲਾ ਬਜਾ ਰਹਾ ਹੈ ਤੋ ਸਾਨਤਾ ਪ੍ਰਸ਼ਾਦ ਜੀ ---- ਹੈ, ਔਹ ਪਿੰਕੀ ਤਬਲਾ ਬਜਾ ਰਹਾ ਹੈ ਤੋ ਉਸਮੇ ਕੰਠੇ ਮਹਾਰਾਜ ਜੀ ਕਾ ਅੰਦਾਜ ਹੈ। ਇਸ ਘਰ (ਗੁਰੂ ਘਰ) ਮੇਂ ਹਮਾਰੇ ਸ਼ਾਗਿਰਦੋਂ ਕੇ ਅੰਦਰ ਯੇਹ ਜ਼ਰੂਰੀ ਹੋ ਗਿਆ ਹੈ (ਘਰਾਣੇ ਦੀ ਸ਼ੁਧਤਾ) ਯੇਰ ਕੋਸ਼ਸ਼ ਆਪ ਹੀ ਕੀ ਹੋ ਗੀ ਇਨ ਸਬ ਮੇਂ ਆਪ ਹੀ ਆਪ ਹੋਂਗੇ।

ਸ੍ਰੀ ਸਤਿਗੁਰੂ ਜੀ : ਇਹ ਕੁਦਰਤ ਨੂੰ ਮਨਜ਼ੂਰ ਹੈ ਕਿ ਸਾਰੇ ਜਿੰਨੇ ਆਰਟਿਸਟ ਹਨ ਉਨ੍ਹਾਂ ਤੇ ਇਕ ਛਾਪ ਲਗਦੀ ਜਾ ਰਹੀ ਹੈ। ....

ਖਾਂ ਸਾਹਿਬ : ਆਪ ਮੇਰੇ ਬਜ਼ੁਰਗ ਹੈਂ, ਮੇਰੇ ਪੀਰ ਹੈਂ, ਆਪਕੇ ਸਾਮਣੇ ਦਿਲ ਖੋਲ ਕਰ ਬਾਤ ਕਰਤਾ ਹੂੰ। ਯੇਹ ਬਾਤੇਂ ਬੱਚੋਂ ਕੇ ਸਾਮਨੇ ਨਹੀਂ ਰਖੀ ਜਾਤੀ। ਜਹਾਂ ਪੋਸਟ ਸੀਕਿਓਰ ਹੋ ਵਹਾਂ ਹੀ ਰਖੀ ਜਾਤੀਂ ਹੈ। ...

ਸਤਿਗੁਰੂ ਜੀ : ਖਾਂ ਸਾਹਿਬ ਕਿਤਨਾ ਅਰਸਾ ਜਹਾਂ ਠਹਿਰੇਂਗੇ?

ਖਾਂ ਸਾਹਿਬ ਹੱਸ ਕੇ : ਮੈਂ ਤੋਂ ਯਹਾਂ ਰਹਿਨੇ ਆਇਆ ਹੂੰ ਹਜ਼ੂਰ (ਠਹਾਕਾ) ਮੈਨੇ ਸੁਨਾ ਹੈ ਕਿ ਅਭੀ ਆਪ ਏਕ ਸਾਲ ਬਾਹਰ ਨਹੀਂ ਜਾਨੇ ਵਾਲੇ। ਯੇਹ ਬਾਤ ਸੁਣੇ ਜ਼ਰਾ ਪਸੰਦ ਨਹੀਂ ਆਈ।

ਅਤੇ ਕੁਛ ਸਮਾਂ ਹੋਰ ਗੱਲ ਬਾਤ ਹੋ ਕੇ, ਕੁਛ ਦੇਰ ਲੁਟ ਲੁਟਾ ਕੇ ਜਿਸ ਵਿਚ ਖਾਂ ਸਾਹਿਬ ਨੇ ਵੀ ਬੱਚਿਆਂ ਨੂੰ ਗਾਉਂ ਕੇ ਸੁਣਾਇਆ ਸਿਖਾਇਆ। ਉਨ੍ਹਾਂ ਦੇ ਬੰਬੂ (ਛੋਟੇ ਬੱਚੇ) ਦਾ ਸੁਰ ਘੰਡੀ ਵਿਚ ਹੋਣ ਕਰਕੇ ਉਸ ਤੋਂ ਹੇਠਲੀਆਂ ਸੁਰਾਂ ਵਿੱਚ ਗਵਾ ਕੇ 9 ਵਜੇ ਮਹਿਫਲ ਖ਼ਤਮ ਹੋ ਗਈ।

## ਸਤਿਗੁਰੂ ਜੀ ਦੀ ਨਵੀਂ (ਪੁਰਾਣੀ) ਕਾਰ

ਅੱਜ ਹੀ ਮੇਰੇ ਮਿਤ੍ਰ ਸ. ਰਣਧੀਰ ਸਿੰਘ ਪਟਵਾਰੀ ਦੇ ਲੜਕੇ ਸ. ਮਨਜਿੰਦਰ ਸਿੰਘ (ਜੋ ਕਿ ਸਤਿਗੁਰੂ ਜੀ ਦੇ ਸਕੱਤਰ ਦਾ ਭਣਵਈਆ ਹੈ) ਨੇ ਦਿੱਲੀ ਤੋਂ ਇਕ ਮਰਸੀਡੀਜ਼ DHE 2001 ਨੰਬਰ ਦੀ 80,000/- ਤੋਂ ਖਰੀਦ ਕੇ ਲਿਆਂਦੀ ਹੈ ਕਿਉਂਕਿ ਸਤਿਗੁਰੂ ਜੀ ਦੀ ਆਪਣੀ ਗੱਡੀ PJQ ਵਿਕਣ ਵਾਸਤੇ ਗਈ ਹੋਈ ਹੈ ।

## 13 ਅਪ੍ਰੈਲ 1986, ਵੈਸਾਖੀ, 2043 ਬਿ:, ਐਤਵਾਰ
### ਸ੍ਰੀ ਭੈਣੀ ਸਾਹਿਬ

ਮੈਂ ਹਰਿਆਣਾ ਅਤੇ ਪੰਜਾਬ ਦੇ ਖੇਤਾਂ ਨੂੰ ਨਿਹਾਰਦਾ ਆਇਆ ਹਾਂ। ਫਸਲ ਨਾਲ ਖੇਤ ਭਰਪੂਰ ਸਨ, ਭਾਵੇਂ ਸਾਰੇ ਖੇਤ ਅਜੇ ਦਾਤਰੀ ਦੀ ਉਡੀਕ ਨਹੀਂ ਸੀ ਕਰ ਰਹੇ ਤਾਂ ਵੀ ਅੱਜ ਵੈਸਾਖੀ ਦੇ ਪਾਵਨ ਦਿਨ ਲਾਜ਼ਮੀ ਤੌਰ ਤੇ ਵਾਢੀ ਜਾਰੀ ਹੋ ਜਾਵੇਗੀ। ਮੌਸਮ ਨੇ ਵੀ ਲੇਟ ਵਾਢੀ ਸ਼ੁਰੂ ਕਰਨ ਵਿੱਚ ਮਦਦ ਕੀਤੀ ਹੈ। ਪਰ ਕਣਕਾਂ ਦੇ ਸੁਨਹਿਰੀ ਸਿੱਟਿਆਂ ਦਾ ਸਾਗਰ ਦੋਹਾਂ ਪ੍ਰਾਂਤਾਂ ਵਿਚ ਹੀ ਲਹਿਰਦਾ ਨਜ਼ਰ ਪਿਆ ਹੈ। ਉਂਜ ਕੀ ਰੀਸਾਂ ਨੇ ਪੰਜਾਬ ਦੀਆਂ ! ਬੰਦੇ ਵੀ ਖੂਬ ਮਾਰੇ ਜਾ ਰਹੇ ਹਨ ਤੇ ਹਾੜੀ ਦੀਆਂ ਫਸਲਾਂ ਨੂੰ ਵੀ ਆਖਰ ਆਈ ਹੋਈ ਹੈ।

ਅੱਜ ਸਵੇਰੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸਿਮ੍ਰਤੀ ਮੰਦਰ ਵਿਖੇ ਆਸਾ ਦੀ ਵਾਰ ਦਾ ਆਨੰਦਮਈ ਕੀਰਤਨ ਹੋਇਆ। ਭਾਵੇਂ ਇਸ਼ਤਿਹਾਰਬਾਜ਼ੀ ਨਹੀਂ ਸੀ ਕੀਤੀ ਗਈ ਪਰ ਅੱਜ ਹਾਲ ਵਿੱਚ ਹਾਜਰੀ 1500 ਤੋਂ ਘੱਟ ਨਹੀਂ ਸੀ। ਸੰਗਤਾਂ ਨੇ ਸਰੋਵਰ ਵਿਚ ਇਸ਼ਨਾਨ ਕਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਤੇ ਕੀਰਤਨ ਸਰਵਣ ਕਰਨ ਨਾਲ ਵੈਸਾਖੀ ਮਨਾਈ।

ਹਰੀਮੰਦਰ ਵਿਚ ਹੇਠ ਲਿਖੇ ਅਨੁਸਾਰ ਸਾਰਾ ਦਿਨ ਹੱਲੇ ਦੇ ਦੀਵਾਨਾਂ ਦਾ ਪ੍ਰਵਾਹ ਚਲਦਾ ਰਿਹਾ :

**8 ਤੋਂ 9 ਤੱਕ ਸਵੇਰੇ ਸੰਤ ਜੋਗਾ ਸਿੰਘ ਭੈਣੀ ਸਾਹਿਬ (ਪਉੜਿਆਂ ਵਾਲਾ)**

**9 ਤੋਂ 10 ਤੱਕ ਜਥੇਦਾਰ ਬਲਵੰਤ ਸਿੰਘ ਕਪੂਰਾ**

**10 ਤੋਂ 11 ਤੱਕ ਜਥੇਦਾਰ ਸੁਚੇਤ ਸਿੰਘ ਹੁਸ਼ਿਆਰਪੁਰ**

**11 ਤੋਂ 12 ਤੱਕ ਜਥੇਦਾਰ ਗੁਰਦੀਪ ਸਿੰਘ (ਪੰਡਿਤ ਜੀ ਦਾ ਚੇਲਾ)**

**12 ਤੋਂ 1.30 ਤੱਕ ਪੰਡਤ ਗੋਪਾਲ ਸਿੰਘ ਜੀ**

ਪਰ ਅੱਜ ਲੰਗਰ ਜੁ ਸ੍ਰੀ ਭੈਣੀ ਸਾਹਿਬ ਹੀ ਵਰਤਿਆ ਦੇਸੀ ਘਿਉ ਦੇ ਕੜਾਹ ਪ੍ਰਸ਼ਾਦ ਨਾਲ ਸਭ ਸੰਗਤਾਂ ਨੇ ਖ਼ੂਬ ਤ੍ਰਿਪਤੀ ਪਾਈ। ਪ੍ਰਸ਼ਾਦ ਹਰ ਕਿਸੇ ਨੇ ਨਿਸ਼ਾ ਨਾਲ ਛਕਿਆ।

### ਸ੍ਰ: ਹਰਦਿਆਲ ਸਿੰਘ ਅੰਮ੍ਰਿਤਸਰੀ

8.30 ਵਜੇ ਮੈਂ ਕੋਠੀ ਗਿਆ। ਪੁਰਾਣੀ ਕੋਠੀ ਦੇ ਚੜ੍ਹਦੇ ਪਾਸੇ ਸ੍ਰੀ ਸਤਿਗੁਰੂ ਜੀ ਬੈਂਤ ਕੁਰਸੀ ਤੇ ਬੈਠੇ ਅਖ਼ਬਾਰਾਂ ਦਾ ਅਵਲੋਕਨ ਕਰ ਰਹੇ ਸਨ। ਪੰਜਾਬ ਦੇ ਸਾਰੇ ਸਮਾਚਾਰ ਪੱਤ੍ਰ ਉਨ੍ਹਾਂ ਦੀ ਸੇਵਾ ਵਿੱਚ ਸਨ ਸਕੱਤਰ, ਪੂਰਬਾ, ਸਤਨਾਮ ਸਿੰਘ ਨਿਜੀ ਸੇਵਕਾਂ ਤੋਂ ਇਲਾਵਾ ਕੋਲ ਵਿਛੀ ਚਟਾਈ ਤੇ ਸ. ਹਰਦਿਆਲ ਸਿੰਘ ਐਸ. ਡੀ. ਓ. (P.W.D.)

ਅੰਮ੍ਰਿਤਸਰ ਵਾਲੇ ਬੈਠੇ ਸਨ। 3 ਲੜਕੀਆਂ ਪਿਛੋਂ ਇਕ ਲੜਕਾ ਸ੍ਰੀ ਸਤਿਗੁਰੂ ਜੀ ਦੀ ਨਦਰਿ ਕਰਮ ਨਾਲ ਹੋਇਆ ਹੈ। ਸ. ਜੀ ਦੀ ਪਤਨੀ ਨੇ ਬੱਚੇ ਸਮੇਤ ਆ ਕੇ ਮੱਥਾ ਟੇਕਿਆ।

ਸ. ਜੀ ਨੇ ਹਰਿਗੋਬਿੰਦ ਪੁਰ ਇਲਾਕੇ ਦਾ ਹਾਲ ਦੱਸਿਆ ਕਿ ਇਸ ਇਲਾਕੇ ਵਿੱਚ ਪੀਲੀਆਂ ਪੱਗਾਂ ਵਾਲੇ ਤੇ ਫੈਡਰੇਸ਼ਨ ਦੇ ਲੋਕ ਬੜੇ ਸਰਗਰਮ ਹਨ। ਅਸਾਂ ਇਕ ਬੇੜੀਆਂ ਦਾ ਪੁਲ ਬਿਆਸ ਲਈ ਤਿਆਰ ਕਰਨਾ ਸੀ। ਰਵਾਇਤ ਹੈ ਕਿ ਜਦੋਂ ਵੀ ਪੁਲ ਦਾ ਆਗਾਜ਼ ਹੁੰਦਾ ਹੈ ਤਾਂ ਅਖੰਡ ਪਾਠ ਕਰਵਾਇਆ ਜਾਂਦਾ ਹੈ। ਫੈਡਰੇਸ਼ਨ ਵਾਲਿਆਂ ਦਾ ਜ਼ੋਰ ਹੋਣ ਕਰਕੇ ਚੁਣਿਆ ਗਿਆ ਅਕਾਲੀ ਐਮ. ਐਲ. ਏ. ਵੀ ਇਹਨਾਂ ਦੀ ਮਰਜ਼ੀ ਨਾਲ ਹੀ ਜਲਸੇ ਕਰ ਲੈਂਦਾ ਹੈ, ਨਹੀਂ ਤਾਂ ਸਟੇਜ ਕਬਜ਼ੇ ਕਰ ਲੈਂਦੇ ਹਨ।

"ਮੈਂ ਆਪਣੇ ਕਾਰਿੰਦਿਆਂ ਨੂੰ ਆਖਿਆ ਜਾਂ ਟਕਸਾਲ ਵਾਲੇ ਤੇ ਜਾਂ ਨਾਮਧਾਰੀ ਹੀ ਠੀਕ ਮਰਿਯਾਦਾ ਨਾਲ ਅਖੰਡ ਪਾਠ ਕਰਦੇ ਹਨ ਅਤੇ ਉਨ੍ਹਾਂ ਨੇ ਨਾਮਧਾਰੀ, ਸੰਤ ਗਿਆਨ ਸਿੰਘ, ਦਾਨ ਸਿੰਘ ਦੇ ਜਥੇ ਤੋਂ ਅਖੰਡ ਪਾਠ ਰਖਵਾ ਲਿਆ। ਭੋਗ ਵਾਲੇ ਦਿਨ ਮੈਂ ਤਕਰੀਰ ਕਰ ਰਿਹਾ ਸਾਂ ਕਿ ਟਕਸਾਲੀਏ ਤੇ ਫੈਡਰੇਸ਼ਨ ਵਾਲੇ ਜਵਾਨ ਮਿਲ ਕੇ ਆਏ। ਬਲਦੀਆਂ ਅੱਖਾਂ ਵਾਲੇ ਮਾਰਨ ਮਰਨ ਨੂੰ ਤਿਆਰ। ਪਰ ਮੇਰੀ ਤਕਰੀਰ ਨੂੰ ਸੁਣਨ ਬੈਠ ਗਏ ਤੇ ਰਾਜਨੀਤਕ ਆਦਮੀ ਕੋਈ ਨਾ ਵੇਖ ਕੇ ਖੁਸ਼ ਹੋਏ। ਨਾਮਧਾਰੀ ਸਿੰਘਾਂ ਨੇ 12 ਪਾਤਸ਼ਾਹੀਆਂ ਦਾ ਅਰਦਾਸਾ ਕੀਤਾ ਤੇ ਜੈਕਾਰੇ ਗਜੇ। ਨੌਜਵਾਨਾਂ ਚੋਂ ਕੋਈ ਕਹਿ ਰਿਹਾ ਸੀ : ਨਾਮਧਾਰੀ ਤਾਂ ਸਾਡੇ ਵਾਂਗ ਹੀ ਮਰਿਯਾਦਾ ਦੇ ਧਾਰਨੀ ਹਨ ਅਤੇ ਮਾਸ ਸ਼ਰਾਬ ਨਹੀਂ ਵਰਤਦੇ। ਪ੍ਰੋਗਰਾਮ ਸ਼ਾਂਤੀ ਪੂਰਵਕ ਭੁਗਤ ਗਿਆ। "

ਸ੍ਰੀ ਸਤਿਗੁਰੂ ਜੀ ਸ. ਹਰਦਿਆਲ ਸਿੰਘ ਦੀ ਵਾਰਤਾ ਤੋਂ ਪ੍ਰਸੰਨ ਹੋਏ ਤੇ ਬਚਨ ਕੀਤਾ , "ਅਜ ਕਲ ਸਾਂਝੇ ਮਾਂਝੇ ਚਲਣ ਦਾ ਹੀ ਮੌਸਮ ਹੈ।"

## ਦਰਸ਼ਨਾਰਥੀ

ਸ੍ਰੀ ਸਤਿਗੁਰੂ ਜੀ ਨੂੰ ਏਥੇ ਬੈਠਿਆਂ ਹੀ ਨਮਸਕਾਰ ਕਰਨ ਹਿਤ ਸ. ਬੀਰਪਾਲ ਸਿੰਘ ਕਾਂਗ੍ਰਸ (ਆਈ) ਐੱਮ. ਐਲ. ਏ. (ਸਾਬਕਾ) ਆਇਆ ਤਾਂ ਉਸਦਾ ਭਾਰੀ ਭਰਕਮ ਸਰੀਰ ਦੇਖ ਕੇ ਵਿਅੰਗ ਨਾਲ ਕਿਹਾ : ਤਿੰਨ ਜਣੇ ਉਠੋ ਭਾਈ, ਬੀਰਪਾਲ ਸਿੰਘ ਹੌਲੇ ਜਿਹੇ ਸਰੀਰ ਨੇ ਬੈਠਣਾ ਹੈ।

ਸ਼ਹਿਰ ਲੁਧਿਆਣੇ ਦੇ ਸ੍ਰੀ ਜਸਵੰਤ ਰਾਇ ਅਤੇ ਸੁਖਦੇਵ ਰਾਇ ਦੇ ਪਰਵਾਰ ਗੁਰੂ ਦੇ ਦਰਸ਼ਨਾਂ ਦੀ ਇੱਛਾ ਨਾਲ ਆਏ। ਇਹਨਾਂ ਦੀ ਫਰਮ "ਪੰਜਾਬ ਮੋਟਰ" ਨਾਲ ਸਬੰਧਤ ਹਿੰਦੂ ਸੱਜਣ ਅਤੇ ਇਹਨਾਂ ਦੇ ਰਿਸ਼ਤੇਦਾਰ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕਰਦੇ ਹੀ ਰਹਿੰਦੇ ਹਨ।

## ਬੀਬੀ ਗੁਰਦੇਵ ਬਾਰੇ ਅਰਜ਼

ਗੁਰੂ ਘਰ ਦੀ ਸ਼ਰਧਾਲੂ ਅਤੇ ਸੇਵਕਾ, ਜਿਸਦਾ ਬਹੁਤਾ ਸਮਾਂ ਗੁਰੂ ਘਰ ਵਿਚ ਹੀ ਬੀਤਦਾ ਹੈ, ਭਾਵੇਂ ਇਹ ਜਲੰਧਰ ਵਿਵਾਹਤ ਹੈ, ਬੀਬੀ ਗੁਰਦੇਵ ਕੌਰ ਸਪੁੱਤਰੀ ਉਸਤਾਦ ਨੱਥਾ ਸਿੰਘ ਮੌਜੂ ਖੇੜਾ ਨੂੰ ਜਦੋਂ ਮੈਂ ਅੱਜ ਕੋਲ ਹੋ ਚੰਗੀ ਤਰਾਂ ਨਿਹਾਰਿਆ ਤਾਂ ਮੈਨੂੰ ਉਹ ਰੋਗੀ-ਰੋਗੀ ਜਿਹੀ ਲੱਗੀ। ਉਸ ਨੂੰ ਤਾਪ ਵੀ ਲਗਾਤਾਰ ਰਹਿੰਦਾ ਅਤੇ ਸਰੀਰ ਟੁਟਦਾ ਖੁਸਦਾ ਵੀ ਪ੍ਰਤੀਤ ਹੁੰਦਾ। ਮੈਂ ਇਸ ਬਾਰੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਸ ਵੱਲ ਕੋਈ ਧਿਆਨ ਨਹੀਂ ਦੇ ਰਿਹਾ।

ਸੱਚੇ ਪਾਤਸ਼ਾਹ ਜੀ ਨੇ ਮੇਰੀ ਬੇਨਤੀ ਨੂੰ ਏਨੀ ਤਰਜੀਹ ਦਿਤੀ ਕਿ ਤੁਰੰਤ ਨਵੀਂ ਕੋਠੀ ਜਾ ਕੇ ਮਾਤਾ ਜੀ ਨੂੰ ਮਿਲੇ ਅਤੇ ਗੁਰਦੇਵ ਦੀ ਛਾਤੀ ਚੈਕਿੰਗ ਅਤੇ ਹੋਰ ਚੈਕਿੰਗ ਕਰਵਾ ਕੇ ਇਲਾਜ ਕਰਵਾਉਣ ਦੀ ਪੱਕੀ ਕੀਤੀ।

## ਸਤਿਗੁਰੂ ਜੀ ਵੱਲੋਂ ਲਿਫਾਫਾ

ਸ. ਨਰਾਇਣ ਸਿੰਘ ਜਲੰਧਰ ਮੈਨੇਜਰ ਟ੍ਰੇਡਰਜ਼ ਬੈਂਕ ਨੇ ਪਿਛਲੇ ਦਿਨੀਂ ਕਾਰ ਖਰੀਦੀ ਹੈ। ਸ. ਜਗਦੀਸ਼ ਸਿੰਘ ਦਾ ਭਾਈ ਹੋਣ ਕਰਕੇ ਵਰਿਆਮ ਨੇ ਉਹ ਕਾਰ ਨੀਲੋਂ ਰੀਜ਼ਾਰਟ ਤਕ ਮੰਗੀ। ਬਲਦੇਵ ਸਿੰਘ ਜਲੰਧਰ ਨੇ ਸਟੇਅਰਿੰਗ ਫੜ ਲਿਆ, ਅਵਤਾਰ ਸਿੰਘ, ਜਗਦੀਸ਼ ਸਿੰਘ ਅਤੇ ਮੈਂ ਨੀਲੋਂ ਰੀਜ਼ਾਰਟ ਤੇ ਪਹੁੰਚੇ।

ਏਥੇ ਜਿੰਨ੍ਹਾਂ ਕਮਰਿਆਂ ਦਾ ਰਾਤ ਭਰ ਦਾ ਕਰਾਇਆ 150/- ਹੈ, ਉਹ ਪਾਰਲੀਮੈਂਟ ਦੇ ਮੈਂਬਰ ਦੇ ਨਾਂ ਬੁਕ ਹੋਣ ਕਰਕੇ 75/- ਪ੍ਰਤੀ ਰਾਤ ਮਿਲੇ ਹੋਏ ਹਨ। ਤਿੰਨ ਕਮਰਿਆਂ ਚੋਂ ਦੋ ਵਿਚ ਉਸਤਾਦ ਵਲਾਇਤ ਖਾਂ ਜੀ ਦਾ ਪਰਵਾਰ ਹੈ।

ਉਸਤਾਦ ਜੀ ਨੂੰ ਮਿਲ ਕੇ ਖੁਸ਼ੀ ਹੋਈ। ਅੱਜ ਉਹ ਅਧਿਆਤਮਕ ਮੂਡ ਵਿਚ ਸਨ। ਮਾਰਫ਼ਤ ਦੀਆਂ ਬਹੁਤ ਸਾਰੀਆਂ ਕਹਾਣੀਆਂ ਸੁਣਾਕੇ ਉਨ੍ਹਾਂ ਕਿਹਾ, "ਮੇਰੇ ਤੇ ਵੀ ਹਜ਼ੂਰ ਦੀ ਕਿਰਪਾ ਸਦਾ ਵਾਰਦ ਰਹਿੰਦੀ ਹੈ। ਜਦ ਕਦੀ ਮੈਂ ਘਰ ਖਰਚਾਂ ਲਈ ਚੈੱਕ ਬੁੱਕ ਲੈ ਕੇ ਚੈਕ ਲਿੱਖਣ ਲਗਦਾ ਹਾਂ ਕਿਸੇ ਨ ਕਿਸੇ ਬਹਾਨੇ ਸ੍ਰੀ ਸਤਿਗੁਰੂ ਜੀ ਵਲੋਂ ਲਿਫਾਫਾ ਆ ਜਾਂਦਾ ਹੈ। ਕਦੇ ਕੋਈ ਲੈ ਆਉਂਦਾ ਹੈ ਕਦੇ ਕੋਈ। ਮੈਨੂੰ ਇਸ ਗੱਲ ਦੀ ਤਸੱਲੀ ਹੈ ਕਿ ਮੈਂ ਸ੍ਰੀ ਹਜ਼ੂਰ ਦੀ ਗਿਣਤੀ ਵਿਚ ਤਾਂ ਹਾਂ।"

ਖਾਂ ਸਾਹਿਬ ਨੇ ਹਰਿਬੱਲਭ (ਜਲੰਧਰ) ਸੰਗੀਤ ਮੇਲੇ ਦੀ ਨਾ ਕਾਮਯਾਬੀ ਦਾ ਸਿਹਰਾ ਸਹਿਗਲ ਦੇ ਜਿੰਮੇ ਹੀ ਬੰਨ੍ਹਿਆ। ਉਨ੍ਹਾਂ ਕਿਹਾ : ਉਹ ਬੰਦਾ ਮੇਲੇ ਵਿਚ ਦਖਲ ਦੇਣੋਂ ਹਟ ਜਾਇ, ਮੇਲਾ ਫਿਰ ਬਹਾਰ ਤੇ ਆ ਜਾਵੇਗਾ।

## ਪਿੰਕੀ ਬਾਰੇ ਫ਼ਿਕਰ

ਕੋਈ ਅੱਧਾ ਘੰਟਾ ਬੈਠ ਅਸੀਂ ਵਾਪਸ ਆ ਗਏ। ਨਾਮ ਸਿਮਰਨ ਦਾ ਪ੍ਰੋਗਰਾਮ ਸਿਮ੍ਰਤੀ ਮੰਦਰ ਵਿੱਚ ਰਖਿਆ ਗਿਆ। ਹੋਲੇ ਵਾਲਾ ਮੰਚ ਜਿਉਂ ਕਾ ਤਿਉਂ ਸੀ। ਸ੍ਰੀ

ਸਤਿਗੁਰੂ ਜੀ ਦੇ ਸੁੰਦਰ ਚੰਦੋਏ ਹੇਠ ਦਰਸ਼ਨ ਮਨ ਮੋਹਕ ਸਨ। ਜਾਂ ਭੋਗ ਪਿਆ ਤਾਂ ਮੰਚ ਪਿਛੇ ਦੇ ਕਮਰਿਆਂ ਵਿਚ ਸਤਿਗੁਰਾਂ ਮੈਨੂੰ ਬੁਲਾਇਆ। ਆਪ ਨੇ ਬਚਨ ਕੀਤਾ : ਮੈਨੂੰ ਡਰ ਲਗਦਾ ਰਹਿੰਦਾ ਹੈ ਪਿੰਕੀ (ਸੁਖਵਿੰਦਰ ਤਬਲਾਵਾਦਕ) ਕਿਤੇ ਗਲਤ ਸੁਹਬਤ ਦਾ ਸ਼ਿਕਾਰ ਨ ਹੋ ਜਾਵੇ। ਅਜ ਕੱਲ ਕਿਸ਼ਨ ਮਹਾਰਾਜ ਉਸ ਨੂੰ ਘਰ ਰਖਦੇ ਹਨ। ਉਹਨਾਂ ਲਈ ਸਾਮਾਨ ਲਿਆਉਂਦਾ ਵੀ ਉਹ ਗਲਤੀ ਕਰ ਸਕਦਾ ਹੈ। ਪਰ ਜੇ ਜਰਾ ਕੁ ਵੀ ਪ੍ਰੇਰਣਾ ਮਿਲ ਜਾਏ ਤਾਂ ਸੰਭਵ ਹੈ ਬੀੜਾ ਬਾਜ਼ੀ ਸ਼ੁਰੂ ਹੋ ਜਾਵੇ। ਸਤਿਗੁਰੂ ਜੀ ਨੇ ਇਹ ਵੀ ਫ਼ਿਕਰ ਪਰਗਟ ਕੀਤਾ ਕਿ ਪੰ. ਜੀ ਦੇ ਘਰ ਲੜਕੀਆਂ ਜੁਆਨ ਹਨ, ਥੋੜੀ ਜਿਹੀ ਅਸਾਵਧਾਨੀ ਜਾਂ ਥੋੜੀ ਜਿਹੀ ਕੋਸ਼ਿਸ਼ ਵੀ ਗਲਤੀ ਕਰਵਾ ਸਕਦੀ ਹੈ ਤੇ ਫਿਰ ਸਿੱਟਿਆਂ ਦਾ ਪਤਾ ਨਹੀਂ ਕੇਹੋ ਜਿਹੇ ਨਿਕਲਣ। ਸਤਿਗੁਰੂ ਜੀ ਨੇ ਕਿਹਾ ਕਿ ਉਹ ਅੱਜ ਕੱਲ੍ਹ ਬਾਹਲਾ ਸਮਾਂ ਸਾਥੋਂ ਦੂਰ ਰਹਿੰਦਾ ਹੈ ਅਤੇ ਏਸ ਉਮਰ ਤੋਂ ਉਲਾਰ ਪਣ ਕਿਸੇ ਵੇਲੇ ਵੀ ਹੋ ਸਕਦਾ ਹੈ। ਉਸਤਾਦ ਅਮਜਦ ਅਲੀ ਉਹਦੇ ਪ੍ਰੋਗਰਾਮ ਕਰਵਾਣੇ ਚਾਹੁੰਦੇ ਸਨ, ਪਰ ਉਸਨੇ ਸੰਪਰਕ ਨਾ ਕਰਕੇ ਉਹਨਾਂ ਨੂੰ ਵੀ ਜ਼ਰਾ ਦੂਰ ਕਰ ਲਿਆ ਹੈ।

ਮੈਨੂੰ ਆਗਿਆ ਕੀਤੀ ਕਿ ਮੈਂ ਉਸ ਨੂੰ 'ਤਕੜਿਆਂ' ਕਰਦਾ ਰਿਹਾ ਕਰਾਂ।

## ਸੁਖਦੇਵ ਬਾਰੇ

ਫਿਰ ਪਿੰਕੀ ਦੇ ਵੱਡੇ ਭਾਈ ਸੁਖਦੇਵ ਸਿੰਘ ਦੀ ਗੱਲ ਸ਼ੁਰੂ ਹੋ ਪਈ। ਸਤਿਗੁਰੂ ਜੀ ਦੱਸਿਆ ਕਿ ਰਾਜਨ ਸਾਜਨ ਜੀ ਨੂੰ ਲਿਆਉਣ ਵਾਸਤੇ ਉਹ ਮੋਟਰ ਦੀਆਂ ਚਾਬੀਆਂ ਮੰਗਦਾ ਸੀ ਕਿ ਉਹ ਆਪ ਹੀ ਜਾਕੇ ਲੈ ਆਉਂਦਾ ਹੈ। ਉਹ ਨੂੰ ਇਹ ਪਤਾ ਈ ਨਹੀਂ ਕਿ ਹਾਲਾਤ ਕੈਸੇ ਹਨ ਤੇ ਨਿੱਕੀ ਜਿਹੀ ਗਲਤੀ ਕਿੰਨੀਆਂ ਪਰੇਸ਼ਾਨੀਆਂ ਪੈਦਾ ਕਰ ਸਕਦੀ ਹੈ। ਇਹਨਾਂ ਨੂੰ ਕੁਛ ਸਿਖ ਮੱਤ ਦਿੰਦੇ ਰਿਹਾ ਕਰੋ।

ਸਤਿਗੁਰੂ ਜੀ ਬਚਨ ਕੀਤਾ ਕਿ ਮੈਂ ਚਾਹੁੰਦਾ ਹਾਂ ਇਹ ਕਲਾਕਾਰ ਜਵਾਨ ਮੇਰੇ ਨਾਲ ਗੱਲ ਕਰ ਲੈਣ। ਅਗਾਂਹ ਬੱਚੇ ਇਹ ਸੰਗੀਤ ਵਾਸਤੇ ਤਿਆਰ ਕਰਨ, ਇਹਨਾਂ ਨੂੰ ਖਰਚਾ ਮੈਂ ਦੇ ਦਿਆਂਗਾ।

## ਜੱਸੇ ਦੀ ਗੱਲ

ਫਿਰ ਸੰਤ ਅਰੂੜ ਸਿੰਘ ਸੰਤ ਨਗਰ ਦੇ ਪੋਤਰੇ ਜੱਸੇ ਦੀ ਗੱਲ ਤੁਰ ਪਈ ਜਿਸਨੇ ਕੱਲ ਕਿਤੇ ਆਪਣੇ ਆਪ ਨੂੰ ਅੱਤਵਾਦੀ ਦੇ ਤੌਰ ਤੇ ਪੇਸ਼ ਕਰ ਕਿਸੇ ਲਾਗ ਪਾਸ ਦੇ ਪਿੰਡ ਦੇ ਤੋਂ ਸਕੂਟਰ ਲੈਣ ਦੀ ਕੋਸ਼ਸ਼ ਕੀਤੀ। ਗੱਲ ਥਾਣੇ ਜਾਣੋਂ ਰੋਕਣ ਲਈ ਜੱਸੇ ਨੂੰ ਏਥੋਂ ਘਰ ਨੂੰ ਤੋਰ ਦਿਤਾ ਹੈ।

## ਲੁਧਿਆਣੇ ਦੀ ਪਹੁੰਚ ਨੂੰ ਮਨਜ਼ੂਰੀ

ਸੱਚੇ ਪਾਤਸ਼ਾਹ ਜੀ ਮੇਰੇ ਨਾਲ ਬਚਨ ਕਰ ਰਹੇ ਸਨ ਕਿ ਲੁਧਿਆਣੇ ਦੇ

ਵਿਦਿਅਕ ਜਥੇ ਦੇ ਮੁਖੀ ਸੰਤ ਦਲੀਪ ਸਿੰਘ ਨਿਰੀਖਿਅਕ ਸੰਤ ਜਸਬੀਰ ਸਿੰਘ, ਸੰਤ ਦਰਸ਼ਨ ਸਿੰਘ, ਸੰਤ ਹਰਦੀਪ ਸਿੰਘ, ਸੰਤ ਹਰਭਜਨ ਸਿੰਘ ਉਦੇ ਨਿਟਵੀਅਰ ਵਾਲੇ ਗੁਰੂ ਕੀ ਸੇਵਾ ਵਿੱਚ ਆਏ ਅਤੇ 3000/- ਭੇਟ ਕੀਤਾ : ਇਹ ਜੀ ਦੋ ਹਾਕੀ ਵਾਲੇ ਬੱਚਿਆਂ ਦੇ ਖਰਚੇ ਲਈ ਹੈ। ਅਸੀ ਤਿੰਨ ਬਚਿਆਂ ਦਾ ਸਲਾਨਾ ਖਰਚ ਆਪਣੇ ਜ਼ਿੰਮੇ ਲੈਣਾ ਚਾਹੁੰਦੇ ਹਾਂ। ਸਤਿਗੁਰੂ ਜੀ ਨੇ ਮੈਨੂੰ ਲੁਧਿਆਣੇ ਦੀ ਨਾਮਧਾਰੀ ਸੰਗਤ ਦੇ ਸਹਿਯੋਗ ਦੀ ਪ੍ਰਸੰਸਾ ਕਰਦਿਆਂ ਬਚਨ ਕੀਤਾ : ਲੁਧਿਆਣੇ ਵਾਲੇ ਬਈ ਸਾਡਾ ਬਹੁਤ ਫ਼ਿਕਰ ਰਖਦੇ ਹਨ। ਇਹ ਤਾਂ ਲੰਗਰ ਦੀਆਂ ਥੁੜ ਦੀਆਂ ਦਾਲਾਂ ਬਾਰੇ ਵੀ ਪ੍ਰਬੰਧ ਕਰ ਦਿੰਦੇ ਹਨ।

## ਕੀਰਤਨ ਵੈਸਾਖੀ ਦਾ

ਅੱਜ ਦੇ ਦੀਵਾਨ ਦਾ ਕੀਰਤਨ ਆਰੰਭ ਸੰਤ ਸੁਜਾਨ ਸਿੰਘ ਨੇ ਕੀਤਾ। ਭੀਮਪਲਾਸੀ ਵਿਚ 'ਅਉਖੀ ਘੜੀ ਨ ਦੇਖਣ ਦੇਈ' ਸ਼ਬਦ ਗਾਇਆ ਗਿਆ ਫਿਰ ਹਰਬੰਸ ਸਿੰਘ ਘੁੱਲਾ (ਦਿਲਰੁਬਾ), ਉਸਤਾਦ ਹਰਭਜਨ ਸਿੰਘ, ਸ਼ੇਰ ਸਿੰਘ, ਸੁਖਦੇਵ ਸਿੰਘ, ਸੰਤ ਖ਼ਜਾਨ ਸਿੰਘ ਤੇ ਪਿੰਕੀ (ਚਾਰ ਤਬਲਾ ਜੋੜੀ) ਬਲਜੀਤ ਸਿੰਘ ਅਤੇ ਮਹਿਲ ਸਿੰਘ ਨੇ ਤਾਰ ਸ਼ਹਿਨਾਈਆਂ ਨਾਲ, ਸਤਿਗੁਰੂ ਜੀ ਦੀ ਅਗਵਾਈ ਵਿੱਚ "ਮੈਂ ਅੰਧੁਲੇ ਕੀ ਟੇਕ ਤੇਰਾ ਨਾਮ ਖੁੰਦਕਾਰਾ" ਆਨੰਦ ਮਗਨ ਹੋ 4:00 ਤੱਕ ਗੰਵਿਆ। ਇਕ ਸ਼ਬਦ ਹੋਰ "ਜੇ ਤੂ ਮਿਤ੍ਰ ਅਸਾਡੜਾ .......।"

ਰਾਤ ਦਾ ਪ੍ਰੋਗਰਾਮ ਇਸ ਤਰ੍ਹਾਂ ਸੀ :

| | |
|---|---|
| 5 ਤੋਂ 6 ਤਕ | ਜਥੇਦਾਰ ਰਛਪਾਲ ਸਿੰਘ ਲੁਧਿਆਣਾ |
| 6 ਤੋਂ 6.45 | ਜਥੇਦਾਰ ਸੁਚੇਤ ਸਿੰਘ ਹੁਸ਼ਿਆਰਪੁਰੀ |
| 6.45 ਤੋਂ 7 | ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ |
| 7 ਤੋਂ 8 ਤੱਕ | ਸ਼ਹਿਨਾਈ ਸ੍ਰੀ ਮਹਿਲ ਸਿੰਘ |
| 8 ਤੋਂ 10 ਤੱਕ | ਸਿਤਾਰ ਉਸਤਾਦ ਵਲਾਇਤ ਖਾਂ |
| 11 ਤੋਂ 12.00 | ਤੱਕ ਬਾਬਾ ਛਿੰਦਾ ਵੱਲੋਂ ਹੱਲੇ ਦਾ ਦੀਵਾਨ |
| 12.30 ਤੋਂ 1.15 (14.4.86) | ਜਥੇਦਾਰ ਨਿਰਮਲ ਸਿੰਘ |
| 1.15 ਤੋਂ 2.30 ਤਕ | ਸੂਬਾ ਮੇਲਾ ਸਿੰਘ ਜੀ |
| 3 ਤੋਂ 6.10 ਤਕ | ਆਸਾ ਕੀ ਵਾਰ ਅਤੇ ਪਿਛੋਂ ਆਨੰਦ |

## ਸਾਧ ਸੰਗਤ

ਸਾਧ ਸੰਗਤ ਦੀ ਆਵਾਜਾਈ ਸਾਰਾ ਦਿਨ ਰਹੀ। ਹਰ ਘੜੀ ਕੋਈ ਆ ਰਿਹਾ ਤੇ ਕੋਈ ਗੁਰੂ ਦੇ ਦਰਸ਼ਨ ਕਰਨ ਜਾ ਰਿਹਾ ਸੀ। ਜਲੰਧਰੋਂ ਸ. ਜਗਦੀਸ਼ ਸਿੰਘ, ਨਰਾਇਣ



ਅਪ੍ਰੈਲ 1986 ਮੇਲਾ ਵੈਸਾਖੀ - ਸ੍ਰੀ ਭੈਣੀ ਸਾਹਿਬ

ਸਿੰਘ, (ਵਰਿਆਮ ਦੇ ਮੈਨੇਜਰ) ਸ. ਗੁਰਦਿਆਲ ਸਿੰਘ ਸਿਤਾਰ ਮੇਕਰ, ਡਾ. ਐਸ ਕਰਵਲ, ਸ. ਅਜਮੇਰ ਸਿੰਘ, ਪੰ: ਰਮਾ ਕਾਂਤ, ਪ੍ਰੋ. ਵਰਿੰਦਰ ਅਤੇ ਇਕ ਲੜਕੀ ਗੌਰੀ। ਪਰਸੋਂ ਦੇ ਫੋਨ ਤੇ ਬਨਾਰਸੋਂ ਪਿੰਕੀ ਸੁਖਵਿੰਦਰ ਸਿੰਘ ਅਤੇ ਹੋਰ ਅਨੇਕਾਂ ਸੰਗੀਤ ਪ੍ਰੇਮੀ। ਬਿਨਾਂ ਇਸ਼ਤਿਹਾਰਬਾਜ਼ੀ ਤੋਂ ਉਸਤਾਦ ਵਿਲਾਇਤ ਖਾਂ ਜੀ ਦਾ ਸਿਤਾਰ ਵਾਦਨ ਸੀ।

## ਸੰਗੀਤ ਸਭਾ

ਮੰਚ ਸਕੱਤਰੀ ਦੇ ਯੋਗ ਸ੍ਰ. ਜਗਦੀਸ਼ ਸਿੰਘ ਵਰਿਆਮ ਹੀ ਸੀ ਤੇ ਜਦੋਂ ਅਸੀਂ ਦੋਵੇਂ ਪੰਦਰਾਂ ਮਿੰਟ ਪਛੜ ਕੇ ਪਹੁੰਚੇ, ਸ੍ਰੀ ਸਤਿਗੁਰੂ ਜੀ ਪਹਿਲਾਂ ਹੀ ਸਿਮ੍ਰਤੀ ਮੰਦਰ ਵਿੱਚ ਪਧਾਰੇ ਹੋਏ ਸਨ, ਪਰ ਕਲਾਕਾਰ ਮੰਡਲ ਅਜੇ ਵੀ ਅਨੁਪਸਥਿਤ ਸੀ। ਮਸਾਂ ਹੀ 7:30 ਵਜੇ ਮਹਿਲ ਸਿੰਘ ਦਾ ਤਾਰ ਸ਼ਹਿਨਾਈ ਤੇ ਯਮਨ ਵਾਦਨ ਆਰੰਭ ਹੋ ਸਕਿਆ। ਸ੍ਰੋਤੇ ਜੁੜਦੇ ਜੁੜਦੇ 1000 ਤੱਕ ਪਹੁੰਚ ਗਏ।

## ਮਹਿਲ ਸਿੰਘ ਤਾਰ ਸ਼ਹਿਨਾਈ

ਇਸ ਨੌਜਵਾਨ ਕਲਾਕਾਰ ਨੂੰ ਪੰ: ਰਮਾ ਕਾਂਤ ਦੀ ਤਬਲਾ ਸੰਗਤ ਮਿਲੀ ਅਤੇ ਨਾਲੇ ਸੁਚੇਤਤਾ ਵੀ। ਸਤਿਗੁਰੂ ਜੀ ਨੇ ਆਰੰਭ ਵਿੱਚ ਹੀ ਇਸ ਕਲਾਕਾਰ ਨੂੰ ਮਾਲਾ ਪਹਿਨਾਅ ਕੇ ਮਾਣ ਬਖਸ਼ਿਆ। ਉਸਤਾਦ ਤਬਲਾ-ਵਾਦਕ ਨਾਲ ਪਹਿਲੀ ਵਾਰ ਹੀ ਮਹਿਲ ਸਿੰਘ ਨੂੰ ਮੰਚ ਪ੍ਰਦਰਸ਼ਨ ਦਾ ਅਵਸਰ ਮਿਲ ਗਿਆ। ਆਲਾਪ ਜੋੜ ਝਾਲਾਂ ਦਾ

ਆਯੋਜਨ ਪ੍ਰਸੰਸਨੀਅ ਸੀ। ਇਹ ਜਵਾਨ ਸ੍ਰੀ ਬਲਜੀਤ ਸਿੰਘ ਦਾ ਸ਼ਗਿਰਦ ਹੈ। ਦੀਨ ਦਿਆਲ ਜੀ ਮਹਿਲ ਸਿੰਘ ਦੇ ਵਜਾਉਣ ਤੇ ਪਰਮ ਪ੍ਰਸੰਨ ਸਨ। ਸਟੇਜ ਤੇ ਵਧੀਆ ਪਰਫਾਰਮੈਂਸ ਦਿੱਤੀ ਏ।

## ਉਸਤਾਦ ਵਲਾਇਤ ਖਾਨ

ਖਾਂ ਸਾਹਿਬ ਆਪਣੇ ਪਰਵਾਰ ਨਾਲ ਮੰਚ ਉੱਤੇ ਆਏ ਤਾਂ ਆਪ ਨੇ ਚਿੱਟਾ ਚੋਗਾ ਤੇ ਚਿੱਟਾ ਹੀ ਪਜਾਮਾ ਪਹਿਨਿਆ ਹੋਇਆ ਸੀ। ਨਾਮਧਾਰੀ ਦੀਵਾਨ ਵਿੱਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਨ੍ਹਾਂ ਦਾ ਜਚਾਅ ਅਤੀ ਸੁੰਦਰ ਸੀ। ਪਰਵਾਰ ਮੈਂਬਰ ਤਾਂ ਸਰੋਤਿਆ ਵਿੱਚ ਬੈਠੇ। ਆਪ ਜੀ ਦੇ ਨਾਲ ਤਬਲੇ ਤੇ ਸੰਗਤ ਕਰਨ ਲਈ ਅੱਜ ਤਿੰਨ ਕਲਾਕਾਰ ਸਨ - ਪਰ ਆਰੰਭ ਸ੍. ਅਵਤਾਰ ਸਿੰਘ ਅੰਮ੍ਰਿਤਸਰੀ ਨਾਲ ਹੋਇਆ। ਇਹਨਾਂ ਤਬਲਾ ਵਜਾਣਾ ਸੀ।

ਸ੍ਰੀ ਸਤਿਗੁਰੂ ਜੀ ਨੇ ਸਿਤਾਰ ਦੇ ਬਾਦਸ਼ਾਹ ਨੂੰ ਸਫ਼ੈਦ ਉੱਨ ਦੀ ਮਾਲਾ ਨਾਲ ਸਤਿਕਾਰਤ ਕੀਤਾ ਅਤੇ ਜਦੋਂ ਉਸਤਾਦ ਨੇ ਆਗਿਆ ਲੈ ਸਿਤਾਰ ਨੂੰ ਛੇੜਿਆ, (9.00 ਵਜੇ) ਉਹ ਰਾਗ ਪੂਰੀਆਂ ਦੀਆਂ ਸੁਰਾਂ ਝੰਕਾਰਣ ਲੱਗਾ। ਮੰਚ ਸਕੱਤਰ "ਵਰਿਆਮ" ਨੇ ਉਸਤਾਦ ਜੀ ਦੀ ਅਕੀਦਤ ਦਾ ਜ਼ਿਕਰ ਕੀਤਾ ਸੀ ਤੇ ਸਚਮੁਚ ਉਨ੍ਹਾਂ ਅਕੀਦਤ ਨੂੰ ਹੀ ਪੇਸ਼ ਕੀਤਾ।

ਹਾਲ ਖਾਮੋਸ਼ ਸੀ। ਪੂਰੀਆਂ ਦੀਆਂ ਸੁਰਾਂ ਹਰੇਕ ਸ੍ਰੋਤਾ ਦੇ ਕੰਨਾਂ ਵਿੱਚ ਕਲੋਲ ਕਰਦੀਆਂ ਹਿਰਦੇ ਵਿਚ ਉਤਰਦੀਆਂ ਜਾਂਦੀਆਂ ਸਨ। ਪਰ ਅੱਜ ਮੇਰੇ ਸਰੀਰ ਨੇ ਇਸ ਅੰਮ੍ਰਿਤ ਕੁੰਡ ਚੋਂ ਦੋ ਚੁਲੀਆਂ ਭਰ ਕੇ ਪੀਣ ਨਹੀਂ ਦਿੱਤੀਆਂ। ਰਾਤ ਦੇ ਉਨੀਂਦੇ ਨੇ ਮੈਨੂੰ ਢਾਹ ਛੱਡਿਆ ਸੀ ਅਤੇ ਮੈਂ ਆਪਣੇ ਕਮਰੇ ਵਿੱਚ ਜਾ ਕੇ ਆਰਾਮ ਨਾਲ ਸੌਂ ਗਿਆ। ਕਹਿੰਦੇ ਨੇ ਰਾਤ 11 ਵਜੇ ਤੱਕ ਬਿਰਧ ਉਸਤਾਦ ਨੇ ਜਵਾਨਾਂ ਨੂੰ ਮਾਤ ਪਾਂਦੀ ਸਿਤਾਰ ਵਜਾਈ।

## 14 ਅਪ੍ਰੈਲ 1986, ਐਤਵਾਰ
## ਸ੍ਰੀ ਭੈਣੀ ਸਾਹਿਬ

ਭਾਵੇਂ ਕਿਸਾਨੀ ਵਾਸਤੇ ਅੱਜ ਮੌਸਮ ਵਿੱਚ ਗਰਮੀ ਦਰਕਾਰ ਹੈ ਤਾਂ ਕਿ ਕਣਕਾਂ ਛੇਤੀ ਵੱਢਣ ਲਾਇਕ ਹੋਣ ਤੇ ਗਹਾਈ ਵੀ ਕੁਝ ਦਿਨਾਂ ਵਿਚ ਖਤਮ ਹੋਵੇ ਪਰ ਅੱਜ ਸਵੇਰੇ ਰੁਮਕਦੀ ਹਵਾ, ਅਸਮਾਨੀ ਛਾਏ ਹਲਕੇ ਫੁਲਕੇ ਬੱਦਲਾਂ ਕਾਰਨ ਮੌਸਮ ਬੜਾ ਅਨੰਦ ਦਾਇਕ ਹੋ ਗਿਆ ਹੈ।

ਅਜਿਹੇ ਵਿੱਚ ਵਿਸਾਖੀ ਦੇ ਮੇਲੇ ਦੀ ਸਮਾਪਤੀ ਦਾ ਅੱਜ ਦਾ ਇਹ ਪ੍ਰਥਮ

ਦੀਵਾਨ ਹੈ ਜਿਸ ਵਿੱਚ ਉਸਤਾਦ ਹਰਭਜਨ ਸਿੰਘ ਦੇ ਕਲਾਕਾਰ ਜਥੇ ਨੇ ਸ੍ਰੀ ਸਤਿਗੁਰੂ ਜੀ ਦੇ ਸਹਿਯੋਗ ਨਾਲ ਆਸਾ ਦੀ ਵਾਰ ਦਾ ਬੜਾ ਅਨੰਦਦਾਇਕ ਗਾਇਨ ਕੀਤਾ ਹੈ। ਅੱਜ ਕਲਾਕਾਰਤਾ ਤੇ ਕੁਛ ਵਧੇਰੇ ਹੀ ਜ਼ੋਰ ਸੀ ਕਿਉਂਕਿ ਰਾਤ ਦੇ ਅਨੇਕਾਂ ਸੰਗੀਤ ਜਾਣਕਾਰ ਤੇ ਸੰਗੀਤ ਵਿਦਵਾਨ ਸ੍ਰੋਤੇ ਆਏ ਹੋਏ ਹਨ। ਇਹਨਾਂ ਨੂੰ ਸਾਹਮਣੇ ਵੇਖ ਸੰਗੀਤ ਕੁਸ਼ਲਤਾ ਆਪ ਤੋਂ ਆਪ ਪ੍ਰਗਟ ਪਈ ਹੁੰਦੀ ਸੀ।

ਬਜ਼ੁਰਗ ਨਾਮਧਾਰੀਆਂ ਨੇ ਵਾਰ ਦੇ ਕੀਰਤਨ ਹੁੰਦਿਆਂ ਹੀ ਵਿਧੀ ਵਤ ਹਵਨ ਕਰ ਲਿਆ ਸੀ। ਸੈਂਕੜੇ ਲੋਕਾਂ ਦਰਮਿਆਨ ਹਵਨ ਵਿਵਸਥਾ ਦੈਵੀ ਦ੍ਰਿਸ਼ ਪ੍ਰਸਤੁਤ ਕਰਦੀ ਹੈ। ਇਕ ਪਾਸੇ ਸ੍ਰੀ ਸਤਿਗੁਰੂ ਜੀ ਦੇ ਪਤਿਤ ਪਾਵਨ ਦਰਸ਼ਨ, ਸਾਹਵੇਂ ਆਸਾ ਦੀ ਵਾਰ ਦਾ ਕੀਰਤਨ, ਸਕੇਸੀ ਸ਼ਨਾਨ ਕਰ ਬੈਠੇ ਸ੍ਰੋਤੇ ਅਤੇ ਵਿਚਾਲੇ ਬਾਣੀਆਂ ਪੜ੍ਹ ਕੇ ਅਹੂਤੀਆਂ ਪਾਂਦੇ ਬਿਰਧ ਹਵਨਕਾਰੀ ਸਾਤਵਿਕ ਮਨਾਂ ਨੂੰ ਬੜਾ ਸੰਤੋਖ ਬਖ਼ਸ਼ਦੇ ਹਨ। ਇਸ ਵਿੱਚ 6 ਜੋੜੇ ਹਵਨ ਕੋਲ ਵਿਛੇ ਸਫੈਦ ਬਸਤਰਾਂ ਤੇ ਆ ਸੁਸ਼ੋਭਿਤ ਹੋਏ।

ਮੇਰੇ ਨਾਲ ਪਰਸੋਂ ਚੌਥੇ ਸਫਰ ਕਰਦੇ ਸ੍ਰੀ ਹਰਜੀਤ ਸਿੰਘ ਮੁਠੱਡਾ ਸਪੁੱਤ੍ਰ ਸੰਤ ਜਸਵੰਤ ਸਿੰਘ (ਅੱਜ ਕਲ ਦਿੱਲੀ) ਦਾ ਵੀ ਅਨੰਦ ਹੋਣਾ ਸੀ। 6 ਵਜੇ ਤਕ ਸਮੂਹ ਜੋੜੇ ਆਪਣੇ ਲਈ ਵਿਛੇ ਬਸਤਰਾਂ ਦੇ ਆ ਸਜੇ।

### ਦਾਜ ਨੂੰ ਠੁੱਠ ਵਿਖਾਣ ਵਾਲਾ

ਵਾਰ ਦੇ ਭੋਗ ਪੈਣ ਤੇ ਮੈਨੂੰ ਐਲਾਨ ਕਰਨ ਲਈ ਕਿਹਾ ਗਿਆ ਕਿ ਆਨੰਦ ਕਾਰਜ ਦੇ ਇਹਨਾਂ ਜੋੜਿਆਂ ਵਿਚ ਹਰਜੀਤ ਸਿੰਘ ਮੁਠੱਡਾ ਉਹ ਨੌਜਵਾਨ ਹੈ ਜਿਸਦੇ ਮਾਪਿਆਂ ਨੇ ਆਪਣੇ ਘਰ ਆਉਣ ਵਾਲੀ ਨੂੰਹ ਦੇ, ਅਨੰਦ ਕਾਰਜ ਸਮੇਂ ਦੇ ਬਸਤਰ ਵੀ ਆਪਣੇ ਪਹਿਨਾਏ ਹਨ, ਬਾਕੀ ਦਾਜ ਦੀ ਇੱਛਾ ਦੀ ਤਾਂ ਗੱਲ ਹੀ ਛੱਡੋ।

### ਦਸਵੰਧ ਦੇਣਾ ਧਰਮ

ਇਹ ਵੀ ਐਲਾਨ ਹੋਇਆ ਕਿ ਸੰਤ ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦ ਆਪਣੇ ਕੀਤੇ ਹੋਏ ਬਚਨ ਅਨੁਸਾਰ ਪਿਛਲੇ ਦੋ ਸਾਲਾਂ ਤੋਂ ਆਪਣੀ ਕਮਾਈ ਦਾ 90 ਫੀਸਦੀ ਹਿੱਸਾ ਗੁਰੂ ਘਰ ਨੂੰ ਅਦਾ ਕਰ ਰਹੇ ਹਨ। ਇਹ ਬਹੁਤ ਵੱਡੀ ਗੱਲ ਹੈ ਜਦੋਂ ਕਿ ਆਮ ਸਿੱਖ ਦਸਵੰਧ ਤੋਂ ਵੀ ਆਨਾਕਾਨੀ ਕਰਦਾ ਹੈ, ਇਸ ਮਾਇਆਮੁਖੀ ਸਮੇਂ ਵਿੱਚ ਕੋਈ ਜਣਾ 90 ਫੀਸਦੀ ਆਪਣੀ ਆਮਦਨੀ ਲੋਕ ਸੇਵਾ ਵਿੱਚ ਅਰਪਣ ਕਰੇ ਬਹੁਤ ਵੱਡੀ ਮਿਸਾਲ ਹੈ।

ਇਕ ਹੋਰ ਸੱਜਣ ਸ. ਅਵਤਾਰ ਸਿੰਘ ਤਪਾ ਮੰਡੀ ਲਾਗੇ ਪਿੰਡ ਢਿੱਲਵਾਂ ਦਾ ਇਹ ਫੈਸਲਾ ਵੀ ਐਲਾਨ ਕੀਤਾ ਗਿਆ ਕਿ ਉਹ ਆਪਣੀ ਹਰ ਵਿੱਕਰੀ ਹੋਈ ਚੀਜ਼ ਦਾ ਦਸਵੰਧ ਗੁਰੂ ਚਰਨਾਂ ਵਿੱਚ ਭੇਟ ਕਰਿਆ ਕਰੇਗਾ। ਉਹਦੇ ਦੋ ਪਸ਼ੂ ਵਿਕੇ ਹਨ ਜਿਸਦਾ ਦਸਵੰਧ ਉਸ ਨੇ ਆਪਣੇ ਫੈਸਲੇ ਮੁਤਾਬਕ 500/- ਲਿਆ ਭੇਟ ਕੀਤਾ ਹੈ। ਗੁਰੂ ਘਰ ਦੇ ਖਰਚੇ,

ਉਦਾਰਤਾ, ਦਾਨਸ਼ੀਲਤਾ, ਸਾਧ ਸੰਗਤ ਦੇ ਅਰਾਮ ਅਤੇ ਲੰਗਰ ਦਾ ਨਿਰੰਤਰ ਜਾਰੀ ਰਹਿਣਾ ਸਿੱਖਾਂ ਦੇ ਦਸਵੰਧ ਤੋਂ ਹੀ ਤਾਂ ਚਲਦਾ ਹੈ।

ਅਜਿਹੇ ਸਿਖਾਂ ਵਿੱਚ ਅੱਜ ਸੂਬਾ ਦਰਸ਼ਨ ਸਿੰਘ ਜੀ ਦੀ ਯਾਦ ਵੀ ਆਈ ਜਿਨ੍ਹਾਂ ਦੇ ਉਦਮ ਨਾਲ ਸਾਰੇ ਅਫ਼ਰੀਕਾ ਦੇ ਨਾਮਧਾਰੀ ਆਪਣਾ ਦਸਵੰਧ ਗੁਰੂ ਘਰ ਭੇਜ ਕੇ ਖੁਸ਼ੀ ਅਨੁਭਵ ਕਰਦੇ ਸਨ।

## 26 ਪਾਠਾਂ ਦੇ ਭੋਗ

6.30 ਵਜੇ ਵਾਰ ਦਾ ਭੋਗ, 6.40 ਤੇ ਲਾਵਾਂ ਫੇਰੇ ਅਤੇ 6.45 ਤੇ ਗ੍ਰੰਥ ਸਾਹਿਬ ਜੀ ਦੇ 26 ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜੀ ਦੇ ਕਥਨ ਤੋਂ ਪਹਿਲੋਂ ਅਰਦਾਸ ਵਿਚ ਪਤਾ ਲਗੇ ਪਾਠਾਂ ਦਾ ਵੇਰਵਾ ਦੇ ਲਈਏ। ਸੰਤ ਪੂਰਬਾ ਦੁਆਰਾ ਕੀਤੀ ਗਈ ਅਰਦਾਸ ਅਨੁਸਾਰ ਵੇਰਵਾ ਇਸ ਪਰਕਾਰ ਹੈ :

| | |
|---|---|
| ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ | 5 ਪਾਠ |
| ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਵਾਸਥ ਨਮਿਤ | 3 ਪਾਠ |
| ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ | 1 ਪਾਠ |
| ਘਰਾਂ ਵਿੱਚ ਸੁਖ ਸ਼ਾਂਤੀ ਦੀ ਕਾਮਨਾ ਨਮਿਤ | 4 ਪਾਠ |
| ਅਨੰਦ ਕਾਰਜਾਂ ਵਾਲਿਆਂ ਵੱਲੋਂ | 4 ਪਾਠ |
| ਸੇਠ ਤ੍ਰਲੋਕ ਸਿੰਘ ਜੀ ਵੱਲੋਂ ਸ਼ੁਭ ਭਾਵਨਾ ਨਮਿਤ | 1 ਪਾਠ |
| ਸੰਤ ਸਵਰਨ ਸਿੰਘ ਜੀ ਵੱਲੋਂ ਸ਼ੁਭ ਭਾਵਨਾ ਨਮਿਤ | 2 ਪਾਠ |
| ਬੀਬੀ ਅਜੀਤ ਕੌਰ ਦੀ ਦੇਹ ਅਰੋਗਤਾ ਨਮਿਤ | 1 ਪਾਠ |
| ਸੰਤ ਸੁਰਿੰਦਰ ਸਿੰਘ ਸ਼ੁੱਭ ਭਾਵਨਾ ਅਰਥ | 1 ਪਾਠ |
| ਸੰਤ ਵਿਰਸਾ ਸਿੰਘ ਸ਼ੁੱਭ ਭਾਵਨਾ ਅਰਥ | 1 ਪਾਠ |
| ਸੰਤ ਨਿਰੰਜਨ ਸਿੰਘ ਹਰਵਿੰਦਰ ਕੌਰ, | 1 ਪਾਠ |
| ਸੰਤ ਹੀਰਾ ਸਿੰਘ | 1 ਪਾਠ |
| ਸੰਤ ਕਸ਼ਮੀਰ ਸਿੰਘ | 1 ਪਾਠ |
| | ---------- |
| | 26 ਪਾਠ |
| | ----------- |

## ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਸਲਾਨਾ ਸਮਾਗਮ

ਸੰਤ ਦਲੀਪ ਸਿੰਘ ਨਿਰੀਖੀਅਕ ਦੇ ਦੱਸੇ ਅਨੁਸਾਰ ਐਲਾਨ ਕੀਤਾ ਗਿਆ ਕਿ

ਅਗਲਾ ਵਿਦਿਅਕ ਸੰਮੇਲਨ ਜੂਨ ਦੇ ਮਹੀਨੇ ਵਿਚ ਹੋਵੇਗਾ। ਇਸ ਨੂੰ ਕਰਵਾਣ ਵਾਲਾ ਜਥਾ ਦੁਆਬੇ ਦਾ ਅਤੇ ਸੇਵਾ ਲਈ ਵੀ ਸੰਗਤ ਦੁਆਬੇ ਦੀ ਹੋਵੇਗੀ। ਤਾਰੀਖ ਤੇ ਸਥਾਨ ਫੇਰ ਸੂਚਿਤ ਕੀਤਾ ਜਾਵੇਗਾ।

ਸਿਮ੍ਰਤੀ ਮੰਦਰ ਵਿਚ ਜੁੜੇ ਇਸ ਸਾਤਵਿਕ ਇਕੱਠ ਨੂੰ ਪ੍ਰਸ਼ਾਦ ਰੂਪ ਵਿਚ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਬਚਨ ਕੀਤੇ। ਉਨ੍ਹਾਂ ਦਾ ਸਾਰ ਇਸ ਪ੍ਰਕਾਰ ਹੈ । (7.00 ਵਜੇ ਸਵੇਰੇ)

- ਐਸ ਵੇਲੇ ਵੈਸਾਖੀ ਦੇ ਦੀਵਾਨ ਦਾ ਭੋਗ ਪਿਆ ਹੈ।
- ਹਾਲਾਤ ਬੜੇ ਨਾਜ਼ੁਕ ਹਨ। "ਖੂਨ ਕੇ ਸੋਹਿਲੇ ਗਾਈਐ ਨਾਨਕ ਰਤ ਕਾ ਕੁੰਗੂ ਪਾਇ, ਵੇ ਲਾਲੋ।" ਵਾਲੀ ਗੱਲ ਬਣੀ ਹੋਈ ਹੈ।

- ਤੁਸੀਂ ਵੇਖਦੇ ਹੋ ਕਿ ਜਿਨ੍ਹੇ ਜਿਸਦੇ ਨੇੜੇ ਹੋਣਾ ਹੁੰਦਾ ਹੈ, ਉਹ ਉਹਦੀ ਖੁਸ਼ੀ ਦੇ ਕਾਰਜ ਕਰਦਾ ਹੈ। ਮੁਖ ਮੰਤਰੀਆਂ ਤੇ ਪ੍ਰਾਈਮ ਮਨਿਸਟਰ ਦੇ ਨੇੜੇ ਪਹੁੰਚਣ ਵਾਲੇ ਸਿਆਸੀ ਲੋਕ ਉਨ੍ਹਾਂ ਦੀ ਇੱਛਾ ਅਕਾਂਖਿਆ ਨੂੰ ਸਮਝ ਉਹਨਾਂ ਅਨੁਰੂਪ ਕਾਰਜ ਕਰਕੇ ਉਨ੍ਹਾਂ ਦੀ ਨਿਕਟਤਾ ਹਾਸਲ ਕਰਦੇ ਹਨ। ਗੁਰੂ ਘਰ ਦੀ ਨੇੜਤਾ ਹਾਸਲ ਕਰਨ ਲਈ ਭਜਨ ਬੰਦਗੀ, ਕਥਾ ਕੀਰਤਨ ਅਤੇ ਗੁਰੂ ਆਗਿਆ ਅਨੁਸਾਰ ਆਚਰਣ ਲੁੜੀਂਦੇ ਹਨ।

- ਸਾਰੀਆਂ ਦੁਖ ਤਕਲੀਫਾਂ ਜਗਤ ਨੂੰ ਏਸ ਲਈ ਹਨ ਕਿ ਧਰਮ ਵਿਮੁਖਤਾ ਹੋ ਰਹੀ ਹੈ। ਧਰਮ ਸਾਨੂੰ ਸਿਖਾਂਦਾ ਹੈ :

ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ।।<br>
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ।।

ਦੁਖ ਤਕਲੀਫ਼ਾਂ ਏਸੇ ਲਈ ਵਧ ਰਹੀਆਂ ਹਨ ਕਿ ਅਸੀਂ ਹਰ ਕਿਸੇ ਨੂੰ ਆਪਣੀ ਮਰਜ਼ੀ ਮੁਤਾਬਕ ਚਲਾਣਾ ਚਾਹੁੰਦੇ ਹਾਂ। ਸਾਨੂੰ ਤਾਂ ਏਸ ਗੱਲ ਵੱਲ ਧਿਆਨ ਰੱਖਣਾ ਚਾਹੀਦਾ ਹੈ :

ਰਾਮ ਨਾਮੁ ਉਰ ਮੈ ਗਹਿਓ ਜਾਕੈ ਸਮ ਨਹੀ ਕੋਇ।<br>
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ।।

- ਪਰ ਸਾਡਾ ਏਸ ਪਾਸੇ ਧਿਆਨ ਨਹੀਂ । ਸਤਿਗੁਰਾਂ ਤਾਂ ਸਪਸ਼ਟ ਕਰ ਦਿੱਤਾ ਹੈ ਕਿ ਇਹਦੇ ਟਾਕਰੇ ਤੇ ਹੋਰ ਕੋਈ ਚੀਜ਼ ਨਹੀਂ ਅਤੇ ਇਹ ਰਾਮ ਨਾਮ ਹੀ, ਭਜਨ ਕਰਨਾ ਹੀ ਸਰਬ ਸੰਕਟ ਹਰਨੀ ਔਸ਼ਧੀ ਹੈ। ਅਹਿ ਜੋ ਆਪਣੇ ਦੇਸ਼ ਤੇ ਦੁਨੀਆਂ ਵਿੱਚ, ਫਿਰ ਆਪਣੇ ਪ੍ਰਾਂਤ ਵਿੱਚ ਲੱਗੀ ਅੱਗ ਵੇਖਦੇ ਹਾਂ ਇਹ ਬੁਝ ਨਾ ਜਾਇ ! ਜੇ ਅਸੀਂ ਨਾਮ ਜਪਣ ਲਗ ਪਈਏ।

- ਜਿਉਂ ਜਿਉਂ ਗੁਰਦੁਆਰਿਆਂ ਮੰਦਰਾਂ ਮਸੀਤਾਂ ਦੇ ਲਾਊਡ ਸਪੀਕਰਾਂ ਦੀ

ਆਵਾਜ਼ ਉੱਚੀ ਹੁੰਦੀ ਜਾਂਦੀ ਹੈ ਤਿਉਂ ਤਿਉਂ ਦੇਸ਼ ਧਰਮ ਦੇ ਨਾਂ ਤੇ ਮਚਾਈ ਜਾਂਦੀ ਅੱਗ ਵਿਚ ਲੋਕ ਧਵਸਤ ਹੁੰਦੇ ਚਲੇ ਜਾਂਦੇ ਹਨ। ਲਾਊਡ ਸਪੀਕਰਾਂ ਦੀ ਆਵਾਜ਼ ਉਚੀ ਹੋਈ ਜਾਂਦੀ ਹੈ। ਸਾਡੇ ਮਨਾਂ ਦੀ ਅਵਸਥਾ ਨੀਵੀਂ ਹੁੰਦੀ ਜਾਂਦੀ ਹੈ। ਅਸੀਂ ਪੜ੍ਹੀ ਜਾਂਦੇ ਹਾਂ

ਭਰੀਐ ਮਤਿ ਪਾਪਾ ਕੈ ਸੰਗਿ ॥

ਓਹੁ ਧੋਪੈ ਨਾਵੈ ਕੈ ਰੰਗਿ ॥

ਗੁਰਦੁਆਰਿਆਂ ਵਿਚ ਰੋਜ਼ ਪੜ੍ਹਿਆ ਜਾਂਦਾ ਹੈ, 'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ। ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।' ਪਰ ਅਸੀਂ ਪੜ੍ਹਦੇ ਹੀ ਹਾਂ ਉਹ ਨਾਮ ਜਪਦੇ ਨਹੀਂ ਜਿਸਦੀ ਏਨੀ ਮਹਿਮਾ ਹੈ। ਪੜ੍ਹਿਆਂ ਤਾਂ ਮੁਕਤੀ ਨਹੀਂ ਮਿਲਣੀ। ਇਹ ਤਾਂ ਜਪਿਆਂ ਹੀ ਪ੍ਰਾਪਤ ਹੋਣੀ ਹੈ। ਅਸਲ ਵਿਚ ਅਸੀਂ ਹਾਰਦੇ ਜਾਂਦੇ ਹਾਂ ਅੰਦਰੋਂ, ਜ਼ਰਾ ਆਪਣੇ ਅੰਦਰ ਕੰਘੀਆਂ ਮਾਰੋ, ਕਿੰਨੇ ਕੁ ਨਾਮਧਾਰੀ ਹਨ ਜੋ ਜੰਗਲ ਜਾਕੇ ਰੇਤੇ ਨਾਲ ਹੱਥ ਮਾਂਜਦੇ ਹਨ ? ਕਿੰਨੇ ਕੁ ਹਨ ਜੁ ਨਿਤ ਕੇਸੀ ਇਸ਼ਨਾਨ ਕਰਦੇ ਹਨ ? ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਵਾਲੀ ਗੱਲ ਹੈ ਸਿਆਲ ਵਿੱਚ ਗਰਮੀਆਂ ਤੋਂ ਅੱਧੇ ਨਾਮਧਾਰੀ ਹੋ ਜਾਂਦੇ ਹਨ।

- ਮਾਤਾ ਪਿਤਾ ਆਪਣੇ ਬੱਚਿਆਂ ਨੂੰ ਜਪੁਜੀ ਦਾ ਪਾਠ ਕਰਨ ਦੀ ਪ੍ਰੇਰਨਾ ਨਹੀਂ ਦਿੰਦੇ।

- ਸੰਤ ਕਿਸ਼ਨ ਸਿੰਘ ਛੂਤੀਏ ਉਨ੍ਹਾਂ ਦਿਨਾਂ ਵਿਚ ਪਾਠ ਦਾ ਮੋਖ 25/- ਲਿਆ ਕਰਦੇ ਸਨ ਜਦੋਂ ਆਮ ਗ੍ਰੰਥੀ 5/- ਵਿਚ ਪਾਠ ਕਰਦੇ ਸਨ। ਪਰ ਸੰਤ ਪਾਠ ਵੀ, ਤਾਂ ਕੀਤਾ ਕਰਦੇ ਸਨ ਜਾਂ ਸਾਰਾ ਪਰਵਾਰ ਸਰੋਤਾ ਰੂਪ ਵਿਚ ਸੁਣਨ ਬੈਠੇ।

- ਆਪਣੇ ਆਪ ਨੂੰ ਸੁਧਾਰਨ ਲਈ ਬੈਠਿਆ ਕਰੋ। ਵਿਚਾਰਿਆ ਕਰੋ। ਆਪਣੇ ਜੀਵਨ ਨੂੰ ਉੱਚਾ ਚੁੱਕੋ।

- ਸੌਖੀ ਗੱਲ ਸਤਿਗੁਰਾਂ ਦੱਸੀ ਹੈ :

ਜੋ ਪ੍ਰਾਣੀ ਗੋਵਿੰਦੁ ਧਿਆਵੈ।

ਪੜਿਆ ਅਣਪੜਿਆ ਪਰਮਗਤਿ ਪਾਵੈ।

- ਸਾਨੂੰ ਕਿਸੇ ਵਿਗਿਆਨਕ ਸਾਧਨ ਨੇ ਜਾਂ ਸਾਡੀਆਂ ਵੱਡੀਆਂ ਪੜ੍ਹਾਈਆਂ ਨੇ ਕਾਲ ਤੋਂ ਨਹੀਂ ਬਚਾ ਸਕਣਾ, ਬਚਾ ਸਕਣਾ ਹੈ ਤਾਂ ਕੇਵਲ ਨਾਮ ਨੇ।

- ਖਾਣ ਪੀਣ ਦਾ ਪੂਰੀ ਤਰ੍ਹਾਂ, ਪਰਹੇਜ਼ ਰੱਖੋ। ਹੋਟਲ ਵਿਚ ਖਾਣਾ ਤਾਂ ਬਿਲਕੁਲ ਹੀ ਬੰਦ ਕਰੋ।

- ਸਾਡੀ ਲੋਕਾਂ ਵਿਚ ਚਰਚਾ ਹੈ ਕਿ ਅਸੀਂ ਸਭ ਤੋਂ ਸਸਤੇ ਵਿਆਹ ਕਰਦੇ ਹਾਂ, ਪਰ ਜੇ ਅੱਗੇ ਪਿਛੋਂ ਲੈਣ ਦੇਣ ਦੇ ਚੱਕਰ ਵਿਚ ਪੈ ਜਾਈਏ ਤਾਂ ਸਾਡੀ ਕੀ ਵਡਿਆਈ, ਸਾਨੂੰ ਸਤਿਗੁਰਾਂ ਨੇ ਲੈਣ ਦੇਣ ਤੋਂ ਉੱਚਾ ਉਠਾਇਆ । ਆਪਣਾ ਚਰਿਤਰ ਕਾਇਮ ਰੱਖੀਏ।

ਅੱਜ ਇਕ ਆਦਮੀ ਨੂੰ 100/- ਡੰਨ ਲਗਾ ਹੈ। ..... ਇਹ ਲੈਣ ਦੇਣ ਦਾ ਚੱਕਰ ਨਾ ਪੈਦਾ ਕਰਿਆ ਕਰੋ। ਲੜਕੀ ਨਾਲ ਦਾਜ ਤੋਰ ਦਿੱਤਾ, ਲੜਕੇ ਵਾਸਤੇ ਦਾਜ ਦੀ ਝਾਕ ਰੱਖੀ। .... ਇਸ ਨਾਲ ਨਾ ਦੀਨ ਦਾ ਭਲਾ, ਨਾ ਦੁਨੀਆਂ ਦਾ। ਕਸੂਰ ਬੱਚਿਆਂ ਦਾ ਨਹੀਂ ਹੁੰਦਾ, ਮਾਪਿਆਂ ਨੂੰ ਹੀ ਲਾਲਚ ਹੁੰਦਾ ਹੈ, ਭਜਨ ਬਾਣੀ ਕਰਕੇ ਅਰਦਾਸ ਕਰਿਆ ਕਰੋ, ਸੱਚੇ ਪਾਤਸ਼ਾਹ ! ਸਾਨੂੰ ਆਪਣਾ ਹੁਕਮ ਸਦਾ ਈ ਮਨਾਈਂ। ਸਾਨੂੰ ਹੁਕਮ ਮੰਨਣ ਦਾ ਬਲ ਬਖ਼ਸ਼।

- ਵਹਿਮ ਦਾ ਸ਼ਿਕਾਰ ਹੋ ਕੇ ਭੂਤਾਂ ਪ੍ਰੇਤਾਂ ਨੂੰ ਆਪਣੇ ਗਲ ਨਾ ਪੁਆਓ। ਅਸਾਂ ਏਥੇ ਇਕ ਭੂਤਾਂ ਪ੍ਰੇਤਾਂ ਦੇ ਮਰੀਜ਼ ਨੂੰ ਹੀ ਕੁਦਰਤੀ ਇਲਾਜ ਨਾਲ ਇਸ ਯੋਗ ਕਰ ਦਿਤਾ ਹੈ ਕਿ ਗੁਰਬਚਨ ਸਿੰਘ ਨਾਂ ਦਾ ਉਹ ਲੜਕਾ ਜੀਵਨ ਨਗਰ ਜਾਕੇ ਲੋਕਾਂ ਦਾ ਇਲਾਜ ਕਰਦਾ ਹੈ। ਇਹ ਮੰਨ ਕੇ ਤੁਰੋ :

ਅਵਰ ਜੋਨਿ ਤੇਰੀ ਪਨਿਹਾਰੀ।

ਇਸੁ ਧਰਤੀ ਮਹਿ ਤੇਰੀ ਸਿਕਦਾਰੀ।

ਇਹ ਸਦਾ ਯਾਦ ਰੱਖੋ ਕਿ ਇਕ ਘੰਟਾ ਹਰ ਕੋਈ ਰੋਜ਼ਾਨਾ ਭਜਨ ਕਰੇ ਅਤੇ ਪ੍ਰਤੀ ਘਰ ਪ੍ਰਤੀ ਮਹੀਨਾ ਇਕ ਸਧਾਰਨ ਪਾਠ ਜ਼ਰੂਰ ਹੋਵੇ।

ਦੀਵਾਨ ਦੀ ਅਰਦਾਸ 7.30 ਵਜੇ ਹੋ ਗਈ।

ਵਿਵਾਹਤ ਬੱਚਿਆਂ ਨੇ ਆਕੇ ਮੱਥਾ ਟੇਕਿਆ। ਸਤਿਗੁਰਾਂ ਨੇ ਖੁਸ਼ੀਆਂ ਬਖ਼ਸ਼ੀਆਂ। ਵੈਸਾਖੀ ਸਮਾਪਤ ਹੋ ਗਈ।

## ਮੱਥਾ ਟੇਕਣ ਦੀ ਭਾਵਨਾ

ਮੈਨੂੰ ਪਤਾ ਸੀ ਕਿ ਜਥੇਦਾਰ ਰਛਪਾਲ ਸਿੰਘ ਜਦੋਂ ਵੀ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਦੇ ਹਨ 100/- ਭੇਟਾ ਧਰਦੇ ਹਨ। ਸਾਡੇ ਚੋਂ ਅਨੇਕਾਂ ਲੋਕਾਂ ਨੂੰ ਦੋ ਰੁਪਏ ਵੀ ਬਾਹਲੇ ਜਾਪਦੇ ਹਨ। ਉਹ ਉਚੇਚਾ ਭਾਲ ਕੇ ਇਕੋ ਰੁਪੈਆ ਧਰ ਕੇ ਨਮਸਕਾਰ ਕਰਦੇ ਹਨ। ਪਰ ਮੈਂ ਤੁਰੇ ਜਾਂਦਿਆਂ ਸੰਤ ਰਛਪਾਲ ਸਿੰਘ ਨੂੰ 100/- ਮੱਥਾ ਟੇਕਣ ਦਾ ਕਾਰਨ ਤੇ ਵਿਧੀ ਪੁੱਛੀ।

ਰਛਪਾਲ ਸਿੰਘ ਹੁਰੀਂ ਬੋਲੇ : ਵਿਧੀ ਅਤੇ ਕਾਰਨ ਦੀ ਕੀ ਗੱਲ ਪੁੱਛਦੇ ਹੋ। ਇਹ ਤਾਂ ਭਾਵਨਾ ਦਾ ਸੁਆਲ ਹੈ। ਮੇਰੇ ਮਨ ਇਕ ਵੇਰ ਆਈ ਜੇ ਸਤਿਗੁਰੂ ਹੀ ਸਭ ਕੁਛ ਦੇਂਦਾ ਹੈ ਤਾਂ ਅਸੀਂ ਬਹੁਤਾ ਲੈਕੇ ਥੋੜਾ ਮੱਥਾ ਕਿਉਂ ਟੇਕਦੇ ਹਾਂ? ਬਸ ਮਨ ਵਿਚ ਧਾਰ ਲਈ ਕਿ ਅਗੇ ਤੋਂ 100/- ਤੋਂ ਘੱਟ ਭੇਟਾ ਨਹੀਂ ਕਰਨੀ। ਏਸੇ ਸਾਲ ਹੀ ਮੇਰੀ ਫਸਲ ਵਾਹਵਾ ਲਗ ਗਈ। ਮੈਂ 2000/- ਭੇਟਾ ਲਈ ਵੱਖ ਕੱਢ ਲਿਆ ਕਿ ਜਦੋਂ ਵੀ ਗੁਰੂ ਦਰਸ਼ਨ ਕਰਨ ਜਾਣਾ ਹੈ 100/- ਹੀ ਭੇਟਾ ਕਰਨਾ ਹੈ।

"ਹੁਣ ਸਤਿਗੁਰਾਂ ਨੇ ਐਸੀ ਬਿਧ ਬਣਾ ਦਿਤੀ ਹੈ ਕਿ ਮੈਂ ਲੁਧਿਆਣੇ ਆ ਗਿਆ ਹਾਂ। ਹੁਣ ਮੈਂ 200/- ਭੇਟਾ ਕਰਨ ਦਾ ਮਨ ਬਣਾ ਲਿਆ ਹੈ ਤੇ ਇਹਦਾ ਆਰੰਭ ਕਰ ਦਿਤਾ

ਹੈ।" ਰਛਪਾਲ ਸਿੰਘ ਜੀ ਨੇ ਦਸਿਆ।

## ਦਸਵੰਧ ਵਾਲੇ

ਮੈਂ 10 ਵਜੇ ਦੇ ਕਰੀਬ ਪੁਰਾਣੀ ਕੋਠੀ ਗਿਆ। ਸੱਚੇ ਪਾਤਸ਼ਾਹ ਵਰਾਂਡੇ ਵਿਚ ਭੁੰਜੇ ਹੀ ਬੈਠੇ ਸਨ, ਚਰਨ ਫਰਸ਼ ਤੇ ਰੱਖੀ । ਇੱਕੇ ਦੁੱਕੇ ਪ੍ਰੇਮੀ ਆ ਕੇ ਜਾਣ ਦੀ ਆਗਿਆ ਸਮੇਤ ਖੁਸ਼ੀਆਂ ਲੈ ਕੇ ਜਾ ਰਹੇ ਸਨ।

ਐਲਨਾਂਬਾਦ ਵਿਚ ਨਵੇਂ ਵੱਸੇ ਸੰਤ ਗੁਰਚਰਨ ਸਿੰਘ ਨਗਰ ਵਾਲਿਆਂ ਦਾ ਲੜਕਾ ਸ਼ਮਸ਼ੇਰ ਸਿੰਘ ਗੁਰੂ ਕੇ ਚਰਨਾਂ ਵਿਚ ਸਮੇਤ ਪਤਨੀ ਆਇਆ। 600/- ਭੇਟਾ ਧਰ ਕੇ ਤੁਰਿਆ ਤਾਂ ਮੈਂ ਪੁਛਿਆ : ਏਨੇ ਪੈਸੇ ਕਿਉਂ? ਕਹਿਣ ਲਗਾ : ਦਸਵੰਧ ਸੀ। ਅਗੇ ਮੇਰੇ ਪਿਤਾ ਜੀ ਆਏ ਸਨ। 1200/- ਉਹ ਦੇ ਗਏ ਸਨ, ਏਨਾ ਦਸਵੰਧ ਬਕਾਇਆ ਸੀ।

ਇਕ ਹੋਰ ਸਿੱਖ ਨੇ ਵੀ ਕੁਛ ਰਕਮ ਦਸਵੰਧ ਦੀ ਭੇਟਾ ਕੀਤੀ, ਉਸ ਤੋਂ ਮੈਂ ਜਾਣੂ ਨਹੀਂ ਸਾਂ। 5-6 ਸੌ ਰੁਪੈਆ ਤਾਂ ਉਹਦਾ ਵੀ ਹੋਣਾ ਚਾਹੀਦਾ ਹੈ।

## ਖਰਾਬ ਦਿਮਾਗ ਦੀ ਵਹੁਟੀ

ਇਕ ਨੌਜੁਆਨ ਸਿਖ ਨੇ ਆਕੇ ਅਰਜ਼ ਗੁਜ਼ਾਰੀ : ਜੀ ਮੈਨੂੰ ਤਲਾਕ ਦੁਆ ਦਿਉ। ਵਹੁਟੀ ਦਾ ਦਿਮਾਗ ਖਰਾਬ ਹੈ। ਚਾਰ ਸਾਲ ਤੋਂ ਘਰ ਦੇ ਇਲਾਜ ਕਰਦੇ ਰਹੇ ਹਨ ਪਰ ਅਜੇ ਕੋਈ ਫਰਕ ਨਹੀਂ ਪਿਆ।

"ਕਿਹਦੇ ਘਰਦਿਆਂ ਨੇ ਇਲਾਜ ਕੀਤਾ ਹੈ?" ਸਤਿਗੁਰਾਂ ਪੁਛਿਆ।

"ਜੀ, ਲੜਕੀ ਦੇ ਮਾਪਿਆਂ ਨੇ! "

"ਕਾਕਾ, ਹੁਣ ਤੁਸੀਂ ਇਲਾਜ ਕਰਵਾਓ। ਜਦੋਂ ਕੋਈ ਘਰ ਦਾ ਮੈਂਬਰ ਬਿਮਾਰ ਹੋ ਜਾਇ ਤਾਂ ਉਹ ਨੂੰ ਘਰੋਂ ਕੱਢ ਦੇਈਦਾ ਹੈ? ਤਲਾਕ ਦੀ ਨਾ ਸੋਚੋ, ਵੱਸੁਣ ਦੀ ਸੋਚੋ। ਭਲਾ ਹੋਵੇਗਾ।"

## ਦੋ ਅਰਜ਼ਾਂ ਮੇਰੀਆਂ

ਮੈਂ ਵੀ ਸੱਚੇ ਪਾਤਸ਼ਾਹ ਜੀ ਨੂੰ ਅੱਜ ਦੋ ਅਰਜ਼ਾਂ ਕੀਤੀਆਂ ਇਕ ਤਾਂ ਸ. ਜੁਗਿੰਦਰ ਸਿੰਘ ਕੰਗ ਲੁਧਿਆਣੇ ਵਿਚ ਲਾਇਬ੍ਰੇਰੀਅਨ ਦੀ ਸੀ ਕਿ ਉਹ ਡਾਕਟ੍ਰੇਟ ਕਰਨਾ ਚਾਹੁੰਦਾ ਹੈ, ਉਸ ਨੂੰ ਮਜ਼ਮੂਨ ਦੱਸ ਕੇ ਉਹਦੀ ਪ੍ਰਵਾਨਗੀ ਲਈ ਜਤਨ ਕਰਵਾਇਆ ਜਾਏ। ਦੋਵੇਂ ਜੀਅ ਇੰਟੈਲੀਜੈਂਟ ਅਤੇ ਮਿਹਨਤੀ ਹਨ। ਸ੍ਰੀ ਸਤਿਗੁਰੂ ਜੀ ਨੇ ਪਰਵਾਨਗੀ ਦਿਤੀ ਪਰ ਜੋਗਿੰਦਰ ਸਿੰਘ ਅੱਜ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕੇ।"

ਦੂਜੇ, ਸਤਿਗੁਰਾਂ ਦਾ ਇਕ ਬੜਾ ਪ੍ਰੇਮੀ ਸੀ ਮੰਡੀ ਤੋਂ ਮੋਹਣ ਸਿੰਘ ਸਪੁੱਤ੍ਰ ਜਥੇਦਾਰ ਸੇਵਾ ਸਿੰਘ । ਪਰ ਜਦੋਂ ਮੈਂ ਉਸ ਨਾਲ ਅੱਜ ਕੁਛ ਗੱਲਾਂ ਬਾਤਾਂ ਕੀਤੀਆਂ ਤਾਂ ਬਹੁਤ ਪਿਛਾਂਹ ਚਲਾ ਗਿਆ ਜਾਪਿਆ ਸੀ। ਸੁਭਾਵਕ ਮੋਹ ਵੱਸ ਮੈਂ ਦੀਨ ਦਿਆਲ ਜੀ ਨੂੰ

ਉਸਦੀ ਮਾਨਸਿਕ ਦਸ਼ਾ ਦੱਸੀ ਤਾਂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਦਸਿਆ ਕਿ ਆਪਣੇ ਇਕ ਭਾਈਵਾਲ ਦਾ 50,000/- ਨਹੀਂ ਦਿੰਦਾ। ਉਹਦੇ ਲਈ ਦੂਜੀ ਪਾਰਟੀ ਕੇਸ ਵੀ ਕਰ ਸਕਦੀ ਹੈ ਤੇ ਉਸ ਨੂੰ ਨੁਕਸਾਨ ਵੀ ਪੁਚਾ ਸਕਦੀ ਹੈ ਪਰ ਮੈਂ ਅਜੇ ਰੋਕੀ ਹੋਈ ਹੈ ਕਿ ਸਾਨੂੰ ਕੋਰਟ ਵਿਚ ਜਾਣ ਤੋਂ ਬਚਣਾ ਤੇ ਪ੍ਰੇਰਣਾ ਤੋਂ ਹੀ ਕੰਮ ਲੈਣਾ ਚਾਹੀਦਾ ਹੈ। ਇਸ ਬਾਰੇ ਸਤਿਗੁਰੂ ਜੀ ਦੇ ਯਤਨਾਂ ਦੀ ਗਵਾਹੀ ਸਕੱਤਰ ਨੇ ਭਰੀ।

## ਸਫੈਦ ਰੰਗ ਦੀ ਪਸੰਦ

ਸ੍ਰੀ ਸਤਿਗੁਰੂ ਜੀ ਦਸਤਾਰ, ਕੁਰਤੇ ਅਤੇ ਕਛਹਿਰੇ ਨਾਲ ਹੀ ਬੈਠੇ ਸਨ। ਚਰਨਾਂ ਵਿਚ, ਘਰ ਬਣਾਈਆਂ ਕਪੜੇ ਦੀਆਂ ਜੁਰਾਬਾਂ ਤੇ ਹਰੀਆਂ ਲਾਲ ਚਿੱਟੀਆਂ ਧਾਰੀਆਂ ਵਾਲੇ ਖਾਸ ਕਿਸਮ ਦੇ ਹਲਕੇ ਸਲੀਪਰ ਸਨ। ਮੈਂ ਉਹਨਾਂ ਦੇ ਰੰਗਾਂ ਦੀ ਤਾਰੀਫ ਕੀਤੀ ਤੇ ਚਰਨੀਂ ਜਚਾਅ ਦੀ ਗੱਲ ਕੀਤੀ ਤਾਂ ਸੱਚੇ ਪਾਤਸ਼ਾਹ ਬੋਲੇ : ਮੈਂ ਤਾਂ ਕੇਵਲ ਪੈਰਾਂ ਦੀ ਸਹੂਲਤ ਲਈ ਪਹਿਨ ਲੈਂਦਾ ਹਾਂ। ਰੰਗਾਂ ਨਾਲ ਮੇਰਾ ਲਗਾਉ ਨਹੀਂ। ਮੈਨੂੰ ਸਫੈਦ ਰੰਗੋਂ ਹੋਰ ਕੋਈ ਸੁਹਣਾ ਨਹੀਂ ਲਗਦਾ। ਬਾਕੀ ਦੇ ਰੰਗਾਂ ਦਾ ਜਚਾਅ ਵੀ ਮੇਰੀ ਸੋਚ ਦਾ ਵਿਸ਼ਾ ਨਹੀਂ ਹੁੰਦਾ। ਕਾਰੀਗਰਾਂ ਸਲੀਪਰ ਬਣਾਏ, ਕਿਸੇ ਨੇ ਮੇਰੇ ਲਈ ਲੈ ਆਂਦੇ ਅਤੇ ਮੈਂ ਅੱਜ ਪਹਿਨੀਂ ਬੈਠਾ ਹਾਂ।

## ਏਅਰ ਕੰਡੀਸ਼ਨਰ

ਮੈਂ ਪੁਰਾਣੀ ਕੋਠੀ ਦੇ ਪਿਛਵਾੜਿਉਂ ਲੰਘ ਰਿਹਾ ਸਾਂ ਤਾਂ ਬਾਹਰਵਾਰ ਦੋ ਨਵੀਆਂ ਚੀਜ਼ਾਂ ਵੇਖੀਆਂ। ਇਕ ਸੰਗਮਰਮਰ ਦੀ ਕਟਾਵਦਾਰ ਸੁੰਦਰ ਚੌਕੀ, ਸ਼ਾਇਦ ਸ੍ਰੀ ਸਤਿਗੁਰੂ ਜੀ ਦੇ ਪ੍ਰਸ਼ਾਦ ਛਕਣ ਲਈ।

ਦੂਜੇ, ਇਕ ਏਅਰ ਕੰਡੀਸ਼ਨਰ, ਛੋਟਾ ਜਿਹਾ ਸੁੰਦਰ ਜੁਗਾੜ ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਇਹ ਏਅਰ ਕੰਡੀਸ਼ਨਰ ਸ. ਹਰਵਿੰਦਰ ਸਿੰਘ ਹੰਸਪਾਲ ਤੇ ਸ. ਸੁਰਿੰਦਰ ਸਿੰਘ ਮਨਚੰਦਾ ਸਤਿਗੁਰੂ ਜੀ ਦੀ ਪੁਰਾਣੀ ਕੋਠੀ ਵਿੱਚ ਫਿੱਟ ਕਰਵਾ ਰਹੇ ਹਨ। ਮਸ਼ੀਨ ਤਾਂ ਬਾਹਰ ਹੀ ਰਹੇਗੀ ਨਾਲੀਆਂ ਅੰਦਰ ਜਾਣਗੀਆਂ, ਜਿਸ ਨਾਲ ਕਮਰਿਆਂ ਦੀ ਇਕਾਂਤ ਨਾ ਭੰਗ ਹੋਵੇ ਤੇ ਮੌਸਮ ਵੀ ਇੱਛਾ ਅਨੁਸਾਰ ਬਣਿਆ ਰਹੇ। ਸ. ਸੁਖਵੰਤ ਸਿੰਘ, ਹਰਭਜਨ ਸਿੰਘ ਦਾ ਭਾਈ ਇਸ ਨੂੰ ਫਿੱਟ ਕਰਨ ਤੇ ਚਾਲੂ ਕਰਨ ਵਾਸਤੇ ਵਿਸ਼ੇਸ਼ ਰੂਪ ਵਿਚ ਦਿੱਲੀਓਂ ਆਇਆ ਹੈ।

## ਕਲਾਕਾਰ ਨੂੰ ਮਾਣ

ਸਿਤਾਰ ਸਮਰਾਟ ਉਸਤਾਦ ਵਲਾਇਤ ਖਾਨ ਨੂੰ, ਮੁਮਕਿਨ ਹੈ 21-22 ਹਜ਼ਾਰ ਰੁਪੈਆ, ਉਹਨਾਂ ਦੀ ਪਰਫਾਰਮੈਂਸ ਦਾ ਦਿੱਤਾ ਜਾਵੇ। ਹਰਭਜਨ ਸਿੰਘ ਨੇ ਦੱਸਿਆ ਕਿ 7000/- ਥੁੜਦਾ ਹੈ, ਉਸਤਾਦ ਜੀ ਦੇ ਸਤਿਕਾਰ ਵਿਚੋਂ। ਪ੍ਰਤੀਤ ਹੁੰਦਾ ਹੈ, ਭਾਵੇਂ

ਕਲਾਕਾਰ ਸ੍ਰੀ ਭੈਣੀ ਸਾਹਿਬ ਦੀ ਜ਼ਿਆਰਤ ਲਈ ਹੀ ਆਇਆ ਹੈ ਪਰੰ ਸੱਚੇ ਪਾਤਸ਼ਾਹ ਉਸ ਨੂੰ ਵੱਡੀ ਰਕਮ ਨਾਲ ਨਿਵਾਜਣਗੇ।

ਇਹ ਵੀ ਮਾਲੂਮ ਹੋਇਆ ਹੈ ਕਿ ਅਜ ਖਾਨ ਸਾਹਿਬ ਭੈਣੀ ਸਾਹਿਬ ਹੀ ਰਹਿਣਗੇ ਅਤੇ ਉਨ੍ਹਾਂ ਨੂੰ ਸਿਖਾਂਦਰੂ ਛੋਟੇ ਬੱਚਿਆਂ ਦੇ ਸੁਨਾਣ ਨਾਲ ਆਪਣੀਆਂ ਵੀ ਕੁਛ ਪੁਰਾਣੀਆਂ ਬੰਦਸ਼ਾਂ ਸੁਣਾਈਆਂ ਜਾਣ। ਏਸੇ ਵਾਸਤੇ ਕੁਛ ਚੋਣਵੇਂ ਸੰਗੀਤ ਸਰੋਤੇ ਵੀ ਏਥੇ ਰਖ ਲਏ ਹਨ - ਅੰਮ੍ਰਿਤਸਰੀ ਪਰਵਾਰ ਅਤੇ ਜਲੰਧਰ ਦੇ ਸੰਗੀਤ ਮਰਮੱਗ।

## ਖਾਸੁਲਖਾਸਾਂ ਨਮਿੱਤ ਭੋਗ

2 ਤੋਂ 3 ਵਜੇ ਦੁਪਹਿਰੇ ਹਰੀ ਮੰਦਰ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ ਤਾਂ ਅਰਦਾਸ ਤਕ ਸੰਤ ਵਰਿਆਮ ਸਿੰਘ ਜੀ ਮਾਲ ਵਾਲੇ (78) ਅਤੇ ਸੰਤ ਗਿਆਨੀ ਮਿਹਰ ਸਿੰਘ ਕਾਨ੍ਹਪੁਰੀ ਨਮਿਤ ਸਧਾਰਣ ਪਾਠਾਂ ਦੇ ਭੋਗ ਵੀ ਪੈਣਗੇ। ਦੋਹਾਂ ਪਰਵਾਰਾਂ ਦੇ ਸਨਬੰਧੀ ਮੌਕੇ ਉਤੇ ਉਪਸਥਿਤ ਸਨ ਅਤੇ ਉਨ੍ਹਾਂ ਨੇ ਮਾਇਆ ਬਸਤਰ ਬਰਤਨ ਬਿਸਤਰ ਆਦਿ ਦੀ ਭੇਟ ਧਰੀ। ਬੀਬੀ ਇੰਦਰ ਕੌਰ ਸੁਪਤਨੀ ਸੂਬਾ ਵਰਿਆਮ ਸਿੰਘ ਨੇ ਤਾਂ ਇਕ ਖੇਸ ਅਤੇ ਕੁਛ ਰਕਮ ਹੀ ਭੇਂਟ ਕੀਤੀ ਕਿਉਂਕਿ ਉਹ ਜੀਵਨ ਨਗਰ ਵਿਚ ਵੀ ਸੂਬਾ ਜੀ ਦਾ ਆਪਣੇ ਪਰਵਾਰ ਵਲੋਂ ਭੋਗ ਪੁਆਉਣਾ ਚਾਹੁੰਦੇ ਹਨ।

ਸ੍ਰੀ ਸਤਿਗੁਰੂ ਜੀ ਨੇ ਆਪ ਕਿਰਪਾ ਕਰਕੇ ਸੂਬਾ ਜੀ ਦੇ ਲੜਕੇ ਮਹਿੰਦਰ ਸਿੰਘ ਅਤੇ ਗਿਆਨੀ ਮਿਹਰ ਸਿੰਘ ਜੀ ਦੇ ਸਪੁਤ੍ਰ ਸ. ਬਖ਼ਸ਼ੀਸ਼ ਸਿੰਘ ਨੂੰ ਗੁਰੂ ਘਰੋਂ ਦਸਤਾਰਾਂ ਸਜਾ ਕੇ ਮਾਣ ਦਿੱਤਾ।

ਅੱਜ ਦੇ ਕੀਰਤਨ ਨੂੰ ਵੀ ਸਤਿਗੁਰੂ ਜੀ ਨੇ ਪ੍ਰਾਣੀਆਂ ਨਮਿਤ ਹੀ ਵਿਸ਼ੇਸ਼ ਤੌਰ ਤੇ ਲਿਆ : ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥

ਸੂਬਾ ਵਰਿਆਮ ਸਿੰਘ ਜੀ ਦੇ ਭੋਗ ਬਾਰੇ ਉਚੇਚੇ ਸ. ਕਿਰਪਾਲ ਸਿੰਘ ਨਾਰਲੀ, ਸ੍ਰੀ ਜੀਵਨ ਨਗਰ ਤੋਂ ਅਤੇ ਸੂਬਾ ਜੀ ਦਾ ਸਾਰਾ ਪਰਵਾਰ ਜੀਵਨ ਨਗਰੋਂ ਆਏ ਹੋਏ ਸਨ। ਗਿਆਨੀ ਜੀ ਮੇਹਰ ਸਿੰਘ ਦਾ ਸਾਰਾ ਪਰਵਾਰ, ਸ. ਬਲਵੰਤ ਸਿੰਘ ਪਟਨਾ, ਸ. ਸੇਵਾ ਸਿੰਘ ਸਵਰਗਵਾਸੀ ਭਾਈ ਦੇ ਲੜਕੇ ਅਤੇ ਜੀਵੰਤ ਭਾਈ ਹਰਬੰਸ ਸਿੰਘ ਕਾਨ੍ਹਪੁਰ ਤੋਂ ਆਏ। ਗਿਆਨੀ ਜੀ ਦੇ ਦੋ ਭਤੀਜੇ ਲੁਧਿਆਣੇ ਤੋਂ ਆਏ। ਲੁਧਿਆਣੇ ਵਿੱਚ ਕਾਰੋਬਾਰ ਕਰਦੇ ਹਨ ਉਹਨਾਂ ਦੇ ਪਰਵਾਰ ਭੀ ਇਸ ਸਮੇਂ ਲਈ ਵਿਸ਼ੇਸ਼ ਆਏ।

## ਮਹਾਰਾਜ ਜੀ ਦੀ ਚਿੱਠੀ

ਸ੍ਰ. ਗੁਰਚਰਨ ਸਿੰਘ ਰਾਈਆਂ ਨੇ ਅੱਜ ਭੀ 3-4 ਸਰੀਰਾਂ ਨੂੰ ਭਜਨ ਪੁਛਾਇਆ ਅਤੇ ਦਸਤਾਰਾਂ ਸਿੱਧੀਆਂ ਕਰਵਾਈਆਂ। ਮੈਨੂੰ ਸਤਿਗੁਰੂ ਜੀ ਦੇ ਨਿੱਜੀ ਸਕਤਰ ਪਾਸੋਂ ਉਹ ਚਿੱਠੀ ਵੇਖਣ ਦਾ ਅਵਸਰ ਮਿਲ ਗਿਆ, ਜਿਸ ਵਿਚ ਮਹਾਰਾਜ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ

ਦੱਸਿਆ ਹੋਇਆ ਸੀ ਕਿ ਭੈਣੀ ਸਾਹਿਬ ਵੈਸਾਖੀ ਦਾ ਪ੍ਰੋਗਰਾਮ ਨਾ ਜਾਣਕੇ ਉਨ੍ਹਾਂ ਐਤਕਾਂ ਜੀਵਨ ਨਗਰ ਵਿਚ ਵੈਸਾਖੀ ਦਾ ਮੇਲਾ ਐਲਾਨ ਕਰ ਦਿਤਾ ਹੈ ਅਤੇ ਵੈਸਾਖੀਓਂ ਅਗਲੇ ਪਿਛਲੇ ਦਿਨੀਂ ਕੁਛ ਅਖੰਡ ਪਾਠਾਂ, ਸਾਧਾਰਨ ਪਾਠਾਂ ਦੇ ਭੋਗ ਪਾਏ ਜਾਣੇ ਹਨ ਸੁ ਨਿਕਟ ਭਵਿੱਖ ਵਿਚ ਭੈਣੀ ਸਾਹਿਬ ਨਹੀਂ ਆਇਆ ਜਾ ਸਕੇਗਾ।

ਚਿੱਠੀ ਅਦਬ ਅਦਾਬ ਭਰੀ ਲੱਫ਼ਾਜ਼ੀ ਨਾਲ ਲਿਖੀ ਗਈ ਤੇ ਸੇਵਕਾਂ ਦਾ ਸੇਵਕ ਲਿਖ ਕੇ ਸਮਾਪਤ ਕੀਤੀ ਗਈ ਸੀ।

ਜੀਵਨ ਨਗਰ ਦੇ ਇਲਾਕੇ ਦੇ ਕੁਛ ਪਰਮੁੱਖ ਵਿਅਕਤੀ ਇਸ ਮੇਲੇ ਤੇ ਆਏ ਸਨ ਜਿਵੇਂ ਸ. ਮਹਿੰਦਰ ਸਿੰਘ ਬੱਲ ਚੇਅਰਮੈਨ, ਗੁਰੂ ਹਰੀ ਸਿੰਘ ਕਾਲਿਜ ਕਮੇਟੀ ਜੀਵਨ ਨਗਰ, ਸ. ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ, ਸੰਤ ਅਵਤਾਰ ਸਿੰਘ ਘੁੰਮਣ ਆਦਿ। ਇਹ ਸ੍ਰੀ ਸਤਿਗੁਰੂ ਜੀ ਨੂੰ ਅਰਜ਼ਾ ਕਰ ਰਹੇ ਸਨ ਕਿ ਇਨ੍ਹਾਂ ਦਾ ਜੀਵਨ ਨਗਰ ਇਲਾਕੇ ਵਿੱਚ ਨਾ ਜਾਣਾ ਸਾਧ ਸੰਗਤ ਲਈ ਨੁਕਸਾਨਦਿਹ ਹੋਵੇਗਾ, ਇਸ ਨਾਲ ਦੋਹਾਂ ਭਰਾਵਾਂ ਦੀ ਦੁਜੈਗ ਵੀ ਉਜਾਗਰ ਹੋਵੇਗੀ । ਸਾਰਾ ਜ਼ੋਰ ਏਸ ਗੱਲ ਤੇ ਸੀ ਕਿ ਮਹਾਰਾਜ ਜੀ ਲਈ ਏਨੀ ਉਦਾਰਤਾ ਨਾ ਦਿਖਾਈ ਜਾਏ ਕਿ ਜੀਵਨ ਨਗਰ ਹੀ ਇਕ ਮਸਲਾ ਬਣ ਜਾਇ।

ਉਪ੍ਰੋਕਤ ਵਿਅਕਤੀਆਂ ਜਦੋਂ ਸਤਿਗੁਰੂ ਜੀ ਨੂੰ ਆਪਣੀ ਬੇਨਤੀ ਕੀਤੀ ਉਦੋਂ ਤਾਂ ਮੈਂ ਕੋਲ ਨਹੀਂ ਸਾਂ, ਪਰ ਇਹਨਾਂ ਸਭ ਨੇ ਵੱਖ-ਵੱਖ ਮੇਰੇ ਨਾਲ ਆਪਣੇ ਭਾਵ ਸਾਂਝੇ ਕੀਤੇ।

## ਸੰਤ ਕਪੂਰ ਸਿੰਘ ਬੀੜ ਦੀ ਗੱਲ

ਸੰਤ ਕਪੂਰ ਸਿੰਘ ਬੀੜ ਵਾਲਾ ਮਾਤਾ ਚੰਦ ਕੌਰ ਜੀ ਦੇ ਵਿਸ਼ਵਾਸਪਾਤਰ ਸੇਵਕਾਂ ਚੋਂ ਹੈ ਅਤੇ ਇਹ ਸਕੱਤ੍ਰ ਸੰਤ ਤਰਸੇਮ ਸਿੰਘ ਸੰਤ ਦਿਆਲ ਸਿੰਘ ਫਗਵਾੜਾ ਦਾ ਵੀ ਆਗਿਆਕਾਰ ਹੈ। ਇਸ ਨੇ ਅੱਜ ਗੱਲਬਾਤ ਕਰਦਿਆਂ ਮੈਨੂੰ ਦੱਸਿਆ ਕਿ ਲਕਸ਼ਮੀ ਕਮਰਸ਼ਲ ਬੈਂਕ ਦੀ ਖਰੀਦ ਸਮੇਂ ਉਹ ਵੀ ਸੰਤ ਦਿਆਲ ਸਿੰਘ ਉਗ੍ਰਾਹੇ ਨਾਲ ਰਕਮਾਂ ਇਕੱਤਰ ਕਰਨ ਵਿਚ ਸਹਾਇਕ ਹੋਇਆ ਅਤੇ ਉਨ੍ਹਾਂ ਮਿਲਕੇ 9 ਲੱਖ 60 ਹਜ਼ਾਰ ਰੁਪੈ ਜੰਮੂ ਤੇ ਦੁਆਬੇ ਵਿਚੋਂ, ਅਰਥਾਤ ਫਲੌਰੋਂ ਪਰ੍ਹਾਂ ਪਰ੍ਹਾਂ ਦੇ ਇਲਾਕੇ ਵਿਚੋਂ ਇਕੱਤਰ ਕੀਤੇ।

ਮੈਂ ਤਾਂ ਹੋ ਰਹੇ ਕੀਰਤਨ ਵਿਚ ਹੀ, ਆਗਿਆ ਲੈ ਕੇ ਰਾਤ ਮੁਹਾਲੀ ਰਹਿ ਸਵੇਰੇ ਦਿੱਲੀ ਵਾਸਤੇ ਪ੍ਰਸਥਾਨ ਕੀਤਾ। ਲੋਕ ਨਿਰਮਾਣ ਵਿਭਾਗ ਦੀ ਇਕ ਜੀਪ ਜਿਸ ਨੂੰ ਸ੍ਰੀ ਕ੍ਰਿਸ਼ਨ ਕੁਮਾਰ ਚਲਾ ਰਹੇ ਸਨ। ਮੈਨੂੰ ਭੈਣੀ ਸਾਹਿਬ ਮਿਲ ਗਈ ਅਤੇ ਖਰੜ ਤਕ ਲੈ ਆਈ। 5 ਵਜੇ ਤਕ ਮੈਂ ਮੋਹਾਲੀ 890, 7 ਫੇਜ਼ ਵਿਚ ਪੁੱਜ ਗਿਆ।

## 15 ਅਪ੍ਰੈਲ 1986, ਮੰਗਲਵਾਰ
### ਮੋਹਾਲੀ, ਪੰਜਾਬ

ਮੋਹਾਲੀ ਮੈਂ 704, ਫ਼ੇਸ 2 ਵਿਚ ਆਪਣੇ ਮਿੱਤਰ ਤੇ ਸ੍ਰੀ ਸਤਿਗੁਰੂ ਜੀ ਦੇ ਚਰਨ ਭੌਰੇ ਸ. ਤੀਰਥ ਸਿੰਘ ਨੂੰ ਮਿਲਣ ਗਿਆ। ਇਹ ਆਪਣੇ ਨਾਂ ਨਾਲ ਗੋਤਾਂ ਦੀਆਂ ਪੂਛਾਂ ਲਾਉਣ ਦੇ ਵਿਰੁੱਧ ਹਨ। ਪਿਛਲੇ ਦਿਨੀਂ ਇਹ ਦਮੇ ਦੀ ਤਕਲੀਫ਼ ਨਾਲ ਕਾਫੀ ਪਰੇਸ਼ਾਨ ਰਹੇ ਸਨ। ਦੋਵੇਂ ਜੀਅ ਬਿਰਧਤਾ ਦਾ ਸਮਾਂ ਇਕਲਾਪੇ ਵਿਚ ਹੀ ਬਿਤਾ ਰਹੇ ਸਨ। ਇਕਲੌਤਾ ਬੇਟਾ 'ਲਾਲ ਜੀ' ਇੰਗਲੈਂਡ ਵਿੱਚ ਰਹਿੰਦਾ ਹੈ ਤੇ ਸ. ਜਸਵੰਤ ਸਿੰਘ ਮੁੰਬਾਸਾ ਵਾਲਿਆਂ ਦਾ ਦਾਮਾਦ ਹੈ। ਇਹ ਔਖੇ ਸਨ ਕਿ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਹੀ ਸਾਲ ਭਰ ਦਾ ਰਹਿਣਾ ਬਣਾ ਕੇ ਸਾਡੇ ਵਰਗੇ ਕਈਆਂ ਨੂੰ ਦਰਸ਼ਨ ਪਿਆਸੇ ਰਹਿਣ ਦੇਣਗੇ।

### ਮਾਦਪੁਰੀ ਨਾਲ ਮੁਲਾਕਾਤ

ਏਥੋਂ ਮੈਂ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਦੋ ਰਸਾਲਿਆਂ 'ਪੰਖੜੀਆਂ' ਤੇ 'ਪ੍ਰਾਈਮਰੀ ਸਿੱਖਿਆ' ਦੇ ਸੰਪਾਦਕ ਸ੍ਰੀ ਸੁਖਦੇਵ ਮਾਦਪੁਰੀ ਨੂੰ ਮਿਲਣ ਗਿਆ। ਅਤਿਵਾਦ ਦਾ ਜੁਗ ਹੋਣ ਕਰਕੇ ਬਾਕਾਇਦਾ ਪਰਚੀ ਕਟਾ ਕੇ ਉਨ੍ਹਾਂ ਨੂੰ ਤੀਜੀ ਚੌਥੀ ਛੱਤੇ ਜਾ ਮਿਲਿਆ।

ਸ੍ਰੀ ਮਾਦਪੁਰੀ ਨੇ ਦੱਸਿਆ ਕਿ ਉਹ ਆਪਣੇ ਮਿਤ੍ਰ ਸ੍ਰੀ ਸੁਰਜੀਤ ਖ਼ੁਰਸ਼ੀਦੀ (ਮਾਰਕਸੀ ਵਿਦਵਾਨ) ਨਾਲ 13 ਫਰਵਰੀ 1986 ਨੂੰ ਸ੍ਰੀ ਭੈਣੀ ਸਾਹਿਬ ਗੁਰੂ ਦੇ ਦਰਸ਼ਨਾਂ ਨੂੰ ਗਏ। ਡੇਰਾ ਇਨ ਚਾਰਜ ਸੂਬਾ ਉਦੇ ਸਿੰਘ ਜੀ ਚੁੰਨ੍ਹੀ ਨੇ ਸੁਆਗਤ ਸਤਿਕਾਰ ਤੇ ਪ੍ਰਸ਼ਾਦ ਪਾਣੀ ਛਕਾ ਕੇ ਭੈਣੀ ਸਾਹਿਬ ਦੇ ਸਾਰੇ ਪਾਵਨ ਸਥਾਨਾਂ ਦੀ ਯਾਤਰਾ ਕਰਵਾਈ। ਇਹ ਸੁਭਾਗ ਸੀ ਕਿ ਸਤਿਗੁਰੂ ਜੀ ਭੈਣੀ ਸਾਹਿਬ ਹੀ ਦਰਸ਼ਨ ਦੇ ਰਹੇ ਸਨ।

ਸੁਖਦੇਵ ਮਾਦਪੁਰੀ ਨੇ ਦੱਸਿਆ ਕਿ ਇਹਨਾਂ ਇਕ ਰੇਡੀਓ ਫੀਚਰ ਲਿਖਣਾ ਸੀ, ਜੋ 27 ਫਰਵਰੀ 1986 ਨੂੰ ਸਵੇਰੇ 7:15 ਵਜੇ ਜਲੰਧਰ ਤੋਂ ਬ੍ਰਾਡਕਾਸਟ ਹੋਇਆ। ਇਸ ਲਈ ਭਰਪੂਰ ਸਮੱਗਰੀ ਮਿਲ ਗਈ।

ਇਹ ਕੁਛ ਹੋਰ ਲਿਖਣ ਲਈ ਵੀ ਸਮੱਗਰੀ ਚਾਂਹਦੇ ਸਨ ਮੈਂ ਹਮਰਾਹੀ ਜੀ ਹੱਥੀਂ 'ਪੰਜਾਬੀ ਕਿਸਾਨੀ ਦਾ ਨਾਮਧਾਰੀ ਤਹਿਰੀਕ ਵਿਚ ਭਾਗ' ਨਾਮੀ ਆਪਣਾਂ ਇਕ ਖਰੜਾ ਇਹਨਾਂ ਨੂੰ ਭੇਜਿਆ ਇਹਨਾਂ ਦਾ ਆਗ੍ਰਹਿ ਸੀ ਮੈਂ ਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਅਸਲੋਂ ਛੋਟੇ ਬੱਚਿਆਂ ਲਈ ਕੁਛ ਲਿਖਾਂ।

ਬੜਾ ਸਨੇਹ ਸਤਿਕਾਰ ਕਰਦਿਆਂ ਮਿੱਤ੍ਰ ਮਾਦਪੁਰੀ ਮੈਨੂੰ ਹੇਠਲੇ ਹਿੱਸੇ ਤੱਕ ਵਿਦਾ ਕਰਨ ਆਇਆ।

## 17 ਅਪ੍ਰੈਲ 1986, ਵੀਰਵਾਰ

### ਨਵੀਂ ਦਿੱਲੀ

ਸੇਠ ਤ੍ਰਿਲੋਕ ਸਿੰਘ ਹੁਰਾਂ ਨੂੰ ਮੈਂ ਉਨ੍ਹਾਂ ਦੇ ਇਕ ਕਾਵਿ ਖਰੜੇ ਬਾਰੇ ਮਿਲਣਾ ਸੀ। ਸਬੱਬ ਨਾਲ ਸਮੇਤ ਆਪਣੇ 4 ਬੱਚਿਆਂ ਦੇ ਮੈਨੂੰ ਕੋਠੀ ਪੂਸਾ ਰੋਡ ਵਿਖੇ ਮਿਲ ਪਏ। ਗੱਲ ਬਾਤ ਕੁਛ ਅਜਿਹੀ ਕਰਵਟ ਲੈ ਗਈ ਕਿ ਉਨ੍ਹਾਂ ਮੈਨੂੰ ਦੱਸ ਦਿਤਾ ਕਿ ਹੰਸਪਾਲ ਜੀ ਅਤੇ ਮਨਚੰਦਾ ਨੇ 50 ਲੱਖ ਰੁਪੈ ਉਨ੍ਹਾਂ ਦਾ ਦੇਣਾ ਹੈ ਜੇ ਉਹ ਦੇਣ ਤਾਂ ਕੋਈ ਸੰਕਟ ਨਹੀਂ, ਨਹੀਂ ਤਾਂ ਇਹ ਕੋਠੀ ਤਕ ਵੇਚਣੀ ਪੈ ਸਕਦੀ ਹੈ ਕਿਉਂਕਿ ਬੈਂਕ ਦੀ ਅਦਾਇਗੀ ਜ਼ਰੂਰੀ ਹੈ। ਉਹਨਾਂ ਨੇ ਏਥੇ ਵਡੇ ਲੜਕੇ ਧਰਮ ਸਿੰਘ ਨੂੰ ਕਿਹਾ : ਕਵੀ ਜੀ ਨੂੰ ਇੱਕ ਕਾਪੀ ਐਗ੍ਰੀਮੈਂਟ ਦੀ ਦੇ ਦਿਓ ਤਾਂ ਕਿ ਇਤਿਹਾਸ ਦਾ ਭਾਗ ਬਣ ਜਾਵੇ ਤੇ ਗਵਾਹੀ ਵੀ ਬਣ ਜਾਵੇ ਕਿ ਬਿਸਕੁਟਾਂ ਦੀਆਂ ਫੈਕਟਰੀਆਂ ਕਿਸ ਆਧਾਰ ਤੇ ਚਲਦੀਆਂ ਹਨ।

### ਸਤਿਗੁਰੂ ਜੀ ਜੀਵਨ ਨਗਰ

ਸ੍ਰੀ ਸਤਿਗੁਰੂ ਜੀ ਬਾਰੇ ਸੇਠ ਜੀ ਨੇ ਦੱਸਿਆ ਕਿ ਦੀਨ ਦਿਆਲ ਜੀ 15.4.86 ਨੂੰ ਜੀਵਨ ਨਗਰ ਇਲਾਕੇ ਵਿਚ ਪਧਾਰੇ ਸਨ। ਸ. ਦਰਸ਼ਨ ਸਿੰਘ ਕਿਲੇ ਵਾਲੇ ਦੇ ਤਾਏ ਮੰਗਲ ਸਿੰਘ ਨਮਿਤ ਭੋਗ ਸਮੇਂ ਪਹੁੰਚਣ ਦਾ ਉਨ੍ਹਾਂ ਦਾ ਬਹੁਤ ਆਗ੍ਰਹਿ ਸੀ। ਸੱਚੇ ਪਾਤਸ਼ਾਹ ਰਾਤ ਮਸਤਾਨ ਗੜ੍ਹ ਕੱਟ, ਜੀਵਨ ਨਗਰ ਇਲਾਕੇ ਨੂੰ ਨਿਹਾਲ ਕਰ 16.4.86 ਨੂੰ ਰਾਤੀਂ ਸ੍ਰੀ ਭੈਣੀ ਸਾਹਿਬ ਪਹੁੰਚੇ।

### ਭਗਵੰਤ ਸਿੰਘ ਦਾ ਭੋਗ

ਸੇਠ ਤ੍ਰਿਲੋਕ ਸਿੰਘ ਜੀ ਨੇ ਇਕ ਸੋਗ ਭਰੀ ਖਬਰ ਵੀ ਦਿਤੀ ਕਿ ਉਨ੍ਹਾਂ ਦਾ ਇਕ ਭਤੀਜਾ ਸ. ਭਗਵੰਤ ਸਿੰਘ ਸਪੁਤ੍ਰ ਸੇਠ ਸੁਹੇਲ ਸਿੰਘ ਧੀਰ (ਧੀਰ ਜੀ ਦੀ ਦੂਜੀ ਸੁਪਤਨੀ ਵਿਚੋਂ ਪੁਤ੍ਰ) ਬੈਂਕੋਕ ਵਿਚ ਲੈਣ ਦੇਣ ਦੇ ਚੱਕਰ ਵਿੱਚ ਹੀ ਕਿਸੇ ਥਾਈ ਹੱਥੋਂ ਕਤਲ ਹੋ ਗਿਆ ਹੈ। ਅੱਗੇ ਸੇਠ ਜੀ ਦਾ ਛੋਟਾ ਭਾਈ ਅਵਤਾਰ ਸਿੰਘ ਵੀ ਏਸੇ ਤਰਾਂ ਕਤਲ ਕੀਤਾ ਗਿਆ ਸੀ। ਭਗਵੰਤ ਸਿੰਘ ਦਾ ਭੋਗ 22.4.86 ਨੂੰ ਬੈਂਕੋਕ ਪੈਣਾ ਹੈ। ਸੇਠ ਜੀ ਉਸ ਵਿਚ ਸ਼ਾਮਲ ਹੋਣ ਲਈ 21.4.86 ਦੀ ਸ਼ਾਮ ਨੂੰ ਜਹਾਜ਼ ਲੈਣਗੇ। ਸੇਠ ਜੀ ਨੇ ਦੱਸਿਆ ਕਿ ਉਨ੍ਹਾਂ ਦੀ ਕੋਸ਼ਿਸ਼ ਸੀ ਕਿ ਇਹ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੈਂਦਾ। ਪਰ ਪਰਵਾਰ ਮੁਕੱਰਰ ਦਿਨ ਤੇ ਹੀ ਭੋਗ ਪੁਆਣਾ ਚਾਹੁੰਦਾ ਹੈ।

ਫੇਰ ਮੈਂ ਹਰਭਜਨ ਸਿੰਘ ਸਿਤਾਰ ਨਾਲ ਸੰਤ ਜਸਵੰਤ ਸਿੰਘ ਟੇਲਰ ਮਾਸਟਰ ਦੇ ਪਾਸ ਗਿਆ। ਉਸ ਤੋਂ ਪਤਾ ਲਗਾ ਕਿ ਉਹਦੇ ਕੁੜਕੇ ਵਾਲੇ ਕੁੜਮ ਉਹਦੀ ਲੜਕੀ ਵਲੋਂ ਤਲਾਕ ਦੀ ਮੰਗ ਕਰਦੇ ਹਨ। ਪਰ ਸਤਿਗੁਰੂ ਜੀ ਨੇ ਆਗਿਆ ਕਰ ਦਿਤੀ ਹੈ ਕਿ ਉਹ ਕੁੜਕੇ ਵਾਲਿਆਂ ਤੇ ਕੇਸ ਕਰ ਦੇਵੇ। ਲਾਤੋਂ ਕੇ ਭੂਤ ਬਾਤੋਂ ਸੇ ਨਹੀਂ ਮਾਨਤੇ ।

## 18 ਅਪ੍ਰੈਲ 1986, ਸ਼ੁੱਕਰਵਾਰ
## ਨਵੀਂ ਦਿੱਲੀ

### ਹੰਸਪਾਲ ਜੀ ਦੇ ਘਰ ਜੰਗ

ਮੈਂ 15.4.86 ਨੂੰ ਅਜਿਹੀਆਂ 46 ਪੁਸਤਕਾਂ ਦੀ ਸੂਚੀ ਤਿਆਰ ਕੀਤੀ ਸੀ, ਜੁ ਮੈਂ ਨਾਮਧਾਰੀ ਦਰਬਾਰ ਵਲੋਂ ਸਾਹਿਤਕ ਗਰੁੱਪ ਦੇ ਜ਼ਿੰਮੇ ਲਾਉਣ ਬਾਰੇ ਵਿਚਾਰ ਦੇਣਾ ਸੀ, ਪਰ ਗੱਲ ਬੜੀ ਦੁਰਭਾਗਪੂਰਣ ਹੋ ਗਈ।

9¼ ਵਜੇ ਮੈਂ ਹੰਸਪਾਲ ਜੀ ਦੇ ਘਰ ਗਿਆ। ਉਹ ਆਪਣੇ ਮਕਾਨ ਦੀ ਉੱਪਰਲੀ ਛਤ ਦੀ ਉਸਾਰੀ ਦਾ ਨਿਰੀਖਣ ਕਰ ਰਹੇ ਸਨ। ਜਾਂ ਮੇਰੇ ਜੋਗਾ ਵਕਤ ਨਿਕਲਿਆ ਤਾਂ ਮਿਜ਼ਾਜ਼ ਤੁਣਕ ਗਿਆ। ਜਾਪਦਾ ਹੈ ਕੁਛ ਪੂਰਵ ਆਗ੍ਰਹਿ ਉਹਨਾਂ ਦੇ ਸਿਰ ਤੇ ਸਵਾਰ ਸਨ। ਪਹਿਲਾਂ ਤਾਂ ਉਹਨਾਂ ਬਦੋ ਬਦੀ ਮੇਰੇ ਮੂੰਹ ਇਹ ਗੱਲ ਪਾਈ ਕਿ ਮੈਂ ਲੇਖਕਾਂ ਵੱਲ ਇਹਨਾਂ ਦੀ ਉਸਾਰੂ ਪਹੁੰਚ ਨੂੰ ਖਤਮ ਕਰਵਾਣ ਆਇਆ ਸਾਂ। ਮੈਂ ਨੋਟ ਕੀਤਾ, ਅੰਦਰ ਕੋਈ ਬਹੁਤ ਵੱਡੀ ਗੱਲ ਸੀ, ਕਿਉਂਕਿ ਮੇਰੇ ਨਾਲ ਗੱਲ ਕਰਦਿਆਂ ਬੁੱਲ੍ਹ ਫਰਕਦੇ ਤੇ ਅੱਖਾਂ ਲਾਲ ਸਨ। ਪਰ ਫਿਰ ਉਨ੍ਹਾਂ ਕੰਟਰੋਲ ਕੀਤਾ ਤੇ ਮੇਰੇ ਨਾਲ ਸਲਾਹ ਕੀਤੀ ਕਿ ਮੈਂ ਉਨ੍ਹਾਂ ਦੇ ਸਹਾਇਕ ਕਨਵੀਨਰ ਜਸਵਿੰਦਰ ਸਿੰਘ ਨੂੰ ਮਿਨਟ ਲਿਖਣ ਦੀ ਜਾਚ ਦੱਸਾਂ ਤੇ ਪਿਛਲੀ ਮੀਟਿੰਗ ਦੇ ਮਿਨਟ ਲਿਖਵਾਂਵਾ।

ਦੂਜੀ ਵਾਰ ਫਿਰ ਕਿਸੇ ਗੱਲੋਂ ਬਦੋਬਦੀ ਲੜਾਈ ਬਣ ਚੱਲੀ। ਇਕ ਵਾਰ ਫਿਰ ਹੰਸਪਾਲ ਜੀ ਨੇ ਆਪਣੇ ਆਪ ਤੇ ਕਾਬੂ ਪਾਇਆ। ਪਰ ਉਨ੍ਹਾਂ ਮੈਨੂੰ ਦੱਸਿਆ ਕਿ ਸਤਿਗੁਰੂ ਜੀ ਨੇ ਮੇਰੀਆਂ ਕਰਤੂਤਾਂ ਉਨ੍ਹਾਂ ਨੂੰ ਦੱਸੀਆਂ ਹਨ, ਮੈਂ ਉਨ੍ਹਾਂ ਦੇ ਖਿਲਾਫ਼ ਲੋਕਾਂ ਨੂੰ ਜਥੇਬੰਦ ਕਰਦਾ ਹਾਂ, ਬੋਲਦਾ ਹਾਂ ਤੇ ਲਿਖਦਾ ਹਾਂ। ਮੈਂ ਕੋਸ਼ਸ਼ ਕੀਤੀ ਕਿ ਏਥੇ ਅਸੀਂ ਲੜ ਨ ਪਈਏ। ਮੈਂ ਕਿਹਾ : ਮੈਂ ਮੁੜਕੇ ਭਾਰਤੀ ਵਾਲੀ ਲੜਾਈ ਨਹੀਂ ਲੜਨਾ ਚਾਹੁੰਦਾ। ਸ. ਜੀ ਬੋਲੇ, ਤੂੰ ਭਾਰਤੀ ਨਾਲੋਂ ਖਤਰਨਾਕ ਹੈਂ।

ਉਨ੍ਹਾਂ ਫਿਰ ਆਪਣੇ ਆਪ ਤੇ ਕਾਬੂ ਪਾਇਆ। ਬੋਲੇ, "ਸੁਖਵੀਰ ਦਾ ਕੀ ਹਾਲ ਹੈ।" ਮੈਂ ਕਿਹਾ, "ਚੰਗਾ ਹੈ, ਪਰ ਯਾਰ ਤੁਸੀਂ ਉਹ ਨੂੰ ਕਿਤੇ ਕੰਮ ਤੇ ਨਹੀਂ ਲੁਆ ਸਕੇ। ਇਕੋ ਕੰਮ ਕਿਹਾ ਸੀ ਸਾਰੇ ਕਾਰਜ ਕਾਲ ਵਿੱਚ।" ਉਹ ਫਿਰ ਤਲਖ਼ ਹੋ ਗਏ, "ਇਹਦਾ ਮਤਲਬ ਹੈ ਮੈਂ ਕੋਈ ਕੋਸ਼ਸ਼ ਨਹੀਂ ਕੀਤੀ ਮੇਰੇ ਜਤਨ ਐਂਵੇ ਹੀ ਸਨ।" ਮੈਂ ਧੀਰਜ ਨਾਲ ਬੋਲਿਆ, "ਮੈਂ ਤਾਂ ਸਿੱਟਾ ਹੀ ਵੇਖਣਾ ਹੈ ਨ, ਕੀ ਕਰਾਂ ਤੁਹਾਡੇ ਜਤਨਾਂ ਨੂੰ । ਬੂਟਾ ਸਿੰਘ ਤੁਹਾਡਾ ਆਦਮੀ ਤੇ ਮੇਰਾ ਕੰਮ ਨਾ ਹੋਵੇ !" ਅੜੇ ਪਾਰਾ ਫਿਰ ਚੜ੍ਹ ਗਿਆ। ਮੈਂ ਸਮਝ ਰਿਹਾ

ਸਾਂ ਕਿ ਕੋਈ ਬਹੁਤ ਵੱਡੀ ਗੱਲ ਹੋ ਗਈ ਹੈ ਜਿਹੜਾ ਤਲਖੀ ਬਾਰ ਬਾਰ ਆ ਰਹੀ ਹੈ ਅਤੇ ਮੈਂ ਕਿਹਾ, "ਹੰਸਪਾਲ ਜੀ ਅਜ ਤੁਹਾਡਾ ਮੂਡ ਆਫ਼ ਹੈ ਤੇ ਮੈਂ ਫੇਰ ਕਦੇ ਘਰ ਆਵਾਂਗਾ। ਮੈਂ ਅਕਾਰਨ ਨਹੀਂ ਲੜਨਾ ਚਾਂਹਦਾ।" ਅਤੇ ਮੈਂ ਤੁਰ ਪਿਆ। ਉਹ ਵੀ ਮੇਰੇ ਮਗਰ ਮਗਰ ਕੁਝ ਬੋਲਦੇ ਤੁਰੇ ਤੇ ਮੋਟਰ ਪਾਸ ਆਕੇ ਰੁਕ ਗਏ ਮੈਨੂੰ ਆਵਾਜ਼ ਦਿਤੀ, "ਅੱਛਾ ਜੇ ਤੂੰ ਚਲਿਆ ਹੀ ਹੈਂ ਤਾਂ ਮੇਰੀ ਗੱਲ ਸੁਣ ਕੇ ਜਾਹ।" ਮੈਂ ਫਿਰ ਧੀਰਜ ਨਾਲ ਨੇੜੇ ਹੋਇਆ ਤਾਂ ਸੁਣਿਆ, "ਕੁਛ ਸ਼ਰਮ ਕਰ ! " ਬਾਕੀ ਗੱਲ ਮੈਂ ਨਹੀਂ ਸਮਝ ਸਕਿਆ। ਮੈਂ ਇਕੋ ਗੱਲ ਕੀਤੀ, "ਜਾਹ ਦਫ਼ਾ ਹੋ ਜਾ, ਮੈਂ ਚਲਿਆ ਹਾਂ।"

ਅਤੇ ਮੈਂ ਘਰ ਪਰਤ ਆਇਆ, ਸੋਚ ਰਿਹਾ ਸਾਂ ਏਸ ਤਲਖ਼ੀ ਦਾ ਕਾਰਨ ਕੀ ਹੋਵੇ।

ਇਹ ਗੱਲ ਰਾਤ ਤਕ ਮੈਨੂੰ ਲੱਭ ਪਈ ਕਿ ਮੇਰੀ ਸਤਿਗੁਰੂ ਜੀ ਵੱਲ ਗਈ ਚਿੱਠੀ ਉਸ ਨੂੰ ਸਤਿਗੁਰੂ ਜੀ ਵਲੋਂ ਦਿਖਾਈ ਗਈ ਹੈ। ਪਰ ਸਤਿਗੁਰੂ ਜੀ ਦਾ ਮਨੋਰਥ ਉਸਨੂੰ ਸਮਝਾਣਾ ਸੀ ਕਿ ਤੁਹਾਡੇ ਬਾਰੇ ਕਿਸੇ ਦੀ ਭਾਵੇਂ ਕੁਛ ਰਾਇ ਹੋਵੇ, ਮੇਰਾ ਇਕਰਾਰ ਪੂਰਾ ਕਰਨ ਦੀ ਕੋਸ਼ਸ਼ ਤਾਂ ਨੇਪਰੇ ਚੜ੍ਹ ਲੈਣ ਦਿਆ ਕਰੋ।

## 19 ਅਪ੍ਰੈਲ 1986, ਸ਼ਨੀਵਾਰ
## ਨਵੀਂ ਦਿੱਲੀ

11 ਵਜੇ ਦੇ ਕਰੀਬ ਮੈਂ ਅੱਜ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਪਹੁੰਚਾ। ਮਨੋਰਥ ਸੀ ਪ੍ਰਿੰਸੀਪਲ ਪਾਸੋਂ ਸੂਬਾ ਗੰਡਾ ਸਿੰਘ ਜੀ ਬਾਰੇ ਲਿਖਤ ਮੁੜ ਪ੍ਰਾਪਤ ਕਰਨੀ। ਏਥੇ ਆਇਆਂ ਮੈਨੂੰ ਪਤਾ ਲਗਾ ਕਿ ਪ੍ਰਿੰਸੀਪਲ ਬੇਅੰਤ ਕੌਰ ਦੀ ਸਕੂਲ ਸਥਾਨ ਵਿਚਲੀ ਕੋਠੀ ਉਸਰਨੋਂ ਰੁਕ ਗਈ ਹੈ। ਕੁਛ ਲੋਗ ਵਿਰੋਧਤਾ ਵਿੱਚ ਲੱਗੇ ਹੋਏ ਸਨ ਅਤੇ ਉਹ ਸਰਕਾਰ ਦੇ ਦਰਵਾਜੇ ਤਕ ਵੀ ਪੁੱਜੇ ਹਨ।

ਚਲਦੀ ਗੱਲ ਸੰਤ ਸੁਖਦੇਵ ਸਿੰਘ ਸਕੱਤਰ ਸ਼ਹੀਦ ਬਿਸ਼ਨ ਸਿੰਘ ਸਕੂਲ ਕਮੇਟੀ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਦੇ ਬੈਠਣ-ਉੱਠਣ ਲਈ ਨਾਮਧਾਰੀ ਧਰਮਸ਼ਾਲਾ ਵਿਚ ਜੋ ਉੱਪਰਲੀ ਛੱਤੇ ਕਮਰਾ ਡੈਕੋਰੇਟ ਕੀਤਾ ਗਿਆ ਹੈ, ਉਸਦੀ ਪ੍ਰੇਰਨਾ ਹੰਸਪਾਲ ਜੀ ਨੇ ਹੀ ਦਿੱਤੀ ਸੀ, ਪਰ ਸੁਖਦੇਵ ਸਿੰਘ ਨਾਲ ਗੱਲ ਕੀਤੀ ਗਈ ਸੀ ਜੋ ਖਰਚ ਆਵੇਗਾ ਦੋਹਾਂ ਧਿਰਾਂ ਤੇ ਬਰਾਬਰ ਵੰਡਿਆ ਜਾਵੇਗਾ। ਸੁਖਦੇਵ ਸਿੰਘ ਬਾਲੀ ਨਗਰ ਨੇ ਕਮਰਾ ਡੈਕੋਰੇਟ ਕਰਵਾ ਲਿਆ ਤੇ ਉਸਦਾ 6000/- ਖਰਚ ਆਇਆ ਪਰ ਜਦੋਂ ਉਸਨੇ 3000/- ਦੀ ਮੰਗ ਕੀਤੀ ਤਾਂ ਹੰਸਪਾਲ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ। ਸਤਿਗੁਰੂ ਜੀ ਨੇ

ਸੁਖਦੇਵ ਸਿੰਘ ਨੂੰ ਕਿਹਾ : ਉਹ ਅੱਧ ਵੀ ਤੁਸੀਂ ਆਪਣੇ ਜ਼ਿੰਮੇ ਹੀ ਪਾ ਲਓ। ਹੰਸਪਾਲ ਜੀ ਪਾਸ ਇਸ ਵੇਲੇ ਪੈਸੇ ਦੀ ਕਮੀ ਹੈ । ਅਰਥਾਤ ਦੇਣ ਜੋਗੇ ਨਹੀਂ ਹਨ।

## 20 ਅਪ੍ਰੈਲ 1986, ਐਤਵਾਰ
## ਨਵੀਂ ਦਿੱਲੀ
### ਪਹਾੜਗੰਜ ਧਰਮਸ਼ਾਲਾ ਬਾਰੇ

1962-66 ਦੌਰਾਨ ਨਾਮਧਾਰੀ ਧਰਮਸ਼ਾਲਾ ਪਹਾੜ ਗੰਜ ਵਸਦੀ ਸੀ । ਇਹ ਬੁੱਧੀ ਵਾਦੀਆਂ ਦਾ ਕੇਂਦਰ ਵੀ ਸੀ। ਏਥੇ ਇਕ ਤਕੜਾ ਨਾਮਧਾਰੀ ਪ੍ਰੈਸ ਸੀ ਅਤੇ ਡਾ: ਅਮਰ ਭਾਰਤੀ ਦੀ ਸੰਪਾਦਕੀ ਅਤੇ ਸਰਦਾਰੀ ਹੇਠ ਰੋਜ਼ਾਨਾ ''ਨਵਾਂ ਹਿੰਦੁਸਤਾਨ' ਛਪਦਾ ਸੀ। ਓਦੋਂ ਜਾਪਦਾ ਸੀ ਕਿ ਏਹ ਜਗ੍ਹਾ ਦਿੱਲੀ ਦੇ ਨਾਮਧਾਰੀਆਂ ਦੀਆਂ ਸਰਗਰਮੀਆਂ ਦਾ ਕੇਂਦਰ ਹੋ ਨਿਬੜੇਗੀ।

ਪਰ ਕੁਝ ਅੰਦਰੂਨੀ ਕਾਰਨਾਂ ਕਰਕੇ ਅਖਬਾਰ ਬੰਦ ਕਰਨਾ ਪਿਆ ਤੇ ਪ੍ਰੈਸ ਵੇਚਣਾ ਪਿਆ। ਇਸਦੇ ਪਿਛੇ ਮਹਾਰਾਜ ਬੀਰ ਸਿੰਘ ਜੀ ਦੀ ਇੱਛਾ ਹੀ ਕੰਮ ਕਰਦੀ ਸੀ। ਇਹ ਉਹ ਦਿਨ ਸਨ ਜਿਨ੍ਹਾਂ ਵਿੱਚ ਸ੍ਰੀ ਸਤਿਗੁਰੂ ਜੀ ਪੂਰੀ ਪ੍ਰਾਥਮਿਕਤਾ ਮਹਾਰਾਜ ਜੀ ਨੂੰ ਹੀ ਦਿੰਦੇ ਸਨ।

ਉਪ੍ਰੰਤ ਧਰਮਸ਼ਾਲਾ ਵਿਚ ਇੱਕ ਅੱਧੇ ਬੰਦੇ ਬਿਨਾਂ ਕਿਸੇ ਦੀ ਦਿਲਚਸਪੀ ਨਾ ਰਹੀ ਤੇ ਏਥੇ ਕੋਲ ਵਸਦੇ ਪੰਡਤ ਕਿਸ਼ਨ ਚੰਦ ਨੇ ਪੁਲਿਸ ਦੀ ਮਦਦ ਨਾਲ ਧਰਮਸ਼ਾਲਾ ਤੇ ਕਬਜ਼ਾ ਕਰ ਲਿਆ। ਹੁਣ ਥੱਲੇ ਕੁਛ ਭਾਗ ਤੇ ਉਹ ਕਾਬਜ਼ ਹੈ ਅਤੇ ਉਪਰ ਸ. ਸਤਨਾਮ ਸਿੰਘ ਸਪੁਤ੍ਰ ਸ. ਵਜ਼ੀਰ ਸਿੰਘ ਸ਼ਿਮਲਾ ਦੀ ਰਿਹਾਇਸ਼ ਹੈ।

ਕਬਜ਼ੇ ਦੌਰਾਨ ਜਦੋਂ ਦਿੱਲੀ ਦੀ ਸੰਗਤ ਸੁਚੇਤ ਹੋਈ ਤਾਂ ਇਕ ਕਮੇਟੀ ਬਣਾ ਦਿਤੀ ਗਈ ਜੁ ਧਰਮਸ਼ਾਲਾ ਦੇ ਮਾਮਲੇ ਆਪਣੇ ਹੱਥ ਵਿਚ ਲਵੇ ਅਤੇ ਧਰਮਸ਼ਾਲਾ ਪੰਡਤਾਂ ਦੇ ਕਬਜ਼ੇ ਤੋਂ ਮੁਕਤ ਕਰਾਵੇ। ਅੱਜ ਮੈਨੂੰ ਕੋਠੀ ਪੂਸਾ ਰੋਡ ਗਿਆਂ ਸੰਤ ਗੁਰਚਰਨ ਸਿੰਘ ਡਰਾਈਵਰ ਤੋਂ ਪਤਾ ਲਗਾ ਕਿ ਹੇਠ ਲਿਖੇ ਵਿਅਕਤੀ ਉਸ ਕਮੇਟੀ ਦੇ ਮੈਂਬਰ ਹਨ।

1. ਸ. ਕਰਤਾਰ ਸਿੰਘ ਪੱਥਰਾਂ ਵਾਲਾ
2. ਸ. ਅਮਰ ਸਿੰਘ ਨਿਰਮਾਣ
3. ਡਾ: ਬਲਵੰਤ ਸਿੰਘ ਡੈਂਟਿਸਟ
4. ਸੰਤ ਸਤਨਾਮ ਸਿੰਘ ਨਾਮਧਾਰੀ ਕਾਲੋਨੀ

5. ਸ. ਸਤਨਾਮ ਸਿੰਘ ਨਾਮਧਾਰੀ ਧਰਮਸ਼ਾਲਾ ਪਹਾੜ ਗੰਜ

6. ਸੰਤ ਗੁਰਦੀਪ ਸਿੰਘ ਢੋਡਾ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ

7. ਸ. ਮਹਿੰਦਰ ਸਿੰਘ, (ਢੋਡੇ ਦਾ ਭਣਵਈਆ)

ਪਰ ਗੁਰਚਰਨ ਸਿੰਘ ਦੇ ਦੱਸਣ ਮੁਤਾਬਕ ਉਕਤ ਕਮੇਟੀ ਧਰਮਸ਼ਾਲਾ ਦੇ ਬਚਾਵ ਹਿਤ ਕੋਈ ਦਿਲਚਸਪੀ ਨਹੀਂ ਲੈ ਰਹੀ। ਇਸ ਨੇ ਹੀ ਮਿਹਨਤ ਕਰਕੇ ਪੰ. ਕਿਸ਼ਨ ਚੰਦ ਨੂੰ ਹੱਥ ਤੇ ਪਾਇਆ ਹੈ। ਹੰਸਪਾਲ ਜੀ ਨੂੰ 100/- ਮਹੀਨਾ ਪੰ: ਨੂੰ ਦੇਣ ਲਈ ਮਨਾਇਆ ਹੈ, ਪਰ ਇਹ ਪਿਛਲੇ ਤਿੰਨ ਮਹੀਨਿਆਂ ਤੋਂ ਆਪਣੇ ਪੱਲਿਓਂ ਹੀ 100/- ਮਹੀਨਾ ਦੇ ਰਿਹਾ ਹੈ। 24.4.1986 ਨੂੰ ਕੋਰਟ ਦੀ ਤਾਰੀਖ ਹੈ ਜਿਸ ਵਿਚ ਇਹਨਾਂ ਦੀ ਇੱਛਾ ਅਨੁਸਾਰ ਦਿੱਤੀ ਗਵਾਹੀ ਤੋਂ 5000/- ਉਸਨੂੰ ਹੋਰ ਦੇਣਾ ਕੀਤਾ ਹੈ।

ਅੱਜ ਸੰਤ ਗੁਰਚਰਨ ਸਿੰਘ (ਡਰਾਈਵਰ) ਰਮੇਸ਼ ਨਗਰ ਨੇ ਹੀ ਪੰ: ਕਿਸ਼ਨ ਚੰਦ ਨੂੰ ਰੋਟੀ ਖੁਆਈ, ਜੁੱਤੀ, ਕੁਰਤਾ, ਧੋਤੀ ਤੇ ਤੌਲੀਆ ਲੈ ਕੇ ਦਿਤਾ ਹੈ ਅਤੇ 24.4.86 ਨੂੰ ਨਾਮਧਾਰੀ ਸੰਸਥਾ ਦੇ ਹੱਕ ਵਿਚ ਭੁਗਤਣ ਲਈ ਮਨਾਇਆ ਹੈ।

## 21 ਅਪ੍ਰੈਲ 1986, ਸੋਮਵਾਰ

### ਨਵੀਂ ਦਿੱਲੀ

### ਫਸਲਵਾੜੀ ਦੇਸ਼ ਦੀ

ਵੈਸਾਖੀ ਤੋਂ ਕੁਛ ਦਿਨ ਪਹਿਲਾਂ ਜੀ. ਟੀ. ਰੋਡ ਰਾਹੀਂ ਹਰਿਆਣਾ ਪੰਜਾਬ ਦੀ ਫਸਲ ਦੇ ਦਰਸ਼ਨ ਹੋਏ ਸਨ। ਬੜੀ ਭਰਪੂਰਤਾ ਸੀ। ਕੱਲ੍ਹ ਮੈਂ ਦਿੱਲੀ-ਫਾਜ਼ਲਕਾ ਰੋਡ ਤੇ 257 ਕਿਲੋਮੀਟਰ ਸਫਰ ਕਰਕੇ ਸਰਸੇ ਪਹੁੰਚਿਆ ਸਾਂ। ਰਾਹ ਵਿਚ ਪੈਂਦੇ ਸਾਰੇ ਇਲਾਕੇ ਵਿਚ ਕਣਕ ਬਹੁਤ ਸਾਰੀ ਸੰਭਾਲੀ ਗਈ ਹੈ। ਕੱਟੀ ਤਾਂ ਹਰ ਥਾਂ ਗਈ ਹੈ।

ਜੀਵਨ ਨਗਰ ਦੇ ਇਲਾਕੇ ਵਿਚ ਏਨੀ ਫਸਲ ਹੈ ਕਿ ਅਜੇ ਵੀ ਕਟਾਈ ਲਈ ਦਾਤਰੀਆਂ ਜਾਂ ਕੰਬਾਈਨਾਂ ਮੰਗ ਰਹੀ ਹੈ। ਮੇਰਾ ਦੇਸ਼ ਵਧੇ ਫੁਲੇ, ਪੰਜਾਬ ਤੇ ਹਰਿਆਣਾ ਉਹਦੀਆਂ ਅੰਨ ਲੋੜਾਂ ਪੂਰੀਆਂ ਕਰਨ।

### ਸੰਭਾਵਨਾ

ਸੰਤ ਗੁਰਦਿਆਲ ਸਿੰਘ ਸਰਸਾ ਐਡੀਟਰ ਸਤਿਜੁਗ ਦੇ ਪਰਵਾਰ ਨੂੰ ਮਿਲੇ ਬਿਨਾਂ ਮੈਨੂੰ ਸੰਤੋਖ ਨਹੀਂ ਸੀ ਆਉਣਾ। ਕੱਲ ਉਹਨਾਂ ਦੇ ਘਰ ਗਿਆ ਖੈਰ ਪੁਰ ਸਰਸਾ ਪਾਸ (ਕਾਲਜ ਦੇ ਸਨਮੁਖ)। ਏਥੇ ਹੀ ਮੈਂ ਸ. ਬਲਵੰਤ ਸਿੰਘ ਰੰਧਾਵਾ ਦੀ ਕੋਠੀ ਉਹਦੀ ਮਾਤਾ ਪਿਆਰ ਕੌਰ ਦੇ ਗੁਜ਼ਰ ਜਾਣ ਬਾਰੇ ਗਿਆ। ਇਹ ਬੀਬੀ ਮੇਰੀ ਪਤਨੀ ਦੀ ਭੂਆ ਦੀ ਧੀ

ਸਾਲੀ ਸੀ। ਜੀਵਨ ਵਿਚ ਇਕ ਵਾਰ ਹੀ ਇਹਦੇ ਦਰਸ਼ਨ ਪਾਏ। 70 ਸਾਲ ਦੀ ਉਮਰੇ 27.3.86 ਨੂੰ ਇਸਨੇ ਸੰਸਾਰ ਯਾਤਰਾ ਪੂਰੀ ਕੀਤੀ ਸੀ। ਸ. ਬਲਵੰਤ ਸਿੰਘ ਨੇ ਦੱਸਿਆ : ਮਰਦੇ ਦਮ ਤਕ ਉਹਦੀ ਗੁਰੂ ਮਹਾਰਾਜ ਜੀ ਦੇ ਚਰਨਾਂ ਨਾਲ ਆਸਥਾ ਬਣੀ ਰਹੀ। ਅੰਤ ਸਮਾਂ ਵੀ ਉਸਦਾ ਬਿਸਤਰਿਉਂ ਉਠ ਸਤਿਗੁਰਾਂ ਦੀ ਫੋਟੋ ਨੂੰ ਨਮਸਕਾਰ ਕਰਨ ਪਿਛੋਂ ਆਇਆ । ਗੁਰੂ ਘਰ ਦੀ ਸੇਵਕਾ ਪੂਰੋ, ਬੀਬੀ ਪਿਆਰ ਕੌਰ ਦੀ ਨਣਾਨ ਹੈ, ਅਤੇ ਅਜੇ ਉਹ ਆਪਣੇ ਭਤੀਜੇ ਪਾਸ ਆਈ ਹੋਈ ਹੈ।

## ਬੇਅੰਤ-ਸਾਜਨ ਨਾਲ ਦੋ ਘੜੀਆਂ

ਸ੍ਰੀ ਸੰਤੋਖ ਸਿੰਘ ਸਾਜਨ ਨੇ ਸਰਸੇ ਦੁਕਾਨਦਾਰੀ ਕਰਕੇ ਤੇ ਥਾਈਲੈਂਡ ਦੀਆਂ ਯਾਤਰਾਵਾਂ ਕਰਕੇ ਮੁਨਾਸਬ ਕਮਾਈ ਕਰ ਲਈ ਹੈ। ਖੈਰ ਪੁਰ ਸਰਸਾ ਵਿਖੇ ਉਸਦੇ ਨਵੇਂ ਬਣੇ ਮਕਾਨ ਵੇਖੇ ਹਨ ਤੇ ਸਦਰ ਬਾਜ਼ਾਰ ਵਿਚ ਉਹਦੀ ਦੁਕਾਨ ਤੱਕੀ ਹੈ। ਉਸਦੇ ਬੱਚੇ ਦੁਕਾਨ ਦਾਰੀ ਵਿਚ ਉਤਰੇ ਹੋਏ ਹਨ। ਸਾਡਾ ਬੈਂਕੋਕ ਸੁਆਗਤਕਾਰੀ ਸੰਤ ਬੇਅੰਤ ਸਿੰਘ ਸੋਖਲ ਵੀ ਸਣੇ ਪਰਵਾਰ ਮੈਨੂੰ ਸ੍ਰੀ ਸਾਜਨ ਦੇ ਘਰ ਮਿਲਿਆ। ਕੁਛ ਦਿਨਾਂ ਦੀ ਭਾਰਤ ਯਾਤਰਾ ਤੇ ਸੀ। ਉਹ ਕੱਲ੍ਹ ਹੀ ਵਾਪਸ ਬੈਂਕੋਕ ਜਾ ਰਿਹਾ ਹੈ। ਸੋਖਲ ਨੇ ਸੰਤ ਨਗਰ ਵਿਚ ਆਪਣੇ ਨਵੇਂ ਸਥਾਨ ਉਸਾਰੇ ਹਨ। ਸਤਿਗੁਰੂ ਜੀ ਦਾ ਵਰਦ ਹੱਥ ਆਪਣੇ ਸੇਵਕਾਂ ਨੂੰ ਤਰੱਕੀਆਂ ਬਖ਼ਸ਼ ਰਿਹਾ ਹੈ।

## ਸ੍ਰੀ ਮਹਾਰਾਜ ਜੀ ਨਾਲ

ਰਾਤ ਆਪਣੀ ਪੁੱਤਰੀ ਕੋਲ ਰਾਣੀਆਂ ਰਹਿ ਕੇ ਅੱਜ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਮਿਲਿਆ ਜੀਵਨ ਨਗਰ। ਮਹਾਰਾਜ ਜੀ ਨਾਲ ਗਿਆਨੀ ਗੁਰਦਿਆਲ ਸਿੰਘ ਐਡੀਟਰ ਸਤਿਜੁਗ ਦਾ ਅਫਸੋਸ ਕੀਤਾ। ਸੰਤ ਆਤਮਾ ਸਿੰਘ ਸੰਪਾਦਕ ਸਤਿਜੁਗ ਦਾ ਦੋਹਾਂ ਅੱਖੀਆਂ ਦੇ ਉਪਰੇਸ਼ਨ ਲਈ ਫਿਕਰ ਕੀਤਾ। ਗਿਆਨੀ ਮੇਹਰ ਸਿੰਘ ਜੀ ਜਿਨ੍ਹਾਂ ਨੂੰ ਸਤਿਜੁਗ ਦਾ ਸੰਪਾਦਕ ਬਣਾਣ ਲਈ ਲਿਆਇਆ ਜਾਣਾ ਸੀ। ਉਹਨਾਂ ਦੇ ਕਾਲ ਦੇ ਸ਼ਿਕਾਰ ਹੋ ਜਾਣ ਦਾ ਦੁਖ ਸਾਂਝਾ ਕੀਤਾ । ਮਹਾਰਾਜ ਜੀ ਨੇ ਨਾਲ ਲਗਦਿਆਂ ਇਹ ਵੀ ਦੱਸ ਦਿਤਾ ਕਿ ਪ੍ਰੀਤਮ ਸਿੰਘ ਪੰਛੀ ਨੂੰ ਸਤਿਜੁਗ ਦੀ ਸੰਪਾਦਕੀ ਲਈ ਲਿਆਂਦਾ ਸੀ , ਪਰ ਵੇਲੇ ਸਿਰ ਕਮਰਾ ਨਾ ਮਿਲਣ ਕਰਕੇ ਵਾਪਸ ਦਿੱਲੀ ਚਲਾ ਗਿਆ ਜਾਪਿਆ। ਮਗਰ ਬੰਦਾ ਭੇਜਿਆ ਤਾਂ ਪਤਾ ਲੱਗਾ ਕਿ ਉਹ ਤਾਂ ਸ੍ਰੀ ਭੈਣੀ ਸਾਹਿਬ ਹੈ, ਹੁਣ ਆਦਮੀ ਨੂੰ ਭੈਣੀ ਸਾਹਿਬ ਉਸ ਨੂੰ ਲਿਆਉਣ ਲਈ ਘੱਲਿਆ ਹੈ। ਉਹ ਸਾਬਕਾ ਸੰਪਾਦਕ ਤਾਂ ਪਹਿਲਾਂ ਹੀ ਸੀ।

ਜਾਪਦਾ ਹੈ "ਸਤਿਜੁਗ" ਦਾ ਸੰਕਟ ਗਹਿਰਾ ਹੈ।

ਮਹਾਰਾਜ ਜੀ ਦੀ ਕੋਠੀ ਅਜੇ ਤਿਆਰੀ ਦੇ ਦੌਰ ਵਿਚ ਹੈ।

ਠਾਕੁਰ ਦਲੀਪ ਸਿੰਘ ਜੀ ਬਾਰੇ ਪਤਾ ਕੀਤਾ ਤਾਂ ਮਾਲੂਮ ਹੋਇਆ (ਗੁਰਦੇਵ

ਸਿੰਘ ਵਾੜੇ ਵਾਲੇ ਦੇ ਘਰੋਂ) ਕਿ ਠਾਕੁਰ ਜੀ ਤਿੰਨ ਦਿਨਾਂ ਤੋਂ ਕੈਮਰਿਆਂ ਨਾਲ ਸਨਧਬੱਧ ਹੋ ਕੇ ਟਿੱਬੇ ਵਾਲੇ ਖੂਹ ਤੇ ਇਕ ਜਾਨਵਰ (ਕਿੱਲੀ ਠੋਕਾ - ਤਖਾਣ ਅਥਵਾ ਚੱਕੀ ਰਾਹਾ) ਦੀ ਖੁੱਡ ਵਿੱਚੋਂ ਨਿਕਲਣ ਦੀ ਉਡੀਕ ਵਿੱਚ ਜਾਂਦੇ ਹਨ ਕਦੋਂ ਉਹ ਰੁੱਖ ਤਣੇ ਦੀ ਖੋੜ ਵਿਚੋਂ ਨਿਕਲੇ ਤੇ ਕਦੋਂ ਉਹ ਫੋਟੋ ਲੈਣ !

ਮੈਂ ਜਾਨਣ ਦੀ ਕੋਸ਼ਸ਼ ਕੀਤੀ ਕਿ ਏਥੇ ਵੈਸਾਖੀ ਦਾ ਮੇਲਾ ਕੇਹਾ ਕੁ ਮਨਾਇਆ ਗਿਆ ਹੋਵੇ। ਮੇਰੇ ਜਾਣਕਾਰਾਂ ਵਿਚੋਂ ਤਾਂ ਕੋਈ ਨਹੀਂ ਮੇਲੇ ਗਿਆ। ਜਾਪਦਾ ਹੈ ਹਾਜ਼ਰੀ ਬਹੁਤੀ ਨਹੀਂ ਹੋਈ ਹੋਵੇਗੀ। ਉਂਜ ਕੜਾਹ ਪ੍ਰਸ਼ਾਦ ਦੇ ਹਰੇਕ ਗਏ ਨੂੰ ਗਹਿਰੇ ਗੱਫੇ ਮਿਲੇ।

### ਮਾਸਟਰ ਜੀ ਦੀ ਜ਼ੁਬਾਨੀ

ਏਸ ਇਲਾਕੇ ਵਾਲਿਆਂ ਨੂੰ ਗੁਰੂ ਦਰਸ਼ਨਾਂ ਦੀ ਘਾਟ ਕਾਫ਼ੀ ਅਖ਼ਰ ਰਹੀ ਹੈ। ਬਹੁਤੇ ਐਸੇ ਮਿਲੇ ਜੁ ਉਡੀਕ ਭਰਪੂਰ ਸਨ। ਮਾਃ ਅਮਰੀਕ ਸਿੰਘ ਜੀ ਨੂੰ ਮੈਂ ਕਾਲਿਜ ਵਿਚ ਮਿਲਿਆ। ਉਹ ਕਾਲਿਜ ਦੇ ਹੈੱਡ ਕਲਰਕ ਦੇ ਪਾਸ ਮੈਨੂੰ ਮਿਲੇ। ਉਹਨਾਂ ਤੋਂ ਪਤਾ ਲਗਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ 30 ਅਪ੍ਰੈਲ ਨੂੰ ਸੰਤ ਨਗਰ ਵਿਖੇ ਦਰਸ਼ਨ ਦੇ ਰਹੇ ਹਨ। ਇਸੇ ਦਿਨ ਅਮ੍ਰਿਤਸਰ ਕਲਾਂ ਵੀ ਪਧਾਰਨਗੇ।

ਸ. ਦਰਸ਼ਨ ਸਿੰਘ ਕਿਲੇ ਵਾਲੇ, ਸੰਤ ਨਗਰ ਦੇ ਪਿਤਾ ਸ. ਵਿਰਸਾ ਸਿੰਘ ਦਾ ਚਾਚਾ ਸ. ਮੰਗਲ ਸਿੰਘ 17.4.86 ਨੂੰ ਗੁਜ਼ਰ ਗਿਆ ਹੈ। ਉਸ ਨਮਿਤ ਭੋਗ ਪਾਣ ਸਮੇਂ ਸ. ਦਰਸ਼ਨ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਜ਼ਰੂਰ ਚਾਂਹਦਾ ਸੀ।

ਇੰਜ ਹੀ ਅਵਤਾਰ ਸਿੰਘ ਘੁੰਮਣ ਦੇ ਪਿਤਾ ਸੰਤ ਪੂਰਨ ਸਿੰਘ ਅਮ੍ਰਿਤਸਰ ਕਲਾਂ ਦਾ ਬਾਪ ਸੰਤ ਬਹਾਦਰ ਸਿੰਘ 22.4.86 ਨੂੰ ਪੂਰਾ ਹੋ ਗਿਆ। ਉਹ ਵੀ ਭੋਗ ਗੁਰੂ ਕੀ ਹਜ਼ੂਰੀ ਵਿੱਚ ਹੀ ਪੁਆਣਾ ਚਾਹੁੰਦਾ ਸੀ।

ਸਤਿਗੁਰੂ ਜੀ ਨੇ ਦੋਹਾਂ ਪ੍ਰੇਮੀਆਂ ਦੀ ਬੇਨਤੀ ਪਰਵਾਨ ਕਰ ਲਈ ਹੈ। ਭੋਗ ਇਕੋ ਦਿਨ ਅਰਥਾਤ 30.4.86 ਨੂੰ ਹੀ ਪੈਣਗੇ।

## 26 ਅਪ੍ਰੈਲ 1986, ਸ਼ਨੀਵਾਰ ਨਵੀਂ ਦਿੱਲੀ

### ਹੰਸਪਾਲ ਜੀ ਮੇਰੇ ਘਰ

ਜੀਵਨ ਨਗਰ ਯਾਤਰਾ ਤੋਂ ਵਿਹਲਾ ਹੋ ਅੱਜ ਸ਼ਾਮੀ 6.45 ਤੇ ਘਰ ਪੁੱਜਾ ਤਾਂ ਮੇਰੀ ਸ੍ਰਿਮਤੀ ਨੇ ਇਕ ਅਸ਼ਚਰਜ ਕਰੂ ਕਹਾਣੀ ਸੁਣਾਈ : ਕੱਲ 10-11 ਦੇ ਦਰਮਿਆਨ, ਸਵੇਰੇ, ਸ. ਹਰਵਿੰਦਰ ਸਿੰਘ ਹੰਸਪਾਲ ਜੀ, ਏਥੇ ਸਾਡੇ ਘਰ ਆਏ ਸਨ। ਤੁਹਾਡੇ ਬਾਰੇ ਪੁੱਛਦੇ ਸਨ, ਕਿਥੇ ਗਏ ਹਨ, ਕਦੋਂ ਗਏ ਹਨ ਕਦ ਪਰਤਣਗੇ ਅਤੇ ਉਨ੍ਹਾਂ ਨੇ ਚੋਖੇ ਸਾਰੇ ਰੁਪਇਆਂ ਦਾ ਇਕ ਬੰਦ ਲਿਫ਼ਾਫ਼ਾ ਮੈਨੂੰ ਦਿਤਾ ਤੇ ਕਿਹਾ ਇਹ ਸਤਿਗੁਰੂ ਜੀ ਵਲੋਂ ਕਵੀ

ਜੀ ਵਾਸਤੇ ਆਏ ਹਨ।

ਸ੍ਰੀ ਸਤਿਗੁਰੂ ਜੀ ਨੇ ਹੀ ਇਹ ਕੌਤਕ ਕੀਤਾ ਹੈ। ਜਿਸ ਹੰਸਪਾਲ ਜੀ ਦੀਆਂ ਕੁਛ ਦਿਨ ਹਵਾਵਾਂ ਅਸਮਾਨੇ ਚੜ੍ਹੀਆਂ ਹੋਈਆਂ ਸਨ ਤੇ ਉਹ ਗਰੀਬ ਕਵੀ ਨਾਲ ਬਦੋ ਬਦੀ ਲੜਨਾ ਚਾਹ ਰਿਹਾ ਸੀ, ਸਤਿਗੁਰੂ ਜੀ ਨੇ ਉਸੇ ਨੂੰ ਮੇਰੇ ਘਰ ਭੇਜਿਆ ਤੇ ਉਹਦੇ ਹਥੀਂ ਹੀ ਪੈਸੇ ਘਲਾਏ। ਮੈਂ ਹੰਸਪਾਲ ਜੀ ਦੀ ਮਨੋਸਥਿਤੀ ਦਾ ਅੰਦਾਜ਼ਾ ਕਰ ਸਕਦਾ ਸਾਂ ਅਤੇ ਸ੍ਰੀ ਸਤਿਗੁਰੂ ਜੀ ਦੀ ਮਹਾਂਸ਼ਕਤੀ ਦਾ ਵੀ, ਜਿਨ੍ਹਾਂ ਨੇ ਹੰਸਪਾਲ ਦੀ ਮੈਨੂੰ ਨੀਚਾ ਵਿਖਾਣ ਦੀ ਮਨੋਵ੍ਰਿਤੀ ਨੂੰ ਇਕ ਵਾਰ ਫਿਰ ਰਾਹੇ ਰਸਤੇ ਤੇ ਲਿਆਂਦਾ ਹੈ।

ਮੈਨੂੰ ਹੰਸਪਾਲ ਜੀ ਤੇ ਤਰਸ ਆ ਰਿਹਾ ਸੀ ਤੇ ਸੋਚ ਰਿਹਾ ਸਾਂ ਕਦੋਂ ਅਗਲਾ ਦਿਨ ਚੜ੍ਹੇ ਤੇ ਮੈਂ ਉਨ੍ਹਾਂ ਦੇ ਘਰ ਜਾ ਕੇ ਉਨ੍ਹਾਂ ਦੀ ਅਵਸਥਾ ਬਰਾਬਰ ਕਰਾਂ!

## 27 ਅਪ੍ਰੈਲ 1986, ਐਤਵਾਰ
## ਨਵੀਂ ਦਿੱਲੀ

### ਮੈਂ, ਜਿੱਥੇ ਨਹੀਂ ਸੀ ਜਾਣਾ

ਮੈਂ 18.4.86 ਦੀ ਹੰਸਪਾਲ ਜੀ ਦੇ ਘਰ ਹੋਈ ਦੁਰਘਟਨਾ ਦੇ ਆਧਾਰ ਤੇ ਕਦੇ ਵੀ K-17 ਵਿਖੇ ਜਾਣ ਦੀ ਸਹੁੰ ਪਾ ਲਈ ਸੀ। ਜਿਸ ਘਰ ਦੇ ਪ੍ਰਮੁੱਖ ਮੈਂਬਰ ਮੈਨੂੰ ਦਿਲੋਂ ਨਫ਼ਰਤ ਕਰਦੇ ਹੋਣ ਓਥੇ ਕੀ ਕਰਨ ਜਾਣਾ, ਪਰ ਹੁਣ ਸ੍ਰੀ ਸਤਿਗੁਰੂ ਜੀ ਨਾਲ (ਸ਼ਾਇਦ ਫੋਨ ਤੇ) ਹੋਈ ਵਾਰਤਾਲਾਪ ਦੇ ਆਧਾਰ ਤੇ ਹੰਸਪਾਲ ਜੀ ਸਾਡੇ ਘਰ ਆ ਚੁੱਕੇ ਸੀ ਹੁਣ ਤਾਂ ਜਾਣਾ ਹੀ ਬਣਦਾ ਸੀ ਉਨ੍ਹਾਂ ਦੇ ਘਰ।

ਸੋ ਮੈਂ 9 ਵਜੇ ਸਵੇਰੇ ਉਹਨਾਂ ਦੀ ਕੋਠੀ ਗਿਆ ਉਹ ਉਪਰਲੀ ਛੱਤੇ ਉਸਾਰੀ ਮੁਆਇਨਾ ਕਰ ਰਹੇ ਸਨ। ਕੋਲ ਉਨਾਂ ਦੀ ਸੁਪਤਨੀ ਬੀਬੀ ਚਰਨਜੀਤ ਵੀ ਆਪਣੀ ਪੋਤਰੀ ਚੁੱਕੀ ਖਲੋਤੀ ਸੀ ਤੇ ਪ੍ਰਧਾਨ ਰਾਜ ਸੰਤ ਗੁਰਬਚਨ ਸਿੰਘ ਰਮੇਸ਼ ਨਗਰ ਵੀ ਸੀ। ਸਤਿ ਸ੍ਰੀ ਅਕਾਲ ਉਪ੍ਰੰਤ ਮੈ ਕਿਹਾ : ਹੰਸਪਾਲ ਜੀ ਤੁਸਾਂ ਬੜਾ ਚੰਗਾ ਕੀਤਾ ਘਰੋਂ ਹੋ ਆਏ। ਉਸ ਦਿਨ ਅਸੀਂ ਦੋਵੇਂ ਹੀ ਥਾਂ ਸਿਰ ਨਹੀਂ ਸਾਂ ਰਹੇ। ਅਤੇ ਮੈਂ ਉਹਨਾਂ ਨੂੰ ਗਲ ਲਾ ਕੇ ਆਖਿਆ : ਮੈਨੂੰ ਦੁਸ਼ਮਨ ਨਾ ਸਮਝੋ। ਮੈਂ ਤੁਹਾਡੇ ਨਾਲ ਕੁਛ ਵੰਡਾਣਾ ਨਹੀਂ। ਸੀਟ ਵੀ ਨਹੀਂ ਮੱਲਣੀ। ਮੇਰਾ ਕੋਈ ਤੁਹਾਡੇ ਨਾਲ ਤਨਾਜ਼ਾ ਵੀ ਨਹੀਂ । ਫਿਰ ਐਸੀ ਦੁਰਘਟਨਾ ਨਾ ਵਾਪਰੇ।

ਹੰਸਪਾਲ ਜੀ : ਰੁਪਏ ਮਿਲ ਗਏ ? ਪੂਰੇ ਸਨ?

"ਨਹੀਂ ਇਕ ਸੌ ਦੀ ਕਮੀ ਸੀ।"

ਅਤੇ ਜਦੋਂ ਮੈਂ ਆਉਣ ਲਈ ਥੱਲੇ ਉਤਰਿਆ ਤਾਂ ਸ੍ਰੀ ਹੰਸਪਾਲ ਜੀ ਵੀ ਹੇਠਾਂ ਆਏ ਤੇ ਸਲਾਹ ਦਿੱਤੀ ਕਿ ਮੈਂ ਹੁਣ ਆਪਣੀ ਪੁਸਤਕ ਛਪਵਾਈ ਸ਼ੁਰੂ ਕਰ ਦਿਆਂ। ਮੈਂ ਦੱਸਿਆ ਕਿ ਅਜੇ ਨਹੀਂ ਕੁਛ ਛਪੇਗਾ। ਪਹਿਲਾਂ 2 ਲੱਖ ਰੁਪੈਆ ਮੇਰੇ ਪਾਸ ਆਵੇਗਾ, ਫਿਰ ਅਗਲੀ ਗੱਲ ਕਰਾਂਗਾ।

ਸੱਚ ਮੁੱਚ ਉਹ ਮੇਰੀ ਗੱਲ ਸੁਣ ਕੇ ਹੈਰਾਨ ਹੋਏ ਹੋਣਗੇ।

## 30 ਅਪ੍ਰੈਲ 1986, ਬੁੱਧਵਾਰ
### ਨਵੀਂ ਦਿੱਲੀ

ਅਜ ਸਵਰਗਵਾਸੀ ਸ. ਸੁਰਜੀਤ ਸਿੰਘ ਸੇਠੀ ਦੀ ਕੋਠੀ ਵਿਚ ਮੇਰੀ ਮੁਲਾਕਾਤ ਡਾ. ਅਮਰ ਭਾਰਤੀ ਨਾਲ ਹੋਈ। ਇਥੇ ਉਹਨਾਂ ਦੀ ਭੈਣ ਬੀਬੀ ਪਿਆਰੀ ਕੋਠੀ ਦੀ ਮੁਰੰਮਤ ਕਰਵਾ ਕੇ ਇਕ ਨਵਾਂ ਕਮਰਾ ਤਾਮੀਰ ਕਰਵਾ ਰਹੇ ਸਨ, ਰਾਜੌਰੀ ਗਾਰਡਨ ਦੇ ਹੀ 9 ਬਲਾਕ ਵਿੱਚ।

ਭਾਰਤੀ ਜੀ ਨੇ ਦੱਸਿਆ ਦੋ ਦਿਨ ਪਹਿਲਾਂ ਉਹਨਾਂ ਨੂੰ ਗੁਰੂ ਦੇ ਸਕੱਤਰ ਦੀ ਇਕ ਚਿੱਠੀ ਨਾਲ 150/- ਮਿਲੇ ਸਨ। ਕੁਛ ਅਖਬਾਰਾਂ ਦਾ ਨਾਮ ਲਿਖਿਆ ਹੋਇਆ ਸੀ ਕਿ ਇਹਨਾਂ ਪੈਸਿਆਂ ਨਾਲ ਖਰੀਦ ਕੇ ਉਹ ਪੜਨਾ ਪਰ ਭਾਰਤੀ ਨੇ ਮੋੜਵਾਂ ਉਤਰ ਦਿਤਾ ਹੈ ਕਿ ਹੁਣ ਉਹਦੀ ਸਿਆਸਤ ਵਿਚ ਰੁਚੀ ਨਹੀਂ ਰਹੀ। ਦੁਨੀਆਂ ਬਹੁਤ ਬਦਲ ਗਈ ਹੈ। ਉਹ ਵੀ ਪਹਿਲਾਂ ਵਾਲੀ ਸਥਿਤੀ ਵਿਚ ਨਹੀਂ।

ਭਾਰਤੀ ਜੀ ਨੇ ਹੰਸਪਾਲ ਜੀ ਦੁਆਰਾ ਮੈਨੂੰ ਭੇਜੀ ਗਈ ਰਕਮ ਨੂੰ ਆਪਣੀ ਨਾਲ ਤੁਲਨਾਅ ਕੇ ਆਖਿਆ : ਇਹ ਤਾਂ ਮੇਰੇ ਨਾਲ ਟਿੱਚਰ ਹੀ ਕੀਤੀ ਗਈ ਹੈ । ਦੂਜੀ ਗੱਲ ਉਹ ਨੂੰ ਇਹ ਵੀ ਰੜਕੀ ਕਿ ਹੰਸਪਾਲ ਜੀ ਨੇ ਮੈਨੂੰ ਭਾਰਤੀ ਜੀ ਨਾਲੋਂ ਵੀ ਖ਼ਤਰਨਾਕ ਦੱਸਿਆ ਸੀ। ਭਾਰਤੀ ਜੀ ਸਮਝਦੇ ਸਨ ਕਿ ਖ਼ਤਰਨਾਕ ਹੋਣ ਵਿਚ ਕੀ ਸੰਦੇਹ ਹੈ ਜਦੋਂ ਕਵੀ ਨਾਲ ਦੁਬਾਰਾ ਸੰਬੰਧ ਬਹਾਲ ਕਰਨ ਲਈ ਉਸੇ ਦੇ ਹਥੀਂ 50,000/- ਦਿਵਾਇਆ ਗਿਆ ਹੈ।

ਰਾਤ ਪੈਣ ਤਕ ਮੇਰੇ ਕੋਲ ਇਹ ਗੱਲ ਅੱਪੜ ਗਈ ਕਿ ਸ੍ਰੀ ਸਤਿਗੁਰੂ ਜੀ ਨੇ ਮੇਰੇ ਵਾਸਤੇ 50,000/- ਦੇਣ ਲਈ ਹੰਸਪਾਲ ਜੀ ਨੂੰ ਆਗਿਆ ਕੀਤੀ ਸੀ ਪਰ ਉਹ ਕੇਵਲ 35 ਹਜ਼ਾਰ ਹੀ ਜੋੜ ਜਮਾਂ ਕਰ ਸਕੇ।

## 5 ਮਈ 1986, ਸੋਮਵਾਰ
## ਨਵੀਂ ਦਿੱਲੀ

### ਕੋਠੀ ਦੀ ਉਸਾਰੀ ਮੁੜ ਜਾਰੀ

ਮੈਨੂੰ ਕਿਸੇ ਕਾਰਜ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਜਾਣਾ ਪੈ ਗਿਆ ਉਥੇ ਜਾ ਕੇ ਮੈਨੂੰ, ਬੀਬੀ ਬੇਅੰਤ ਕੌਰ ਪ੍ਰਿੰਸੀਪਲ ਤੋਂ ਪਤਾ ਲਗਾ ਕਿ ਸਕੂਲ ਕੰਪਾਊਂਡ ਵਿਚ ਉਹਨਾਂ ਦੀ ਕੋਠੀ ਦੀ ਮੁੜ ਉਸਾਰੀ ਜਾਰੀ ਹੋ ਗਈ ਹੈ। ਸਕੂਲ ਕਮੇਟੀ ਨੇ ਉਹਨਾਂ ਦੀ ਕੋਠੀ ਨਾਲ ਲੱਗੇ ਦੋ ਪਲਾਟ ਹੋਰ ਵੇਚੇ ਹਨ ਅਤੇ ਇਸ ਰਕਮ ਨਾਲ ਸਕੂਲ ਦੀ ਅਧਿਆਪਨ ਬਿਲਡਿੰਗ ਉਤੇ ਇਕ ਮੰਜ਼ਲ ਹੋਰ ਬਣਾਈ ਜਾਏਗੀ ਹੁਣ ਵਿਰੋਧਤਾ ਦੀ ਸੁਰ ਮੱਠੀ ਹੋਈ ਹੋਈ ਹੈ।

ਪ੍ਰਿੰਸੀਪਲ ਨੇ ਇਹ ਵੀ ਦੱਸਿਆ ਕਿ ਸਕੂਲ ਕਮੇਟੀ ਨੇ ਇਕ ਹੋਰ ਜਗ੍ਹਾ ਸਕੂਲ ਵਾਸਤੇ ਤਲਾਸ਼ ਕੀਤੀ ਹੈ। ਉਹ ਜਗ੍ਹਾ ਇਸ ਤੋਂ ਵਧੇਰੇ ਖੁਲ੍ਹੀ ਤੇ ਵਧੇਰੇ ਮੁਨਾਸਬ ਹੈ। ਉਸ ਵਾਸਤੇ 16,00,000/- ਦੀ ਡੀਮਾਂਡ ਹੈ। ਸਤਿਗੁਰੂ ਜੀ ਦੀ ਕਿਰਪਾ ਹੋਈ ਤਾਂ ਨਾਮਧਾਰੀ ਸੰਗਤ ਅੱਗੇ ਇਹ ਕੋਈ ਬਹੁਤ ਵੱਡੀ ਰਕਮ ਨਹੀਂ।

### ਜਸਪਾਲ ਮੁੜ ਦਿੱਲੀ

ਸਕੂਲ ਵਿੱਚ ਹੀ ਮੈਨੂੰ ਬੀਬੀ ਜਸਪਾਲ ਕੌਰ ਸੁਪਤਨੀ ਸੰਤ ਤਰਸੇਮ ਸਿੰਘ ਸਕੱਤਰ ਸ੍ਰੀ ਸਤਿਗੁਰੂ ਜੀ ਮਿਲ ਪਈ। ਮੈ ਜਾਣਨਾ ਚਾਹਿਆ ਕਿ ਉਹ ਤਾਂ ਸ੍ਰੀ ਭੈਣੀ ਸਾਹਿਬ ਦੋ ਸਾਲਾਂ ਵਾਸਤੇ ਰਹਿਣ ਗਈ ਸੀ, ਵਾਪਸੀ ਕਿਵੇਂ ਹੋ ਗਈ? ਬੀਬੀ ਨੇ ਦਸਿਆ : ਸੱਚੇ ਪਾਤਸ਼ਾਹ ਜੀ ਨੇ ਹੀ ਕਿਰਪਾ ਕੀਤੀ ਹੈ। ਪਤਾ ਨਹੀਂ ਕੀ ਚੱਕਰ ਚਲਾਇਆ ਕਿ ਮੇਰੇ ਮਨ ਦੇ ਮਨੋਰਥ ਪੂਰੇ ਹੋ ਗਏ। ਸਤਿਗੁਰੂ ਜੀ ਨੇ ਸੰਤਾਂ ਨੂੰ ਆਦੇਸ਼ ਦਿਤਾ ਹੈ ਕਿ ਬੱਚਿਆਂ ਦੀ ਆਗਾਮੀ ਤਾਲੀਮ ਲਈ ਦਿੱਲੀ ਰਹਿਣਾ ਜ਼ਰੂਰੀ ਹੈ ਅਤੇ ਰਿਹਾਇਸ਼ ਦੇ ਤੌਰ ਤੇ ਮੈਨੂੰ ਆਪਣੀ ਮਾਂ ਦੇ ਮਕਾਨ ਵਿਚ ਰਹਿਣ ਦੀ ਆਗਿਆ ਹੋਈ ਹੈ। ਮੈਂ ਹੋਰ ਖਰਚਿਆਂ ਬਾਰੇ ਵੀ ਸਕੱਤਰ ਸਾਹਿਬ ਨੂੰ ਤੰਗ ਨਹੀਂ ਕਰਨਾ। ਇਸਦਾ ਸਾਰਾ ਪ੍ਰਬੰਧ ਮੈਂ ਹੀ ਕਰਨਾ ਹੈ ਤੇ ਮੈਂ ਕਰ ਲਵਾਂਗੀ। ਸੰਤ ਨਿਸ਼ਚਿੰਤ ਹੋ ਕੇ ਸਤਿਗੁਰਾਂ ਦੀ ਸੇਵਾ ਵਿਚ ਰਹਿਣ।

### ਭੈਣੀ ਸਾਹਿਬ ਵਿੱਚ ਮਾਡਰਨ ਸਕੂਲ

ਮੈਂ ਰੋਜ਼ਾਨਾ ਘਰੋਂ 10 ਕੁ ਵਜੇ ਨਿਕਲਦਾ ਹਾਂ ਤੇ 12-1 ਵਜੇ ਤਕ ਮਿਲਣੀਆਂ ਗਿਲਣੀਆਂ ਕਰਕੇ ਪ੍ਰਸ਼ਾਦ ਪਾਣੀ ਦੇ ਸਮੇਂ ਘਰ ਆ ਜਾਂਦਾ ਹਾਂ। ਅੱਜ ਵੀ ਜਦ ਮੈਂ ਮਾਨ ਸਰੋਵਰ ਵਾਲੀ ਟੈਂਕੀ ਵਾਲੀ ਸੜਕ ਤੇ ਸ. ਜੰਗ ਬਹਾਦਰ ਸਿੰਘ ਦੀ ਫੈਕਟਰੀ ਪਾਸ 12 ਵਜੇ ਦੇ ਕਰੀਬ ਪੁੱਜਾ ਤਾਂ ਮੈਨੂੰ ਗਵਾਲੀਅਰ ਦੇ ਸੂਬਾ ਰਤਨ ਸਿੰਘ ਜੀ ਦਾ ਲੜਕਾ ਸਰਬਜੀਤ

ਸਿੰਘ ਨਜ਼ਰ ਪਿਆ। ਉਹ ਜੰਗ ਬਹਾਦਰ ਸਿੰਘ ਦੀ ਜਗਹ ਤਲਾਸ਼ ਕਰ ਰਿਹਾ ਸੀ। ਉਸਨੂੰ ਆਵਾਜ਼ ਮਾਰ ਕੇ ਮਿਲਿਆ। ਉਸਨੇ ਦੱਸਿਆ ਕਿ ਉਹ ਅੱਜ ਹੀ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕਰਕੇ ਆਇਆ ਸੀ। ਉਹਦੇ ਦੱਸਣ ਮੁਤਾਬਕ ਅੱਜ ਕੱਲ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਵਿਚ ਅੰਗਰੇਜ਼ੀ ਮੀਡੀਅਮ ਦਾ ਇਕ ਸਕੂਲ ਬਣਾਨ ਦੇ ਖਿਆਲ ਵਿਚ ਕਾਰਜ ਕਰਵਾ ਰਹੇ ਹਨ। ਇਸਦਾ ਆਰੰਭ ਜੁਲਾਈ ਵਿਚ ਹੋਵੇਗਾ।

ਮੈਨੂੰ ਯਾਦ ਆਇਆ ਮੇਰੇ ਪਿਛਲੇ ਦਿਨੀਂ (ਵੈਸਾਖੀ ਲਾਗੇ) ਭੈ. ਸਾ. ਰਹਿੰਦਿਆਂ ਇਕ ਦਿਨ ਸੱਚੇ ਪਾਤਸ਼ਾਹ ਜੀ ਨੇ ਸ. ਨਿਰਮਲ ਸਿੰਘ ਇੰਜਨੀਅਰ ਨੂੰ ਬਚਨ ਕੀਤਾ ਸੀ ਕਿ ਉਹ ਛੋਟੇ ਬੱਚਿਆਂ ਲਈ ਮੇਜ਼ ਕੁਰਸੀਆਂ ਡੀਜ਼ਾਈਨ ਕਰੇ ਤੇ ਪਰਵਾਨ ਕਰਕੇ ਬਣਵਾਏ ਤਾਂ ਕਿ ਸਕੂਲ ਦੇ ਬੱਚਿਆਂ ਦੇ ਕੰਮ ਆ ਸਕੇ ਉਹ ਫਰਨੀਚਰ। ਇਸ ਸਕੂਲ ਦੀ ਗੁੰਜਾਇਸ਼ ਪਹਿਲਾਂ ਹੀ ਸਿਮ੍ਰਤੀ ਮੰਦਰ ਵਿੱਚ ਰੱਖੀ ਹੋਈ ਸੀ।

ਸਤਿਗੁਰੂ ਜੀ ਨੇ ਇਸ ਦਿਨ ਇਹ ਵੀ ਆਖਿਆ ਸੀ ਕਿ ਉਹਨਾਂ ਦਾ ਜੀ ਤਾਂ ਕਰਦਾ ਹੈ ਕਿ ਬੱਚੇ ਟਾਟ ਤੇ ਬੈਠ ਕੇ ਭਾਰਤੀ ਤਰੀਕੇ ਅਨੁਸਾਰ ਰਹਿੰਦਿਆਂ ਅੰਗ੍ਰੇਜ਼ੀ ਦੇ ਵਿਦਵਾਨ ਬਣਨ, ਪਰ ਅਜੇ ਅਜਿਹੀ ਭਾਵਨਾ ਵਾਲੇ ਅਧਿਆਪਕ ਨਹੀਂ ਮਿਲ ਰਹੇ।

## ਨਗਰਾਣਾ ਥੇੜ੍ਹ ਦੇ ਦਰਸ਼ਨ

ਮੇਰਾ ਵੱਡਾ ਦਮਾਦ ਬਲਬੀਰ ਸਿੰਘ ਢਿਲੋਂ (ਰਾਣੀਆਂ) ਰੋਹਤਕੋਂ ਆਪਣੀ ਡਾਕਟਰੀ ਪੜ੍ਹਦੀ ਪੁੱਤਰੀ ਨੂੰ ਖਰਚ ਵਰਚ ਦੇ ਕੇ ਸਾਡੇ ਪਾਸ ਰਾਤ ਲਈ ਆ ਟਿਕਿਆ। ਉਸਨੇ ਦੱਸਿਆ ਕਿ ਦੀਨ ਦਿਆਲ ਸ੍ਰੀ ਸਤਿਗੁਰੂ ਜੀ ਚਿਰ ਪਿਆਸੀ ਸੰਗਤ ਨੂੰ ਦਰਸ਼ਨ ਦੇਣ ਸ. ਮੰਗਲ ਸਿੰਘ ਕਿਲੇ ਵਾਲੇ ਦੇ ਭੋਗ ਸਮੇਂ ਸੰਤ ਨਗਰ ਆਏ । ਅੰਮ੍ਰਿਤਸਰ ਕਲਾਂ ਦੇ ਸੰਤ ਅਵਤਾਰ ਸਿੰਘ ਘੁੰਮਣ ਦੇ ਦਾਦਾ ਬਹਾਦਰ ਸਿੰਘ ਦਾ ਭੋਗ ਵੀ ਪਾਇਆ ਅਤੇ ਨਗਰਾਣੇ ਥੇੜ੍ਹ ਉਤੇ ਸੰਤ ਮਹਿੰਦਰ ਸਿੰਘ ਪੂਰਬਾ ਦੇ ਸਹੁਰਾ ਸਾਹਿਬ ਬਾਬਾ ਲਾਲ ਸਿੰਘ ਦੇ ਵਗ੍ਹੀਣੇ ਉਤੇ ਵੀ ਦਰਸ਼ਨ ਦਿਤੇ। ਸੰਤ ਕਰਨੈਲ ਸਿੰਘ - ਕਿਰਪਾਲ ਸਿੰਘ, ਲਾਲ ਸਿੰਘ ਜੀ ਦੇ ਸਪੁਤ੍ਰਾਂ ਨੇ ਖੂਬ ਮੇਲਾ ਕੀਤਾ। ਇਹ ਦਿਨ 30 ਅਪਰੈਲ ਦਾ ਸੀ।

## ਚਲੋ ਕਵੀ ਜੀ

ਰਾਤ 9 ਕੁ ਵਜੇ ਦਾ ਸਮਾਂ ਹੋਵੇਗਾ ਕਿ ਸਾਡੇ ਘਰ ਅਚਾਨਕ ਸ. ਸੁਖਦੇਵ ਸਿੰਘ ਬਾਲੀ ਨਗਰ ਆ ਪਰਗਟ ਹੋਏ। "ਕਵੀ ਜੀ ਸੱਚੇ ਪਾਤਸ਼ਾਹ ਜੀ ਨੇ ਆਪ ਨੂੰ ਭੈਣੀ ਸਾਹਿਬ ਯਾਦ ਕੀਤਾ ਏ । ਮੈਂ ਕਵੇਲੇ ਹੀ ਘਰ ਆਇਆ ਸਾਂ। ਜਿਉਂ ਹੀ ਮੈਨੂੰ ਸੁਨੇਹਾ ਮਿਲਿਆ ਮੈਂ ਤੁਹਾਡੇ ਵਲ ਚਲਾ ਆਇਆਂ ਹਾਂ।" ਅਤੇ ਏਨੇ ਕੁ ਸ਼ਬਦ ਆਖ ਕੇ ਜਿਵੇਂ ਪਰਗਟ ਹੋਏ ਸਨ, ਓਵੇਂ ਹੀ ਅਲੋਪ ਹੋ ਗਏ।

ਅਤੇ ਮੇਰੇ ਲਈ ਤਿਆਰੀ ਆਵੱਸ਼ਕ ਹੋ ਗਈ।

## 7 ਮਈ 1986, ਬੁੱਧਵਾਰ
## ਸ੍ਰੀ ਭੈਣੀ ਸਾਹਿਬ

### ਪਹੁੰਚ

ਅੱਜ ਦਿੱਲੀਓਂ ਚਲ ਕੇ ਕਟਾਣੀ ਅੱਡੇ ਤੇ ਉਤਰਦਿਆਂ ਨੂੰ ਸਬਬ ਨਾਲ ਮੇਰੇ ਮਿੱਤਰ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦਿੱਲੀ ਵਾਲੇ ਮਿਲ ਪਏ। ਉਹ ਆਪਣੇ ਭਰਾ ਸੰਤ ਬਲਵੰਤ ਸਿੰਘ ਕੀਰਤਨਕਾਰ ਦੀ ਪੁੱਤਰੀ ਦੀ ਕੱਲ੍ਹ ਹੋਣ ਵਾਲੀ ਸ਼ਾਦੀ ਵਿੱਚ ਸ਼ਾਮਲ ਹੋਣ ਆਏ ਸਨ।

ਜੇ ਅਸੀਂ ਭੈਣੀ ਸਾਹਿਬ ਪਹੁੰਚੇ ਤਾਂ ਏਥੇ ਵੀ ਖ਼ੂਬ ਰੌਣਕਾਂ ਸਨ। ਮੰਡੀ ਵਾਲੇ ਸੰਤ ਮਹਿੰਦਰ ਸਿੰਘ , ਸੰਤੋਖ ਸਿੰਘ ਇਕ ਬੱਸ ਭਰ ਕੇ ਸੰਬੰਧੀਆਂ ਦੀ ਲਿਆਏ ਹੋਏ ਸਨ। ਇਹ ਵੀ ਭਾਵਨਾ ਸੀ ਕਿ ਬੁਢੇ ਠੇਰੇ ਇਸ ਬਹਾਨੇ ਗੁਰੂ ਕੇ ਦਰਸ਼ਨ ਕਰ ਲੈਣਗੇ। ਸੰਤ ਬਲਵੰਤ ਸਿੰਘ ਦੀ ਲੜਕੀ ਸੰਤ ਸੰਤੋਖ ਸਿੰਘ ਦੇ ਲੜਕੇ ਵਲ ਵਿਆਹੀ ਜਾਣੀ ਸੀ।

ਅੱਜ ਸਵੇਰ ਤੋਂ ਹੀ ਝੱਖੜ ਝੁੱਲਿਆ ਹੋਇਆ ਸੀ। ਮੋਹਾਲੀ ਵਿਚ ਉੱਡਦੀ ਰੇਤ ਵਿਚੋਂ ਹੀ ਆਏ ਸਾਂ ਤੇ ਭੈਣੀ ਸਾਹਿਬ ਵਿਖੇ ਵੀ ਜੀਉ ਆਇਆਂ ਕਹਿਣ ਵਾਲੇ ਰੇਤ ਭਰੇ ਬੁੱਲੇ ਸਨ। 11 ਵਜੇ ਪੁਜੇ ਸਾਂ। ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਆਰਾਮ ਕਰਨ ਲਗੇ ਸਨ। ਸਕੱਤਰ ਸਾਹਿਬ ਦੇ ਕਮਰੇ ਵਿਚ ਭੀੜ ਸੀ। ਆਦੇਸ਼ ਦਿਤੇ ਲਏ ਜਾ ਰਹੇ ਸਨ। ਕਸ਼ਮੀਰ ਸਿੰਘ ਸੁਆਗਤਕਾਰ ਨੇ ਸਾਨੂੰ 15ਨੰ: ਕਮਰੇ ਦੀਆਂ ਚਾਬੀਆਂ ਦੇ ਦਿਤੀਆਂ ਤੇ ਬਿਜਲੀ ਪੱਖਾਂ, ਅਟੈਚ ਬਾਥ, ਮੱਗ ਬਾਲਟੀ, ਵਿਛੇ ਮੰਜੇ। ਸਤਿਗੁਰੂ ਦੀ ਕ੍ਰਿਪਾ ਪਾ ਕੇ ਸਿਰ ਝੁਕ ਗਿਆ।

ਸੰਤ ਤਰਸੇਮ ਸਿੰਘ ਸਕੱਤਰ ਨੇ ਦੱਸਿਆ : ਸੱਚੇ ਪਾਤਸ਼ਾਹ ਜੀ ਨੇ 10 ਕੁ ਦਿਨਾਂ ਤੋਂ ਬਿਰਧ ਬੁਲਾਏ ਹਨ। ਉਹਨਾਂ ਨਾਲ ਬੈਠਦੇ ਹਨ ਘੰਟਾ ਪੌਣਾ ਘੰਟਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਬਚਨ ਸੁਣਦੇ, ਵੀਡੀਓ ਕਰਦੇ ਅਤੇ ਟੇਪ ਰਿਕਾਰਡ ਕਰਕੇ ਸੰਭਾਲਦੇ ਹਨ।

### D.I.G. ਦਾ ਪ੍ਰੇਮ

ਮੈਂ ਪੁੱਛਿਆ : ਸੁਣਿਐਂ ਸੱਚੇ ਪਾਤਸ਼ਾਹ ਅਜ ਭਲਕ ਫਿਰ ਜੀਵਨ ਨਗਰ ਜਾ ਰਹੇ ਹਨ। ਤਰਸੇਮ ਸਿੰਘ ਨੇ ਦੱਸਿਆ : ਤੁਸੀਂ ਡੀ. ਆਈ. ਜੀ. ਸ. ਗੁਰਚਰਨ ਸਿੰਘ ਨੂੰ ਜਾਣਦੇ ਹੋ। ਉਹ ਪਿਛਲੇ ਦਿਨੀਂ ਸ. ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ ਨੂੰ ਨਾਲ ਲੈ ਕੇ ਆਇਆ ਸੀ। ਉਸਨੇ ਸੱਚੇ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਕਿ ਮੈਂ ਆਪਣੀ ਰਿਹਾਇਸ਼ ਤਦ ਤੱਕ ਆਪਣੀ ਕੋਠੀ ਜੀਵਨ ਨਗਰ ਵਿਚ ਨਹੀਂ ਕਰਨੀ ਜਦ ਤੱਕ ਆਪ ਜੀ ਦਰਸ਼ਨ

ਨਾ ਦਿਓਗੇ। ਨਾਮਧਾਰੀ ਮਰਿਯਾਦਾ ਅਨੁਸਾਰ ਇਕ ਅਖੰਡ ਪਾਠ ਕਰਵਾਣਾ ਹੈ। ਪਰ ਅਖੰਡ ਪਾਠ ਤਾਂ ਆਪ ਜੀ ਦੇ ਦਰਸ਼ਨਾਂ ਲਈ ਬਹਾਨਾ ਹੈ। ਜੋ ਦਿਨ ਆਪ ਜੀ ਨੂੰ ਜਚੇ ਕਿਰਪਾ ਕਰ ਦਿਓ। ਨਹੀਂ ਤਾਂ ਮੈਂ ਤਾਂ ਸਾਲ ਭਰ ਵੀ ਕੋਠੀ ਵਿੱਚ ਪੈਰ ਨਹੀਂ ਪਾਵਾਂਗਾ।

ਸਤਿਗੁਰੂ ਜੀ ਨੇ ਬੇਨਤੀ ਪਰਵਾਨ ਕਰ ਲਈ, ਪਰ ਤਾਂ ਜਦੋਂ ਸਤਿਗੁਰੂ ਜੀ ਦੇ ਇਸ ਸੁਝਾਅ ਨੂੰ ਵੀ ਪਰਵਾਨ ਨਾ ਕੀਤਾ ਗਿਆ ਕਿ ਮਹਾਰਾਜ ਜੀ ਨੂੰ ਬੁਲਾ ਕੇ ਅਖੰਡ ਪਾਠ ਕਰ ਲਿਆ ਜਾਏ। ਪਰ ਸਿਖ ਦੀ ਸ਼ਰਧਾ ਅਗਾਧ ਸੀ, ਉਸ ਦੀ ਇਕੋ ਅਰਜ਼ ਸੀ ਆਪ ਨੇ ਹੀ ਦਰਸ਼ਨ ਦੇਣੇ ਹਨ ਤਾਂ ਹੀ ਮੇਰਾ ਮਨ ਪਰਚਣਾ ਹੈ।

ਹੁਣ ਦੀਨ ਦਿਆਲ 9.5.86 ਨੂੰ ਜੀਵਨ ਨਗਰ ਦਰਸ਼ਨ ਦੇਣਗੇ ਅਤੇ 10 ਨੂੰ ਭੋਗ ਪਾ ਕੇ ਵਾਪਸੀ ਹੋਵੇਗੀ।

ਥਾਈਲੈਂਡ ਤੋਂ ਵੀ ਦੋ ਸਿੰਘ ਆਏ ਮਿਲੇ । ਸ. ਮਹਿਤਾਬ ਸਿੰਘ, ਸੰਤ ਸੰਤੋਖ ਸਿੰਘ ਫਾਨੀ ਜੀਵ ਤੇ ਬੀਬੀ ਮਹਿੰਦਰ ਕੌਰ ਦਾ ਸਪੁੱਤ੍ਰ ਬੈਂਕੋਕ ਤੋਂ ਅਤੇ ਸ. ਹਰਦੀਪ ਸਿੰਘ ਸਪੁਤ੍ਰ ਸ. ਪਿਆਰਾ ਸਿੰਘ ਸਚਦੇਵ।

## ਦੁਪਹਿਰ ਦਾ ਦੀਵਾਨ

1 ਤੋਂ 1.45 ਤਕ ਕਥਾ ਵਾਰਤਾ ਦਰਸ਼ਨ ਸਿੰਘ, ਭਗਤ ਸਿੰਘ ਜੀ ਨੇ ਹਰੀਮੰਦਰ ਵਿਚ ਕੀਤੀ । ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ। ਮੇਰੀ ਨਮਸਕਾਰ ਇਹਨਾਂ ਠੰਢ ਪਾਊ ਸ਼ਬਦਾਂ ਨਾਲ ਪਰਵਾਨ ਕੀਤੀ ਗਈ 'ਗਰਮੀ ਵਿਚ ਤਕਲੀਫ਼ ਦਿਤੀ ਹੈ।' ਸੁਖਬੀਰ ਸਿੰਘ - ਜਸਬੀਰ ਸਿੰਘ ਪੱਪੂ ਨੇ ਮੈਥੋਂ ਪਹਿਲਾਂ ਨਮਸਕਾਰ ਕੀਤੀ। ਸਤਿਗੁਰੂ ਜੀ ਨੇਤਰ ਭਰ ਦੇਖ, ਮੁਸਕਾਏ। ਇਹ ਇਹਨਾਂ ਦੇ ਆਉਣ ਦੀ ਪਰਵਾਨਗੀ ਸੀ।

ਇਕ ਘੰਟਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ। ਇਸ ਵੇਲੇ ਹਰੀ ਮੰਦਰ ਵਿਚ 300 ਦੇ ਉਤੇ ਹੇਠਾਂ ਹਾਜਰੀ ਸੀ ਅਤੇ ਫਿਰ ਕੀਰਤਨ ਹਰਬੰਸ ਸਿੰਘ ਘੁੱਲਾ, ਮੋਹਣ ਸਿੰਘ, ਸੁਖਦੇਵ ਸਿੰਘ ਨੇ ਪਿੰਕੀ ਸੁਖਵਿੰਦਰ ਸਿੰਘ ਅਤੇ ਸ਼ੇਰ ਸਿੰਘ ਦੇ ਤਬਲੇ ਨਾਲ ਕੀਤਾ। ਅੱਜ ਦੇ ਸ਼ਬਦ :

ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਹੁ — ਵਡਹੰਸ
ਪੜਤਾਲ : ਅਤਿ ਊਚਾ ਤਾਕਾ ਦਰਬਾਰਾ — ਸੋਰਠ

## ਬਿਰਧਸ਼ਾਲਾ ਵਿੱਚ ਬਾਹਰੋਂ ਬੁਲਾਏ ਬਿਰਧਾਂ ਨਾਲ

ਮੈਨੂੰ ਪਤਾ ਲੱਗਾ ਸੱਚੇ ਪਾਤਸ਼ਾਹ ਬਿਰਧ ਸ਼ਾਲਾ ਵਿਖੇ ਜਾ ਰਹੇ ਹਨ। ਮੈਂ ਤਰਸੇਮ ਸਿੰਘ ਸਕੱਤਰ ਨਾਲ ਤੁਰ ਪਿਆ। ਅਗੇ ਬਿਰਧ ਸ਼ਾਲਾ ਦੇ ਸੈਂਟਰ ਵਿਚ ਮੰਜਿਆਂ ਦੀ ਥਾਂ 6

ਸਫਾਂ ਵਿਛੀਆਂ ਹੋਈਆਂ ਸਨ। ਸਤਿਗੁਰੂ ਜੀ ਦਾ ਆਸਨ ਸਜਿਆ ਹੋਇਆ ਸੀ। ਥੋੜੇ ਚਿਰ ਪਿਛੋਂ ਸਤਿਗੁਰੂ ਜੀ ਵੀ ਆ ਵਿਰਾਜੇ। ਆਪ ਜੀ ਦੀ ਤਾਬਿਆ ਠਾਕੁਰ ਦਲੀਪ ਸਿੰਘ ਜੀ, ਪੰ: ਗੋਪਾਲ ਸਿੰਘ ਜੀ, ਟੇਪ ਰਿਕਾਰਡ ਕਰਨ ਲਈ ਹਰਪਾਲ ਸਿੰਘ (ਸੰਤ ਕਸ਼ਮੀਰਾ ਸਿੰਘ ਦਾ ਪੁੱਤਰ) ਆਏ। ਬਾਹਰੋਂ ਆਏ ਬਿਰਧ ਸਨ, ਸੰਤ ਨਗਰ ਦੇ ਸੰਤ ਹਰਬੰਸ ਸਿੰਘ, ਠਾਕੁਰ ਕਰਮ ਸਿੰਘ, ਸੰਤ ਬਸੰਤ ਸਿੰਘ ਬਾਜਵਾ, ਸੰਤ ਮੱਘਰ ਸਿੰਘ ਖਾਰਾ, ਕਰੀਵਾਲੇ ਤੋਂ ਸ. ਰਜਵੰਤ ਸਿੰਘ ਝੱਬਰ, ਸੰਤ ਹਰਨਾਮ ਸਿੰਘ ਮਾਂਗਾ (ਤੰਬੋਲੀ ਕੇ ਖੂਹ), ਉਸਤਾਦ ਨੱਥਾ ਸਿੰਘ ਮੌਜੂ ਖੇੜਾ, ਅਮ੍ਰਤਸਰ ਕਲਾਂ ਤੋਂ ਸੰਤ ਕਰਤਾਰ ਸਿੰਘ ਲਾਲੇਪੁਰੀ, ਸੰਤ ਕਾਕਾ ਸਿੰਘ ਰਾਈਆਂ, ਸੰਤ ਗੁਰਬਖ਼ਸ਼ ਸਿੰਘ ਅਮਲੀ ਭੈ. ਸਾ., ਸੰਤ ਸਾਹਿਬ ਸਿੰਘ ਮੋਰੀ, ਇਹ ਤਾਂ ਬਾਹਰੋਂ ਸਦੇ ਹੋਏ ਸਨ। ਪਿਛਲੇ 10 ਦਿਨਾਂ ਤੋਂ ਬਿਰਧਾਂ ਨਾਲ ਬਚਨ ਚਲ ਰਹੇ ਸਨ ਇਹ ਟੇਪ ਰਿਕਾਰਡ ਵੀਡੀਓ ਰੀਕਾਰਡ ਹੁੰਦੇ ਵੀ ਦੱਸੇ ਗਏ। ਅੱਜ ਮੇਰੇ ਹੁੰਦਿਆਂ ਹਰਪਾਲ ਸਿੰਘ ਟੇਪ ਰਿਕਾਰਡਿੰਗ ਕਰ ਰਿਹਾ ਸੀ। ਸੰਤ ਲਾਲ ਸਿੰਘ ਘੋੜਿਆਂ ਵਾਲਾ, ਸੰਤ ਹਰਦੇਵ ਸਿੰਘ ਬਖਸ਼ੀ, ਮਸਤਾਨਾ ਕੇਸਰ ਸਿੰਘ ਡਫਰਕੇ, ਸੰਤ ਸ਼ਿੰਗਾਰਾ ਸਿੰਘ ਲਾੜਾ ਏਥੋਂ ਦੇ ਬਿਰਧਾਂ ਵਿਚੋਂ ਸਨ।

## 50,000/- ਦੀ ਮੱਲ

ਸੰਤ ਹਜ਼ਾਰਾ ਸਿੰਘ ਮਾਫ਼ੀ (84-85) ਬਾਰੇ ਪਤਾ ਲਗਾ ਕਿ ਉਹ ਅਜ ਹੀ ਬੂਸੋਵਾਲ ਨੂੰ ਗਿਆ ਹੈ। ਉਸਨੇ ਕੱਲ ਕਿ ਪਰਸੋਂ ਸਤਿਗੁਰੂ ਜੀ ਦੇ ਰੂਬਰੂ ਅਰਜ਼ ਕੀਤੀ : ਜੀ ਮੈਂ ਤਾਂ ਕੁਛ ਵਿਰੋਧਤਾ ਵਿਚ ਵੀ ਰਿਕਾਰਡ ਕਰਵਾਵਾਂਗਾ। ਸਤਿਗੁਰੂ ਜੀ ਬਚਨ ਕੀਤਾ : ਬੜੀ ਖੁਸ਼ੀ ਨਾਲ। ਤਾਂ ਸੰਤ ਮਾਫ਼ੀ ਨੇ ਵਰਤਮਾਨ ਸਤਿਗੁਰੂ ਜੀ ਨਾਲ ਭਾਈ ਵਜ਼ੀਰ ਸਿੰਘ, ਰਤਨ ਸਿੰਘ ਲਾਂਗਰੀ ਅਤੇ ਆਪਣੀ ਮੁਖਾਲਫ਼ਤ ਵੀ ਨੋਟ ਕਰਵਾਈ। ਹੋਰ ਗੱਲਾਂ ਨਾਲ ਇਹ ਵੀ ਦੱਸਿਆ : ਗੁਰਗੱਦੀ ਬੈਠਣ ਤੋਂ ਪਹਿਲੋਂ 50,000/- ਵਡੇ ਸਾਹਿਬਜ਼ਾਦਿਆਂ ਨੇ ਡਾ: ਹਰਦਾਸ ਮੱਲ ਕਟਾਣੀ ਤੋਂ ਲੈ ਕੇ ਮੁੜ ਵਾਪਸ ਨਹੀਂ ਕੀਤੇ।

ਪਰ ਸਤਿਗੁਰੂ ਜੀ ਨੂੰ ਐਸਾ ਕੁਛ ਯਾਦ ਨਹੀਂ ਸੀ। ਆਪ ਜੀ ਨੇ ਅੱਜ ਸਵੇਰ ਦੀ ਬੈਠਕ ਸਮੇਂ ਡਾ: ਹਰਦਾਸ ਮੱਲ ਨੂੰ ਬੁਲਾ ਲਿਆ। ਉਹ ਅਜੇ 68 ਸਾਲਾਂ ਦਾ ਹੈ। ਉਸਨੇ ਦੱਸਿਆ ਕਿ ਸਾਹਿਬਜ਼ਾਦਗੀ ਸਮੇਂ ਸਤਿਗੁਰਾਂ ਨੇ 1000-1200/- ਹੀ ਉਧਾਰ ਲਿਆ ਸੀ, ਜੋ ਕਿਸੇ ਸਿਖ ਹੱਥ ਬਾਅਦ ਵਿਚ ਮੈਨੂੰ ਘੱਲ ਦਿਤਾ। ਹਾਂ ਸਗੋਂ ਇਕ ਵਾਰ 50,000/- ਮੈਂ ਛੁਪਾਣਾ ਸੀ ਤਾਂ ਸਤਿਗੁਰਾਂ ਨੇ 5 ਸਿੰਘਾਂ ਦੇ ਨਾਮ ਲੁਆ ਕੇ ਉਸਦੀ ਰਖਿਆ ਕੀਤੀ ਸੀ। ਡਾ. ਹਰਦਾਸ ਮੱਲ ਦੇ ਕਥਨ ਬਾਅਦ ਹੋਰ ਕੇਹੜੀ ਸਫਾਈ ਦੀ ਲੋੜ ਸੀ।

ਈਰਖਾਲੂ ਸਿੱਖਾਂ ਨਾਲ ਇਹ ਸਮਾਨਤਾ ਵੀ ਸਤਿਗੁਰਾਂ ਦੇ ਹਿੱਸੇ ਹੀ ਆਈ ਹੈ।

**ਰਜਿੰਦਰ ਸਿੰਘ ਬੀਮਾਰ**

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਪਿਛਲੇ ਦਿਨੀ ਪੰ: ਰਜਿੰਦਰ ਸਿੰਘ ਗੱਦੋਡੋਬ (ਫਰੀਦਕੋਟ), ਸਾਡਾ ਸਹਿਪਾਠੀ, ਬੜਾ ਬਿਮਾਰ ਹੋ ਗਿਆ ਤਾਂ ਸਤਿਗੁਰੂ ਜੀ ਨੇ ਪਹਿਲਾਂ ਬੰਦਾ ਭੇਜ ਦੇ ਸੁੱਖ ਪੁੱਛੀ। ਫਿਰ ਇਕ ਵਾਰ ਆਪ ਵੀ ਜਾ ਕੇ ਦਰਸ਼ਨ ਦੇ ਆਏ। ਜੇ ਏਥੇ ਮਹਾਰਾਜ ਬੀਰ ਸਿੰਘ ਜੀ ਆਏ ਤਾਂ ਉਨ੍ਹਾਂ ਨੂੰ ਪੱਕੀ ਕੀਤੀ ਕਿ ਉਹ ਜ਼ਰੂਰ ਹੀ ਰਾਜਿੰਦਰ ਸਿੰਘ ਦੀ ਖ਼ਬਰ ਲੈ ਕੇ ਜਾਣ। ਰਾਜਿੰਦਰ ਸਿੰਘ ਨੇ ਦੋ ਚਿੱਠੀਆਂ ਭੇਜੀਆਂ : ਦੀਨ ਦਿਆਲ ਇਹ ਆਪ ਹੀ ਕਰ ਸਕਦੇ ਸਓ। ਆਪ ਜੀ ਦੀ ਪਹੁੰਚ ਨੇ ਮੈਨੂੰ ਬਚਾ ਲਿਆ ਹੈ।

## ਠਾਕੁਰ ਜੀ ਦੀ ਸਿਹਤ

ਮੈਂ ਠਾਕੁਰ ਜੀ ਵੱਡਿਆਂ ਨੂੰ ਏਥੇ ਵੇਖ ਉਨ੍ਹਾਂ ਦੀ ਸਿਹਤ ਬਾਰੇ ਪੁੱਛਿਆ। ਉਨ੍ਹਾਂ ਨਾਂਹ ਵਿਚ ਸਿਰ ਹਿਲਾਕੇ ਸਪਸ਼ਟ ਸੰਕੇਤ ਕੀਤਾ ਕਿ ਸਰੀਰ ਅਜੇ "ਵਿਗੜ ਰੂਪ ਬੇਰਕਟੀ" ਦੀ ਅਵਸਥਾ ਵਿੱਚ ਹੈ।

## ਅੱਜ ਦੇ ਬਿਰਧ

ਇਸ ਵੇਲੇ ਬਿਰਧ ਸ਼ਾਲਾ ਵਿਚ ਵੀ ਸਤਿਗੁਰਾਂ ਦੇ ਦਰਸ਼ਨ ਹਿਤ ਸੰਤ ਭਜਨੀਕ ਸਿੰਘ, ਸੰਤ ਸੰਤੋਖ ਸਿੰਘ ਤੇ ਸੰਤ ਮਹਿੰਦਰ ਸਿੰਘ (ਸਾਰੇ ਮੰਡੀ ਹਿਮਾਚਲ ਦੇ) ਸੰਤ ਜਸਵੰਤ ਸਿੰਘ ਕੱਲਾ, ਸ੍ਰ. ਦਲਜੀਤ ਸਿੰਘ ਨਕੋੜਾ, ਸੰਤ ਬਿਹਾਰਾ ਸਿੰਘ ਆਦਿ ਹੋਰ ਵੀ ਬੈਠੇ ਸਨ।

ਕੁਛ ਬਚਨ ਸੰਤ ਕੇਸਰ ਸਿੰਘ ਮਸਤਾਨਾ ਡਫਰਕਿਆਂ ਵਾਲੇ ਨੇ ਵੀ ਸੁਣਾਏ।

## ਛਾਤੀ ਵਿੱਚ ਦਰਦ

ਵਾਪਸ ਜਾਣ ਲਗੇ ਤਾਂ ਪਸ਼ੂ ਸ਼ਾਲਾ ਵਿਚੋਂ ਇਕ ਨੌਜਵਾਨ ਨੇ ਕਾਰ ਵਿਚ ਬੈਠਦਿਆਂ ਅਰਜ਼ ਕਰ ਦਿਤੀ : ਸੱਚੇ ਪਾਤਸ਼ਾਹ ਮੇਰੀ ਛਾਤੀ ਵਿਚ ਬਹੁਤ ਦਰਦ ਹੋ ਰਹੀ ਹੈ। ਸਤਿਗੁਰੂ ਜੀ ਨੇ ਠਾਕੁਰ ਜੀ ਦੇ ਡਰਾਈਵਰ ਨੂੰ ਹੁਕਮ ਕੀਤਾ : ਸਾਨੂੰ ਕੋਠੀ ਛਡ ਕੇ ਇਸ ਨੂੰ ਡਾਕਟਰ ਪਾਸ ਲੈ ਜਾਓ। ਮੈਨੂੰ ਦੱਸਿਆ : ਇਹ ਬਹੁਤ ਬੀਬਾ ਮੁੰਡਾ ਹੈ। ਮੇਰੇ ਆਖੇ ਲਗ ਕੇ ਸੇਵਾ ਵਿਚ ਜੁਟ ਗਿਆ ਹੈ। (ਗੁਰਦੀਪ ਸਿੰਘ ਜਥੇਦਾਰ (ਪੰ: ਜੀ ਦੇ ਸ਼ਾਗਿਰਦ ਦਾ ਭਾਈ)

## ਦਿਲਚਸਪ ਬਿਰਧ

ਮੈਂ ਵੇਖਿਆ ਜਦੋਂ ਦੀਨ ਦਿਆਲ ਬਿਰਧ ਸ਼ਾਲਾ ਵਿਚੋਂ ਜਾਣ ਲਗੇ ਤਾਂ ਇਕ ਬਿਰਧ ਜਿਨੂੰ ਅਜੇ ਨਾਮਧਾਰੀਆਂ ਵਰਗੀ ਦਸਤਾਰ ਨਹੀਂ ਸੀ ਸਜਾਣੀ ਆਉਂਦੀ, ਥੋੜਾ ਸਰੀਰੋਂ ਕੁੱਬਾ, ਸਤਿਗੁਰੂ ਜੀ ਵੱਲ ਇੱਕ ਰੁਪੈਆ ਵਧਾਈ ਕੋਈ ਸਤਿਗੁਰੂ ਦੇ ਪ੍ਰੇਮ ਦਾ ਗੀਤ ਗਾ ਰਿਹਾ ਸੀ। ਸੱਚੇ ਪਾਤਸ਼ਾਹ ਸ਼ਾਂਤੀ ਪੂਰਵਕ ਖੜੇ ਰਹੇ। ਉਹ ਦੇ ਹੱਥ ਵਿਚ ਦੋ ਮੋਟੇ ਮੋਟੇ ਕੜੇ ਸਨ, ਜ਼ਰੂਰ ਨਿਹੰਗ ਸਿੰਘਾਂ ਤੋਂ ਪ੍ਰਭਾਵਤ ਹੋਵੇਗਾ ਬਿਰਧ ਨੇ ਆਪਣਾ ਸ਼ਬਦ ਸਮਾਪਤ ਕਰਕੇ ਗੁਰੂ ਦੇ ਚਰਨਾਂ ਤੇ 1/- ਰੱਖ ਨਮਸਕਾਰ ਕੀਤੀ ਤੇ ਮੈਂ ਸਤਿਗੁਰਾਂ ਦੇ

ਧਿਆਨ ਵਿਚ ਲਿਆਉਣ ਲਈ ਆਪਣੇ ਮੋਢੇ ਤੇ ਤੇਜ਼ੀ ਨਾਲ ਆਪਣਾ ਹੱਥ 'ਥਾਪੀ' ਦੇ ਤੌਰ ਮਾਰਿਆ। ਸਤਿਗੁਰੂ ਮੁਸਕਰਾਏ ਤੇ ਉਹਦੀ ਕੰਡ ਤੇ ਥਾਪੀ ਦਿਤੀ।

ਸਤਿਗੁਰੂ ਜੀ ਮੈਨੂੰ ਦੱਸਿਆ : ਗੈਰ ਨਾਮਧਾਰੀ ਸਿਖ ਹੈ। ਥੋੜੇ ਦਿਨ ਹੋਏ ਭਜਨ ਪੁੱਛਿਆ ਸੂ। ਕੋਈ ਨਾਮਧਾਰੀ ਸਿਖ ਛੱਡ ਗਿਆ ਸੀ। ਇਹ ਕਹਿਣ ਲੱਗਾ : ਮੈਨੂੰ ਆਪਣੇ ਬਿਰਧਾਂ ਵਿਚ ਰਖ ਲਓਗੇ। ਮੈਂ ਕਿਹਾ : ਧੰਨ ਭਾਗ, ਤੁਸਾਂ ਸਾਡਾ ਘਰ ਆਪਣਾ ਘਰ ਜਾਤਾ। ਜਦੋਂ ਨਾਮ ਠਾਮ ਪੁਛਿਆ ਤਾਂ ਕਹਿਣ ਲਗਾ : ਕੀ ਪੁਛਣਾ ਜੇ, ਜਦੋਂ ਮਰ ਗਿਆ ਮੜੀਆਂ ਵਿਚ ਫੂਕ ਆਉਣਾ। ਹੁਣ ਮੈਂ ਥਾਂ ਸਿਰ ਆ ਗਿਆਂ।

## ਜੀਵਨ ਨਗਰ ਵਿੱਚ ਜ਼ੁਰਮਾਨੇ

ਮੈਂ ਕੋਈ 20 ਮਿੰਟ ਬਾਅਦ ਪੁਰਾਣੀ ਕੋਠੀ ਗਿਆ। ਏਥੇ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਲਹਿੰਦੇ ਪਾਸੇ ਦੋ ਸਫਾਂ ਵਿਛਾ ਮੰਡੀ ਦੇ ਦੋ ਪਰਵਾਰ ਬੈਠੇ ਸਨ। ਥੋੜੀ ਦੇਰ ਬਾਦ ਕੋਲ ਪਈ ਕੁਰਸੀ ਤੇ ਸਤਿਗੁਰੂ ਜੀ ਆ ਬਿਰਾਜੇ। ਕੋਲ ਸਕੱਤਰ ਵੀ ਸੀ। ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ, ਸੁਖਦੇਵ ਸਿੰਘ ਨੂੰ ਬਚਨ ਕੀਤਾ : ਜੇ ਤੁਸੀਂ ਮੇਲੇ ਵਿਚ ਵਿਆਹ ਕਰਦੇ ਤਾਂ ਤੁਹਾਡੀ ਇਹ ਪਰਵਾਰ ਨਾਲ ਭਰ ਕੇ ਮੰਡੀਓਂ ਲਿਆਂਦੀ ਬੱਸ ਪਚ ਜਾਣੀ ਸੀ, ਸਾਡੀ ਵੀ ਰਹਿ ਆਉਣੀ ਸੀ ਪਰ ਤੁਸੀਂ ਇਸ ਬੱਸ ਨੂੰ ਲਿਆ ਕੇ ਤਾਂ ਜੰਞ ਵਾਲਾ ਕੰਮ ਕਰ ਦਿਤਾ , ਤੇ ਇਹ ਤੁਸੀਂ ਕਰੋ, ਮੇਰੇ ਨੇੜੇ ਦੇ?

"ਸੱਚੇ ਪਾਤਸ਼ਾਹ ਪਰਵਾਰ ਹੀ ਹੈ !"

"ਪਰਵਾਰ ਵਿਚ ਤਾਂ ਹੋਰ ਵੀ ਬਹੁਤ ਸਾਰੇ ਜੀ ਚਾਹੀਦੇ ਸਨ" ਸਤਿਗੁਰੂ ਜੀ ਨੇ ਨਾਂ ਲੈ ਕੇ ਵੀ ਗਿਣਾਏ।

ਸਤਿਗੁਰੂ ਜੀ ਨੇ ਸਿਖਾਂ ਤੇ ਤਰਸ ਕਰਕੇ ਆਖਿਆ ਅਸੀਂ ਤਾਂ ਤੁਹਾਨੂੰ ਬਚਾਂਦੇ ਹਾਂ ਪਰ ਤੁਸੀਂ ਮੁੜ ਗਿੜ ਓਸੇ ਜਿਲਣ ਵਿਚ ਫਸੀ ਜਾਂਦੇ ਹੋ। ਸਤਿਗੁਰੂ ਜੀ ਨੇ ਇਕ ਬੀਬੀ ਸ਼ਾਇਦ ਸੰਤੋਖ ਸਿੰਘ ਦੀ ਪਤਨੀ ਵੱਲ ਵੇਖ ਵਿਅੰਗ ਨਾਲ ਬਚਨ ਕੀਤਾ : ਮੈਨੂੰ ਜਾਪਦਾ ਹੈ ਇਸ ਥੋੜਾ ਥਾਂ ਮੱਲਣ ਵਾਲੀ ਨੇ ਵਧੇਰੇ ਕੰਮ ਕੀਤਾ ਹੈ ਅਜਿਹੀ ਸਥਿਤੀ ਪੈਦਾ ਕਰਨ ਦਾ।

ਸਿੱਖ ਹੱਥ ਜੋੜੀ ਰਾਹ ਕੱਢ ਰਹੇ ਸਨ ਕਿਵੇਂ ਬਚਿਆ ਜਾਵੇ : ਜੀ ਅਸੀਂ ਬਸ ਨੂੰ ਹੁਣੇ ਤੋਰ ਦਿੰਦੇ ਹਾਂ" ਇਕ ਜਣੀ ਬੋਲੀ : ਪਤਾ ਹੁੰਦਾ ਤਾਂ ਟ੍ਰਕ ਹੀ ਲੈ ਆਉਂਦੇ । ਇਹ ਸਾਰੀਆਂ ਗੱਲਾਂ ਗ਼ਲਤ ਸਨ। ਸਤਿਗੁਰੂ ਜੀ ਬਚਨ ਕੀਤਾ : ਮੈਂ ਕਹਿੰਨਾਂ ਏਨੇ ਜੀਆਂ ਨੂੰ ਇਹ ਖੇਚਲ ਦੇਣ ਦੀ ਕੀ ਲੋੜ ਸੀ। ਵਿਆਹ ਨੂੰ ਸਹਿਜ ਭਾਅ ਕਿਉਂ ਨਹੀਂ ਹੋਣ ਦਿੰਦੇ।

ਅਤੇ ਦੀਨ ਦਿਆਲ ਜੀ ਨੇ ਪਿਛਲੇ ਜੀਵਨ ਨਗਰ ਇਲਾਕੇ ਦੇ ਦੌਰੇ ਸਮੇਂ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਮਿਲਣੀ ਠਾਕਿਆਂ ਆਦਿ ਕਾਰਨ ਹੀ ਐਤਕਾਂ ਜੀਵਨ ਨਗਰ ਦੇ ਸਰਪੰਚ ਹਰਮੀਤ ਸਿੰਘ ਨੂੰ 10,000/- ਡੰਨ ਲਗਾ ਹੈ। ਰਤਨ ਸਿੰਘ ਸੰਤ

ਨਗਰ ਨੂੰ ਵੀ 10,000/- ਡੰਨ ਸੀ ਅਤੇ ਪੂਰਨ ਸਿੰਘ ਮੁਕਤਾ ਨੂੰ ਵੀ 5000/- ਡੰਨ ਲਗਾ ਹੈ।

ਸਤਿਗੁਰੂ ਜੀ ਨੇ ਬਚਨ ਕੀਤਾ : ਹੁਣ ਬਸ ਲਿਆਂਦੀ ਜੇ । ਅਨੰਦ ਕਾਰਜੋਂ ਬਾਅਦ ਹੀ ਲੈ ਜਾਣੀ ਪਰ 10,000/- ਡੰਨ ਦੇ ਦਿਓ ਅਤੇ ਸਿਖਾਂ ਦੇ ਚਿਹਰੇ ਵੇਖ ਕੇ ਫੈਸਲਾ ਬਦਲਿਆ : ਕੀ ਗੱਲ, ਬੱਸ, ਉਡ ਗਏ ਚਿਹਰੇ?

''ਨਹੀਂ ਸੱਚੇ ਪਾਤਸ਼ਾਹ ਜਿਵੇਂ ਹੁਕਮ ਕਰੋ !''

ਨਹੀਂ ਭਈ ਏਸਤਰਾਂ ਨਹੀਂ, ਨਾਰਾਜ਼ਗੀ ਨਾਲ ਤਾਂ ਮੈਂ ਡੰਨ ਲੈਣ ਨੂੰ ਵੀ ਤਿਆਰ ਨਹੀਂ, ਚਲੋ ਛਡੋ।

ਸਿਖ ਦੁਚਿਤੀ ਵਿਚ ਪੈ ਗਏ। ਉਹ ਵਿਆਹ ਖਰਚਿਆਂ ਲਈ ਤਾਂ ਵੱਧ ਤੋਂ ਵੱਧ ਕਰਨ ਨੂੰ ਤਿਆਰ ਸਨ ਪਰ ਏਥੇ ਡੰਨ ਰੂਪ ਵਿਚ 10,000/- ਬਹੁਤ ਲੱਗਦਾ ਸੀ। ਉਹਨਾਂ ਦਾ ਜੀ ਕਰਦਾ ਸੀ ਡੰਨ ਲੱਗ ਜਾਵੇ ਪਰ ਕੁਛ ਘੱਟ - ਪਰ ਸਤਿਗੁਰੂ ਜੀ ਨੇ ਕੁਛ ਵੀ ਨਾ ਲਾਇਆ।

ਸੰਤੋਖ ਸਿੰਘ ਜੀ ਦੇ ਲੜਕੇ ਹੀਰਾ ਸਿੰਘ ਦਾ ਕੱਲ੍ਹ ਸੰਤ ਬਲਵੰਤ ਸਿੰਘ ਕੀਰਤਨਕਾਰ ਸਾਹਿਬਾਬਾਦ ਵੀ ਲੜਕੀ ਨਾਲ ਅਨੰਦ ਕਾਰਜ ਹੈ।

## ਛੋਟੇ ਬੱਚਿਆਂ ਵਿੱਚ

ਮੈਂ 6 ਕੁ ਵਜੇ ਸਤਿਗੁਰੂ ਜੀ ਦਾ ਪਤਾ ਕੀਤਾ। ਆਪ ਜੀ ਸ. ਕੱਲ੍ਹਾ ਦੇ ਕਮਰੇ ਵਿਚ 7-8 ਤੇ 10-12 ਸਾਲ ਦੇ ਬਚਿਆਂ ਦੇ ਸ਼ਬਦਾਂ ਦੀਆਂ ਤਿਹਾਈਆਂ ਅਤੇ ਸਰਗਮਾਂ ਬਣਾ ਅਤੇ ਸੁਣ ਰਹੇ ਸਨ। ਆਪ ਜੀ ਦਾ ਇਸ ਵੇਲੇ ਸਹਾਇਕ ਸੁਖਦੇਵ ਸਿੰਘ ਭੈਣੀ ਸਾਹਿਬ ਸੀ ਜਾਂ ਫਿਰ ਬੀਬੀ ਨਰਿੰਦਰ ਸਰਗਮਾਂ ਲਿਖ ਰਹੀ ਸੀ। ਇਸ ਕਮਰੇ ਵਿਚ ਇਕ ਪਾਸੇ ਸਾਜ਼ਾਂ ਦਾ ਢੇਰ ਪਿਆ ਸੀ।

ਅੱਜ ਦੇ ਦੀਵਾਨ ਵਿਚ ਮੈਂ ਇਲਕੈਟ੍ਰਿਕ ਤੇ ਲਗੀ ਸੁਰਪੇਟੀ ਦਾ ਖੜਜ ਸੁਣਿਆ। ਸਤਿਗੁਰਾਂ ਦੀਵਾਨ ਵਿਚੋਂ ਵਾਜਾ ਉਂਜ ਹੀ ਚੁਕਾ ਦਿਤਾ। ਇਹ ਕਿਤੋਂ ਹੁਣੇ ਹੁਣੇ ਹੀ ਆਈ ਸੀ।

ਮੇਰਾ ਡਲਹੌਜ਼ੀ ਜਾਣ ਦਾ ਪ੍ਰੋਗਰਾਮ ਸੁਣ ਕੇ ਸੱਚੇ ਪਾਤਸ਼ਾਹ ਬਚਨ ਕੀਤਾ ਜਦੋਂ ਜਾਣਾ ਹੋਵੇ ਮੈਨੂੰ ਦੱਸਣਾ : ਟਿਕਟ ਮੈਂ ਬੁੱਕ ਕਰਵਾਵਾਂਗਾ। ਜੋ ਮੈਂ ਭਾਰਤੀ ਦੇ ਨਾਲ ਜਾਣ ਦੀ ਗੱਲ ਕੀਤੀ ਤਾਂ ਕਹਿਣ ਲੱਗੇ : ਦੋਵੇਂ ਬੁਕ ਹੋ ਜਾਣਗੀਆਂ।

ਪੌਣੇ ਸੱਤ ਵਜੇ ਬੱਚਿਆਂ ਚੋਂ ਉਠ ਜਵਾਨਾਂ ਵਿਚ ਆ ਗਏ। ਉਹ ਕੋਠੀ ਦੇ ਪੱਛਮ ਵਿਚ ਨੈੱਟ ਫੈਲਾਈ ਵਾਲੀਬਾਲ ਖੇਡ ਰਹੇ ਸਨ।

# 8 ਮਈ 1986, ਵੀਰਵਾਰ
# ਸ੍ਰੀ ਭੈਣੀ ਸਾਹਿਬ

## ਅਨੰਦ ਕਾਰਜ

ਸਾਰੀ ਰਾਤ ਝਖੜ ਚਲਦਾ ਰਿਹਾ ਹੈ । ਰਾਤ ਅਵਤਾਰ ਸਿੰਘ ਮਨਜੀਤ ਸਿੰਘ ਹੁਰੀਂ ਮੇਰੇ ਹੀ ਕੋਲ ਸਨ 15 ਨੰ: ਕਮਰੇ ਵਿਚ। ਇਹ 3-30 ਵਜੇ ਸਵੇਰੇ ਉਠ, ਸਕੇਸ਼ ਇਸ਼ਨਾਨ ਕਰ ਗੁਰੂ ਕੇ ਦੀਵਾਨ ਵਿਚ ਗਏ। ਮੈਂ ਲਿਖਣਾ ਛਡ 5.30 ਤਕ ਦੀਵਾਨ ਵਿਚ ਹਾਜ਼ਰ ਹੋਇਆ । ਮੇਰੇ ਜਾਂਦਿਆਂ ਨੂੰ ਆਸਾ ਦੀ ਵਾਰ ਦਾ ਭੋਗ ਪੈ ਚੁੱਕਾ ਸੀ, ਚਾਰ ਜੋੜਿਆਂ ਦੀਆਂ ਲਾਵਾਂ ਪੜ੍ਹੀਆਂ ਜਾ ਚੁਕੀਆਂ ਸਨ ਅਤੇ ਭੋਗਾਂ ਦੇ ਸਲੋਕ ਪੜੇ ਜਾ ਰਹੇ ਸਨ। ਮੇਰੀ ਨਮਸਕਾਰ ਪਰਵਾਨ ਹੋਈ।

ਅਰਦਾਸ ਹੋਈ ਤਾਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਅੱਜ ਬੰਕੋਕ ਦੇ ਸੰਤ ਗੁਰਬਖ਼ਸ਼ ਸਿੰਘ ਹੰਸ ਅਤੇ ਬੀਬੀ ਪ੍ਰਕਾਸ਼ ਕੌਰ ਦੀ ਦੇਹ ਅਰੋਗਤਾ ਦੀ ਅਰਦਾਸ ਕੀਤੀ। ਚਾਰੇ ਜੋੜਿਆਂ ਦੇ ਅਨੰਦ ਕਾਰਜ ਉਪਰੰਤ 7 ਸਧਾਰਨ ਪਾਠਾਂ ਦੇ ਭੋਗਾਂ ਦਾ ਜ਼ਿਕਰ ਕੀਤਾ ਗਿਆ 2 ਮਨੋਕਾਮਨਾ ਪੂਰਤੀ ਹਿਤ 5 ਅਨੰਦ ਕਾਰਜਾਂ ਵਾਲਿਆਂ ਵਲੋਂ।

ਅੱਜ ਦੀਆਂ 4 ਸ਼ਾਦੀਆਂ ਵਿਚ ਇਕ ਹੀਰਾ ਸਿੰਘ ਮੰਡੀ, ਦੂਜੀ ਗੁਰਮੀਤ ਸਿੰਘ ਨਾਮੀ ਇਕ ਸੇਵਕ ਦੀ, ਸੂਬਾ ਵਰਿਆਮ ਸਿੰਘ ਦੀ ਥਾਂ ਪਸ਼ੂ ਸ਼ਾਲਾ ਦੇ ਜ਼ਿੰਮੇਵਾਰ ਸ੍ਰੀ ਮਹਿੰਦਰ ਸਿੰਘ ਬੀਂਡਾ ਦੀ ਲੜਕੀ ਨਾਲ। ਇਹ ਵਿਆਹ ਕੁਛ ਘੰਟੇ ਦੇ ਨੋਟਸ ਨਾਲ ਹੋਇਆ। ਲੜਕੇ ਦੇ ਮਾਂ ਬਾਪ ਨੂੰ ਪਤਾ ਨਹੀਂ।

ਤੀਜਾ ਅਨੰਦ ਕਾਰਜ ਲੁਧਿਆਣੇ ਵਿਚੋਂ ਗਡਵਾ ਪਰਵਾਰ ਨਾਲ ਸੰਬੰਧਤ ਸੀ, ਮੈਨੂੰ ਨੇੜੇ ਦੀ ਜਾਣਕਾਰੀ ਨਹੀਂ। ਸ. ਗੁਰਬਖ਼ਸ਼ੀਸ਼ ਸਿੰਘ ਨੂੰ ਵੇਖ ਕੋਈ ਪਿਰ ਲੁਧਿਆਣੇ ਦੀ ਵੀ ਚਾਹੀਦੀ ਹੈ।

ਸਲੂਜਾ ਪਰਿਵਾਰ ਵੀ ਕਿਸੇ ਵਿਆਹ ਵਿੱਚ ਸ਼ਾਮਲ ਸੀ ਕਿਉਂਕਿ ਸਰਦਾਰ ਸੁਜਾਨ ਸਿੰਘ ਅਤੇ ਉਸ ਦੇ ਚਾਚੇ ਤਾਇਆਂ ਨੂੰ ਵੀ ਏਥੇ ਵੇਖਿਆ ਉਹ ਦਿੱਲੀਓਂ ਤੇ ਡਾਲਟਨਗੰਜ ਵਗੈਰਾ ਤੋਂ ਆਏ ਸਨ।

## ਪਹਿਲੀ ਤਨਖਾਹ ਦੀ ਭੇਟਾ

ਸੰਤ ਮੰਗਲ ਸ਼ਿੰਘ ਲਾਇਲਪੁਰੀ ਦਾ ਦੁਹਤਾ, ਬੀਬੀ ਬਲਬੀਰ ਕੌਰ ਤੇ ਸ. ਸੁਰਿੰਦਰ ਸਿੰਘ ਦਾ ਲੜਕਾ ਸ. ਦਲਜੀਤ ਸਿੰਘ ਸੰਤ ਮਹਿੰਦਰ ਸਿੰਘ ਮੰਡੀ ਨਾਲ ਸ੍ਰੀ

ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚਾ ਅਤੇ ਉਸ ਨੇ 1000/- ਮਥਾ ਟੇਕਿਆ। ਪੁੱਛਣ ਤੇ ਪਤਾ ਲਗਾ ਬੱਚਾ ਪੰਜਾਬ ਨੈਸ਼ਨਲ ਬੈਂਕ ਵਿੱਚ ਲਗਾ ਹੈ, ਅਤੇ ਇਕ ਮਹੀਨੇ ਦੀ ਤਨਖਾਹ ਭੇਟਾ ਕਰ ਰਿਹਾ ਹੈ। ਸਤਿਗੁਰੂ ਜੀ ਨੇ ਦਸਵੰਧ ਚੇਤੇ ਰਖਣ ਲਈ ਪਕੀ ਕੀਤੀ।

## ਲੁਧਿਆਣੇ ਨੂੰ

ਆਸਾ ਦੀ ਵਾਰ ਦਾ ਦੀਵਾਨ ਅਜ ਹਰਿਮੰਦਰ ਦੇ ਉੱਤਰ ਵੱਲ ਲੱਗਾ ਜਿੱਥੇ ਖੁਲ੍ਹੀ ਥਾਂ ਤੇ ਸਫ਼ਾਂ ਵਿਛੀਆਂ, ਹਵਨ ਹੋਇਆ ਤੇ ਲਾਵਾਂ ਫੇਰਿਆਂ ਨਾਲ ਭੋਗ ਵੀ ਪਾਏ ਗਏ।

ਗਡੀਆਂ ਤਿਆਰ ਸਨ, ਏਥੋਂ ਉਠਕੇ ਦੀਨ ਦਿਆਲ ਲੁਧਿਆਣੇ ਹੀ ਪਧਾਰੇ। ਜਿਥੋਂ 10 ਵਜੇ ਦੇ ਕਰੀਬ ਹੀ ਕਿਤੇ ਵਾਪਸ ਪਰਤੇ।

ਅੱਤਵਾਦ ਦੀਆਂ ਖਬਰਾਂ ਮੈਂ ਦਿੰਦਾ ਨਹੀਂ, ਪਰ ਅੱਜ ਫਿਰ 13 ਨਿਰ ਅਪਰਾਧ ਵਿਅਕਤੀ ਮਾਰੇ ਗਏ ਹਨ। ਪੰਜਾਬ ਲਈ ਮੰਦਭਾਗੇ ਦਿਨ !

## ਦੁਪਹਿਰ ਦਾ ਦੀਵਾਨ

1 ਵਜੇ ਤੋਂ 1.45 ਤਕ ਹਰੀ ਮੰਦਰ ਵਿਚ ਕਥਾ ਸੰਤ ਦਰਸ਼ਨ ਸਿੰਘ ਭਗਤ ਸਿੰਘ ਹੁਰਾਂ ਨੇ ਕੀਤੀ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਸਾਧ ਸੰਗਤ 250 ਸਰੀਰ । ਨਾਮ ਸਿਮਰਨ ਦੇ ਅੰਤ ਉਤੇ 2.30 ਵਜੇ ਭੋਗਾਂ ਦੇ ਸਲੋਕ ਪੜ੍ਹੇ ਜਾਣ ਲਗੇ। ਪਿਛਲੇ ਕਈ ਸਾਲਾਂ ਤੋਂ ਸ੍ਰੀ ਭੈਣੀ ਸਾਹਿਬ ਮਾਲ ਦੀ ਸੇਵਾ ਕਰਨ ਵਾਲਾ ਸੰਤ ਮਹਿੰਗਾ ਸਿੰਘ (60) 28.4.86 ਨੂੰ ਕਿਸੇ ਸਰੀਰਕ ਤਕਲੀਫ਼ ਨਾਲ ਚੜ੍ਹਾਈ ਕਰ ਗਿਆ ਹੈ। ਇਹ ਸੱਜਣ ਲਸਾੜੇ ਦਾ ਸੈਣੀ ਸਿਖ ਸੀ। ਮੈਨੂੰ ਸੰਤ ਕਰਮ ਸਿੰਘ ਲਸਾੜਾ, ਹੁਣ ਧਰਮਪੁਰਾ (ਸਰਸਾ) ਨੇ ਪੱਕੀ ਕੀਤੀ ਮੈਂ ਭੋਗ ਸਮੇਂ ਜ਼ਰੂਰ ਦੀਵਾਨ ਵਿਚ ਹੋਵਾਂ।

ਇਕ ਬੀਬੀ ਮਾਇਆ ਬਿਰਧ ਸ਼ਾਲਾ ਵਿਚ ਰਹਿੰਦਿਆਂ ਲੰਮੀ ਉਮਰ ਭੋਗ ਕੇ ਪਿਛੇ ਜਿਹੇ ਸੁਰਗਵਾਸ ਹੋਈ ਹੈ, ਉਸ ਦੇ ਨਮਿਤ ਵੀ ਅਜ ਭੋਗ ਪਿਆ। ਬਾਬਾ ਰਾਮ ਰਾਮ, ਸੰਤ ਕਿਰਪਾਲ ਸਿੰਘ ਧੂੜਕੋਟ ਆਦਿ ਸਿੰਘਾਂ ਭੋਗ ਦੇ ਸਲੋਕ ਪੜ੍ਹੇ।

## ਬਿਰਧਾ ਨੂੰ ਵਿਦਾਇਗੀ

ਨਿਤਨੇਮ ਤੇ ਭੋਗ ਦੀ ਅਰਦਾਸ ਪੂਰਬਾ ਨੇ ਕੀਤੀ। ਉਪ੍ਰੰਤ 12 ਬਿਰਧਾਂ ਨੂੰ ਨਿਵਾਜਿਆ ਗਿਆ ਸ੍ਰੀ ਸਤਿਗੁਰੂ ਜੀ ਨੇ ਹਰੇਕ ਬਿਰਧ ਨੂੰ ਇਕ ਇਕ ਮਾਲਾ, ਇਕ ਇਕ ਹਾਰ, ਗੜਵਾ ਸਟੀਲ ਦਾ, ਆਸਣ, ਪਊਏ ਤੇ ਸਿਰੋਪਾਉ ਬਖ਼ਸ਼ਿਆ। ਬਿਰਧ ਆਉਂਦੇ ਸੀਸ ਨਿਵਾਉਂਦੇ, ਸਤਿਗੁਰੂ ਜੀ ਹਾਰ ਤੇ ਮਾਲਾ ਗਲੇ ਪਾਉਂਦੇ, ਵਿਦੈਗੀ ਵਸਤਾਂ ਚੜ੍ਹਾਉਂਦੇ ਅਤੇ ਬਿਰਧ ਕ੍ਰਿਤਗ ਹੋਏ ਥਾਂ ਪਰ ਥਾਂ ਬੈਠੀ ਜਾਂਦੇ।



ਜੂਨ 1986 ਸ੍ਰੀ ਭੈਣੀ ਸਾਹਿਬ

ਸਤਿਗੁਰੂ ਜੀ ਨੇ ਇਸ ਕਾਰਜ ਕਰਨ ਤੋਂ ਪਹਿਲਾਂ ਸੰਗਤ ਪ੍ਰਤੀ ਸੰਬੋਧਨ ਕੀਤਾ :

"ਥੋੜੇ ਦਿਨਾਂ ਤੋਂ ਜੀਵਨ ਨਗਰ ਇਲਾਕੇ ਦੇ ਤੇ ਹੋਰ ਜੋ ਬਿਰਧ ਸਿੰਘ ਏਥੇ ਬੁਲਾਏ ਸਨ ਉਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਨਾਣ ਦੀ ਬੜੀ ਕਿਰਪਾ ਕੀਤੀ ਹੈ। ਸਾਰੇ ਹੀ ਧੰਨਵਾਦ ਦੇ ਪਾਤਰ ਹਨ। ਸ੍ਰ. ਚੰਨਣ ਸਿੰਘ ਬਰਾਜ ਵਾਲਿਆਂ ਦਾ ਬਹੁਤ ਬਹੁਤ ਧੰਨਵਾਦ। ਇਨ੍ਹਾਂ ਨੇ ਪਰਸੋਂ ਚਲੇ ਜਾਣਾ ਸੀ, ਪਰ ਆਖੇ ਲਗ ਕੇ ਅਜ ਤਕ ਟਿੱਕੇ ਰਹੇ ਹਨ।

ਆਪੋ ਆਪਣੇ ਘਰਾਂ ਵਿਚ ਜੋ ਸਹੂਲਤਾਂ ਹੁੰਦੀਆਂ ਹਨ ਉਹ ਕਿਸੇ ਦੂਜੀ ਥਾਓਂ ਓਨੀਆਂ ਨਹੀਂ ਮਿਲ ਸਕਦੀਆਂ । ਏਥੇ ਦੀ ਕਿਸੇ ਅਸੁਵਿਧਾ ਲਈ ਬਿਰਧਾਂ ਤੋਂ ਖਿਮਾ ਮੰਗਦੇ ਹਾਂ। ਉਹਨਾਂ ਬੜੀ ਕਿਰਪਾ ਕੀਤੀ ਹੈ। ਆਣ ਕੇ ਦਰਸ਼ਨ ਦਿਤੇ ਹਨ।

"ਅਜ 11 ਜਣੇ ਵਿਦਾ ਹੋ ਰਹੇ ਹਨ ਉਨ੍ਹਾਂ ਨੂੰ ਮਾਲਾ, ਆਸਣ, ਗੜਵੇ, ਪਊਏ ਆਦਿ ਭੇਟਾ ਕੀਤੇ ਜਾਣੇ ਹਨ। ਕਿਰਪਾ ਕਰਕੇ ਉਹ ਆਪਣਾ ਨਾਮ ਸੁਣ ਕੇ ਉਠ ਉਠ ਤੁਰੇ ਆਉਣ।"

ਅਜੇ ਗੁਰੂ ਕਾ ਸਕੱਤਰ ਜਿਸਨੇ ਸਮਗਰੀ ਕੋਲ ਇਕਤਰ ਕੀਤੀ ਹੋਈ ਸੀ, ਸੱਚੇ ਪਾਤਸ਼ਾਹ ਜੀ ਨੂੰ ਫੜਾਣ ਲੱਗਾ ਅਤੇ ਆਪ ਜੀ ਬਿਰਧਾਂ ਨੂੰ ਆਵਾਜ਼ ਮਾਰ ਕੇ ਪਕੜਾਨ ਲਗੇ। ਮੈਂ ਸੰਤ ਤਰਸੇਮ ਸਿੰਘ ਦੇ ਕੈਮਰੇ ਤੋਂ ਫੋਟੋ ਗ੍ਰਾਫ਼ ਲਏ।

ਹੇਠ ਲਿਖੇ ਸਰੀਰ ਨਿਵਾਜੇ ਗਏ :

1. ਉਸਤਾਦ ਨੱਥਾ ਸਿਘ ਜੀ (84)

2. ਇਹਨਾਂ ਦੇ ਘਰੋਂ ਬੀਬੀ

3. ਸੰਤ ਬਸੰਤ ਸਿੰਘ ਬਾਜਵਾ, ਸੰਤ ਨਗਰ

4. ਸੰਤ ਹਰਨਾਮ ਸਿੰਘ ਮਾਂਗਾ, ਕਰੀਵਾਲਾ

5. ਸ. ਰਜਵੰਤ ਸਿੰਘ ਝੱਬਰ, ਕਰੀਵਾਲਾ

6. ਸੰਤ ਚਤਰ ਸਿੰਘ ਜੀ ਅਮ੍ਰਿਤਸਰ ਕਲਾਂ (ਇਹ ਮੌਕੇ ਤੇ ਨਹੀਂ ਸਨ)

7. ਸੰਤ ਕਰਤਾਰ ਸਿੰਘ ਲਾਲੇਪੁਰ "

8. ਸੰਤ ਹਰਬੰਸ ਸਿੰਘ ਜੀ ਡੇਰਾ ਸੰਤ ਨਗਰ

9. ਸੰਤ ਕਰਮ ਸਿੰਘ ਜੀ ਠਾਕੁਰ "

10. ਸੰਤ ਮੱਘਰ ਸਿੰਘ ਖਾਰਾ "

11. ਸ. ਚੰਨਣ ਸਿੰਘ ਬਰਾਜ ਜੀਵਨ ਨਗਰ

12. ਸੰਤ ਕਾਕਾ ਸਿੰਘ (80) ਰਾਈਆਂ

ਅੱਜ ਮੈਨੂੰ ਦਿੱਲੀ ਦੇ ਕੁਛ ਸਰੀਰ ਨਜ਼ਰ ਪਏ। ਸੰਤ ਦਲੀਪ ਸਿੰਘ ਪੰਨਵ, ਸ੍ਰੀ ਸਚਿੰਦਰ ਸਿੰਘ ਪੱਪੂ ਮਾਨ ਸਰੋਵਰ ਸ੍ਰੀ ਸੁਰਿੰਦਰ ਸਿੰਘ ਰਮੇਸ਼ ਨਗਰ, ਨਾਮਧਾਰੀ ਕਲੋਨੀ, ਇਹਨਾਂ ਚੋਂ ਪਿਛਲੇ ਦੋ ਹੁਕਮ ਅਨੁਸਾਰ ਆਪਣੀਆਂ ਕਾਰਾਂ ਲਿਆਏ ਸਨ, ਬਹੁਤ ਬਿਰਧਾਂ ਨੂੰ ਘਰੋ ਘਰੀਂ ਪੁਚਾਣ ਲਈ। ਦੂਜਿਆਂ ਨੂੰ ਬੱਸਾਂ ਤਕ ਉਪੜਾਣ ਲਈ।

## ਸੰਵੇਦਨਸ਼ੀਲ - ਸਤਿਗੁਰੂ

ਬਜ਼ੁਰਗਾਂ ਨੂੰ ਵਿਦਾ ਕੀਤਾ ਗਿਆ ਤਾਂ ਅੱਜ ਦੇ ਕੀਰਤਨ ਵਿਚ ਸਤਿਗੁਰੂ ਜੀ ਨੇ ਭਾਗ ਨਹੀਂ ਲਿਆ ..... ਥੋੜੇ ਉਦਾਸ ਉਦਾਸ ਲਗੇ। ਸੁੰਦਰ ਕੰਵਲ ਮੁਖ ਕਦੇ ਕਦੇ ਹੀ ਉੱਚਾ ਕਰਦੇ, ਉੂੰਧੀ ਪਾ ਕੇ ਹੀ ਬੈਠੇ ਰਹੇ। ਮੈਨੂੰ ਸੁਖਵਿੰਦਰ ਪਿੰਕੀ ਨੇ ਪੁਛਿਆ : ਅੱਜ ਸੱਚੇ ਪਾਤਸ਼ਾਹ ਪਰੇਸ਼ਾਨ ਜਿਹੇ ਕਿਉਂ ਨੇ! "ਪਰੇਸ਼ਾਨ ਨਹੀਂ, ਉਦਾਸ ਪ੍ਰਤੀਤ ਹੁੰਦੇ ਹਨ, ਬਿਰਧ ਵਿਦਿਆ ਕਰ ਦਿਤੇ ਨੇ ! ਜਿਵੇਂ ਮਾਂ ਬੱਚਿਆਂ ਨੂੰ ਕਿਸੇ ਮੁਹਿੰਮ ਤੇ ਤੋਰ ਕੇ ਮਗਰੋਂ ਇਕੱਲ ਅਨੁਭਵ ਕਰੇ।

ਬਿਰਧਾਂ ਤੋਂ ਪਤਾ ਨਹੀਂ ਕਿੰਨਿਆਂ ਨੇ ਆਉਂਦੇ ਦਿਨਾਂ ਵਿਚ ਝੜ ਜਾਣਾ ਹੋਵੇ ! ਸਤਿਗੁਰੂ ਜੀ ਵਲੋਂ ਪਿਛਲੇ 10-15 ਦਿਨਾਂ ਦਾ ਉਨ੍ਹਾਂ ਦਾ ਸਤਿਕਾਰ, ਪਿਆਰ ਅਤੇ ਨਿਕਟਤਾ ਉਹਨਾਂ ਨੂੰ ਅੰਤ ਸਮੇਂ ਯਾਦ ਆਵੇਗੀ। ਮੁਕਤਿ ਪਦਾਰਥ ਉਹਨਾਂ ਦੇ ਚਰਨਾਂ ਵਿਚ ਹੋਵੇਗਾ।



ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਨੇ ਬਜ਼ੁਰਗਾਂ ਨਾਲ ਬਚਨ ਬਿਲਾਸ

ਸਤਿਗੁਰੂ ਜੀ ਨੇ ਪਿਛੋਂ ਜਾ ਕੇ ਦੱਸਿਆ : ਇਕ ਬੈਂਜ਼ ਹੋਰ ਬੁਲਾਵਾਂਗੇ। ਸਤਿਗੁਰਾਂ ਦੇ ਬਚਨ ਸੁਣਾਂਗੇ। ਇਹਨਾਂ ਬਿਰਧਾਂ ਦੇ ਬਚਨ ਅਤੇ ਸ਼ਕਲ ਸੂਰਤ ਹਾਵ ਭਾਂਵ ਸੰਭਾਲ ਲਏ ਗਏ ਹਨ।

ਬਜ਼ੁਰਗਾਂ ਬਾਰੇ ਇਕ ਹੋਰ ਗੱਲ ਕਰਨੀ ਭੁੱਲ ਗਈ। ਸਤਿਗੁਰੂ ਜੀ ਪਾਸੋਂ ਸਿਰੋਪਾਉ ਹਾਸਲ ਕਰਕੇ ਬਜ਼ੁਰਗ ਜਦੋਂ ਉੱਠ ਕੇ ਆਪਣੀ ਆਪਣੀ ਥਾਂਈ ਜਾ ਬੈਠੇ। ਤਾਂ ਫਿਰ ਕਿਰਨਮ ਕਿਰਨੀਂ ਉਠਕੇ ਕੇਵਲ ਮਾਲਾ ਕੋਲ ਰੱਖ ਸਾਰੀ ਸਮੱਗਰੀ ਆਣ ਕੇ ਗੁਰੂ ਚਰਨਾਂ ਵਿਚ ਰੱਖ ਮੱਥਾ ਟੇਕਣ ਲੱਗੇ। ਇੰਜ ਲਗਭਗ ਸਭਨਾਂ ਨੇ ਹੀ ਕੀਤਾ। ਮਨੋਰਥ ਇਹ ਜਾਪਿਆ ਹੈ ਕਿ ਹਰੇਕ ਪਾਸ ਹੀ ਇਹ ਸਮਗਰੀ ਹੈ। ਕਿਸੇ ਹੋਰ ਲੋੜਵੰਦ ਨੂੰ ਇਹ ਵਸਤਾਂ ਮਿਲ ਜਾਣ !

ਇਹ ਗੱਲ ਵੀ ਹੁਣ ਯਾਦ ਆਈ ਹੈ ਕਿ ਸੰਤ ਕਰਤਾਰ ਸਿੰਘ ਲਾਲੇਪੁਰ, ਮ: ਅਮਰੀਕ ਸਿੰਘ ਦੇ ਪਿਤਾ ਨੇ ਸਾਰੇ ਬਿਰਧਾਂ ਵਲੋਂ ਉਠਕੇ ਹੱਥ ਜੋੜ ਕੇ ਅਰਜ਼ ਕੀਤੀ।

"ਗੁਰੂਦੇਵ ਜੀ ਨੇ ਬੜੀ ਕਿਰਪਾ ਕੀਤੀ ਹੈ ਜੁ ਸਾਨੂੰ ਦੂਰ ਦਰਾਜ਼ ਤੋਂ ਬੁਲਾਕੇ ਦਰਸ਼ਨਾਂ ਦਾ ਸੁਨਹਿਰੀ ਮੌਕਾ ਬਖ਼ਸ਼ਿਆ ਹੈ। ਸਾਡੀ ਅਰਜ਼ ਹੈ, "ਸਾਨੂੰ ਆਪਣੇ ਚਰਨੀਂ ਲਾਈ ਰੱਖਣ, ਮੈਂ ਬਹੁਤ ਸ਼ੁਕਰ ਗੁਜ਼ਾਰ ਹਾਂ ਕਿ ਮੇਰੇ ਵਰਗੇ ਨਾਚੀਜ਼ ਨੂੰ ਵੀ ਆਪ ਜੀ ਨੇ ਮਾਣ ਦਿਤਾ ਹੈ। ਮੇਰੀ ਤਾਂ ਇਕੋ ਅਰਜ਼ ਹੈ ਆਪਣੇ ਚਰਨਾਂ ਦੀ ਪ੍ਰੀਤੀ ਤੇ ਪ੍ਰਤੀਤੀ ਬਖ਼ਸ਼ਣ।"

## ਪਰਦੇਸੀ ਬਾਰੇ ਰਾਏ

ਸੰਤ ਮਿਹਰ ਸਿੰਘ ਕਾਨ੍ਹਪੁਰੀ ਦੀ ਸੁਪਤਨੀ ਬੀਬੀ ਪ੍ਰਕਾਸ਼ ਕੌਰ ਨੇ ਮੈਨੂੰ ਦੱਸਿਆ ਸੀ ਕਿ ਸੰਤਾਂ ਦਾ ਬੈਂਕ ਵਿਚ ਪਿਆ 10,000/- ਅਜੇ ਸਾਨੂੰ ਨਹੀਂ ਮਿਲਿਆ। ਕਾਕਾ, (ਬਖ਼ਸ਼ੀਸ਼ ਸਿੰਘ) ਸਾਹਨੇਵਾਲ ਦੁਕਾਨ ਕਰਨ ਲਈ ਸੋਚਦਾ ਹੈ। ਇਸ ਬਾਰੇ ਅਰਜ਼ ਕਰਨੀ ਹੈ। ਮੈਨੂੰ ਸੰਤ ਸੰਤੋਖ ਸਿੰਘ - ਅਮਰਜੀਤ ਕੌਰ ਕੇ ਘਰ ਇਹ ਗੱਲ ਸੁਣ ਹਰਭਜਨ ਸਿੰਘ ਪਰਦੇਸੀ ਨੇ ਕਿਹਾ : ਸਤਿਗੁਰੂ ਮੈਨੂੰ ਹੁਕਮ ਕਰ ਦੇਣ ਮੇਰਾ ਇਹ ਕੰਮ ਚੁਟਕੀ ਦਾ ਹੈ।

ਮੈਂ ਦੀਵਾਨ ਵਿਚ ਬੈਠਿਆਂ ਦੀਨ ਦਿਆਲ ਜੀ ਨੂੰ ਅਰਜ਼ ਕੀਤੀ। ਸਤਿਗੁਰੂ ਜੀ ਬਚਨ ਕੀਤਾ : ਬੈਂਕ ਵਾਲਾ ਰੁਪੈਆ ਉਹਨਾਂ ਦੇ ਨਾਂ ਲਗ ਜਾਇਗਾ। ਹੋਰ ਕਾਰੋਬਾਰ ਵਾਸਤੇ ਸਵਰਨ ਸਿੰਘ ਮੰਡੀ ਨੇ ਕਿਹਾ ਹੈ ਕਿ 50,000/- ਦੀ ਦੁਕਾਨ ਬਖ਼ਸ਼ੀਸ਼ ਸਿੰਘ ਨੂੰ ਦੇ ਦਿਆਂਗਾ ਸੁੰਦਰ ਨਗਰ । ਪੈਸੇ ਨਾਲੋਂ ਨਾਲ ਕਰਕੇ ਲੈ ਲਵਾਂਗਾ।

ਪਰਦੇਸੀ ਬਾਰੇ ਬਚਨ ਕੀਤਾ : ਇਹ ਆਪਣੇ ਆਪ ਬਹੁਤ ਕੁਛ ਫਰਮ ਲੈਂਦਾ ਹੈ। ਇਸਦਾ ਪਿੰਕੀ ਕੇ ਘਰ ਤੇ ਬਹੁਤ ਪ੍ਰਭਾਵ ਹੈ। ਸੰਤ ਦਰਸ਼ਨ ਸਿੰਘ ਹੁਰਾਂ ਨੂੰ ਲਗੀ ਦਿਲ ਦੀ ਮਸ਼ੀਨ ਬਾਰੇ ਰੁਪੈਆ 10,000/- ਖਰਚ ਆਇਆ ਜੁ ਅਸਾਂ ਦਿੱਤਾ। ਇਹ ਸੁਰਿੰਦਰ (ਲੁਧਿਆਣਾ) ਨੂੰ ਐਵੇਂ ਹੀ ਬਦਨਾਮ ਕਰੀ ਜਾਂਦਾ ਹੈ ਕਿ ਉਹ ਪੈਸੇ ਖਾ ਗਿਆ ਹੈ।

## ਰਾਗ ਮਾਲਾ

ਸ. ਜਸਵੰਤ ਸਿੰਘ ਕੱਲ੍ਹਾ ਤੇ ਬੀਬੀ ਨਰਿੰਦਰ, ਸਤਿਗੁਰੂ ਜੀ ਦੇ, ਰਾਗ ਸਿਖਦੇ ਬੱਚਿਆਂ ਲਈ ਸਹਿਯੋਗੀ ਹਨ। ਇਸ ਲਈ ਬੱਚਿਆਂ ਨੂੰ ਸੁਣਨ ਸਿਖਾਣ ਵਾਸਤੇ ਆਪ ਜੀ ਅੱਧਾ ਘੰਟਾ ਪੌਣਾ ਘੰਟਾ ਓਥੇ ਦਰਸ਼ਨ ਦਿੰਦੇ ਹਨ। 6 ਵਜੇ ਤੋਂ ਏਥੇ ਇਨ੍ਹਾਂ ਦੇ ਹਾਲ ਕਮਰੇ ਵਿਚ ਛੋਟੇ ਬੱਚਿਆਂ ਦੀਆਂ ਤਿਹਾਈਆਂ ਸੁਣ ਰਹੇ ਸਨ। ਤਿੰਨ ਜੋੜੇ ਮੇਰੇ ਹੁੰਦਿਆਂ ਭੁਗਤੇ, ਰਣਬੀਰ ਤੇ ਗੁਰਤੇਜ 7-8 ਸਾਲ ਦੇ ਬੱਚੇ, ਡਰਾਈਵਰ ਗੁਰਮੁਖ ਸਿੰਘ ਦੇ ਬੱਚੇ, ਸੰਤ ਦਿਆਲ ਸਿੰਘ ਫਗਵਾੜਾ ਅਤੇ ਸੰਤ ਕਪੂਰ ਸਿੰਘ ਦੇ ਲੜਕੇ (12 ਸਾਲ ਦੀ ਉਮਰ ਦੇ) । ਇਹਨਾਂ ਦੀਆਂ ਤਿਹਾਈਆਂ ਸੁਣ ਕੇ ਸੱਚੇ ਪਾਤਸ਼ਾਹ ਮੈਨੂੰ ਦੱਸਿਆ : ਇਹ ਇਹਨਾਂ ਦੀ ਆਪਣੀ ਰਚਨਾ ਹੈ। ਬੱਚਿਆਂ ਨੇ ਬੜੀ ਠੀਕ ਤਰਾਂ 3-4 ਕਿਸਮ ਦੀਆਂ ਤਿਹਾਈਆਂ ਸੁਣਾਈਆਂ । ਉਨ੍ਹਾਂ ਦੇ ਪਿੱਛੇ ਸ੍ਰੀ ਸਤਿਗੁਰੂ ਜੀ ਦਾ ਢੰਗ ਹੀ ਵਿਦਮਾਨ ਜਾਪਦਾ ਸੀ।

## ਵਾਲੀਬਾਲ ਉਪਰੰਤ

6.30 ਵੱਜੇ ਤੇ ਸਤਿਗੁਰੂ ਜੀ ਤੁਰਤ ਉਠੇ : ਅਜੇ ਵਾਲੀਬਾਲ ਵੀ ਖੇਡਣਾ ਹੈ। ਮੈਂ ਥੋੜਾ ਕੁ ਸਮਾ ਚਾਹਿਆ ਤਾਂ ਵਾਲੀਬਾਲ ਉਪ੍ਰੰਤ ਸੁਣਨ ਲਈ ਬਚਨ ਕੀਤਾ। ਖੇਡ ਸਾਡੇ

ਜਾਂਦਿਆਂ ਨੂੰ ਸ਼ੁਰੂ ਸੀ। ਕਦੇ ਵਾਲੀਬਾਲ ਦਾ ਬੜਾ ਸ਼ੌਕੀਨ ਤਰਸੇਮ ਸਿੰਘ ਅੱਜ ਵਿਚ ਨਾ ਵੇਖ ਕੇ ਮੈਂ ਬੜਾ ਹੈਰਾਨ ਸਾਂ। ਸਤਿਗੁਰੂ ਜੀ ਸਣੇ ਜੋੜੇ ਖੇਡ ਰਹੇ ਸਨ। ਸਰਵਿਸ ਕਰਦੇ ਤੇ ਵਾਲੀਵਾਲ ਦੀ ਵਾਰੀ ਦਿੰਦੇ। ਚਰਨਾਂ ਵਿਚ ਕੁਛ ਰੜਕਦਾ ਹੋਵੇਗਾ। ਥੋੜੇ ਚਿਰ ਪਿਛੋਂ ਪਿੜ ਚੋਂ ਬਾਹਰ ਆ ਭੁੰਜੇ ਹੀ ਬੈਠ ਕੇ ਜ਼ੁਰਾਬਾਂ ਖੋਲੀਆਂ, ਝਾੜਕੇ ਫਿਰ ਪਹਿਨੀਆਂ ਤੇ ਡੱਟ ਗਏ।

ਸੰਤ ਤਰਸੇਮ ਸਿੰਘ ਆ ਗਿਆ। 10 ਮਿੰਟ ਘੱਟ 7 ਵਜੇ। ਮੈਂ ਪੁਛਿਆ ਅੱਜ ਕਿਉਂ ਨਹੀਂ ? "ਉਹ ਉਤਸੁਕਤਾ ਛੱਡ ਦਿਤੀ ਹੈ। ਕੁਛ ਕਰਨ ਵਾਲੇ ਕੰਮ ਕਰਕੇ ਆਇਆ ਹਾਂ। ਅਸੀਂ ਦੋਵੇਂ ਜ਼ਰਾ ਹਟਵੇਂ ਹੋ ਕੇ ਬੈਠੇ ਸਾਂ ਕਿ 7.00 ਵਜੇ ਸ਼ਾਮੀ ਸਤਿਗੁਰੂ ਜੀ ਵੀ ਸਾਡੇ ਪਾਸ ਆ ਬੈਠੇ ਭੁੰਜੇ : "ਹਾਂ ਦੱਸੋ ਜੀ, ਕੀ ਕਹਿਣਾ ਸੀ!" ਸਤਿਗੁਰੂ ਜੀ ਬਚਨ ਕੀਤਾ। ਮੈਂ ਹੰਸਪਾਲ ਜੀ ਤੇ ਮੇਰੇ ਦਰਮਿਆਨ ਵਾਪਰੀ 'ਦੁਰਘਟਨਾ' ਦੀ ਕਹਾਣੀ ਜਿਉਂ ਕੀ ਤਿਉਂ ਸੁਣਾ ਦਿਤੀ। ਤੇ ਨਾਲ ਹੀ ਆਖਿਆ ਇਹ ਵਾਪਰਨੀ ਨਹੀਂ ਸੀ ਚਾਹੀਦੀ। ਸਤਿਗੁਰੂ ਜੀ ਸਾਰੀ ਰਾਮ ਕਹਾਣੀ ਤੋਂ ਪ੍ਰਸੰਨ ਸਨ ਕਿਉਂਕਿ ਗੱਲ ਮੁੱਕ ਗਈ ਸੀ। ਪਰ ਮੈਨੂੰ ਸੱਚੇ ਪਾਤਸ਼ਾਹ ਜੀ ਨੇ ਦੱਸਿਆ : ਨਾ ਮੈਂ ਚਿੱਠੀ ਹੰਸਪਾਲ ਜੀ ਨੂੰ ਵਿਖਾਈ ਹੈ, ਨਾ ਉਹਨਾਂ ਹੀ ਮੈਨੂੰ ਫੋਨ ਕੀਤਾ ਹੈ। ਤਾਂ ਤੁਹਾਡੇ ਲਈ 50,000/- ਘੱਲਣ ਦਾ ਮੇਰਾ ਮਨ ਸੀ ਪਰ 15,000/- ਮੇਰੇ ਪਾਸੋਂ ਹੀ ਏਥੇ ਬਦੋਬਦੀ ਕਿਰ ਗਿਆ, ਸੁਰਿੰਦਰ (ਲੁਧਿਆਣਾ) ਨੂੰ ਪਹਿਲਾਂ 5 ਦਿੱਤਾ ਫੇਰ 10 ਹੋਰ ਦੇਣਾ ਪੈ ਗਿਆ।

ਕਈ ਵਾਰ ਗੱਲ ਵਧਣੋਂ ਵੀ ਸਤਿਗੁਰੂ ਜੀ ਆਪਣੇ ਨਾਂ ਨਾਲ ਗੱਲ ਲੁਆ ਲੈਂਦੇ ਹਨ ਪਰ ਅੱਜ ਤਾਂ ਸਕੱਤਰ ਨੇ ਵੀ ਕਿਹਾ ਕਿ ਸੱਚਮੁੱਚ ਹੀ ਸਤਿਗੁਰੂ ਜੀ ਤਕ ਕੋਈ ਗੱਲ ਨਹੀਂ ਪੁੱਜੀ : ਝੂਠਾ ਆਦਮੀ ਆਪਣੀ ਗਲਤ ਗੱਲ ਕਿਵੇਂ ਪੇਸ਼ ਕਰੇ।

ਖ਼ੈਰ ਮੈਂ ਸੰਤੁਸ਼ਟ ਸਾਂ ਤੇ ਹਲਕੇ ਭਾਰ।

## ਜ: ਸੇਵਾ ਸਿੰਘ, ਮੋਹਣ ਸਿੰਘ

ਜ: ਸੇਵਾ ਸਿੰਘ ਵੱਲ ਮੈਨੂੰ ਤਕਾ ਕੇ ਸਤਿਗੁਰਾਂ ਬਚਨ ਕੀਤਾ : ਦਿੱਲੀਓਂ ਸੇਵਾ ਸਿੰਘ ਮੋਹਣ ਸਿੰਘ ਵੀ ਆਏ ਹੋਏ ਹਨ। ਉਨ੍ਹਾਂ ਕੁਛ ਗੱਲ ਕਰਨੀ ਹੈ। ਅਤੇ ਉਨ੍ਹਾਂ ਨੂੰ ਅਵਾਜ਼ ਪੈ ਗਈ। ਹਨੇਰਾ ਹੋ ਚੁੱਕਾ ਸੀ। ਮੈਂ ਤਸੱਲੀ ਨਾਲ ਉੱਠ ਆਇਆ। ਫੇਰ ਨਾਮਧਾਰੀ ਏਜੰਸੀ ਦੇ ਮਾਲਿਕਾਂ ਕੀ ਕਿਹਾ ਤੇ ਕੀ ਨਹੀਂ - ਮੈਂ ਸ੍ਰੋਤਾ ਨਹੀਂ ਸਾਂ।

3-4 ਦਿਨਾਂ ਤੋਂ ਜਬਲਪੁਰ ਦੇ ਠੇਕੇਦਾਰ ਸੰਤ ਮੇਲਾ ਸਿੰਘ ਅਤੇ ਉਨ੍ਹਾਂ ਦਾ ਸੰਤੂਰ ਵਾਦਕ ਲੜਕਾ ਹਰਜਿੰਦਰ ਸਿੰਘ ਸ੍ਰੀ ਭੈਣੀ ਸਾਹਿਬ ਹਨ। ਪਿਤਾ ਪੁੱਤਰ ਗੁਰੂ ਘਰ ਦੇ ਪਰਮ ਪ੍ਰੀਤਵਾਨ ਹਨ।

## 9 ਮਈ 1986, ਸ਼ੁੱਕਰਵਾਰ
## ਸ੍ਰੀ ਭੈਣੀ ਸਾਹਿਬ

### ਆਸਾ ਦੀ ਵਾਰ

ਜੁਗਾਂ ਤੋਂ ਚਲੀ ਆਉਂਦੀ ਗੁਰੂਘਰ ਦੀ ਮਰਿਆਦਾ ਅਨੁਸਾਰ ਸ੍ਰੀ ਸਤਿਗੁਰੂ ਜੀ ਨੇ, ਹਰੀਮੰਦਰ ਵਿਚ ਲਗੀ, ਆਸਾ ਦੀ ਵਾਰ ਸਮੇਂ ਦਰਸ਼ਨ ਦਿਤੇ। ਦੋ ਤੋਂ ਢਾਈ ਸੌ ਦੇ ਵਿਚਾਲੇ ਸ੍ਰੋਤੇ। ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਵਾਰ ਵਿਚ ਗੰਵੇ ਜਾਂਦੇ ਸ਼ਬਦ ਬੱਚਿਆਂ ਦੀਆਂ ਜੋੜੀਆਂ ਨੇ ਪੜ੍ਹੇ। ਇਹ ਕ੍ਰਮ 4.30 ਵਜੇ ਤੋਂ ਹੀ ਸ਼ੁਰੂ ਹੋਇਆ ਜਦੋਂ ਕਿ ਆਸਾ ਦੀ ਵਾਰ ਦਾ ਕੀਰਤਨ 3.30 ਤੋਂ ਹੀ ਸੰਤ ਘੁੱਲਾ ਅਤੇ ਸ਼ੇਰ ਸਿੰਘ ਦੁਆਰਾ ਜਾਰੀ ਸੀ।

### ਦਰਸ਼ਨ ਕਰਨ ਆਏ

ਕਿਉਂਕਿ ਸੱਚੇ ਪਾਤਸ਼ਾਹ ਜੀ ਆਮ ਕਰਕੇ ਸ੍ਰੀ ਭੈਣੀ ਸਾਹਿਬ ਨਿਵਾਸ ਰਖ ਰਹੇ ਹਨ। ਇਸ ਲਈ ਦਰਸ਼ਨਾਂ ਦੇ ਤਲਬਗਾਰ ਜਾਂ ਵਿਸ਼ੇਸ਼ ਅਰਜ਼ਾਂ ਕਰਨ ਵਾਲੇ ਸੱਜਣ ਰੋਜ-ਬ-ਰੋਜ਼ ਆਏ ਰਹਿੰਦੇ ਹਨ। ਬਹੁਤ ਸਾਰਿਆਂ ਚੋਂ ਮੈਂ ਜਾਣੂੰ ਨਹੀਂ ਹੁੰਦਾ ਉਹ ਤਾਂ ਨੋਟ ਕਰਨੋਂ ਰਹਿ ਜਾਂਦੇ ਹਨ ਪਰ ਜਿਨ੍ਹਾਂ ਦਾ ਮੈਂ ਜਾਣਕਾਰ ਹੋਵਾਂ ਤੇ ਉਹ ਦੂਰੋਂ ਆਏ ਜਾਂ ਮਹੱਤਵਪੂਰਨ ਹੋਣ, ਉਨ੍ਹਾਂ ਦੇ ਨਾਮ ਠਾਮ ਅੰਕਤ ਕੀਤੇ ਜਾਂਦੇ ਹਨ।

ਅੱਜ ਪਟਨੇ ਵਾਲੇ ਸੰਤ ਬਲਵੰਤ ਸਿੰਘ ਜੀ, ਉਨ੍ਹਾਂ ਦੀ ਭੈਣ ਬੀਬੀ ਪ੍ਰਕਾਸ਼ ਕੌਰ, (ਬਨਾਰਸ ਵਾਲੇ ਸੰਤ ਇੰਦਰ ਸਿੰਘ ਦੀ ਨੂੰਹ) ਬਲਵੰਤ ਸਿੰਘ ਜੀ ਦੀ ਪੁੱਤਰੀ ਕੰਵਲਜੀਤ ਕੌਰ (ਦਿੱਲੀ) ਬਾਲ ਬੱਚੇ ਨਾਲ ਆਏ।

ਸੰਤ ਸਤਪਾਲ ਸਿੰਘ ਗੰਗਾ ਨਗਰ, ਰਾਜਸਥਾਨ, ਜਿਸਦਾ ਲੜਕਾ ਸ੍ਰੀ ਦਰਸ਼ਨ ਸਿੰਘ ਜੀਵਨ ਨਗਰ ਟਿੱਬੇ ਵਾਲੇ ਖੂਹ ਤੇ ਗੁਰੂ ਕੇ ਬਾਗ਼ ਵਿਚ ਤੇ ਇਲਾਕੇ ਵਿਚ ਅੰਗੂਰ ਲੁਆਣ ਦੀ ਸੇਵਾ ਕਰਦਾ ਹੈ, ਇਹ ਭੀ ਦਰਸ਼ਨ ਕਰਨ ਆਏ।

ਜੱਟਾਂ ਮਜਾਰਾ (ਰੋਪੜ) ਤੋਂ ਕਾਫ਼ੀ ਸੰਗਤ ਆਈ। ਇਹਨਾਂ ਦੇ ਮੁਖੀ ਸੰਤ ਜਸਵੰਤ ਸਿੰਘ ਸਨ। ਇਹਨਾਂ ਨਾਲ ਬੰਬਈ ਵਾਲਾ ਸ. ਬਹਾਦਰ ਸਿੰਘ ਕਲਸੀ ਭੀ ਸੀ ਜੁ ਸਮੇਤ ਪਰਿਵਾਰ ਪਧਾਰਿਆ। ਸ੍ਰੀ ਕਲਸੀ ਸੰਤ ਜਸਵੰਤ ਸਿੰਘ ਦੇ ਭਣੇਵੇਂ ਵੀ ਹਨ ਤੇ ਸਾਂਢੂ ਵੀ।

ਲੁਧਿਆਣੇ ਤੋਂ ਸ੍ਰੀ ਸੁਖਵੰਤ ਰਾਏ 'ਪੰਜਾਬ' ਵਾਲੇ ਸਤਿਗੁਰਾਂ ਦੇ ਅਨੰਨ ਪ੍ਰੇਮੀ

ਹਨ। ਇਹ ਦੋਵੇਂ ਭਰਾ ਜਦੋਂ ਵੀ ਗੁਰੂ ਦੇ ਚਰਨਾਂ ਵਿੱਚ ਹਾਜ਼ਰ ਹੁੰਦੇ ਹਨ, ਮੱਥਾ ਟੇਕਦੇ ਹਨ ਅਤੇ ਕਿਸੇ ਵੀ ਸੇਵਾ ਲਈ ਤਿਆਰ ਰਹਿੰਦੇ ਹਨ। ਏਥੋਂ ਦੀ ਸੇਵਾ ਲਈ ਇੱਕ ਟਰੱਕ ਹੋਰ ਚਾਹੀਦਾ ਹੈ ਜਿਸ ਵਾਸਤੇ ਇਹਨਾਂ ਦੀ ਸਲਾਹ ਲਈ ਗਈ। ਇਹਨਾਂ ਇੱਕ ਐਸਾ ਟਰੱਕ ਤਜਵੀਜ਼ ਕੀਤਾ ਹੈ ਜੋ ਸਭ ਪ੍ਰਕਾਰ ਦੀ ਸੇਵਾ ਨਿਭਾਅ ਸਕੇਗਾ। ਸਤਿਗੁਰੂ ਜੀ ਨੇ ਫਸਟ ਕਲਾਸ ਟਰੱਕ ਖਰੀਦਣ ਦਾ ਬਚਨ ਕੀਤਾ ਹੈ। ਸੋਮਵਾਰ ਨੂੰ ਬੰਦਾ ਭੇਜਣਗੇ।

ਅੱਜ ਦਿਨ ਠੰਡਾ ਹੈ। ਹਵਾ ਚਲ ਰਹੀ ਹੈ। ਅਸਮਾਨ ਵਿੱਚ ਬੇ-ਬਰਸਾਤ ਦੇ ਬੱਦਲ ਛਾਏ ਹੋਏ ਹਨ। ਸ੍ਰੀ ਸਤਿਗੁਰੂ ਜੀ ਨੇ ਅੱਜ ਪ੍ਰਸਥਾਨ ਕਰਨਾ ਹੈ ਜੀਵਨ ਨਗਰ, ਆਪਣੇ ਇੱਕ ਪਰਮ ਪ੍ਰੇਮੀ ਡੀ.ਆਈ.ਜੀ. ਸ. ਗੁਰਚਰਨ ਸਿੰਘ ਸੰਧੂ ਦੀ ਕੋਠੀ ਨੂੰ ਭਾਗ ਲਾਉਣ ਵਾਸਤੇ।

## ਸੰਗੀਤ ਕਲਾ

9.30 ਵਜੇ ਮੈਂ ਨਵੀਂ ਕੋਠੀ ਦੇ 69 ਨੰਬਰ ਕਮਰੇ ਵਿੱਚ ਗਿਆ। ਅੱਗੇ ਦੀਨ ਦਿਆਲ ਜੀ ਫਰਸ਼ ਤੇ ਵਿਛੇ ਆਸਨ ਤੇ ਪਿੰਕੀ ਦੇ ਤਬਲੇ ਦੀ ਸੰਗਤ ਵਿੱਚ 'ਸਜਣੁ ਮੈਂਡਾ ਚਾਈਆ ਹਭ ਕਹੀ ਦਾ ਮਿਤੁ' ਤੇ ਤਿਹਾਈਆਂ ਦਾ ਦੌਰ ਸੀ। ਇਸ ਸਭਾ ਵਿੱਚ ਸਹਿਯੋਗੀ ਬਲਜੀਤ ਸਿੰਘ, ਹਰਬੰਸ ਸਿੰਘ ਘੁੱਲਾ, ਸੁਖਵਿੰਦਰ ਸਿੰਘ ਪਿੰਕੀ, ਸ਼ੇਰ ਸਿੰਘ ਸਨ। ਜਾਪਦਾ ਸੀ ਹਰਜਿੰਦਰ ਸਿੰਘ ਬੰਬਈ ਤੋਂ ਸੰਤੂਰ ਸੁਣਿਆ ਜਾ ਚੁੱਕਾ ਸੀ। ਹਰਜਿੰਦਰ ਪਿਤਾ, ਸੰਤ ਮੇਲਾ ਸਿੰਘ ਜਬਲਪੁਰ ਵੀ ਏਥੇ ਬੈਠਾ ਸੀ। ਮਹਿਲ ਸਿੰਘ, ਮਾਤਾ ਜੀ ਦਾ ਭਤੀਜਾ ਬਲਦੇਵ ਸਿੰਘ, ਸੰਤ ਸੁਜਾਨ ਸਿੰਘ, ਨਗਰ ਦਾ ਸੰਤ ਸਤਪਾਲ ਸਿੰਘ, ਸੰਤ ਜਸਵੰਤ ਸਿੰਘ, ਬੀਬੀ ਨਰਿੰਦਰ ਅਤੇ ਬੀਬੀ ਅਮਰਜੀਤ ਕੌਰ ਸਰੋਤਿਆਂ ਵਿੱਚ ਸਨ।

ਸੁਰ ਪੇਟੀ ਦਾ ਖਰਜ ਕਮਰੇ ਵਿੱਚ ਗੂੰਜ ਰਿਹਾ ਸੀ। ਕੁੱਝ ਚਿਰ ਪਿੱਛੋਂ ਤਬਲਾ ਵਾਦਕ ਸ਼ੇਰ ਸਿੰਘ ਪਾਸੋਂ ਇੱਕ ਠੁਮਰੀ ਸੁਣੀ ਗਈ "ਮਿਤਵਾ ਮਾਨ ਕਰੀ" ਇਸ ਤਬਲਾ ਵਾਦਕ ਨੇ ਗਾਉਣ ਵਿੱਚ ਵੀ ਏਨੀ ਕੁ ਮੁਹਾਰਤ ਕਰ ਲਈ ਹੈ ਕਿ ਸਤਿਗੁਰੂ ਜੀ ਨੇ ਕਹਿ ਕੇ ਠੁਮਰੀ ਸੁਣੀ ਹੈ।

ਫਿਰ ਸ੍ਰੀ ਸਤਿਗੁਰੂ ਜੀ ਤੇ ਬਲਜੀਤ ਸਿੰਘ ਦੁਆਰਾ ਇੱਕ ਠੁਮਰੀ ਨਾਲ ਅਨੰਦ ਸਿਰਜਿਆ ਗਿਆ। "ਮੈਂ ਤੋ ਤੇਰੇ ਦਾਮਨ ਲਗੀ ਮਹਾਰਾਜ"। 10.40 ਵਜੇ ਸਭਾ ਦੀ ਸਮਾਪਤੀ ਹੋ ਗਈ।

## ਜਸਬੀਰ ਸਿੰਘ ਚੇਲੇ ਕਾ

ਇਕ ਅਕਾਰਥ ਜਿਦ ਦੇ ਮਾਮਲੇ ਵਿੱਚ ਜਸਬੀਰ ਸਿੰਘ ਚੇਲੇ ਕੀ ਦੀ ਪਤਨੀ

ਰਾਜਬੀਰ ਕੌਰ (ਸਪੁਤ੍ਰੀ ਸ. ਕੁਲਵੰਤ ਸਿੰਘ ) ਤਲਾਕ ਲੈ ਜਾਂ ਦੇ ਗਈ ਸੀ। ਜ਼ਿਦ ਇਹ ਸੀ ਕਿ ਉਹ ਜਸਬੀਰ ਦੇ ਘਰ ਤਾਂ ਵੱਸੇਗੀ ਜੇ ਉਹ ਡੇਰਾ ਅਸਥਾਨ ਭੈਣੀ ਸਾਹਿਬ ਛੱਡ ਦੇਵੇ ਤੇ ਘਰ ਜਾ ਕੇ ਵੱਸੇ। ਜਸਬੀਰ ਸਿੰਘ ਗੁਰੂ ਕੀ ਆਗਿਆ ਨੂੰ ਪਰਮੁਖ ਮੰਨਦਾ ਸੀ। ਮਾਪਿਆਂ ਨੇ ਵੀ ਬੱਚਿਆਂ ਦਾ ਪੱਖ ਪੂਰਿਆ ਅਤੇ ਕੁੱਝ ਲੋਕ ਅਜਿਹੇ ਵਿਚੋਲੇ ਬਣੇ ਕਿ ਇੱਕ ਪੁੱਤਰ ਦੀ ਮਾਂ ਨੂੰ ਪਤੀ ਤੋਂ ਕਾਨੂੰਨਨ ਵੱਖ ਕਰ ਦਿੱਤਾ। ਪਰ ਦੋਹਾਂ ਦੇ ਅੰਦਰ ਇੱਕ ਦੂਜੇ ਦੀ ਕੁੱਝ ਕਦਰ ਸੀ ਤਾਂ ਹੀ ਜਦੋਂ ਮੈਂ 24.4.86 ਨੂੰ ਸਰਸਿਉਂ ਰਾਣੀਆਂ ਨੂੰ ਬੱਸ ਲਈ ਤਾਂ ਦੂੰਹ ਸੀਟਾਂ ਵਾਲੇ ਪਾਸੇ ਬੈਠੀ ਬੀਬੀ ਨੇ ਮੇਰਾ ਨਾਂ ਲੈ ਕੇ ਸਤਿ ਸ੍ਰੀ ਅਕਾਲ ਬੁਲਾਈ ਤੇ ਜਸਬੀਰ ਦੀ ਸੁਖ ਸਾਂਦ ਪੁੱਛੀ, ਉਦੋਂ ਉਹ ਹੰਸਪਾਲ ਜੀ ਦਾ ਬਾਡੀ ਗਾਰਡ ਸੀ।

ਹੁਣ ਕੱਲ੍ਹ ਦਾ ਜਸਬੀਰ ਦਿੱਲੀਓਂ ਆ ਗਿਆ ਹੈ। ਉਸਨੇ ਦੱਸਿਆ ਹੈ ਕਿ ਸਾਡੇ ਪਰਿਵਾਰ ਵਿੱਚ ਇੱਕ ਖੁਸ਼ੀ ਦੇ ਮੌਕੇ ਤੇ ਅਖੰਡ ਪਾਠ ਤੇ ਮੇਰੇ ਘਰੋਂ ਆ ਗਈ। ਉਸ ਨੇ ਵਿਧੀਵਤ ਸਾਰੇ ਵੱਡਿਆਂ ਦੇ ਚਰਨੀਂ ਹੱਥ ਲਾਇਆ ਅਤੇ ਜਾਣ ਲੱਗਿਆਂ ਆਪਣਾ ਬੇਟਾ ਮੰਗਿਆ। ਮੇਰੇ ਪਿਤਾ ਨੇ ਆਖਿਆ, ਪੁੱਤਰ, ਬੇਟਾ ਤਾਂ ਤੇਰਾ ਹੀ ਹੈ ਪਰ ਘਰ ਆ ਕੇ ਰਹੇਂਗੀ ਤਾਂ ਹੀ ਮਿਲੇਗਾ ਤੈਨੂੰ ਬਗਾਨੇ ਘਰ ਲਈ ਕਿਵੇਂ ਦੇ ਦਿਆਂ। ਪਿਛਲੇ ਦਿਨੀਂ ਉਸਨੇ ਆਪਣੇ ਪਿਤਾ ਨੂੰ ਜ਼ੋਰ ਦਿੱਤਾ ਕਿ ਜਾਂ ਤਾਂ ਮੇਰੇ ਨਾਲ ਚੱਲ ਮੈਨੂੰ ਛੱਡ ਆ, ਨਹੀਂ ਤਾਂ ਮੈਂ ਚੱਲੀ ਊ ਅਤੇ ਉਹ ਸਿਆਣਾ ਪਿਆ ਧੀ ਨੂੰ ਨਾਲ ਲੈ ਕੇ ਮੇਰੇ ਪਿਤਾ ਦੇ ਚਰਨੀਂ ਆ ਪਿਆ। ਉਹਨਾ ਦੀ ਗੱਲ ਮੁੱਕ ਗਈ।

ਪਰ ਉਹ ਭੈਣੀ ਸਾਹਿਬ ਆ ਗਿਆ ਹੈ। ਉਸ ਨੂੰ ਪਰਵਾਰਿਕ ਜੀਵਨ ਲਈ ਇੱਕ ਫਲੈਟ ਮਿਲ ਗਿਆ ਹੈ। ਪਤਾ ਨਹੀਂ ਹਰੀ ਝੰਡੀ ਕਦੋਂ ਹੁੰਦੀ ਹੈ।

## ਸਤਿਗੁਰੂ ਜੀ ਜੀਵਨ ਨਗਰ ਨੂੰ

ਕਥਾ ਅਤੇ ਨਾਮ ਸਿਮਰਨ ਭੁਗਤਾ ਕੇ, ਸਾਧ ਸੰਗਤ ਨੂੰ ਦਰਸ਼ਨ ਦੇ ਕੇ ਸੱਚੇ ਪਾਤਸ਼ਾਹ ਅੱਜ ਆਪਣੇ ਸੇਵਕ ਸ. ਗੁਰਚਰਨ ਸਿੰਘ ਦੀ ਬੇਨਤੀ ਨੂੰ ਫਲੀਭੂਤ ਕਰਨ ਵਾਸਤੇ ਅੰਗ ਰਖਿਅਕਾਂ ਦੀ ਇੱਕ ਗੱਡੀ ਨਾਲ 8 ਵਜੇ ਜੀਵਨ ਨਗਰ ਨੂੰ ਚਾਲੇ ਪਾ ਗਏ। ਦਿੰਨ ਠੰਢਾ ਹੈ। ਬੜੇ ਆਰਾਮ ਨਾਲ ਸਫਰ ਹੋ ਜਾਵੇਗਾ ਤੇ ਇਲਾਕਾ ਜੀਵਨ ਨਗਰ ਦੀਆਂ ਦਰਸ਼ਨ ਪਿਆਸੀਆਂ ਸੰਗਤਾਂ ਨੂੰ ਛੇਤੀ ਹੀ ਮੁੜ ਦੀਦਾਰੇ ਹੋ ਜਾਣਗੇ। ਸਤਿਗੁਰੂ ਜੀ ਨੇ D.I.G. ਗੁਰਚਰਨ ਸਿੰਘ ਨੂੰ ਆਖਿਆ ਸੀ ਕਿ ਅਖੰਡ ਪਾਠ ਕਰਵਾ ਲਏ ਤੇ ਮਹਾਰਾਜ ਜੀ ਨੂੰ ਭੋਗ ਦੇ ਸਮੇਂ ਬੁਲਾ ਲਏ, ਪਰ ਉਸ ਕਿਹਾ ਸੀ: ਮੇਰੇ ਲਈ ਤਾਂ ਸਭ ਕੁਛ ਆਪ ਹੋ। ਅਖੰਡ ਪਾਠ ਤਾਂ ਭਾਈਚਾਰੇ ਨੂੰ ਇਕੱਠਾ ਕਰਨ ਦਾ ਬਹਾਨਾ ਹੈ। ਮੇਰੀ ਕੋਠੀ ਉਪਰਲਾ ਚੁਬਾਰਾ

ਸਦਾ ਆਪ ਜੀ ਦੀ ਇੰਤਜ਼ਾਰ ਕਰਦਾ ਰਹੇਗਾ, ਉਹ ਆਪ ਜੀ ਦਾ ਹੈ ਅਤੇ ਹੇਠਾਂ ਆਪ ਜੀ ਦੇ ਇਸ ਨਾਚੀਜ਼ ਸੇਵਕ ਦਾ ਵਿਸ਼ਰਾਮ ਹੋਵੇਗਾ ਪਰ ਤਾਂ ਹੀ, ਜੇ ਆਪ ਉਸ ਕੋਠੀ ਨੂੰ ਭਾਗ ਲਾਉਗੇ ਤਾਂ।

## ਖ਼ੁਰਸ਼ੀਦੀ ਦੇ ਡੇਰੇ

ਸ੍ਰੀ ਸਤਿਗੁਰੂ ਜੀ ਦੀ ਅਦਮ ਮੌਜੂਦਗੀ ਵਿੱਚ ਜੀ ਭਲਾ ਭੈਣੀ ਸਾਹਿਬ ਕਿਵੇਂ ਲੱਗੇ। ਮੈਂ ਮੁੰਤਜ਼ਿਮ ਸੂਬਾ ਉਦੇ ਸਿੰਘ ਜੀ ਨੂੰ ਕਿਹਾ ਕਿ ਕੋਟ ਗੰਗੂ ਰਾਇ ਜਾਣ ਦਾ ਮੇਰਾ ਪ੍ਰਬੰਧ ਕਰਵਾ ਦਿੱਤਾ ਜਾਇ। ਉਨਾਂ ਨੇ ਸੰਤ ਮਹਾਂ ਸਿੰਘ ਸਿਆਹੜ ਵਾਲੇ ਨੂੰ ਸਕੂਟਰ ਤੇ ਜਾਂਦੇ ਵੇਖ ਰੋਕ ਲਿਆ ਤੇ ਮੇਰੇ ਲਈ ਕੋਟ ਪੁੱਜਣ ਦਾ ਜੁਗਾੜ ਬਣ ਗਿਆ।

ਸੰਤ ਅਰਜਨ ਸਿੰਘ ਤੱਖਰਾ ਵਾਲੇ ਦਾ ਇਹ ਵੱਡਾ ਲੜਕਾ ਪੜ੍ਹ ਲਿਖ ਕੇ ਮਾਰਕਸਵਾਦੀ ਹੋ ਗਿਆ ਸੀ। ਬੜਾ ਚਿਰ ਇਸਨੇ ਕਮਿਊਨਿਸਟ ਪਾਰਟੀ ਵਿੱਚ ਲੋਕ ਸੇਵਾ ਕੀਤੀ। ਪੰਜਾਬ ਬੁਕ ਸੈਂਟਰ ਚੰਡੀਗੜ੍ਹ ਵਿੱਚ ਮੈਨੇਜਰ ਦਾ ਸਹਾਇਕ ਰਿਹਾ। ਮੇਰੇ ਘਰ ਦਿੱਲੀ ਵਿੱਚ, ਇੱਕ ਰਾਤੀਂ ਸ਼ਰਾਬ ਪੀ ਕੇ ਆ ਵੜਿਆ : ਕਵੀ ਜੀ, ਜਾਂ ਤਾਂ ਮੈਂ ਭਾਗ ਸਿੰਘ ਕਮਾਲ ਕੇ ਜਾਂਦਾ ਤੇ ਉਹਨੂੰ ਧੀ ਦੀ ਮਾਂ ਦੀ ਕਰਦਾ ਤੇ ਜਾਂ ਤੁਹਾਡੇ ਪਾਸ ਪਿਆਰ ਕਰਨ ਆਉਂਦਾ। ਮੈਂ ਸੋਚਿਆ ਗਾਲਾਂ ਨਾਲੋਂ ਪਿਆਰ ਚੰਗੀ ਚੀਜ਼ ਹੈ, ਸੋ ਤੁਹਾਡੇ ਕੋਲ ਚਲਾ ਆਇਆ।

ਅਤੇ ਮੈਂ ਅੱਜ ਉਹਦੇ ਘਰ ਤੱਖੀ ਨਿਵਾਸ ਪਹੁੰਚ ਗਿਆ, ਬਿਨਾਂ ਕੁਛ ਪੀਤਿਆਂ। ਉਸਨੂੰ ਚਾਅ ਚੜ੍ਹ ਗਿਆ। ਖੁਸ਼ੀ ਮੈਨੂੰ ਵੀ ਸੀ ਤੇ ਰਾਤ 11 ਵਜੇ ਤੱਕ ਖ਼ੂਬ ਗੱਲਾਂ ਹੋਈਆਂ। ਮਾਰਕਸੀ ਵਿਦਵਾਨ ਅੱਜਕਲ੍ਹ ਘਰ ਵਿਹਲਾ ਬੈਠਾ ਹੈ। ਕਿਤਾਬਾਂ ਨਾਲ ਭਰਿਆ ਉਹਦਾ ਕਮਰਾ, ਸਿਆਣਪਾਂ ਨਾਲ ਭਰਿਆ ਉਹਦਾ ਸਿਰ, ਉਹਦੀ ਬਲਵੰਤ ਕੌਰ ਦੇ ਕਿਸ ਕੰਮ ਜੇ ਘਰ ਵਿੱਚ ਪੈਸੇ ਦੀ ਆਮਦ ਨਾ ਹੋਵੇ। ਅਜੇ ਤਾਂ ਸੁਰਜੀਤ ਖੁਰਸ਼ੀਦੀ ਦੀ ਇਲਮ ਲਿਆਕਤ ਨੂੰ ਓਹੋ ਪਾਲਦੀ ਸੰਭਾਲਦੀ ਹੈ। ਉਹਦੀ ਅਜੇ ਅਵਿਵਾਹਿਤ ਲੜਕੀ ਕੰਵਲਰੂਪ ਕੌਰ ਕਿਸੇ ਫੈਕਟਰੀ ਵਿੱਚੋਂ ਕੰਮ ਕਰਕੇ ਆਂਦੀ ਹੈ। ਖੁਰਸ਼ੀਦੀ ਬੈਠਾ ਵੀ ਸਹੁਰੇ ਘਰ ਹੈ। ਪੁੱਤਰ ਕਿਤੇ ਬੱਸ ਵਿੱਚ ਡਰਾਈਵਰ ਲੱਗ ਗਿਆ ਹੈ। ਹੋਰ ਸਬੰਧੀ ਤਗੜੇ ਨੇ ਪਰ ਇਹਨੂੰ ਕੀ ਭਾ?

## 10 ਮਈ 1986, ਸ਼ਨੀਵਾਰ

## ਸ੍ਰੀ ਭੈਣੀ ਸਾਹਿਬ

### ਖੁਰਸ਼ੀਦੀ ਤੋਂ ਵਿਦਾਇਗੀ

ਸਵੇਰ ਦਾ ਜਲ ਪਾਨ ਕਰਕੇ ਮੈਂ ਕੋਟ ਗੰਗੂ ਰਾਇ ਤੋਂ ਛੁੱਟੀ ਲਈ। ਕਾਮਰੇਡ ਸੁਰਜੀਤ ਖੁਰਸ਼ੀਦੀ ਮੈਨੂੰ ਰਾਹੇ ਪਾਉਣ ਆਇਆ, ਕਿਲੋਮੀਟਰ ਪੰਧ ਨਾਲ ਆ ਗਿਆ। ਉਹਦੇ ਤੋਂ ਵੱਖ ਹੁੰਦਿਆਂ ਮੈਨੂੰ ਸੁੱਝਿਆ : ਕਿਉਂ ਨਾ ਪ੍ਰਤਿਭਾ ਨੂੰ ਗੁਰੂ ਦੀ ਸੇਵਾ ਵਿੱਚ ਲਾ ਦਿੱਤਾ ਜਾਇ, ਬੇਰੁਜ਼ਗਾਰੀ ਤਾਂ ਖ਼ਤਮ ਹੋਵੇਗੀ ਹੀ।

ਅਤੇ ਮੈਂ ਪੈਦਲ ਮਾਰਚ ਕਰਦਾ ਸੂਰਜ ਦੇ ਤੇਜ਼ ਹੋਣ ਤੋਂ ਪਹਿਲੋਂ ਪਹਿਲੋਂ ਸ੍ਰੀ ਭੈਣੀ ਸਾਹਿਬ ਆ ਗਿਆ।

### ਪਰਵਾਨਗੀ

ਏਥੇ ਗੁਰੂ ਕਾ ਸਕੱਤਰ ਮੈਨੂੰ ਆਪਣੇ ਦਫਤਰ ਵਿੱਚ ਮਿਲਿਆ ਅਤੇ ਆਉਂਦਿਆਂ ਹੀ ਮੈਂ ਸੁਰਜੀਤ ਖੁਰਸ਼ੀਦੀ ਬਾਰੇ ਉਹਦੀ ਸੰਮਤੀ ਜਾਣੀ। ਉਸਨੇ ਕਿਹਾ ਠੀਕ ਹੈ। ਸ੍ਰੀ ਸਤਿਗੁਰੂ ਜੀ ਕੱਲ੍ਹ ਆ ਜਾਂਦੇ ਹਨ ਤਾਂ ਪਰਵਾਨਗੀ ਤੁਹਾਡੇ ਹੁੰਦਿਆਂ ਹੀ ਲੈ ਲਵਾਂਗੇ।

### ਸੂਬਾ ਅਵਤਾਰ ਸਿੰਘ ਜੀ

ਮੇਰੇ ਸਕੱਤਰ ਪਾਸ ਬੈਠਿਆਂ ਹੀ ਗੁਰੂ ਕੇ ਦਰਸ਼ਨਾਂ ਦੀ ਅਰਜ਼ ਨਾਲ ਸੂਬਾ ਅਵਤਾਰ ਸਿੰਘ ਜੀ ਬੀਰ ਪਿੰਡ (ਜਲੰਧਰ) ਯੂ.ਕੇ. ਵਾਲੇ ਸਪੁਤ੍ਰ ਸ. ਹਰਜਿੰਦਰ ਸਿੰਘ ਸਟੀਲ ਮੈਨ ਅਤੇ ਨੂੰਹ ਬੀਬੀ ਚਰਨ ਕੌਰ ਨਾਲ ਆਪਣੀ ਕਾਰੋਂ ਲੱਥੇ। ਇਹ ਸਵੇਰੇ ਸਵੇਰੇ ਹੀ ਦਿੱਲੀਓਂ ਤੁਰੇ ਤੇ 9 ਵਜਦੇ ਨੂੰ ਏਥੇ ਪਹੁੰਚ ਗਏ ਸਨ। ਸੰਤਿਗੁਰੂ ਜੀ ਨੂੰ ਨਾ ਵੇਖ ਨਿਰਾਸ਼ਾ ਤਾਂ ਹੋਈ ਪਰ ਕੀ ਹੋ ਸਕਦਾ ਸੀ?

ਇਹਨਾਂ ਗੁਰੂ ਕੇ ਲੰਗਰ ਚੋਂ ਪ੍ਰਸ਼ਾਦ ਛਕੇ ਤੇ ਮੈਂ ਇਹਨਾਂ ਦੀ ਕਾਰ ਦਾ ਲਾਭ ਲੈਣ ਲਈ ਕੋਟ ਬਾਦਲ ਖਾਂ ਆਪਣੀ ਧੀ ਨੂੰ ਜਾ ਮਿਲਣ ਦਾ ਮਨ ਬਣਾ ਲਿਆ।

ਅਸੀਂ ਏਥੋਂ 10 ਵਜੇ ਚੱਲੇ।

ਸੂਬਾ ਜੀ ਨੇ ਰਾਹ ਵਿੱਚ ਮੇਰੇ ਨਾਲ ਦੁੱਖ ਸਾਂਝਾ ਕੀਤਾ । ਉਨ੍ਹਾਂ ਦਾ ਕਹਿਣਾ ਸੀ ਕਿ ਉਨ੍ਹਾਂ ਦੇ ਲੜਕੇ ਹਰਜਿੰਦਰ ਸਿੰਘ ਸਟੀਲ ਮੈਨ ਦੇ ਨਾਮਧਾਰੀ ਕਾਲੋਨੀ ਰਾਮੇਸ਼ ਨਗਰ ਦੇ ਲਾਗੇ ਚਾਗੇ ਮਕਾਨ ਕਿਰਾਏ ਤੇ ਲੈਣਾ ਚਾਹਿਆ ਤਾਂ ਕਿ ਸਾਧ ਸੰਗਤ ਨਾਲ ਪ੍ਰੇਮ ਪਿਆਰ ਅਤੇ ਭਜਨ ਕੀਰਤਨ ਦਾ ਪਰਚਾ ਬਣਿਆ ਰਹੇ । ਪਰ ਰਮੇਸ਼ ਨਗਰ ਦੇ 8 ਬਲਾਕ ਮਕਾਨ ਨੰ. 106 ਵਿੱਚ ਵੱਸੋਂ ਲਿਆ ਕੇ ਵੇਖਿਆ ਹੈ ਕਿ 50-60 ਸਰੀਰ ਜੋ ਨਿਤਨੇਮ ਵਿੱਚ ਆਉਂਦੇ ਹਨ ਉਹ ਤਾਂ ਇਸਤਰੀ ਪੁਰਸ਼ ਬਿਰਧ ਹੀ ਹੁੰਦੇ ਹਨ । ਜੁਆਨਾਂ ਨੂੰ ਆਕਰਸ਼ਤ ਨਹੀਂ ਕੀਤਾ ਜਾਂਦਾ। ਨਾਮਧਾਰੀ ਕਾਲੋਨੀ ਵਾਲਿਆਂ ਦਾ ਗੁਰਪੁਰਬ ਮਨਾਉਣ ਦਾ ਵੀ ਆਪਣਾ ਹੀ ਤਰੀਕਾ ਹੈ । ਸਵੇਰੇ ਜਾਂ ਸ਼ਾਮ ਦੀਵਾਨ ਕੀਤਾ ਤੇ ਲੰਗਰ ਛਕਾਇਆ ਤੇ ਬੱਸ । ਸਾਡੇ ਯੂ.ਕੇ. ਵਿੱਚ ਤਾਂ ਗੁਰਪੁਰਬ ਦਾ ਸਾਰਾ ਦਿਨ ਖ਼ੂਬ ਧੂਮਧਾਮ ਰਹਿੰਦੀ ਹੈ ।

ਦੂਜਾ ਉਹਨਾਂ ਯਾਦ ਕੀਤਾ ਅਫਰੀਕਾ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਾਣਾ, ਸਮੁੰਦਰੀ ਸਫਰ, ਮੁੰਬਾਸਾ ਡੇਰਾ ਸੰਤ ਪੂਰਨ ਸਿੰਘ ਰਤਨ ਸਿੰਘ (ਕੰਗ ਅਰਾਈਆਂ) ਦੋ ਪਹਿਲੇ ਸਿੱਖ ਸਨ ਜਿਹੜੇ ਮਾਸ ਸ਼ਰਾਬ ਛੱਡ ਗੁਰੂ ਦੀ ਸ਼ਰਨ ਆਏ, ਨਹੀਂ ਤਾਂ ਅਫਰੀਕਾ ਵਿੱਚ ਸਾਰੇ ਹੀ ਸਿੱਖ ਮਾਸ ਤੇ ਸ਼ਰਾਬ ਦੇ ਆਹੂ ਲਾਹੁਣ ਵਾਲੇ ਸਨ । ਸੂਬਾ ਜੀ ਨੇ ਤਾਂ ਸਾਲ ਵੀ ਦੱਸਿਆ ਸੀ ਪਰ ਉਹ ਯਾਦ ਨਹੀਂ ਰਿਹਾ । ਹਾਂ ਕੰਪਾਲਾ ਵਿੱਚ ਨਾਮਧਾਰੀ ਹੋਲਾ 1959 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ ਅੰਤਿਮ ਹੋਲਾ ਸੀ।

ਮੈਨੂੰ ਇਹ ਪਰਵਾਰ ਕੋਟ ਬਾਦਲ ਖਾਂ ਉਤਾਰ ਕੇ ਆਪ ਬੀਰ ਪਿੰਡ ਗਿਆ ਜਿੱਥੋਂ ਉਨ੍ਹਾਂ ਕੱਲ੍ਹ ਸਵੇਰੇ ਦਿੱਲੀ ਨੂੰ ਜਾਣਾ ਹੈ ਅਤੇ ਸਵੇਰੇ ਪਰਵਾਰ ਦੇ 7 ਮੈਂਬਰਾਂ ਨੇ ਯੂ.ਕੇ. ਨੂੰ ਉੱਡਣਾ ਵੀ ਹੈ ।

## 24 ਸਾਲਾਂ ਪਿੱਛੋਂ

ਭੈਣੀ ਸਾਹਿਬੋਂ ਤੁਰਨ ਤੋਂ ਪਹਿਲਾਂ ਸੰਤ ਤਰਸੇਮ ਸਿੰਘ ਸਕੱਤਰ ਨੇ ਮੈਨੂੰ ਇੱਕ ਸਿੰਘ, ਦਲਜੀਤ ਸਿੰਘ ਨਾਲ ਜਾਣ ਪਛਾਣ ਕਰਵਾਈ । ਇਹ ਸਿੰਘ ਜੰਮ ਪਲ ਤਾਂ ਪਿੰਡ ਤੇੜਾ ਜਿਲ੍ਹਾ ਅੰਮ੍ਰਿਤਸਰ ਦਾ ਹੈ ਪਰ ਅੱਜਕਲ੍ਹ ਇਹ ਰੌੜਕੇਲਾ ਉੜੀਸਾ ਪ੍ਰਾਂਤ ਵਿੱਚ ਹੈ। ਦਲਜੀਤ ਸਿੰਘ ਦੇ ਭਾਗ ਦੇਖੋ ਉਹ 24 ਸਾਲ ਪਿੱਛੋਂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਆਇਆ ਹੈ ।

## 11 ਮਈ 1986, ਐਤਵਾਰ
## ਸ੍ਰੀ ਭੈਣੀ ਸਾਹਿਬ

### ਪੰਜਾਬ ਦੀ ਖੇਤੀਬਾੜੀ

ਮੈਂ ਜਦੋਂ ਦਾ ਪੰਜਾਬ ਵਿੱਚ ਆਇਆ ਹੋਇਆ ਹਾਂ ਤਦ ਤੋਂ ਮੌਸਮ ਦਿੱਲੀ ਨਾਲੋਂ ਠੰਢਾ-ਠੰਢਾ ਅਨੁਭਵ ਕਰ ਰਿਹਾ ਹਾਂ ਤਾਂ ਹੀ 10 ਦਿਨ ਭੈਣੀ ਸਾਹਿਬ ਰਹਿਣ ਦਾ ਮਨ ਬਣਾ ਲਿਆ। ਖੇਤੀਬਾੜੀ ਵਲੋਂ ਜਿੰਨਾ ਕੁਝ ਵੇਖਿਆ ਹੈ 15-20 ਦਿਨ ਕਟਾਈ ਗਹਾਈ ਵਿੱਚ ਪਛਾੜ ਜਾਪੀ ਹੈ ਕਿਉਂਕਿ ਮੌਸਮ ਠੰਢੀਰਾ ਹੋਣ ਕਰਕੇ ਅਤੇ ਵਿੱਚ ਵਿਚਾਲੇ ਇੱਕ ਦੋ ਦਿਨ ਮੀਂਹ ਕਣੀ ਵਾਲੇ ਹੋਣ ਕਰਕੇ ਕਟਾਈ ਓਨੀ ਤੇਜ਼ ਨਹੀਂ ਹੋ ਸਕੀ। ਅੱਤਵਾਦੀਆਂ ਦੀਆਂ ਗੋਲੀਆਂ ਤੋਂ ਡਰਦਿਆਂ ਆਮ ਕਰਕੇ ਬਿਹਾਰੀ ਲੇਬਰ ਨਹੀਂ ਆਈ। ਮੈਨੂੰ ਆਪਣੇ ਇਸ ਦੌਰੇ ਦੌਰਾਨ ਬਿਹਾਰੀ ਮਜ਼ਦੂਰ ਬਹੁਤ ਘੱਟ ਵੇਖਣ ਨੂੰ ਮਿਲੇ ਹਨ।

ਖੇਤਾਂ ਵਿੱਚ ਕਣਕਾਂ ਦੀਆਂ ਭਰੀਆਂ ਕੱਠੀਆਂ ਹੋਣ ਵਾਲੀਆਂ ਵੇਖੀਆਂ ਜਿੱਥੇ ਕੰਬਾਈਨਾਂ ਖੇਤੀ ਵਢੀ ਹੈ, ਓਥੇ ਮੁੱਢਾਂ ਉਤੇ ਰਹੇ ਕਣਕ ਡੰਡਲਾਂ ਨੂੰ ਅੱਗਾਂ ਲਗਾਈਆਂ ਗਈਆਂ ਹਨ। ਖੇਤਾਂ ਦੇ ਖੇਤ ਸੜੀ ਹੋਈ ਰਾਖ ਦੇ ਨਜ਼ਰ ਪੈਂਦੇ ਹਨ। ਗਹਾਈ ਵੀ ਸਲੋਅ ਸਪੀਡ ਹੈ, ਨਹੀਂ ਤਾਂ ਅੱਜ ਤੱਕ ਕਣਕ ਮੰਡੀਆਂ ਵਿੱਚ ਹੋਣੀ ਸੀ। .

ਅੱਜ ਰਾਤੀ ਜ਼ੋਰਦਾਰ ਹਨ੍ਹੇਰੀ ਤੇ ਫਿਰ 11 ਕੁ ਵਜੇ ਨਿੱਕੀ ਜਿਹੀ ਬੂੰਦਾ ਬਾਂਦੀ ਵੀ ਹੋ ਗਈ। ਪਰ ਕਟਾਈ ਗਹਾਈ ਨੂੰ ਹੋਰ ਪਿਛੋਹ ਨਹੀਂ ਕਰੇਗੀ। ਅੱਜਕਲ੍ਹ ਕਣਕ ਦਾ ਭਾਅ 162/- ਕੁਇੰਟਲ ਹੈ (ਸਰਕਾਰੀ ਰੇਟ) ਅਤੇ ਕਣਕਾਂ ਦੇ ਨਾੜ ਵੀ 25 ਤੋਂ 40 ਰੁਪਏ ਪ੍ਰਤੀ ਕੁਇੰਟਲ ਤੱਕ ਹੈ।

ਪੰਜਾਬ ਵਿੱਚ ਰੋਜ਼ ਨਿਰ ਅਪਰਾਧ ਬੰਦੇ ਅੱਤਵਾਦੀਆਂ ਹੱਥੋਂ ਕਤਲ ਵੀ 3 ਤੋਂ 13 ਤੱਕ ਦੀ ਗਿਣਤੀ ਵਿੱਚ ਹੋ ਰਹੇ ਹਨ। ਇਸ ਦੁਰਭਾਗ ਵਿੱਚ ਵੀ ਪੈਦਾਵਾਰ ਸ਼ਾਇਦ ਰਿਕਾਰਡ ਮਾਤ ਕਰ ਜਾਵੇ।

ਅੱਜ ਦਾ ਦਿਨ ਖਿੜਿਆ ਖਿੜਿਆ ਹੈ।

### ਵਾਪਸੀ

ਮੈਂ ਅਰਾਈਆਂ ਦੇ ਕੰਗਾਂ ਤੋਂ ਚੱਲ 10.15 ਤੱਕ ਸ੍ਰੀ ਭੈਣੀ ਸਾਹਿਬ ਪੁੱਜ ਗਿਆ ਹਾਂ। ਪਤਾ ਲੱਗਾ ਹੈ ਕਿ ਸਤਿਗੁਰੂ ਜੀ 8.15 ਦੇ ਪਹੁੰਚ ਚੁੱਕੇ ਹੋਏ ਹਨ। ਜੀਵਨ ਨਗਰ ਵਿੱਚ ਸ. ਗੁਰਚਰਨ ਸਿੰਘ D.I.G. ਦੇ ਮਨੋਰਥ ਪੂਰੇ ਹੋ ਗਏ ਹਨ। ਸੰਤ ਲਾਲ ਸਿੰਘ ਮਸੈਕੇ

ਵਾਲੀ ਦਾ ਭੋਗ ਵੀ ਕੱਲ੍ਹ ਪੈ ਗਿਆ ਹੈ । ਅਮ੍ਰਿਤਸਰ ਕਲਾਂ ਵਿੱਚ ਉਸ ਦਾ ਦਿਹਾਂਤ 10 ਦਿਨ ਪਹਿਲਾਂ ਹੋਇਆ ਹੈ । ਹੋਰ ਵੀ ਕਈ ਥਾਈਂ ਹਜ਼ੂਰ ਨੇ ਦਰਸ਼ਨ ਦਿੱਤੇ ਹਨ । ਹੁਣ ਕੁਛ ਸਮਾਂ ਆਰਾਮ ਫਰਮਾ ਰਹੇ ਹਨ ।

## ਸ. ਬਾਦਲ ਦੀ ਆਮਦ

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਕੱਲ੍ਹ 8 ਕੁ ਵਜੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਨਾਲ ਸ. ਪ੍ਰਕਾਸ਼ ਸਿੰਘ ਬਾਦਲ ਚੰਡੀਗੜ੍ਹ ਤੋਂ ਆਏ ਸਨ। ਉਹਨਾਂ ਨੇ ਸਾਰੀਆਂ ਭੈਣੀ ਸਾਹਿਬ ਦੀਆਂ ਦਰਸ਼ਨੀ ਥਾਵਾਂ ਦੇ ਜਾ ਕੇ ਦਰਸ਼ਨ ਕੀਤੇ ਹਨ । ਹਾਕੀ ਟੀਮ ਅਤੇ ਐਥਲੀਟਾਂ ਵਾਲੇ ਪਾਸੇ ਵੀ ਪੰਜਾਬ ਦੇ ਸਾਬਕਾ ਮੁੱਖਮੰਤਰੀ ਜੀ ਗਏ । ਇਹ ਜਾਣ ਕੇ ਬਹੁਤ ਆਨੰਦਿਤ ਹੋਏ ਕਿ ਸੰਤਿਗੁਰੂ ਜੀ ਨੇ ਭਾਰਤੀ ਖੇਡਾਂ ਵਿੱਚ ਆਪਣੇ ਐਥਲੀਟਾਂ ਤੇ ਹਾਕੀ ਵਾਲਿਆਂ ਦੁਆਰਾ ਕਛਹਿਰਾ ਇੰਟਰੋਡਿਊਸ ਕੀਤਾ ਹੈ । ਗੁਰੂ ਰਾਮ ਸਿੰਘ ਜੀ ਵਾਲਾ ਮੰਦਰ ਵੇਖ ਤੇ ਓਥੇ ਲੱਗੀ ਤਸਵੀਰ ਤੱਕ ਕੇ ਉਨ੍ਹਾਂ ਨੇ ਉਸ ਫੋਟੋ ਦੀ ਮੰਗ ਵੀ ਕੀਤੀ ਹੈ । ਪੁਲਿਸ ਚੌਂਕੀ ਵਾਲੀ ਜਗ੍ਹਾ ਤੇ ਨਵੇਂ ਕਮਰਿਆਂ ਦੀ ਤਜਵੀਜ਼ ਵੇਖ ਸ. ਬਾਦਲ ਨੇ ਕਿਹਾ ਕਿ ਪੁਰਾਣੀਆਂ ਚੀਜਾਂ ਨੂੰ ਜਿਉਂ ਕਾ ਤਿਉਂ ਸੰਭਾਲੋ । ਨਵੀਂ ਸ਼ਕਲ ਵਿੱਚ ਤਬਦੀਲ ਨਾ ਕਰੋ । ਸ. ਬਾਦਲ ਗੁਰੂ ਕੇ ਲੰਗਰ ਨੂੰ ਵੇਖ ਬੜੇ ਸੰਤੁਸ਼ਟ ਹੋਏ । ਅੰਦਰ ਤਾਂ ਉਨ੍ਹਾਂ ਨੂੰ ਜਾਣਾ ਨਹੀਂ ਮਿਲਿਆ ਪਰ ਬਾਹਰ ਬੈਠ ਕੇ ਦੋ ਪ੍ਰਸ਼ਾਦੇ ਛੱਕ ਕੇ ਕਹਿਣ ਲੱਗੇ : ਗੁਰੂ ਕੇ ਲੰਗਰ ਦਾ ਸੁਆਦ ਨਿਆਰਾ ਹੀ ਹੈ । ਗੁਰੂ ਹਰੀ ਸਿੰਘ ਜੀ ਵਾਲੇ ਚੁਬਾਰੇ ਤੇ ਵੀ ਸਰਦਾਰ ਜੀ ਨਮਸਕਾਰ ਹਿਤ ਗਏ ।

ਕੱਲ੍ਹ ਭਾਵੇਂ ਗੁਰੂ ਕੇ ਦਰਸ਼ਨ ਤਾਂ ਸ. ਬਾਦਲ ਨੂੰ ਨਾ ਹੋਏ ਪਰ ਉਹ ਯਾਤਰਾ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਸੀ ।

## ਰੀਹਲ ਨੂੰ ਮੁਬਾਰਕ

ਸ੍ਰੀ ਸਤਿਗੁਰੂ ਜੀ ਦਾ ਬਚਨ ਸੱਤ ਹੋ ਗਿਆ ਹੈ । ਸ. ਪ੍ਰੀਤਮ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਦੇ ਘਰ ਦੂਜੀ ਪਤਨੀ ਵਿਚੋਂ 12 ਸਾਲਾਂ ਬਾਅਦ ਪੋਤਰਾ ਹੋਇਆ ਹੈ। ਇਹ ਸੁਖਾਵੀਂ ਤੇ ਹੁਲਾਰਵੀਂ ਖ਼ਬਰ ਸੁਣਨ ਲਈ ਪਿਛਲੇ ਹੋਲੇ ਤੇ ਆਇਆ ਸ. ਰੀਹਲ ਵਾਪਸ ਨਹੀਂ ਸੀ ਗਿਆ ਅੱਜ ਉਹ ਆਪਣੇ ਭਰਾ ਸ. ਮੁਸਾਫਰ ਤੇ ਦੋ ਹੋਰ ਸਰੀਰਾਂ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਅਤੇ ਸ਼ੁਕਰੀਆ ਕਰਨ ਆਇਆ ਹੈ । ਮੈਨੂੰ ਮਿਲਿਆ ਤਾਂ ਕਹਿਣ ਲੱਗਾ : ਸਤਿਗੁਰੂ ਦੇ ਤਾਂ ਅਸੀਂ ਅੱਗੇ ਹੀ ਗੋਲੇ ਸਾਂ, ਪਰ ਸਾਡੇ ਤੇ ਇਹ ਮਿਹਰਬਾਨੀ ਕਰਕੇ ਉਸਨੇ ਗੋਲਿਆਂ ਦੇ ਗੋਲੇ ਬਣਾ ਦਿੱਤਾ ਹੈ ਦੂਜੇ ਪਾਸੇ ਸ਼ਹਿਨਸਾਹੀਆਂ ਬਖ਼ਸ਼ ਦਿੱਤੀਆਂ ਹਨ। ਬੱਚੇ ਦਾ ਨਾਂ ਗੁਰਸੇਵ ਸਿੰਘ ਬਖਸ਼ਿਆ ਨੇ ।

ਸ਼ਾਮ ਤੱਕ ਇਹ ਜਣੇ ਵਾਪਿਸ ਚਲੇ ਗਏ ।

## ਦਰਸ਼ਨ ਪਿਆਸੇ

ਸ. ਬਚਨ ਸਿੰਘ ਰਿਟਾਇਰਡ ਐਸ.ਡੀ.ਓ. (80 ਦੇ ਲਾਗੇ ਆਯੂ) ਆਪਣੀ ਪਤਨੀ ਅਤੇ ਆਪਣੇ ਛੋਟੇ ਲੜਕੇ ਸ. ਰਜਿੰਦਰ ਸਿੰਘ ਨਾਲ ਲੁਧਿਆਣਿਓਂ ਗੁਰੂ ਦੇ ਦਰਸ਼ਨਾਂ ਨੂੰ ਆਏ । ਸ. ਬਚਨ ਸਿੰਘ ਜੀ ਦੀ ਨਜ਼ਰ ਬੰਦ ਹੋ ਚੁਕੀ ਹੈ ।

ਠਾਕੁਰ ਉਦੇ ਸਿੰਘ ਜੀ ਦੇ ਵੀ ਅੱਜ ਦੀਦਾਰੇ ਹੋਏ ਉਹ ਬੈਂਗਲੌਰੋਂ ਆਏ ਹਨ। ਕਾਕਾ ਜੈ ਸਿੰਘ ਨੂੰ ਮਾਤਾ ਜੀ ਪਨਿਹਾਰੀ ਤੋਂ ਲੈ ਆਏ ਹਨ । ਕਾਕਾ ਜੀ ਕਾਇਆ ਵੱਲੋਂ ਕਮਜ਼ੋਰ ਜਿਹੇ ਹੀ ਲੱਗਦੇ ਨੇ ਪਰ ਠਾਕਰ ਜੀ ਛੋਟੇ ਭਾਰੇ ਭਾਰੇ ਜਾਪੇ ਹਨ । ਦੌੜਾਂ ਭਾਵੇਂ ਉਹ ਲਾਂਦੇ ਹੀ ਹਨ ਪਰ ਸਰੀਰ ਐਤਕਾਂ ਮੋਟਾ ਪਹਿਲੇ ਤੋਂ ਲੱਗਾ ਹੈ । ਮੈਂ ਪੁੱਛਿਆ : ਕੋਈ ਖੁਸ਼ਖਬਰੀ ? ਅਜੇ ਤਾਂ ਕੋਈ ਦੱਸਣ ਵਾਲੀ ਗੱਲ ਨਹੀਂ ! ਅੱਜਕਲ੍ਹ ਸੰਤ ਕਰਨੈਲ ਸਿੰਘ ਅੰਗ ਰਖਿਅਕ ਆਪਣੀ ਕਿਸੇ ਤਾਰੀਖ਼ ਤੇ ਗਿਆ ਹੋਇਆ ਹੈ । ਏਥੇ ਨਹੀਂ ਮਿਲਿਆ ।

1 ਤੋਂ 2 ਕਥਾ, 2 ਤੋਂ 3 ਨਾਮ ਸਿਮਰਨ ਤੇ 3 ਤੋਂ 4 ਤੱਕ ਕੀਰਤਨ ਹੋਇਆ ਹੈ ਹਰੀ ਮੰਦਰ ਵਿੱਚ । ਪਹਿਲਾਂ ਬੱਚਿਆਂ ਨੇ 'ਦੇਹਿ ਸਿਵਾ ਬਰ ਮੋਹਿ ਇਹੈ ।' ਫਿਰ 'ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ' ਗਾਇਆ । ਇਸ ਨਾਲ ਘੁੱਲੇ ਆਦਿ ਵੀ ਸ਼ਾਮਲ ਹੋ ਗਏ ।

ਅੱਜ 3 ਸਰੀਰਾਂ ਨੇ ਭਜਨ ਸਤਿਗੁਰਾਂ ਦੇ ਹੁਕਮ ਨਾਲ ਪੂਰਬੇ ਤੋਂ ਪੁੱਛਿਆ ! ਦੋ ਪ੍ਰੇਮੀਆਂ ਨੂੰ ਸੰਤ ਹਰਨਾਮ ਸਿੰਘ ਜੀ ਤੇ ਇੱਕ ਨੂੰ ਕਿਸੇ ਹੋਰ ਨੇ ਪੁਛਾਇਆ ਹੈ ।

ਨਾਮ ਸਿਮਰਨ ਵਿੱਚ 200 ਸਰੀਰ ਹਾਜ਼ਰ ਸਨ ।

## ਜਸਵੰਤ ਸਿੰਘ ਚੱਕ

ਦੋ ਤਿੰਨ ਦਿਨਾਂ ਤੋਂ ਮੈਂ ਇੱਕ ਕੰਬਦੀ ਜਿਹੀ ਕਮਜ਼ੋਰ ਕਾਇਆ, ਬੱਦਲਾਂ ਨੂੰ ਲੱਗੀ ਅੱਗ ਵਾਂਗ ਰੰਗੀ ਜਿਹੀ ਦਾੜ੍ਹੀ ਵਾਲਾ ਸਿੱਖ, ਜਿਸਦੇ ਤੇੜ ਵੀ ਅਮ੍ਰਿਤਸਰੀ ਪਜਾਮਾ ਹੁੰਦਾ ਹੈ ਵੇਖੇ, ਸਤਿਗੁਰੂ ਜੀ ਦੇ ਸਕੱਤਰ ਨੂੰ ਉਸ ਬਾਰੇ ਪੁੱਛਿਆ । ਉੱਤਰ ਮਿਲਿਆ : ਉਹ ਮਲੇਰਕੋਟਲਾ ਨੇੜੇ ਕੂਕਿਆਂ ਦੇ ਚੱਕ ਦਾ ਜਸਵੰਤ ਸਿੰਘ ਹੈ । ਸੂਬਾ ਗੁਰਬਖ਼ਸ਼ ਸਿੰਘ ਦਾ ਲੜਕਾ । ਬੜਾ ਬਿਮਾਰ ਸੀ । ਅਨੇਕ ਰੋਗਾਂ ਦਾ ਘਰ । ਘਰ ਵਿੱਚ ਜੋ ਕੁੱਝ ਸੀ ਰੋਗ ਤੇ ਲੱਗ ਗਿਆ ਪਰ 'ਮਰਜ਼ ਬੜਤਾ ਗਇਆ ਜੂੰ ਜੂੰ ਦਵਾ ਕੀ ।'

ਸ੍ਰੀ ਸਤਿਗੁਰੂ ਜੀ ਨੂੰ ਪਤਾ ਲੱਗਾ । ਕਿਰਪਾ ਕਰਕੇ ਕੋਲ ਲੈ ਆਏ ਸਣੇ ਪਰਿਵਾਰ। ਹੁਣ ਇਸਦਾ ਇਲਾਜ ਕੀਤਾ ਜਾ ਚੁੱਕਾ ਹੈ ਤੇ ਇਹ ਠੀਕ-ਠਾਕ ਹੈ । ਇਕ ਖ਼ਾਨਦਾਨ ਦੀ ਜੜ੍ਹ ਬਚਾ ਲਈ ਹੈ । ਜਸਵੰਤ ਸਿੰਘ ਆਪਣੇ ਪੋਤਰੇ ਨਾਲ ਰਾਮ ਸਰੋਵਰ

ਵੰਨੀ ਜਾ ਰਿਹਾ ਸੀ।

## ਕੁਛ ਮਿੰਟ ਸੱਚੇ ਪਾਤਸ਼ਾਹ ਨਾਲ

ਮੈਂ ਸਤਿਗੁਰੂ ਜੀ ਦੇ ਦਰਸ਼ਨ 5 ਵਜੇ ਪੁਰਾਣੀ ਕੋਠੀ ਦੇ ਪੂਰਬੀ ਘਾਹ ਕਿੱਤੇ ਵਿੱਚ ਕੀਤੇ। ਆਪ ਘਾਹ ਉੱਪਰ ਚੋਕੜਾ ਲਾਈ ਹਰਦੀਪ ਸਿੰਘ ਅਤੇ ਦਿਆਲ ਸਿੰਘ ਫਗਵਾੜਾ ਦੇ ਲੜਕੇ ਦਾ ਤਬਲਾ ਸੁਣ ਰਹੇ ਸਨ। ਪਿੰਕੀ ਇਹਨਾਂ ਨੂੰ ਸਿਖਾ ਰਿਹਾ ਸੀ। ਬਲਜੀਤ ਸਿੰਘ, ਹਰਬੰਸ ਸਿੰਘ ਘੁੱਲਾ, ਮਹਿਲ ਸਿੰਘ, ਸ਼ੇਰ ਸਿੰਘ (ਤਬਲਾ) ਅਤੇ ਸੁਰਜੀਤ ਸਿੰਘ (ਸਾਰੰਗੀ) ਉਹਨਾਂ ਦੇ ਕੋਲ ਬੈਠੇ ਸਨ। ਸੁਰਜੀਤ ਸਿੰਘ ਅੱਜ ਹੀ ਦਿੱਲੀਓਂ ਆਇਆ ਹੈ।

ਹੋਰ ਜੋੜੀਆਂ ਵੀ ਘਾਹ ਕਿੱਤੇ ਦੇ ਵੱਖ-ਵੱਖ ਥਾਵਾਂ ਤੇ ਬੈਠੀਆਂ ਸਨ।

ਸੱਚੇ ਪਾਤਸ਼ਾਹ ਜੀ ਨੂੰ ਕੋਲਿਆਂ ਜਾਣ ਮੈਂ ਕੁਛ ਬੇਨਤੀਆਂ ਕੀਤੀਆਂ : ਮੈਂ ਸੁਰਜੀਤ ਖੁਰਸ਼ੀਦੀ ਨੂੰ ਕੋਟ ਗੰਗੂ ਰਾਇ ਮਿਲ ਕੇ ਆਇਆ ਹਾਂ। ਆਪਣੇ ਸਿੱਖ ਅਰਜਨ ਸਿੰਘ ਤੱਖਰਾਂ ਵਾਲੇ ਦਾ ਲੜਕਾ ਹੈ ਅਤੇ ਪੜ੍ਹਿਆ ਲਿਖਿਆ ਵਿਦਵਾਨ ਵਿਅਕਤੀ ਹੈ। ਉਸ ਨੂੰ ਲਾਇਬ੍ਰੇਰੀ ਆਦਿ ਦਾ ਕੰਮ ਦੇਈਏ। ਇਹ ਉਹਦੇ ਰਾਸ ਪਊ। ਉੱਕਾ ਬੇਰੋਜ਼ਗਾਰ ਹੈ। ਜੇ 600/- ਲਾਈਬਰੇਰੀਅਨ ਦੇ ਤੌਰ ਤੇ ਦੇ ਸਕੀਏ ਤਾਂ ਬੜਾ ਚੰਗਾ ਹੋਵੇ।

ਸਤਿਗੁਰੂ ਜੀ ਤੁਰੰਤ ਕਿਹਾ : ਠੀਕ ਹੈ। ਤਰਸੇਮ ਸਿੰਘ ਨੂੰ ਨੋਟ ਕਰਵਾ ਦਿਓ, ਸਵੇਰੇ ਮੇਰੇ ਨਾਲ ਗੱਲ ਕਰ ਲਵੇ।

2. ਮੈਨੂੰ ਚਾਹੀਦੀ ਰਕਮ ਜਿੰਨੀ ਛੇਤੀ ਹੋ ਸਕੇ ਆਪ ਧਿਆਨ ਦੇ ਕੇ ਭਿਜਵਾਣ ਦੀ ਕਿਰਪਾ ਕਰਨੀ। ਕੰਮ ਤਾਂ ਹੀ ਕੋਈ ਪਰਵਾਨ ਚੜ੍ਹ ਸਕੇਗਾ। ਸ਼ੁਰੂ ਵੀ ਤਾਂ ਹੀ ਕਰਾਂਗੇ।

ਸੱਚੇ ਪਾਤਸ਼ਾਹ ਜੀ ਨੇ ਪੁੱਛਿਆ : ਦੋ ਹੈ ਨਾ ? ਮੈਂ ਦੱਸਿਆ 2 ਲੱਖ ਵਿੱਚੋਂ 35000/- ਮਿਲ ਚੁਕਾ ਹੈ।

3. ਮੈਂ ਅਰਜ਼ ਕੀਤਾ : ਪੁਸਤਕਾਂ ਬਾਰੇ ਮੈਂ ਹੋਰ ਵੀ ਕੁਛ ਵਿਅਕਤੀਆਂ ਨੂੰ ਕਿਹਾ ਹੈ। ਜੇ ਮੇਰੀ ਦਾਲ ਗਲ ਗਈ ਤਾਂ ਇਸ ਰਕਮ ਦੀ ਸਿੱਧੀ ਵਰਤੋਂ ਘਰ ਉਸਾਰੀ ਲਈ ਕਰ ਲਵਾਂਗਾ, ਨਹੀਂ ਤਾਂ ਇਹ ਰਕਮ ਤਾਂ ਕੰਮ ਆਵੇਗੀ ਹੀ।

ਸਤਿਗੁਰੂ ਜੀ ਨੇ ਬੀੜ ਦੇ ਇੱਕ ਸਿੰਘ ਦਾ ਵੀ ਜ਼ਿਕਰ ਕੀਤਾ ਜਿਸ ਤੋਂ 60,000/- ਲਏ ਸਨ, ਉਸਨੂੰ ਜ਼ਮੀਨ ਵਿਖਾ ਦਿੱਤੀ ਹੈ। "ਫਿਲਹਾਲ ਤਾਂ ਇਹੋ ਦੇ ਸਕਦੇ ਹਾਂ!" ਬਚਨ ਕੀਤਾ ਮਿੱਲ (ਜੀਵਨ ਨਗਰ) ਵਲੋਂ ਅਵਤਾਰ (ਘੁੰਮਣ) ਨੇ ਸੁਰਖ ਰੂਈ ਦਿਵਾ ਦਿੱਤੀ ਹੈ। ਮੈਂ ਤਾਂ ਏਸੇ ਤਰ੍ਹਾਂ ਲਈ ਤੇ ਦਿੱਤੀ ਜਾਣੇ ਹਨ।

ਸਤਿਗੁਰੂ ਜੀ ਨੇ ਮੇਰੇ ਨਾਲ ਸ. ਗੁਰਚਰਨ ਸਿੰਘ ਡੀ.ਆਈ.ਜੀ. ਦੇ ਸਨੇਹ

ਸਤਿਕਾਰ ਦਾ ਜ਼ਿਕਰ ਵੀ ਕੀਤਾ ਪਰ ਨਾਲ ਕਿਹਾ ਕਿ ਮੈਂ ਨੰਬਰਦਾਰ ਗਰਦੇਵ ਸਿੰਘ ਤੋਂ ਪੁੱਛਾਂ ਕਿ ਉਹਦਾ ਹਿਰਦਾ ਕਿੰਨਾ ਨਿਰਮਲ ਹੈ।

ਇਸ ਦੌਰਾਨ ਹੀ ਦੋ ਸਿੰਘ ਧਰਮ ਸਿੰਘ ਭੈਣੀ ਸਾਹਿਬ ਚਿੱਟੀ ਦਾੜ੍ਹੀ, ਗੁਰਚਰਨ ਸਿੰਘ ਬੀੜ ਬਿਨਾ ਪਜਾਮਿਓਂ ਮੈਲੇ ਕੁਰਤਿਆਂ ਨਾਲ ਨਮਸਕਾਰ ਕਰਨ ਆਏ। ਸਤਿਗੁਰੂ ਜੀ ਪੁੱਛਿਆ : ਕਿਵੇਂ ਆਏ ? "ਦੀਨ ਦਿਆਲ ਮੱਥਾ ਟੇਕਣ ਹੀ ਆਏ ਹਾਂ। ਕਰਨਾਲ ਤੇ ਪਟਿਆਲੇ ਜ਼ਿਲਿਆਂ ਦੀ ਉਗ੍ਰਾਹੀ ਕੀਤੀ ਹੈ, 400 ਬੋਰੀਆਂ ਦਾਣਾ ਹੋ ਗਿਆ ਹੈ ਇੱਕ ਟ੍ਰੱਕ ਮੰਗਲ ਸਿੰਘ ਚੌਧਰੀ ਕਰਨਾਲ ਸੁੱਟ ਗਿਆ ਹੈ ਦਾਣਿਆਂ ਦਾ। ਇੱਕ ਅਸੀਂ ਲਿਆਏ ਹਾਂ 50 ਬੋਰੀਆਂ। ਬਾਕੀ ਪਟਿਆਲੇ ਧਰਮਸ਼ਾਲਾ ਵਿੱਚ ਗੁਰਦੇਵ ਸਿੰਘ ਦੇ ਹਵਾਲੇ ਕਰਕੇ ਆਏ ਹਾਂ।

ਸਤਿਗੁਰੂ ਜੀ ਰਿਪੋਰਟ ਸੁਣ ਕੇ ਬਚਨ ਕੀਤਾ : ਟਰੱਕ ਲਾਹ ਕੇ ਅੱਧੇ ਘੰਟੇ ਬਾਅਦ ਮੈਨੂੰ ਆ ਕੇ ਮਿਲਣਾ।

ਮੈਂ ਆਪਣਾ ਪ੍ਰੋਗਰਾਮ ਦੱਸ ਦਿੱਤਾ ਕਿ ਕੱਲ੍ਹ ਬਾਦਲ ਦੀ ਮੁਲਾਕਾਤ ਵੇਖ ਕੇ ਪਰਸੋਂ ਮੈਂ ਦਿੱਲੀ ਨੂੰ ਚਲਾ ਜਾਣਾਂ ਹੈ, ਫੇਰ 20 ਨੂੰ ਡਲਹੌਜ਼ੀ ਲਈ ਚੱਲਾਂਗਾ ਸਤਿਗੁਰੂ ਜੀ ਬਚਨ ਕੀਤਾ : ਤੁਹਾਡੀ ਤੇ ਭਾਰਤੀ ਦੀ ਟਿਕਟ ਦਾ ਪ੍ਰਬੰਧ ਮੈਂ ਕਰਾਂਗਾ।

ਏਨੇ ਚਿਰ ਨੂੰ ਸੰਤ ਸੁਰਿੰਦਰ ਸਿੰਘ ਲੁਧਿਆਣਾ ਤੇ ਸੰਤ ਦਰਸ਼ਨ ਸਿੰਘ ਨੇ ਆ ਮੱਥਾ ਟੇਕਿਆ। ਸੁਰਿੰਦਰ ਸਿੰਘ, ਹੰਸਪਾਲ ਜੀ ਨਾਲ ਹੁੰਦੇ ਟੈਲੀਫੋਨਾਂ ਤੇ ਹੋਰ ਰਾਜਸੀ ਗਤੀਵਿਧੀਆਂ ਦੀ ਰਿਪੋਰਟ ਦਿੰਦਾ ਹੈ। ਹਰ ਰੋਜ਼ ਇਹਦਾ ਆਉਣ ਜਾਣ ਹੈ।

## ਲੁਧਿਆਣੇ ਦੀ ਸੰਗਤ

ਅੱਜ ਮੈਂ ਦੀਵਾਨ ਵਿੱਚ ਵੇਖਿਆ ਸ੍ਰੀ ਸੁਖਵੰਤ ਰਾਇ ਲੁਧਿਆਣਾ 100/- ਮੱਥਾ ਟੇਕਦਾ ਹੈ। ਇਸ ਦਾ ਵੱਡਾ ਭਰਾ ਜਸਵੰਤ ਰਾਇ ਵੀ 100/- ਤੋਂ ਘੱਟ ਨਹੀਂ ਭੇਟਾ ਕਰਦਾ। ਭਰਾਵਾਂ ਦੀ ਇਹ ਜੋੜੀ ਗੁਰੂ ਘਰ ਵੱਲ ਵਡੇਰੀ ਪਹੁੰਚ ਰੱਖਦੀ ਹੈ। ਇਹ ਸਮਝਦੇ ਹਨ ਮਾਇਆ ਸਭ ਸਤਿਗੁਰੂ ਦੀ ਹੀ ਹੈ। ਸਾਨੂੰ ਦੇ ਕੇ ਉਹ ਪਛਤਾਂਦਾ ਨਹੀਂ ਅਸੀ ਉਸ ਪ੍ਰਤੀ ਕਿਉਂ ਸੰਕੋਚ ਕਰੀਏ।

ਅੱਜ ਲੁਧਿਆਣੇ ਦੀ ਸੰਗਤ ਦਾ ਇੱਕ ਟਰੱਕ ਭਰੀਚ ਕੇ ਆਇਆ ਸਾਰੀ ਸੰਗਤ ਨੇ ਤਾਲਾਬ ਰਾਮਸਰ ਵਿੱਚ ਕਾਰ-ਸੇਵਾ ਕੀਤੀ। ਪਾਣੀ ਬਹੁਤਾ ਅਤੇ ਨਿਰਮਲ ਹੋ ਗਿਆ। ਸ਼ਾਮ ਨੂੰ 6 ਵਜੇ ਵਾਪਸੀ ਵੇਲੇ ਫੇਰ ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਲੁਧਿਆਣੇ ਨੂੰ ਵਾਪਸ ਮੁੜੇ।

## ਕਰਨਾਟਕ ਦੀ ਸਹਾਇਤਾ

ਹੋਲੇ ਸਮੇਂ ਸ੍ਰੀ ਸਤਿਗੁਰੂ ਜੀ ਨੇ ਸੰਤ ਜਬਲ ਜੀ ਸੇਖੇ (ਬਰਨਾਲਾ) ਵਾਲਿਆਂ ਦੇ ਸੰਗਤ ਨੂੰ ਦਰਸ਼ਨ ਕਰਵਾਏ ਸਨ ਕਿ ਉਨ੍ਹਾਂ ਨੇ ਸਤਿਗੁਰੂ ਜੀ ਦੇ ਬਚਨਾਂ ਤੇ ਫੁਲ ਚਾੜ੍ਹੇ । ਅੱਜ ਸੂਬਾ ਉਦੇ ਸਿੰਘ ਜੀ ਪੂਰੀ ਤਰ੍ਹਾਂ ਵੇਰਵਾ ਦਿੱਤਾ ਹੈ ਕਿ 70 ਮਾਲ ਡੱਬੇ ਤੂੜੀ ਅਤੇ ਚਾਰੇ ਦੇ ਸਤਿਗੁਰੂ ਜੀ ਦੇ ਉਦਮ ਨਾਲ ਕੁਰਾਲੀ ਦੇ ਸਟੇਸ਼ਨ ਤੋਂ ਕਰਨਾਟਕਾ ਭੇਜੇ ਹਨ । ਸੂਬਾ ਜੀ ਨੇ ਦੱਸਿਆ ਸਾਧ ਸੰਗਤ ਵਿੱਚੋਂ ਜੋ ਵੀ ਉਗ੍ਰਾਹੀ ਆਈ ਚਾਹੇ ਮਹਿੰਦਰ ਸਿੰਘ ਪੂਰਬਾ ਹੱਥ ਜਾਂ ਸਕੱਤਰ ਤਰਸੇਮ ਸਿੰਘ ਜੇ ਕਿਸੇ ਹੋਰ ਵੀ ਹੱਥੀਂ । ਇਹ ਸਾਰੀ ਇਹਨਾਂ ਪਾਸ ਹੀ ਆਈ । ਵੈਸੇ 2500 ਕੁਐਂਟਲ ਪੱਠਾ 48/- ਫੀ ਕੁਐਂਟਲ ਦੇ ਹਿਸਾਬ ਖਰੀਦਿਆ, ਪ੍ਰਤੀ ਕੁਐਂਟਲ 20/- ਢੋਣ ਢੁਆਈ ਦਾ ਖਰਚਾ ਆਇਆ । ਇੰਝ ਕੁਲ ਖਰਚਾ 2,00,000/- ਆ ਗਿਆ ਹੈ । ਨਾਮਧਾਰੀ ਸਿੰਘਾਂ ਦੀ ਖੇਚਲ ਖੱਬਲ ਦਾ ਖਰਚਾ ਸਤਿਗੁਰੂ ਜੀ ਨੇ ਖ਼ੁਦ ਉਠਾਇਆ ਹੈ ।

ਕਰਨਾਟਕ ਨਾਲ ਸਾਡੀ ਸਾਂਝ ਨਾਮਧਾਰੀ ਫਾਰਮ ਬਿੜ੍ਹਦੀ ਕਰਕੇ ਹੈ । ਉਹਨਾਂ ਦਾ ਇੱਕ ਚਾਰਾ ਅਧਿਕਾਰੀ ਸ਼੍ਰੀ ਵੈਂਕੁਬਦਾਰ ਫਾਡਰ ਡੀਵੈਲਪਮੈਂਟ ਆਫੀਸਰ, ਕਰਨਾਟਕਾ, ਕੁਰਾਲੀ (ਰੋਪੜ) ਆਇਆ ਹੋਇਆ ਸੀ ਜਿਸਨੂੰ ਇਹ ਸਾਰਾ ਚਾਰਾ ਹਵਾਲੇ ਕਰ ਦਿੱਤਾ । ਠਾਕਰ ਉਦੇ ਸਿੰਘ ਜੀ ਨੇ ਕੁਰਾਲੀ ਸਟੇਸ਼ਨ ਤੇ ਜਾ ਕੇ ਚਾਰਾ ਭੇਜਣ ਦਾ ਪ੍ਰਬੰਧ ਵੇਖਿਆ ।

## ਉਸਤਾਦ ਵਲਾਇਤ ਖਾਂ ਨੂੰ

ਮੈਂ ਗੁਰੂ ਕੇ ਖਜ਼ਾਨਚੀ ਪੂਰਬਾ ਤੋਂ ਜਾਣਨਾ ਚਾਹਿਆ ਕਿ ਇਸ ਵਾਰ ਹੋਲੇ ਸਮੇਂ ਉਸਤਾਦ ਵਲਾਇਤ ਖਾਂ ਤੇ ਸਤਿਗੁਰੂ ਜੀ ਨੇ ਨਕਦ ਕਿਰਪਾ ਕਿੰਨੀ ਕੁ ਕੀਤੀ ਹੈ, ਕਿਉਂਕਿ ਮੈਨੂੰ ਸੁਣਨ ਨੂੰ ਮਿਲਿਆ ਸੀ ਕਿ ਕੁਲ ਰਕਮ ਚੋਂ 7500/- ਥੁੜਦਾ ਸੀ । ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਖਾਂ ਸਾਹਿਬ ਦੀ ਇੱਕ ਬੈਠਕ ਦਾ 40,000/- ਹੈ, ਪਰ ਕਿਉਂਕਿ ਅੱਗੇ ਕਈ ਵਾਰ ਕੇਵਲ 5000/- ਨਾਲ ਸਾਰਿਆ ਹੈ, ਇਸ ਲਈ ਦੀਨ ਦਿਆਲ ਜੀ ਨੇ ਇਸ ਵਾਰ 50,000/- ਨਕਦ ਖਾਂ ਸਾਹਿਬ ਦੀ ਕਦਰਦਾਨੀ ਵੱਜੋਂ ਬਖ਼ਸ਼ਸ਼ ਕੀਤੀ ।

## ਅੰਗ ਰਖਿਅਕ ਤਬਦੀਲੀ

ਸੰਤ ਨਗਰ (ਸਰਸਾ) ਤੋਂ ਤਿੰਨ ਤਕੜੇ ਜੁਆਨ ਆਦਮੀ ਆਏ । ਸੰਤ ਮੱਲ ਸਿੰਘ ਦਾ ਭਾਈ, ਸੰਤ ਪਰਗਟ ਸਿੰਘ ਤੇ ਸੰਤ ਬਖ਼ਸ਼ੀਸ਼ ਸਿੰਘ ਦਾ ਲੜਕਾ ਸ. ਪੂਰਨ ਸਿੰਘ । ਤਿੰਨ ਸੱਜਣ ਛੁੱਟੀ ਚਲੇ ਗਏ ਹਨ । ਇੰਜ ਬੇਵਕਤਨ ਬੇਮੁੱਲੇ ਸੇਵਕ ਘਰ ਦਾ ਧੰਧਾ ਛੱਡ ਕੇ ਗੁਰੂ ਚਰਨਾਂ ਵਿੱਚ ਹਾਜ਼ਰ ਹੋ ਕੇ ਜ਼ਿੰਮੇਵਾਰੀ ਨਿਭਾਹੁੰਦੇ ਹਨ ।

## 12 ਮਈ 1986, ਸੋਮਵਾਰ
## ਸ੍ਰੀ ਭੈਣੀ ਸਾਹਿਬ

ਹਰੀ ਮੰਦਰ ਵਿਖੇ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਲਗੀ ਆਸਾ ਦੀ ਵਾਰ ਦਾ ਕੀਰਤਨ 5.25 ਤੇ ਸਮਾਪਤ ਹੋ ਗਿਆ। ਦੀਵਾਨ ਦੀ ਅਰਦਾਸ ਹੋ ਗਈ।

### ਸਾਬਕਾ ਮੁੱਖ ਮੰਤਰੀ ਸ. ਬਾਦਲ

8 ਵਜੇ ਤਾਂ ਦੋ ਗੱਡੀਆਂ ਚੰਡੀਗੜ੍ਹ ਕੰਨੀਓਂ ਆ ਗਈਆਂ। ਸ. ਪ੍ਰਕਾਸ਼ ਸਿੰਘ ਬਾਦਲ ਸਾਬਕਾ ਮੁੱਖਮੰਤਰੀ ਪੰਜਾਬ, ਸ. ਜੋਰਾ ਸਿੰਘ ਜੱਥੇਦਾਰ ਅਕਾਲੀ ਦਲ, ਸ. ਸਿੰਘ ਖੁੰਨਨ ਜੱਥੇਦਾਰ ਇਲਾਕਾ ਗਿੱਦੜਬਾਹਾ ਹੋਰ ਕਈ ਅੰਗ ਰਖਿਅਕਾਂ ਨਾਲ ਪਹੁੰਚ ਪਏ। ਟਾਈਮ ਇਹਨਾਂ ਦਾ 9 ਵਜੇ ਆਉਣ ਦਾ ਸੀ। ਸਤਿਗੁਰੂ ਜੀ ਇਸ ਸਮੇਂ ਆਰਾਮ ਕਰ ਰਹੇ ਸਨ। ਸੰਤ ਕਸ਼ਮੀਰ ਸਿੰਘ ਨੇ ਸੁਆਗਤ ਕਕਸ਼ ਵਿੱਚ ਲਿਆ ਬੈਠਾਏ। ਸਕੱਤਰ ਤਰਸੇਮ ਸਿੰਘ ਵੀ ਆ ਗਿਆ। ਇਸ ਨੇ ਮੇਰਾ ਤੁਆਰਫ਼ ਕਰਵਾਇਆ। ਸ. ਬਾਦਲ ਮੈਨੂੰ ਆਪਣੇ ਇਲਾਕੇ (ਪੰਜਾਵਾ ਪਿੰਡ) ਦਾ ਜਾਣ ਬੜੇ ਖੁਸ਼ ਹੋਏ ਤੇ ਮੇਰੇ ਦਿੱਲੀ ਜਾਣ ਦੀ ਕਹਾਣੀ ਵਿੱਚ ਦਿਲਚਸਪੀ ਲਈ। ਏਨੇ ਚਿਰ ਨੂੰ ਸੂਬਾ ਉਦੇ ਸਿੰਘ ਜੀ ਇਨਚਾਰਜ ਭੈਣੀ ਸਾਹਿਬ ਵੀ ਆ ਬੈਠੇ।

ਅਜੇ 10 ਮਿੰਟ ਹੀ ਗੁਜ਼ਰੇ ਸਨ ਕਿ ਸ. ਹੰਸਪਾਲ ਜੀ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਕੁਛ ਹੋਰ ਸੱਜਣ ਆ ਗਏ। ਹੁਣ ਪ੍ਰੋਗਰਾਮ ਬਣ ਗਿਆ ਕਿ ਜੋ ਕੁਛ ਕਲ੍ਹ ਨਹੀਂ ਵੇਖਿਆ ਗਿਆ ਉਹ ਅੱਜ ਵੇਖ ਲੈਣ। ਗੋਲ ਛਪਰ, ਵਰਨੀਆਂ ਵਾਲਾ ਸਥਾਨ ਅਤੇ ਸਤਿਗੁਰੂ ਜੀ ਦਾ ਤਪ ਸਥਾਨ, ਪੰਡਤ ਗੋਪਾਲ ਸਿੰਘ ਜੀ ਤੇ ਦੂਜਿਆਂ ਨੇ ਨਾਲ ਹੋ ਕੇ ਵਿਖਾਇਆ, ਫੇਰ ਇਹ ਰਾਈਆਂ ਦੇ ਡੇਰੇ ਵਿਖੇ ਗਏ ਜਿੱਥੇ ਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸਥਾਨ ਸੀ।

ਅੱਜ ਅਖ਼ਬਾਰਾਂ ਗਰਮ ਸਨ ਕਿ ਬਰਨਾਲਾ ਵਿਰੋਧੀ ਗਰੁੱਪ ਮੰਗ ਕਰਦਾ ਹੈ ਕਿ ਅਕਾਲ ਤਖ਼ਤ ਦੇ ਫੈਸਲੇ ਅਨੁਸਾਰ ਸ. ਬਰਨਾਲਾ ਆਚਰਨ ਕਰੇ। ਸ. ਬਾਦਲ ਵਿਰੋਧੀ ਧਿਰ ਦਾ ਲੀਡਰ ਹੈ, ਪਰ ਉਹਨੇ ਮੇਰੇ ਹੁੰਦੇ ਤਾਂ ਕੋਈ ਗੱਲ ਸਿਆਸਤ ਦੀ ਨਾ ਕੀਤੀ।

9 ਵਜੇ ਤਾਂ ਮੈ 69 ਨੰ. ਕਮਰੇ ਵਿੱਚ ਗਿਆ, ਜਿੱਥੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਪ੍ਰਬੰਧ ਸੀ। ਸੰਤ ਸਤਨਾਮ ਸਿੰਘ ਲਾਂਗਰੀ ਕਲੀਆਂ ਦੇ ਫੁਲ ਸਤਿਗੁਰੂ ਜੀ ਦੇ ਆਸਣ ਤੇ ਵਿਛਾ ਰਿਹਾ ਸੀ। ਸਤਿਗੁਰੂ ਜੀ ਆ ਗਏ ਤਾਂ ਆਪ ਜੀ ਨੇ ਬਚਨ ਕੀਤਾ : ਬਹੁਤ ਵੇਰ ਕਹੀਦਾ ਹੈ ਕਿ ਫੁੱਲਾਂ ਨਾਲ ਮੇਰਾ ਸਤਿਕਾਰ ਤਾਂ ਕਰਦੇ ਹੀ ਹੋ ਪਰ ਜਿਨ੍ਹਾਂ ਨੂੰ

ਮਿਲਣਾ ਹੁੰਦਾ ਹੈ ਉਨ੍ਹਾਂ ਦਾ ਸੁਆਗਤ ਵੀ ਚਾਹੀਦਾ ਹੈ। ਕੁੱਝ ਫੁੱਲ ਦੂਜੇ ਪਾਸੇ ਵੀ ਜ਼ਰੂਰ ਵਿਛਾਏ ਜਾਣ।

ਏਧਰ, ਜਿੱਥੇ ਆਉਣ ਵਾਲਿਆਂ ਬੈਠਣਾ ਸੀ, ਵੀ ਇੱਕ ਵੱਡੀ ਸਫੇਦ ਚੱਦਰ ਗਲੀਚੇ ਤੇ ਵਿਛੀ ਸੀ। ਸਤਿਨਾਮ ਸਿੰਘ ਨੇ ਕੁਛ ਕਲੀਆਂ ਏਧਰ ਵੀ ਕਤਾਰਬੰਦ ਕਰ ਦਿੱਤੀਆਂ।

ਨਾਲ ਆਇਆਂ ਨੂੰ ਪ੍ਰਸ਼ਾਦ ਪਾਣੀ ਛਕਾਇਆ ਜਾ ਰਿਹਾ ਸੀ। ਹੰਸਪਾਲ ਜੀ, ਪੰਡਿਤ ਜੀ, ਮਨਚੰਦਾ, ਸੁਰਿੰਦਰ ਸਿੰਘ ਲੁਧਿਆਣਾ ਸੂਬਾ ਉਦੇ ਸਿੰਘ, ਕਸ਼ਮੀਰ ਸਿੰਘ ਆਦਿ ਕੁਛ ਵਿਅਕਤੀ ਅੰਦਰ ਆ ਗਏ।

ਬੈਠਦਿਆਂ ਹੀ ਪੰਡਿਤ ਜੀ ਨੇ ਗੱਲ ਤੋਰੀ : ਦੀਨ ਦਿਆਲ ਸ. ਬਾਦਲ ਜੀ ਨੂੰ ਭਜਨ ਦੇ ਦਿੱਤਾ ਹੈ।

ਸਤਿਗੁਰੂ ਜੀ : ਤਾਂ ਫਿਰ ਲਸੂੜੇ ਦੀ ਗਿਟਕ ਵਾਂਗ ਕੰਮ ਕਰੇਗਾ ਅਤੇ ਗਿਟਕ ਦੀ ਗੱਲ ਚਲਦਿਆਂ ਹੀ ਮੇਰੀ ਰਸਨਾ ਚੱਲਣ ਦੀ ਗੱਲ ਛਿੜ ਪਈ। ਸ. ਬਾਦਲ ਨੇ ਸਤਿਗੁਰਾਂ ਨੂੰ ਦੱਸਿਆ ਇਹ ਮੇਰਾ ਗੁਆਂਢੀ ਹੈ ਅਤੇ ਮੈਂ ਵੇਰਵੇ ਨਾਲ ਪਰ ਸਪੀਡੀ ਸਾਰੀ ਗਾਥਾ ਸੁਣਾ ਦਿੱਤੀ ਕਿ ਮੈਨੂੰ ਸਤਿਗੁਰੂ ਜੀ ਨੇ ਕਿਵੇਂ ਜ਼ਬਰਦਸਤੀ ਨਾਮ ਦੀ ਬਖ਼ਸ਼ਿਸ਼ ਕਰ ਦਿੱਤੀ ਹੈ।

ਸ. ਪ੍ਰਕਾਸ਼ ਸਿੰਘ ਦਾ ਸੁਆਗਤ ਕਰਨ ਹਿਤ ਸੂਬਾ ਉਦੇ ਸਿੰਘ ਨੇ ਰਾਈਆਂ ਵਿੱਚ 40 ਕੁ ਆਦਮੀਆਂ ਦਾ ਇਕੱਠ ਕਰ ਲਿਆ ਸੀ, ਜਿਨ੍ਹਾਂ ਨੇ ਇਹ ਦੱਸਿਆ ਕਿ ਭੈਣੀ ਸਾਹਿਬ ਤੇ ਰਾਈਆਂ ਦੇ ਪਿੰਡ ਮੋਢੇ ਨਾਲ ਮੋਢਾ ਜੋੜ ਕੇ ਤੁਰਦੇ ਹਨ ਅਤੇ ਇਹਨਾਂ ਵਿੱਚੋਂ ਕਿਸੇ ਦੀ ਕੋਰਟ ਵਿੱਚ ਕੋਈ ਅਰਜ਼ੀ ਨਹੀਂ। ਸਭ ਝਗੜੇ ਮਿਲ ਬੈਠ ਕੇ ਨਜਿਠੇ ਜਾਂਦੇ ਹਨ।

ਸ. ਬਾਦਲ ਨੇ ਸਤਿਗੁਰੂ ਜੀ ਪਾਸ ਇਸ ਗੱਲ ਦੀ ਪ੍ਰਸੰਸਾ ਕਰਦਿਆਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਜੋ ਪੁਰਾਣੇ ਸਥਾਨ ਹਨ ਉਹਨਾਂ ਨੂੰ ਜਿਉਂ ਕਾ ਤਿਉ ਪ੍ਰੀਜ਼ਰਵ ਕੀਤਾ ਜਾਵੇ। ਸਤਿਗੁਰੂ ਜੀ ਨੇ ਦੱਸਿਆ : ਸਾਰੀਆਂ ਇਤਿਹਾਸ ਸੰਬੰਧਤ ਥਾਵਾਂ ਨੂੰ ਜਿਉਂ ਕਾ ਤਿਉਂ ਹੀ ਰੱਖਿਆ ਗਿਆ ਹੈ ਪਰ ਦੀਵਾਰਾਂ ਜ਼ਰੂਰ ਪੱਕੀਆਂ ਕੀਤੀਆਂ ਗਈਆਂ ਹਨ। ਜਿੱਥੇ ਟੁੱਟ ਭੱਜ ਨਾ ਹੋਈ ਉੱਥੇ ਤਾਂ ਅਸਲ ਜਗਹ ਹੀ ਜੈਸੀ ਕੀ ਤੈਸੀ ਰੱਖੀ ਜਾਵੇਗੀ।

ਜਰਾ ਕੁ ਚੁਪ ਹੋਈ ਤਾਂ ਸਤਿਗੁਰੂ ਜੀ ਬਚਨ ਕੀਤਾ : ਜੋ ਕੁਛ ਗੁਰਦੁਆਰਿਆਂ ਵਿੱਚ ਹੋ ਰਿਹਾ ਹੈ ਤੇ ਜੋ ਕੁਛ ਸਿੱਖ ਕਰ ਰਹੇ ਹਨ, ਸੁਣ ਕੇ ਪੜ੍ਹ ਕੇ ਦੁੱਖ ਹੀ ਹੁੰਦਾ ਹੈ। ਸ. ਬਾਦਲ ਨੇ ਗੁਰਦੁਆਰਾ ਹਰਿਮੰਦਰ ਸਾਹਿਬ ਵਿੱਚ ਪੁਲਿਸ ਦੀਆਂ ਜੁੱਤੀਆਂ,

ਸਿਗਰਟਾਂ, ਸ਼ਰਾਬ ਦਾ ਜ਼ਿਕਰ ਕੀਤਾ, ਕੱਲ੍ਹ ਜਾ ਕੇ ਵੇਖਿਆ ਹੈ। ਸਤਿਗੁਰਾਂ ਫ਼ਰਮਾਇਆ : ਜਦੋਂ ਕਿਸੇ ਨੂੰ ਇਹ ਪਤਾ ਲੱਗੇ ਕਿ ਕੇਹਰ ਸਿੰਘ ਵੈਰਾਗੀ ਜਿਹੇ ਆਗੂ ਸ਼ਰਾਬ ਪੀ ਕੇ ਤਕਰੀਰਾਂ ਕਰਦੇ ਤੇ ਸਾਰਾ ਦਿਨ ਗੁੱਟ ਰਹਿੰਦੇ ਹਨ ਤਾਂ ਦੂਜਿਆਂ ਦਾ ਹੌਂਸਲਾ ਵੀ ਹੋ ਜਾਂਦਾ ਹੈ। ਜੇ ਗੁਰਦੁਆਰਿਆਂ ਵਿੱਚ ਨਾਮ ਜਪਿਆ ਜਾਂਦਾ ਹੋਵੇ ਤਾਂ ਉਹਦੇ ਪੁੰਨ ਪ੍ਰਤਾਪ ਨਾਲ ਕਿਸੇ ਨੂੰ ਮੰਦਾ ਫੁਰਨਾ ਵੀ ਨਾ ਫੁਰੇ।

ਅਤੇ ਸਤਿਗੁਰੂ ਜੀ ਨੇ ਸੰਤ ਕੇਸਰ ਸਿੰਘ ਚਵਿੰਡੇ ਵਾਲਿਆਂ ਦੇ ਦੀਵਾਨ ਵਿੱਚ ਆਉਣ ਤੇ ਇਕ ਦਮ ਵਾਤਾਵਰਣ ਵਿੱਚ ਐਸੀ ਤਬਦੀਲੀ ਦਾ ਹੋਣਾ ਦੱਸਿਆ ਜਿਸ ਵਿੱਚ ਪਵਿਤਰਤਾ ਬਿਨਾ ਹੋਰ ਕੁਛ ਨਹੀਂ ਸੀ ਰਹਿ ਜਾਂਦਾ। ਸਤਿਗੁਰਾਂ, ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗ੍ਰੰਥ ਵਿਚੋਂ ''ਕਹੂੰ ਸਿੰਘ ਲੈ ਸੰਗ ਗਊਆਂ ਚਰਾਵੈ......'' ਆਦਿ ਤੁਕਾਂ ਸੁਣਾ ਕੇ ਨਾਮ ਜੱਪਣ ਵਾਲੇ ਸਾਧੂ ਦੇ ਆਚਰਨ ਦੀ ਤਸਵੀਰ ਦੱਸੀ। ਸਤਿਗੁਰਾਂ ਅਜੋਕੇ ਸੰਤ ਗੁਲਾਬ ਸਿੰਘ ਸੰਤ ਨਗਰ ਬਰਤਨਾਂ ਨੂੰ ਕਾਂ ਕੁੱਤੇ ਵੀ ਨਹੀਂ ਸੀ ਛੇੜਦੇ, ਦੱਸਿਆ। ਮਾਸਟਰ ਅਮਰੀਕ ਸਿੰਘ, ਸ. ਸਾਧੂ ਸਿੰਘ ਨੇ ਇਹ ਅਜ਼ਮਾ ਕੇ ਵੇਖਿਆ ਹੈ।

ਸਤਿਗੁਰਾਂ ਦਾ ਇਸ਼ਾਰਾ ਸਭ ਨੂੰ ਬਾਹਰ ਚਲੇ ਜਾਣ ਦਾ ਸੀ। ਮੈਂ ਤਾਂ ਆ ਗਿਆ, ਮੌਕੇ ਤੇ ਹੋਰ ਕਿਹੜਾ ਰਿਹਾ ਪਤਾ ਨਹੀਂ। ਡੇਢ ਘੰਟੇ ਦੀ ਇਹ ਬੈਠਕ ਕਿੰਨ੍ਹਾ ਸਿੱਟਿਆਂ' ਨਾਲ ਸਮਾਪਤ ਹੋਈ ਨਾ ਮਾਲੂਮ। ਉਂ ਇਹ ਸਾਰੀ ਬੈਠਕ ਰਿਕਾਰਡ ਕਰ ਲਈ ਗਈ ਹੈ।

## ਬੀਬੀ ਚਰਨ ਕੌਰ ਪੁਤਲੀਘਰ

ਬੀਬੀ ਤੇਜ਼ ਕੌਰ ਮੰਡੀ ਵਾਲੀ ਦੀ ਸੁਧ ਨੂੰ ਗਿਆ ਤਾਂ ਉਹ ਅਜੇ ਵੀ ਕਮਜ਼ੋਰੀ ਦਾ ਸ਼ਿਕਾਰ ਚੱਲ ਰਹੀ ਹੈ। ਉਸਨੇ ਇੱਕ ਪ੍ਰੇਮ ਅਤੇ ਵੈਰਾਗ ਭਰੇ ਹਿਰਦੇ ਦੀ ਗਾਥਾ ਸੁਣਾਈ ਜਿਸਦਾ ਨਾਮ ਬੀਬੀ ਚਰਨ ਕੌਰ ਹੈ ਤੇ ਜੋ ਸੰਤ ਮਹਿੰਦਰ ਸਿੰਘ ਪੁਤਲੀਘਰ ਅੰਮ੍ਰਿਤਸਰ ਦੀ ਪਤਨੀ ਹੈ। ਉਹ ਸਾਧ ਸੰਗਤ ਤੇ ਸਤਿਗੁਰੂ ਦੇ ਪ੍ਰੇਮ 'ਚ ਏਨੀ ਬਿਹਬਲ ਹੈ ਕਿ ਬਿਮਾਰ ਸਰੀਰ ਨਾਲ ਵੀ ਭੈਣੀ ਸਾਹਿਬ ਹੋਲੇ ਤੇ ਆਈ। ਦਿਲ ਦੀ ਰੋਗਣ ਹੈ। ਕਿਸੇ ਮੌਕੇ ਵੀ ਉਹਦੀ ਮੌਤ ਦਾ ਸੁਨੇਹਾ ਆ ਸਕਦਾ ਹੈ। ਪਰ ਤੇਜ਼ ਕੌਰ ਬੀਬੀ ਉਹਦੇ ਪ੍ਰੇਮ ਤੇ ਵੈਰਾਗ ਦੀਆਂ ਕਹਾਣੀਆਂ ਕਰਦੀ ਥੱਕਦੀ ਨਹੀਂ ਸੀ। ਬੀਬੀ ਨੇ ਚਰਨ ਕੌਰ (55) ਬਾਰੇ ਦਸਿਆ ਉਸਦੇ ਕੋਲ ਜਾਈਏ ਤਾਂ ਸੜਦੇ ਸੀਨੇ ਨੂੰ ਠੰਢ ਪੈ ਜਾਵੇ, ਕੋਈ ਕੁਬੋਲ ਮੂੰਹੋਂ ਨ ਨਿਕਲੇ। ਪ੍ਰੇਮ ਤੇ ਵੈਰਾਗ ਦੀ ਪੁਤਲੀ ਜੇ ਸਾਡੇ ਵਿੱਚ ਨਾ ਰਹੇ ਤਾਂ ਕੀ ਬਣੇਗਾ।

## ਖ਼ੂਹੀ ਆਤਮ ਨਿਵਾਸ ਦੀ

ਸੰਤ ਆਤਮਾ ਸਿੰਘ ਮਸਤਾਨਾ, ਅਥਵਾ ਐਰੋਪਲੇਨ, ਇਸ ਵੇਲੇ 81-82

ਉਮਰ ਦਾ ਹੈ । ਨਹਾਉਣ ਧੋਣ ਲਈ ਉਸਨੇ ਇੱਕ ਖੂਹੀ ਆਪਣੇ ਕੁਆਰਟਰ ਕੋਲ ਲਾਉਣ ਦਾ ਉਪਰਾਲਾ ਕੀਤਾ ਹੈ । ਪਿਛਲੇ ਦਿਨੀਂ ਉਸਨੇ ਸਤਿਗੁਰੂ ਜੀ ਪਾਸੋਂ ਟੱਕ ਲੁਆਇਆ ਸੀ। ਹੁਣ ਉਹ ਗਲਾਬ ਵਰਗੀ ਖੂਹੀ ਉਸਰੀ ਖੜੀ ਹੈ । ਅੱਜ ਉਹਦੀ ਮਣ ਤੇ ਦੁਆਲਾ ਠੀਕ ਕਰਨ ਲਈ ਮਿਸਤਰੀ ਉਡੀਕੇ ਜਾ ਰਹੇ ਹਨ। ਸ਼ਾਮ ਤੱਕ ਜਗਹ ਤਿਆਰ ਹੋਈ ਪਈ ਵੇਖੀ।

## ਵੈਦ ਗੁਰਦੇਵ ਸਿੰਘ

ਸਤਿਗੁਰਾਂ ਦਾ ਵੈਦ, ਸ਼ਾਹੀ ਵੈਦ, ਪਰ ਕਿਸਮਤ ਦਾ ਸਿਤਮ ਵੇਖੋ ਚੌੜੀ ਛਾਤੀ ਵਾਲਾ ਜਵਾਨ ਵਿਵਾਹਿਤ ਹੈ, ਦੋ ਲੜਕੇ ਵੀ ਹਨ, ਪਰ ਘਰ ਵਿੱਚ ਏਨਾ ਕੁਦਰਤ ਦਾ ਕਹਿਰ ਹੈ ਕਿ ਪਤੀ ਪਤਨੀ ਰਲ ਕੇ ਨਹੀਂ ਬੈਠ ਸਕਦੇ ।

ਸਾਨੂੰ ਤਾਂ ਤਰਸ ਹੀ ਆ ਸਕਦਾ ਹੈ ।

ਵੈਦ ਵੈਦਗੀ ਵਿੱਚ ਤਾਂ ਸਮਝਦਾਰ ਹੈ ਹੀ । ਪੈਸਾ ਬਣਾਉਣ ਸੰਭਾਲਣ ਵਲੋਂ ਵੀ ਅਕਲਮੰਦ ਹੈ । ਸਤਿਗੁਰੂ ਜੀ ਵਲੋਂ ਚਵਨਪ੍ਰਾਸ਼ ਬਣਾਇਆ ਹੈ, ਕਿਲੋ ਤਾਂ ਮੈਨੂੰ ਦਿਤਾ ਸੂ ਇਕ ਕਿਲੋ ਸਤਿਗੁਰੂ ਜੀ ਨੇ ਕਿਸਮਤ ਦੇ ਭਾਰਤੀ ਲਈ ਭੇਜਿਆ ਹੈ । ਭਾਰਤੀ ਨੇ ਵੀ 3-4 ਵਿਆਹ ਕਰਵਾਏ ਨੇ, ਸਾਥ ਕੋਈ ਨਹੀਂ ਨਿਭਿਆ । ਉਹਦੀ ਅਜੋਕੀ ਵਹੁਟੀ ਥਾਈਲੈਂਡ ਰਹਿੰਦੀ ਹੈ, ਇਹ ਭਾਰਤੋਂ ਨਹੀਂ ਜਾਣਾ ਚਾਹੁੰਦਾ ।

## ਸੰਤ ਕਿਸ਼ਨ ਸਿੰਘ ਬੀੜ ਵਾਲਾ

ਕੋਈ 65 ਕੁ ਸਾਲ ਦੀ ਉਮਰ ਦਾ ਕਿਸ਼ਨ ਸਿੰਘ ਗੁਰੂ ਘਰ ਵਿੱਚ ਪਿਛਲੇ 35 ਕੁ ਸਾਲ ਤੋਂ ਆਇਆ ਹੋਇਆ । ਭਜਨ ਬੰਦਗੀ ਉਹ ਜਿੰਨੀ ਕੁ ਕਰਦਾ ਹੈ ਪਰ ਸੇਵਾ ਵਿੱਚ ਉਸ ਨੇ ਕੋਈ ਕਸਰ ਨਹੀਂ ਰਹਿਣ ਦਿੱਤੀ । ਘੋੜੇ ਸੰਭਾਲੇ, ਖੇਤੀਬਾੜੀ, ਬਾਗਬਾਨੀ, ਜਿਥੇ ਲਾਇਆ ਪੂਰੇ ਦਿਲ ਨਾਲ ਸੇਵਾ ਕੀਤੀ । ਗਰੀਬ ਜੱਟ ਹੈ ਜਿਸ ਦੀਆਂ 3 ਧੀਆਂ ਤੇ 5 ਪੁੱਤਰ ਹਨ । ਪਰ ਗਰੀਬੀ ਰੱਜ ਕੇ ਭੋਗੀ ਹੈ । ਜ਼ਮੀਨ ਜਾਇਦਾਦ ਕੋਈ ਨਹੀਂ। ਸਤਿਗੁਰੂ ਦਾ ਆਸਰਾ ਹੀ ਹੈ । ਸਤਿਗੁਰਾਂ ਨੂੰ ਇਸ਼ਕ ਕਰਦਾ ਹੈ । ਹਰ ਮੁਸ਼ਕਲ ਦੇ ਆਸ਼ਾਵਾਦੀ ਅਰਥ ਕੱਢ ਕੇ ਸੰਤੁਸਟ ਰਹਿੰਦਾ ਹੈ । ਸਤਿਗੁਰੂ ਜੀ ਨੇ ਜਿੱਥੇ ਚਾਹਿਆ ਹੈ ਲੜਕੀਆਂ ਵਿਆਹ ਦਿੱਤੀਆਂ ਹਨ, ਜਿੱਥੇ ਚਾਹਿਆ ਹੈ ਬੱਚਿਆਂ ਨੂੰ ਲਾਇਆ ਹੈ । ਸਤਿਗੁਰੂ ਜੀ ਨੇ 10 ਏਕੜ ਜ਼ਮੀਨ ਬੀੜ ਵਿੱਚ ਦਿੱਤੀ ਹੈ ।

ਇਹ ਕਹਿੰਦਾ ਹੈ, ਮੇਰਾ ਸਭ ਕੁਝ ਸਤਿਗੁਰੂ ਦਾ ਹੈ ਅਤੇ ਸਤਿਗੁਰਾਂ ਨੇ ਆਪਣਾ ਸਭ ਕੁੱਝ ਮੈਨੂੰ ਦਿੱਤਾ ਹੋਇਆ ਹੈ । ਪਰ ਗਰੀਬੀ ਨਾਲ ਆਰ ਬੁਖਾਰ ਭਰੇ ਹੋਏ ਹਨ । ਦਰਗਾਹ ਦੀਆਂ ਚਾਬੀਆਂ ਇਸ ਕੋਲ ਹਨ । ਇਸ ਦੀਆਂ ਮੁਸ਼ਕਲਾਂ ਦਾ ਕੋਈ ਅੰਤ ਨਹੀਂ

ਪਰ ਸਤਿਗੁਰਾਂ ਨਾਲ ਪਿਆਰ ਦਾ ਕੋਈ ਅੰਤ ਨਹੀਂ । ਹਰ ਹਾਲ ਮਸਤ ਰਹਿੰਦਾ ਹੈ । ਫੇਰ ਕਦੇ ਮੈਂ ਉਹਦਾ ਬੋਲਣ ਢੰਗ ਨੋਟ ਕਰਾਂਗਾ ।

ਅੱਜ ਉਹ ਮੈਨੂੰ ਅੱਧੇ ਘੰਟੇ ਲਈ ਲੈ ਬੈਠਾ । ਉਸ ਆਪਣੀ ਸਾਰੀ ਦਾਸਤਾਨ ਸੁਣਾਈ, ਜਿਸ ਵਿੱਚ ਇਮਤਿਹਾਨ ਹੀ ਇਮਤਿਹਾਨ ਹਨ । ਉਸ ਨੇ ਕਹਿਆ ਸਤਿਗੁਰੂ ਦੇ ਰੂਹਾਨੀ ਭੰਡਾਰ ਮੇਰੇ ਕੋਲ ਹਨ । ਪਿਛਲੇ ਦਿਨੀਂ ਉਸਨੂੰ ਸੇਠ ਤ੍ਰਿਲੋਕ ਸਿੰਘ ਦਿੱਲੀ ਲੈ ਗਏ ਸਨ । ਸਤਿਗੁਰਾਂ ਦੇ ਘਾਹੀਆਂ ਤੇ ਕੁੱਤਿਆਂ ਵਿੱਚ ਕਰਾਮਾਤਾਂ ਜਾਣ, ਉਹਨਾਂ ਨੇ ਕੁਛ ਦਿਨ ਪੁੱਜ ਕੇ ਸੇਵਾ ਕੀਤੀ । ਕਾਰਾਂ ਤੇ ਝੂਟੇ ਲੈਂਦਾ ਰਿਹਾ, ਚੰਗਾ ਚੋਖਾ ਖਾਂਦਾ ਰਿਹਾ । ਸੇਠ ਜੀ ਨੇ ਆਪਣਾ ਦੁੱਖ ਦੱਸਿਆ ਕਿ ਕਿਵੇਂ ਹੰਸਪਾਲ ਅਤੇ ਮਨਚੰਦਾ ਪੰਜਾਹ ਲਖ ਰੁਪੈਆ ਮਾਰ ਕੇ ਆਪ ਮੋੜਾ ਕਰਕੇ ਤੇ ਇਹਨਾਂ ਨੂੰ ਬੈਂਕ ਦਾ ਕਰਜ਼ਾਈ ਬਣਾ ਦਿੱਤਾ ਹੈ । ਦੋ ਨੂੰਹਾਂ ਦੇ ਘਰ ਬੱਚੇ ਨਹੀਂ ।

ਅੱਜ ਸ਼ਾਮ ਨੂੰ ਦੀਵਾਨ ਵਿੱਚ ਆ ਕੇ ਇਸ ਨੇ ਮਸਤਾਨਿਆਂ ਵਾਂਗ ਅਰਜ਼ ਕੀਤੀ ਹੈ : ਸੱਚਿਆ ਪਾਤਸ਼ਾਹ, ਮੇਰੇ ਘਰ ਬੈਂਕ ਵਾਲੇ ਵਾਰੰਟ ਲੈ ਕੇ ਆ ਪੁੱਜੇ ਨੀ । ਪ੍ਰਬੰਧਕ ਮੇਰੀ ਜ਼ਮੀਨ ਹਥਿਆਈ ਬੈਠੇ ਹਨ । ਤੇਰੀ ਕਿਰਪਾ ਹੀ ਭਾਵੇਂ ਪਾਰ ਉਤਾਰਾ ਕਰੇ । ਮੈਂ ਤੈਨੂੰ ਦੱਸ ਦਿੱਤਾ ਈ ਅਤੇ ਫਿਰ ਉਹ ਤੁਰ ਗਿਆ ।

ਬਾਅਦ ਵਿੱਚ ਮੈਨੂੰ ਵੀ ਨਹੀਂ ਮਿਲ ਸਕਿਆ ।

## ਭਜਨ ਪੁੱਛਿਆ

ਦੀਵਾਨ ਦੀ ਸਮਾਪਤੀ ਤੇ ਦੋ ਟੇਢੀ ਪੱਗ ਸਰਦਾਰ ਸਾਹਿਬਾਂ ਨੇ ਸ੍ਰੀ ਸਤਿਗੁਰੂ ਜੀ ਪਾਸੋਂ ਸੂਗਰ ਦੀ ਦਵਾਈ ਮੰਗੀ । ਸੱਚੇ ਪਾਤਸ਼ਾਹ ਜੀ ਨੇ ਬਲਦੇਵ ਸਿੰਘ ਹੱਥੀਂ ਮੰਗਵਾ ਕੇ ਦਿਵਾਈ । ਕਸ਼ਮੀਰ ਸਿੰਘ ਦੇ ਕਹਿਣ ਅਨੁਸਾਰ ਅੱਜ ਹੋਰ ਚਾਰ ਸਰੀਰਾਂ ਨੇ ਭਜਨ ਪੁਛਿਆ।

## ਵੀਡੀਓ ਕੈਮਰਾ ਚਾਹੀਦਾ ਹੈ

ਦੀਵਾਨ ਵਿੱਚ ਸ. ਹਰਵਿੰਦਰ ਸਿੰਘ ਹੰਸਪਾਲ ਜੀ ਅਤੇ ਸ. ਸੁਰਿੰਦਰ ਸਿੰਘ ਕੋਲੋ ਕੋਲ ਸਤਿਗੁਰਾਂ ਪਾਸ ਬੈਠੇ ਸਨ । ਸਤਿਗੁਰੂ ਜੀ ਨੇ ਸੰਤ ਗੁਰਮੁੱਖ ਸਿੰਘ ਲੁਹਾਰਾਂ ਵੀਡੀਓਗ੍ਰਾਫਰ ਨੂੰ ਵੇਖ ਦੋਹਾਂ ਨੂੰ ਬਚਨ ਕੀਤਾ : ਸਾਡੇ ਪਾਸ ਇਸ ਵੇਲੇ ਵੀਡੀਓ ਕੈਮਰਾ ਕੋਈ ਨਹੀਂ । ਇੱਕ ਮਾਡਰਨ ਵੀਡੀਓ ਕੈਮਰੇ ਦੀ ਕੀਮਤ 35000/-, ਕੈਸੇਟ ਵੀ ਇਸਦੇ ਵਿੱਚੇ ਹੁੰਦੀ ਹੈ, ਇਹ ਖਰੀਦ ਦਿਓ ।

## ਮੰਞੁ ਕੁੱਚਜੀ

ਹਰਬੰਸ ਸਿੰਘ ਘੁੱਲਾ ਦੀ ਅਗਵਾਈ ਵਿੱਚ ਕੀਰਤਨਕਾਰਾਂ ਨੇ ਪੁਰਾਣੀ ਰੀਤ, ਸ਼ਾਇਦ ਧਮਾਰ ਵਿਚ, ਗਾਂਵੀਂ। ਗੁਰਬਾਣੀ ਦਾ ਸ਼ਬਦ :

ਮੰਞੁ ਕੁਚਜੀ ਅੰਮਾਵਣਿ ਡੋਸੜੇ

ਹਉ ਕਿਉ ਸਹੁ ਰਾਵਣਿ ਜਾਉ ਜੀਉ ।

ਸ਼ਬਦ ਬੜੀ ਧੀਮੀ ਲੈਅ, ਵੈਰਾਗ ਭਰੀਆਂ ਧੁਨਾਂ, ਹਲੀਮੀ ਦੀ ਅਵਸਥਾ । ਸਤਿਗੁਰੂ ਜੀ ਬਚਨ ਕੀਤਾ : ਸੱਚੇ ਪਾਤਸ਼ਾਹ ਇਹ ਸ਼ਬਦ ਬੜੀ ਵੇਰ ਸੁਣਿਆ ਕਰਦੇ ਸਨ । ਕਿਨਾ ਅਧੀਨਗੀ ਭਰਿਆ ਸ਼ਬਦ ਹੈ, ਪਰ ਜੇ ਕਿਸੇ ਲਾਹੋਰ ਜਾਣਾ ਹੀ ਨ ਹੋਵੇ ਰਾਹ ਉਹਨੂੰ ਕਿੰਨੇ ਦੱਸੇ ਜਾਣ । ਇਸ ਸ਼ਬਦ ਨੂੰ ਪੜ੍ਹਿਆ ਉਸ ਭਾਵਨਾ ਦਾ ਪਤਾ ਲੱਗਦਾ ਹੈ ਜੋ ਸਤਿਗੁਰੂ ਸਾਡੇ ਅੰਦਰ ਪੈਦਾ ਕਰਨੀ ਚਾਹੁੰਦੇ ਹਨ ।

## ਸਾਡਾ ਵਿਆਹ ਕਰ ਦਿਓ

ਕੋਠੀਓਂ ਨਿਕਲ ਕੇ ਮੈਂ ਆਪਣੇ ਕਮਰੇ 15 ਨੰ. ਵੱਲ ਜਾਂਦਾ ਪਿਆ ਸਾਂ ਕਿ ਇੱਕ ਟੈਂਪੂ ਪੂਰਬਾ ਦੇ ਘਰ ਅੱਗੇ ਖਲੋਤਾ ਦਿਸਿਆ । ਇਸ ਵਿੱਚ ਇੱਕ ਲਾੜਾ ਵੀ ਸੀ ਤੇ ਇੱਕ ਲਾੜੀ ਵੀ ਦੋਹਾਂ ਧਿਰਾਂ ਦੇ ਕੁਛ ਮੁੰਡੇ ਕੁੜੀਆਂ ਹੋਰ ਵੀ ਸਨ। ਕੋਈ ਇਨਾਂ ਵਿੱਚ ਵੱਡਾ ਤਾਂ ਮੈਨੂੰ ਦਿੱਸਿਆ ਨਾ, ਹੋ ਸਕਦਾ ਹੈ ਕਿਸੇ ਨੂੰ ਅਰਜ਼ ਮਾਜਰਾ ਕਰਨ ਗਿਆ ਹੋਵੇ । ਕਾਲੇ ਰੰਗਾਂ ਦੇ ਸਾਧਾਰਨ ਪਹਿਰਾਵਿਆਂ ਵਾਲਿਆਂ ਦੀ ਸਿੰਘਾਂ ਪਾਸ ਅਰਜ਼ ਸੀ : ਅਸੀਂ ਵਿਆਹ ਤੇ ਕੋਈ ਖਰਚ ਨਹੀਂ ਕਰਨਾ, ਨਾ ਸਾਡੇ ਪਾਸ ਹੈ ਹੀ । ਸਾਡਾ ਵਿਆਹ ਕਰ ਦਿਓ ।

ਕਸ਼ਮੀਰ ਸਿੰਘ ਨੂੰ ਮੈਂ ਕਿਹਾ : ਇਹਨਾਂ ਦੀ ਛਕਣ ਛਕਾਣ ਦੀ ਸੇਵਾ ਕਰੋ ਤੇ ਵਿਆਹ ਵੀ ਜ਼ਰੂਰ ਕਰਨਾ । ਤੁਹਾਨੂੰ ਠੀਕ ਠਾਹਰ ਸਮਝ ਕੇ ਆਏ ਹਨ । 'ਸਤਿ ਬਚਨ ਜੀ' ਕਹਿ ਕੇ ਉਹ ਨੇੜੇ ਢੁੱਕਾ । ਬਾਅਦ ਵਿੱਚ ਪਤਾ ਨਹੀਂ ਲੱਗ ਸਕਿਆ ਕੀ ਹੋਇਆ ਤੇ ਕੀ ਨਾ ਹੋਇਆ ।

ਇਹ ਮਜ਼ਹਬੀ ਪਰਿਵਾਰ ਧਨਾਨਸੂ ਤੋਂ ਆਇਆ ਸੀ ।

## ਕਿੰਨੇ ਚਿਰਾਂ ਪਿੱਛੋਂ ਨਹਿਰ ਤੇ

ਐਤਕਾਂ ਤਾਂ ਮੈਂ ਕਦੇ ਸੁਣਿਆ ਨਹੀਂ ਸੀ ਪਰ ਅੱਜ 5.45 ਵਜੇ ਸੱਚੇ ਪਾਤਸ਼ਾਹ ਜੀ, ਮਾਤਾ ਜੀ ਤੇ ਕਾਕਾ ਜੈ ਸਿੰਘ ਨਾਲ ਨਹਿਰ ਤੇ ਨਹਾਉਣ ਲਈ ਦੋ ਗੱਡੀਆਂ ਤੇ ਚਲੇ । ਸੇਵਕ ਤੇ ਅੰਗ ਰਖਿਅਕ ਨਾਲ ਸਨ ।

ਦਿੱਲੀ ਦੇ ਸਰਦਾਰ ਅੱਧਾ ਘੰਟਾ ਪਹਿਲਾਂ ਦਿੱਲੀ ਵੱਲ ਨੂੰ ਚਾਲੇ ਪਾ ਗਏ ।

## 13 ਮਈ 1986, ਮੰਗਲਵਾਰ
## ਸ੍ਰੀ ਭੈਣੀ ਸਾਹਿਬ

### ਦਿੱਲੀ ਵਾਲਿਆਂ ਨੂੰ ਦਰਸ਼ਨ

ਰਾਤੀਂ 10 ਵਜੇ ਸੂਬਾ ਅਵਤਾਰ ਸਿੰਘ ਜੀ ਯੂ.ਕੇ., ਇਹਨਾਂ ਦੇ ਸਪੁਤ੍ਰ ਸ. ਹਰਜਿੰਦਰ ਸਿੰਘ ਸਟੀਲਮੈਨ ਨੇ ਮੇਰਾ ਬੂਹਾ ਆ ਖੜਕਾਇਆ । ਉਹਨਾਂ ਰਾਤ ਮੇਰੇ ਪਾਸ ਹੀ ਕੱਟਣੀ ਸੀ । ਸ. ਰਤਨ ਸਿੰਘ ਰਮੇਸ਼ ਨਗਰ, ਸ. ਕੇਸਰ ਸਿੰਘ, ਜੀਵਨ ਸਿੰਘ ਸੋਖੀ ਤੇ ਇੱਕ ਇਹਨਾਂ ਦਾ ਭਣੇਵਾਂ ਦਿੱਲੀਓਂ ਆਪਣੀ ਗੱਡੀ ਲੈ ਕੇ ਆਏ ਸਨ ।

ਅੱਜ ਆਸਾ ਦੀ ਵਾਰ ਦੇ ਕੀਰਤਨ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਇਹ ਫਿਰ ਪੁਰਾਣੀ ਕੋਠੀ ਗਏ, ਕੋਈ 8 ਵਜੇ ਸ. ਸਟੀਲਮੈਨ ਦੀ ਪੁੱਤਰੀ ਦੇ ਸੋਖੀਆਂ ਦੇ ਭਣੇਵੇਂ ਨਾਲ ਵਿਆਹ ਦੀ ਪਰਵਾਨਗੀ ਲੈਣੀ ਸੀ ।

ਸੱਚੇ ਪਾਤਸ਼ਾਹ ਥੋੜ੍ਹਾ ਆਰਾਮ ਕਰਕੇ ਉਠੇ ਸਨ । ਸਤਿਗੁਰੂ ਸੋਖੀਆਂ ਨੂੰ ਲੱਕੜ ਮੰਡੀ ਵਿਚਲੇ ਇਹਨਾਂ ਦੇ ਪਲਾਟ ਦੀ ਕੀਮਤ ਤੇ ਝਗੜੇ ਬਾਰੇ ਪੁੱਛਿਆ । ਕੇਸਰ ਸਿੰਘ ਬੋਲਿਆ : ਦੀਨ ਦਿਆਲ, 80 ਲੱਖ ਦਾ ਪਲਾਟ ਹੈ। ਖਰੀਦਦਾਰ ਧਿਰ ਦੀ ਆਰਥਕ ਹਾਲਤ ਡਾਵਾਂ ਡੋਲ ਹੋ ਗਈ ਹੈ । ਜਿੰਨੀ ਰਕਮ ਉਸ ਦਿੱਤੀ ਸੀ, ਉਹਦੀ ਉਹਨੂੰ ਜ਼ਮੀਨ ਦੇ ਦਿੱਤੀ ਹੈ । ਪਰ ਉਹ ਪਹਿਲੇ ਸੌਦੇ ਅਨੁਸਾਰ, ਬਿਨਾ ਮੁੱਲ ਤਾਰਿਆਂ ਬਾਕੀ ਜ਼ਮੀਨ ਵੀ ਚਾਹੁੰਦਾ ਸੀ ।

ਹਰਜਿੰਦਰ ਸਿੰਘ - ਰਤਨ ਸਿੰਘ ਹੁਰਾਂ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਇੱਕ ਵਾਰ ਦਿੱਲੀ ਵੀ ਦਰਸ਼ਨ ਦੇਣ । ਹਜ਼ੂਰੀ ਵਿੱਚ ਅਨੰਦ ਕਾਰਜ ਹੋਣ । ਸਤਿਗੁਰੂ ਜੀ ਬਚਨ ਕੀਤਾ : ਤੁਸੀਂ ਸਗੋਂ ਭੈਣੀ ਸਾਹਿਬ ਦਰਸ਼ਨ ਦਿਓ ਅਤੇ ਵਿਆਹ ਕਰਵਾ ਲਿਜਾਓ । (ਸੋਖੀਆਂ ਵੱਲ ਇਸ਼ਾਰਾ ਕਰਕੇ) ਉੱਝ ਤਾਂ ਇਹਨਾਂ ਕਦੇ ਆਉਣਾ ਨਹੀਂ ? ਏਸੇ ਬਹਾਨੇ ਆਉਣਗੇ । ਮੇਰੀ ਦਿਲੀ ਖਾਹਿਸ਼ ਹੈ ਕਿ ਤੁਸੀਂ ਬੱਚਿਆਂ ਦਾ ਵਿਆਹ ਭੈਣੀ ਸਾਹਿਬ ਕਰੋ ।

ਸੱਚੇ ਪਾਤਸ਼ਾਹ ਜੀ ਨੇ 'ਦਿੱਲੀ' ਅਤੇ 'ਦਿਲੀ' ਦਾ ਸੰਯੋਜਨ ਕਰਕੇ ਮੇਰੇ ਜੈਸੇ ਸਰੋਤਿਆਂ ਦੇ ਦਿਲ ਮੋਹ ਲਏ।

### ਕਿੰਨੀ ਮਹਿੰਗੀ ਜੀਪ

ਸੰਤ ਗੁਰਚਰਨ ਸਿੰਘ ਐਲਨਾਬਾਦ ਵਾਲਿਆਂ ਦੇ ਘਰੋਂ, ਉਨ੍ਹਾਂ ਦਾ ਵੱਡਾ

ਲੜਕਾ ਗੁਰਦਿਆਲ ਸਿੰਘ ਤੇ ਨੂੰਹ ਵੀ ਕਲ੍ਹ ਦੇ ਦਰਸ਼ਨ ਕਰਨ ਹਿਤ ਆਏ ਹੋਏ ਸਨ। ਸ਼ਾਇਦ ਅੱਜ ਵਿਦਾ ਹੋਣਾ ਸੀ । ਉਹ ਵੀ ਮੱਥਾ ਟੇਕਣ ਆਏ ਤਾਂ ਸਤਿਗੁਰੂ ਜੀ ਨੇ ਗੁਰਦਿਆਲ ਸਿੰਘ ਹੁਰਾਂ ਦੀ ਜੀਪ ਦਾ ਮੁੱਲ ਪੁੱਛਿਆ, ਜੋ ਉਹ ਅਕਸਰ ਸੇਵਾ ਹਿਤ ਭੇਜਦੇ ਹਨ । ਸਿੰਘ ਨੇ ਦੱਸਿਆ ਕਿ ਜੀਪ 30,000 ਦੀ ਖਰੀਦੀ ਸੀ, ਵਿੱਚ ਡੀਜ਼ਲ ਇੰਜਨ ਰੱਖਿਆ 50,000/- ਹੋ ਗਏ ।

## ਤੂੜੀ ਬੰਧਨ

ਥੋੜੇ ਚਿਰ ਪਿੱਛੋਂ ਸਤਿਗੁਰੂ ਜੀ ਖੇਡਾਂ ਵੱਲ ਉਤਰ ਗਏ, ਏਥੇ ਇੱਕ ਅੰਬ ਹੇਠ ਇੱਕ ਮਿਸਤਰੀ ਤੇ ਇੱਕ ਇੰਜਨੀਅਰ, ਸ. ਜਸਵੰਤ ਸਿੰਘ ਕੱਲ੍ਹਾ, ਤੂੜੀ ਦੇ ਅੱਧੇ ਬੋਰੇ ਦੀ ਪੈਕਿੰਗ ਕਰ ਰਹੇ ਸਨ । ਲੋਹੇ ਦੀਆਂ ਪਲਸਤਰ ਸਥਿਰ ਕਰਨ ਵਾਲੀਆਂ ਚੱਦਰਾਂ ਦੇ ਮੋੜਵੇਂ, ਗਜ਼ ਭਰ ਦੇ ਟੁਕੜੇ ਚੁਪਾਸੀਂ ਲਾ ਕੇ ਦਸਤੀ ਪ੍ਰੈਸ ਕੀਤਾ ਗਿਆ ਤੇ ਫਿਰ ਪੱਤਿਆਂ ਨਾਲ ਬੰਨ੍ਹਿਆ ਜਾ ਰਿਹਾ ਸੀ । ਸਤਿਗੁਰੂ ਜੀ ਨੇ ਤੂੜੀ ਸੰਭਾਲਨ ਦੀ ਇਹ ਪਹੁੰਚ ਮੈਨੂੰ ਵਿਖਾਈ ਤੇ ਏਨੇ ਨੂੰ ਦਿੱਲੀ ਵਾਲੇ ਵੀ ਸਾਰੇ ਏਥੇ ਆ ਗਏ । ਸੰਤ ਹਜ਼ੂਰ ਸਿੰਘ ਆਗਰਾ (ਸੋਖੀਆਂ ਦਾ ਭਣੇਵਾਂ) ਦੇ ਵੱਡੇ (ਵਿਵਾਹਤ) ਲੜਕੇ ਪੱਤ੍ਰੀ ਨੂੰ ਬੰਨਣ ਵਾਲੀ ਮਸ਼ੀਨ ਨੂੰ ਠੀਕ ਤਰ੍ਹਾਂ ਵਰਤ ਕੇ ਬੰਨ ਦਿੱਤਾ । ਸਤਿਗੁਰੂ ਜੀ ਨੇ ਪਲਾਸਟਿਕ ਬੋਰੇ ਕਹੇ ਤਾਂ ਕਾਕਾ ਬੋਲਿਆ : ਮੈਂ ਜੀ 50-60 ਪਲਾਸਟਕ ਬੋਰੇ ਭੇਜ ਦਿਆਂਗਾ । ਰਤਨ ਸਿੰਘ ਨੇ ਆਖਿਆ : 50-60 ਨਹੀਂ ,ਜੇ ਭੇਜਣੇ ਹੀ ਨੇ ਤਾਂ ਸੌ ਸੈਂਕੜਿਆਂ ਦੀ ਗੱਲ ਕਰ ।

ਇਹ ਬੰਦੋਬਸਤ ਕਰਨਾਟਕ ਨੂੰ ਤੂੜੀ ਭੇਜਣ ਵਾਸਤੇ ਕੀਤਾ ਜਾ ਰਿਹਾ ਹੈ । ਇਸ ਤਰ੍ਹਾਂ ਪ੍ਰੈਸ ਕੀਤੀ ਤੂੜੀ ਡੁਲ੍ਹਦੀ ਗੁਆਚਦੀ ਨਹੀਂ ।

## ਮੇਰੀ ਵਾਰੀ

ਮੈਂ ਅੱਜ ਵਾਪਸ ਪਰਤਣਾ ਚਾਹੁੰਦਾ ਸਾਂ । ਸੂਬਾ ਵਰਿਆਮ ਸਿੰਘ ਬਾਰੇ ਪੈਂਫਲਟ ਦੇ ਕੋਈ ਤੱਥ ਗ਼ਲਤ ਨਾ ਹੋਣ ਇਸ ਵਾਸਤੇ ਮੈਂ ਸਕੱਤਰ ਦੇ ਹੁੰਦਿਆਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਡੇਢ ਘੰਟਾ ਲਾ ਕੇ ਸਾਰਾ ਪੈਂਫਲਟ ਪੜ੍ਹਿਆ । ਨਿੱਕੀ ਮੋਟੀ ਸੁਧਾਈ ਹੋ ਗਈ । ਸਤਿਗੁਰੂ ਜੀ ਪ੍ਰਸੰਨ ਹੋਏ : ਸੇਵਾ ਕਰਨ ਵਾਲਿਆਂ ਦੇ ਜੀਵਨ ਏਸੇ ਤਰ੍ਹਾਂ ਲਿਖੇ ਜਾਣੇ ਚਾਹੀਦੇ ਹਨ । ਇਹ ਬਹੁਤ ਵਧੀਆ ਲਿਖਿਆ ਗਿਆ ਹੈ ।

ਅਤੇ ਕੁਛ ਹੋਰ ਬਚਨ ਬਿਲਾਸ ਵੀ ਹੋਏ । ਸਕੱਤਰ ਨੂੰ ਆਗਿਆ ਹੋਈ ਕਿ ਮੇਰੇ ਲਈ ਦੋ ਸੀਟਾਂ ਪਠਾਨਕੋਟ ਲਈ, ਏਅਰ ਕੰਡੀਸ਼ਨ ਗੱਡੀ ਵਿੱਚ ਕੀਤੀਆਂ ਜਾਣ । ਮੈਂ ਇੱਕੋ ਸੀਟ ਲਈ ਹੀ ਅਰਜ਼ ਕੀਤੀ । ਦੂਜੀ ਨਹੀਂ ਚਾਹੀਦੀ ।

ਮੈਂ ਮੁਹਾਲੀ ਜਾਣ ਨੂੰ ਤਿਆਰ ਹੋ ਰਿਹਾ ਸਾਂ ਕਿ ਮੇਰੀ ਪੁੱਤਰੀ ਕੁਲਵੰਤ ਲਭਦੀ ਆ ਗਈ । ਮੇਰਾ ਦਾਮਾਦ ਹਮਰਾਹੀ ਵੀ 2 ਵਜੇ ਤੱਕ ਆ ਰਿਹਾ ਹੈ । ਸੋ ਅਸੀਂ ਲੇਟ ਹੀ ਮੁਹਾਲੀ ਜਾਵਾਂਗੇ ।

## ਮੋਹਣ ਸਿੰਘ ਦਾ ਟਰੱਕ

ਸਤਿਗੁਰੂ ਜੀ ਦੇ ਚਰਨਾਂ ਦੇ ਆਸ਼ਕ ਕੁਛ ਸੈਣੀ ਸਿੱਖ ਹਨ । ਉਹਨਾਂ ਚੋਂ ਸੰਤ ਨਗਰ ਦੇ ਮਨੋਹਰ ਸਿੰਘ ਦਾ ਭਾਈ ਮੋਹਣ ਸਿੰਘ ਹੈ । 1.30 ਵੱਜਿਆ ਤਾਂ ਇੱਕ ਟਰੱਕ ਬਲਾਚੌਰ ਦੇ ਪਤੇ ਵਾਲਾ ਆਗਤ-ਭਾਗਤ ਸਾਹਮਣੇ ਆ ਰੁਕਿਆ । ਦੀਦਾਰ ਸਿੰਘ ਰਾਈਆਂ ਨੂੰ ਵੇਖ ਮੈਂ ਪੁੱਛਿਆ : ਟਰੱਕ ਕੀਹਦਾ ਹੈ, ਕਿਵੇਂ ਆਇਆ ਹੈ ? ਦੱਸਿਆ ਗਿਆ, ਮੋਹਣ ਸਿੰਘ ਨੂੰ ਉਗ੍ਰਾਹੀ ਲੈਣ ਲਈ ਟਰੱਕ ਵਾਸਤੇ ਹੁਕਮ ਗਿਆ ਸੀ। ਇਹ ਉਸਨੇ ਬਲਾਚੌਰ ਤੋਂ ਹੀ ਭਰ ਦਿੱਤਾ ਹੈ । ਪਹਿਲਾਂ ਵੀ ਉਗ੍ਰਾਹੀ ਆਦਿ ਲਈ ਮੋਹਣ ਸਿੰਘ ਦੇ ਟਰੱਕ ਦੀ ਵਰਤੋਂ ਹੋ ਜਾਦੀ ਹੈ ।

## ਦਿੱਲੀ ਨੂੰ ਮੁਹਾਰਾਂ

ਅਸੀਂ ਮਸਾਂ ਹੀ 4.35 ਵਜੇ ਮੋਹਾਲੀ ਲਈ ਕੂਚ ਕਰ ਸਕੇ । ਹਮਰਾਹੀ ਜੀ ਮਸਾਂ 3 ਵਜੇ ਆਏ ਸਨ ਅਤੇ ਅਜੇ ਉਨ੍ਹਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਭਰਨੀ ਸੀ । ਸੰਤ ਤਰਸੇਮ ਸਿੰਘ ਹੋਰਾਂ ਸਾਡੀ ਮਦਦ ਕੀਤੀ । ਭਾਈ ਲਹਿਣਾ ਸਿੰਘ ਭੈਣੀ ਸਾਹਿਬ ਦੇ ਪੜੋਤਰੇ ਇੱਕ ਪੀਹੜੀ ਹੋਰ ਵੀ ਪਿੱਛੇ ਦੇ ਬਲਵੰਤ ਸਿੰਘ ਡਰਾਈਵਰ ਨੂੰ ਆਗਿਆ ਹੋਈ ਕਿ ਸਾਨੂੰ ਸਮਰਾਲੇ ਛੱਡ ਆਵੇ ।

# 17 ਮਈ 1986, ਸ਼ਨੀਵਾਰ

# ਨਵੀਂ ਦਿੱਲੀ

## ਸ. ਬੂਟਾ ਸਿੰਘ ਗ੍ਰਹਿਮੰਤਰੀ

ਪਰਸੋਂ ਦਾ ਵੈਦ ਗੁਰਦੇਵ ਸਿੰਘ ਸ੍ਰੀ ਭੈਣੀ ਸਾਹਿਬ ਤੋਂ ਆਇਆ ਹੋਇਆ । ਉਸ ਨਾਲ ਘੁੰਮਦਿਆਂ ਅੱਜ ਸੰਤ ਜਸਵੰਤ ਸਿੰਘ ਦਰਜ਼ੀ ਦੇ ਗਿਆ ਤਾਂ ਉਸ ਨੇ ਦੱਸਿਆ ਕਿ ਉਹ ਅੱਜ ਸ. ਬੂਟਾ ਸਿੰਘ, ਖੇਤੀਬਾੜੀ ਤੋਂ ਹੁਣ ਕੇਂਦਰ ਵਿੱਚ ਗ੍ਰਹਿ ਮੰਤਰੀ ਬਣੇ ਦੀ ਕੋਠੀ ਗਿਆ ਸੀ । ਸ. ਬੂਟਾ ਸਿੰਘ ਨੂੰ ਉਸੇ ਦੇ ਸੀਤੇ ਕੱਪੜੇ ਪਸੰਦ ਆਉਂਦੇ ਹਨ। ਹੋਰ ਕਈ ਪਾਰਟੀਆਂ ਤੋਂ ਸਿਵਾਂ ਸਿਵਾਂ ਹੰਭ ਗਿਆ ਹੈ ਤੇ ਹੁਣ ਇਹ ਖੇਚਲ ਜਸਵੰਤ ਸਿੰਘ ਨੂੰ ਹੀ

ਦਿੱਤੀ ਜਾਇਆ ਕਰੇਗੀ।

ਪ੍ਰਧਾਨ ਮੰਤਰੀ ਰਾਜੀਵ ਨੇ ਉਸਦੇ ਦੌਰੇ ਵਿੱਚ ਹੋਣ ਦੌਰਾਨ ਹੀ ਉਸਨੂੰ ਕੇਂਦਰੀ ਖੇਤੀਬਾੜੀ ਮੰਤਰੀ ਤੋਂ ਗ੍ਰਹਿ ਮੰਤਰੀ ਬਣਾ ਦਿੱਤਾ ਹੈ । ਇਸ ਦੀ ਮੁਬਾਰਕ ਦੇਣ ਵਾਸਤੇ ਨਾਮਧਾਰੀ ਸੰਗਤ ਨੇ ਉਸ ਤੋਂ ਸਮਾਂ ਮੰਗਿਆ ਤਾਂ ਉਸਨੇ ਕਿਹਾ ਕਿ ਉਹ ਆਪ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੈਣੀ ਸਾਹਿਬ ਹਾਜ਼ਰ ਹੋਵੇਗਾ। ਇਹ ਸਭ ਉਹਨਾਂ ਦੀ ਕਿਰਪਾ ਦਾ ਫਲ ਹੈ ।

ਜਸਵੰਤ ਸਿੰਘ ਨੇ ਦੱਸਿਆ ਕਿ ਸ. ਬੂਟਾ ਸਿੰਘ ਨੇ ਅੱਜ ਤੋਂ ਸਫੈਦ ਪੁਸ਼ਾਕ ਪਹਿਨਣ ਦੀ ਸਹੁੰ ਵੀ ਪਾਈ ਹੈ, ਪਰ ਅਜੇ ਪਗੜੀ ਦੀ ਪੱਕ ਨਹੀਂ।

### ਸੰਤ ਸਰੂਪ ਸਿੰਘ ਦਾ ਸੁਰਗਵਾਸ

ਜਸਵੰਤ ਸਿੰਘ ਨੇ ਇੱਕ ਹੋਰ ਖ਼ਬਰ ਵੀ ਸੁਣਾਈ । ਕੱਲ ਬੀਬੀ ਸੁਰਜੀਤ ਕੌਰ ਸੇਵਕਾ, ਸੁਪਤਨੀ ਸੰਤ ਸੁਖ ਦਰਸ਼ਨ ਸਿੰਘ ਦਾ ਪਿਤਾ ਸੰਤ ਸਰੂਪ ਸਿੰਘ (90) ਬੀਤੀ ਰਾਤ ਇਹ ਸੰਸਾਰ ਤਿਆਗ ਗਿਆ ਹੈ। ਅੱਜ ਇਹ ਪਹਿਲਾਂ ਤਾਂ ਉਸਦੇ ਦਾਹ ਸੰਸਕਾਰ ਵਿੱਚ ਵਿਅਸਤ ਰਿਹਾ ਤੇ ਫਿਰ ਸ. ਬੂਟਾ ਸਿੰਘ ਦੇ ਚਲੇ ਗਿਆ ।

## 18 ਮਈ 1986, ਐਤਵਾਰ
## ਨਵੀਂ ਦਿੱਲੀ

### ਹੀਰੇ ਦੀ ਭਰਜਾਈ ਦੀ ਅਰਦਾਸ

ਨਾਮਧਾਰੀ ਕਾਲੋਨੀ ਦੇ ਇੱਕ ਜਨ ਸੇਵਕ ਸ. ਕਿਰਪਾਲ ਸਿੰਘ ਹੀਰਾ ਜੋ ਕਿ ਇੱਕ ਅੱਛਾ ਕਵੀ ਵੀ ਹੈ, ਦੀ ਭਰਜਾਈ ਪਿਛਲੇ ਹਫਤੇ ਬੰਬਈ ਵਿੱਚ ਸ੍ਵੈਘਾਤ ਕਰ ਗਈ ਹੈ। ਉਹਦਾ ਮਾਨਸਿਕ ਦੁੱਖ ਸੀ ਕਿ ਉਹਦੇ ਘਰ ਪੁੱਤਰ ਕਿਉਂ ਨਹੀਂ ਹੁੰਦਾ । ਉਸਦੇ ਪਤੀ ਸ. ਜੁਗਿੰਦਰ ਸਿੰਘ (40) ਨੇ ਤਾਂ ਆਪਣੇ ਭਰਾ ਦਾ ਪੁੱਤਰ ਅਪਣਾ ਕੇ ਅਪਣੀ ਇਸ ਘਾਟ ਨੂੰ ਉਹਦੇ ਪਿਆਰ ਵਿੱਚ ਖ਼ਤਮ ਕਰ ਛੱਡਿਆ ਸੀ ਪਰ ਕੁਲਦੀਪ ਕੌਰ ਦੀ ਜ਼ਿਦ ਰਹਿੰਦੀ ਸੀ ਕਿ ਉਹਦਾ ਪਤੀ ਹੋਰ ਵਿਆਹ ਕਰਵਾ ਲਏ । ਅੰਤ ਉਸਦਾ ਰਾਹ ਸੁਖਾਲਾ ਕਰਨ ਲਈ ਉਸਨੇ ਕਿਸੇ ਜ਼ਹਿਰੀਲੀ ਚੀਜ਼ ਦਾ ਸੇਵਨ ਕਰ ਲਿਆ ਤੇ ਮਰ ਗਈ ।

ਸ. ਲੱਧਾ ਸਿੰਘ (ਪਿਤਾ) ਕਿਰਪਾਲ ਸਿੰਘ (ਪੁੱਤਰ) ਹੀਰਾ ਹੁਰੀਂ ਇੱਕ ਪਾਠ ਬੰਬਈ ਕਰਵਾ ਕੇ ਭੋਗ ਪਾ ਆਏ ਸਨ ਪਰ ਏਥੋਂ ਦੇ ਭਾਈਚਾਰੇ ਤੇ ਸੰਗਤ ਨਾਲ ਸਾਂਝ ਬਣਾਈ

ਰੱਖਣ ਲਈ ਡੇਢ ਘੰਟੇ ਦਾ ਪ੍ਰੋਗਰਾਮ ਰੱਖਿਆ ਗਿਆ । ਨਾਮਧਾਰੀ ਧਰਮਸ਼ਾਲਾ ਵਿੱਚ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਸਜਿਆ । ਪ੍ਰੀਤਮ ਸਿੰਘ ਕਵੀ, ਸ. ਧਰਮ ਸਿੰਘ ਅਤੇ ਸੰਤ ਗੁਰਦੀਪ ਸਿੰਘ ਅਤੇ ਸੰਤ ਸੁਰੈਣ ਸਿੰਘ ਨੇ ਸ਼ਰਧਾਂਜਲੀਆਂ ਦਿੱਤੀਆਂ ਅਤੇ ਭਰੇ ਹੋਏ ਹਾਲ ਦੀ ਸੰਗਤ ਅਤੇ ਰਿਸ਼ਤੇਦਾਰਾਂ ਨੇ ਸੰਤ ਸੇਵਾ ਸਿੰਘ ਜੀ ਦੁਆਰਾ ਕੀਤੀ ਗਈ ਅਰਦਾਸ ਵਿੱਚ ਭਾਗ ਲਿਆ।

## ਡਾ. ਪ੍ਰਤਾਪ ਸਿੰਘ ਪਟਿਆਲਾ ਬਾਰੇ ਜਾਣਕਾਰੀ

87 ਸਾਲ ਦੇ ਬਜ਼ੁਰਗ ਸ੍ਰੀ ਸਤਿਗੁਰੂ ਜੀ ਦੇ ਸਨੇਹੀ ਡਾ. ਪ੍ਰਤਾਪ ਸਿੰਘ ਜੀ ਤੋਂ ਮੈਂ ਉਨ੍ਹਾਂ ਦੀ ਪਰਵਾਰਕ ਜਾਣਕਾਰੀ ਮੰਗਦੀ ਚਿੱਠੀ ਲਿਖੀ । ਉਨ੍ਹਾਂ ਦਾ ਉੱਤਰ ਹੀ ਏਥੇ ਲਿਖਦਾ ਹਾਂ :

''ਹੁਣ ਲਓ ਪ੍ਰਵਾਰਕ ਜਾਣਕਾਰੀ : ਦੋ ਜੀ ਅਸੀਂ, ਲੇਖਕ ਤੇ ਜਸਵੰਤ ਕੌਰ ਜ਼ਿੰਦਗੀ ਦਾ ਲੰਮਾਂ ਪੈਂਡਾ ਸੁਚੱਜੀ ਸੁਥਰੀ ਤਰ੍ਹਾਂ ਕੱਟਦੇ 4 ਬੱਚਿਆਂ ਨੂੰ ਜਨਮ ਦਿੱਤਾ । ਵੱਡਾ ਲੜਕਾ, ਨਾਂ ਧਰਿਆ ਜਿਸਦਾ ਹਰ ਸਿਮਰਤ ਸਿੰਘ । ਚੰਗੇ ਲਾਡਾਂ ਨਾਲ ਪਾਲਿਆ ਪੜ੍ਹਾਇਆ । ਐਂਜਨੀਅਰ ਵਿੱਦਿਆ ਹਾਸਲ ਕੀਤੀ । RCC ਦੇ Overhead Water reservoier ਬਣਵਾਉਂਦਾ ਪਰ ਮੰਦੇ ਭਾਗਬੋਤਲ ਦੀ ਲਪੇਟ ਵਿੱਚ ਆ ਕੇ ਚੰਗਾ ਸਿਆਣਾ ਸਾਬਤ ਨਹੀਂ ਹੋਇਆ। ਪੀ ਕੇ ਭੜਥੂ ਪਾਂਦਾ ਤੇ ਕਦੇ ਘਰ ਵਾਲੀ ਨੇਕ ਬਖ਼ਤ ਦੀ ਮੁਰਮੰਤ ਕਰ ਦਿੰਦਾ ਹੈ । ਸੂਫੀ ਹੈ ਤਾਂ ਸਿਆਣਾ, ਸੂਝਵਾਨ, ਕੰਮ ਵਿੱਚ intelligent ਸੱਭ ਬੱਚਿਆਂ ਤੋਂ ਛੋਟਾ ਗੁਰਸਿਮ੍ਰਤ ਸਿੰਘ ਜੋ ਕਿ N.D.A. ਪੂਨਾ ਪੜ੍ਹਨ ਵਾਸਤੇ ਦਾਖਲ ਹੋਇਆ, 1965 ਦੇ ਕਰੀਬ ਪਿੰਡ ਆ ਕੇ ਖੇਤੀ ਦਾ ਕੰਮ ਸਾਂਭਦੇ ਉਹ ਵੀ ਕਿੱਕਰ ਦੀ ਚੁੜੇਲ ਦੇ ਵੱਸ ਪੈ ਗਿਆ । ਸੋ ਦੋਨੋ ਲੜਕੇ ਮੇਰੇ ਸੁਭਾ ਦੇ ਨਾਂ ਨਿਕਲੇ, ਨਾ ਪੂਰਨਿਆਂ ਤੇ ਚੱਲੇ । ਪੰਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸਾ ਰਾਗ ਮਹਲਾ 1 ਦੇ ਪੰਨਾ 360 ਦੇ ਔਂਦੀ ਪੁਕਾਰਦੀ ਹੈ :

ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥

ਸੋ ਦੋਨੋ ਚੰਗਾ ਨਾਉਂ ਧਰਾ ਕੇ ਵੀ ਖਸਮ ਦੀ ਨਜ਼ਰ ਵਿੱਚ ਕੀੜੇ ਮਕੌੜੇ ਦਾ ਜੀਵਨ ਜੀ ਰਹੇ ਹਨ । ਦੇਖੋ, ਜੇ ਦਿਨ ਪ੍ਰਮਾਤਮਾ ਫੇਰ ਦੇਵੇ । ਮੈਂ ਭਾਣਾ ਮੰਨ ਆਪ ਜੈਸੇ ਗੁਰਮੁਖਾਂ ਦੇ ਚਰਨੀਂ ਲੱਗ ਕੇ 'ਜੋ ਦਿਹ ਲਧੇ ਗਾਣਵੇਂ ਗਏ ਵਿਲਾੜਿ ਵਿਲਾੜਿ' ਤੇ ''ਤੂੰ ਕਾਹੇ ਡੋਲੈ ਪ੍ਰਾਣੀਆਂ'' ਦਾ ਸਿਮਰਨ ਕਰ ਛੱਡਦਾ ਹਾਂ ।

ਦੋਨਾਂ ਲੜਕਿਆਂ ਦੇ ਬਚਾਲੇ ਦੋ ਬੀਬੀਆਂ ਦੀ ਦਾਤ ਪ੍ਰਾਪਤ ਹੋਈ, ਵੱਡੀ ਹਰ ਬਖਸ਼ੀਸ਼ ਕੌਰ, ਛੋਟੀ ਗੁਰਬਖਸ਼ੀਸ਼ ਕੌਰ । ਛੋਟੀ ਬੀਬੀ ਦਾ ਵੱਡਾ ਕਾਕਾ ਗੁਰਨਿਹਾਲ ਸਿੰਘ IAS ਵਿੱਚ ਸਿਲੈਕਟ ਹੋਇਆ ਜੋ ਕੋਡਾਈ ਕੈਨਾਲ T.N. ਹੁਣ ਸਬ ਕੁਲੈਕਟਰ ਹੈ । ਪੂਰਾ ਗੁਰੂ ਸਿੱਖ ਹੈ ਕੇਸਾਂ ਦੀ ਬੇਅੱਦਬੀ ਨਹੀਂ ਕਰਦਾ, ਪੀਂਦਾ ਵੀ ਨਹੀਂ ਉਸਦਾ ਬਾਪ ਬੀਬੀ ਦਾ ਘਰ ਵਾਲਾ ਲੋਹੜੇ ਦੀ ਦਿਨ ਰਾਤ ਪੀਂਦਾ ਹੈ ।

ਦੇਖੋ ਰੰਗ ਕਰਤਾਰ ਦੇ ਬਾਪ ਐਨੀ ਪੀਂਦਾ ਮੁੰਡਾ ਵਿਚਾਰਾ ਸੋਫੀ । ਮੈਂ ਨਾ ਪੀਤੀ, ਨਾ ਮੇਰੇ ਪਿਤਾ ਨੇ ਪੀਤੀ ਨਾ ਪਲਾਈ ਤੇ ਮੁੰਡੇ ਦੋਨੋਂ ਹੀ ਪੀਣ ? ਦਾਤੇ ਦੇ ਖੇਡ ਹਨ । ਜ਼ਿੰਦਗੀ ਦੀ ਹਕੀਕਤ ਭੀ ਹਰਕਤ ਉ ਇਜ਼ਤਰਾਬ ਬਾਕੀ ਪਰੇਸ਼ਾਨੀ ਚੱਕਰ ਤਸਲਸਲ ਤੋਂ ਛੁਟ ਹੋਰ ਕੀ ਹੈ ਜਿਸ ਦਸ਼ਾ ਨੂੰ ਅਸੀਂ ਸਕੂਨ, ਸੁੱਖ, ਸ਼ਾਂਤੀ ਆਖਦੇ ਹਾਂ ਉਹ ਹੀ ਮੌਤ ਆਖੀ ਜਾ ਸਕਦੀ ਹੈ । ਮੌਜ (ਪਾਣੀ ਦੀ ਲਹਿਰ) ਜਦ ਤੱਕ ਮੁਜ਼ਤਰਿਬ ਹੈ ਜ਼ਿੰਦਾ ਹੈ, ਮੌਜ ਹੈ । ਜਦੋਂ ਸੁਖ ਵਿੱਚ ਆਈ (ਆਸੂ ਦਾ ਹੋਲੀ) ਮਿਟ ਗਈ । ਮੌਜ ਹੀ ਨਾ ਰਹੀ । ਇੱਕ ਫਾਰਸੀ ਦੇ ਕਵੀ ਦਾ ਕਥਨ ਇਸੇ ਵਿੱਚ ਕਿਤਨਾ ਖ਼ੂਬਸੂਰਤ ਹੈ :

ਮਾ ਮੈਜੇਮ, ਆਸੂਦ ਨੀਵੇ ਮਾ ਮਰਗੇ ਮਾ ਮਸਤ ।

ਮਾ ਜ਼ਿੰਦਾ ਅੱਜ਼ੁ ਆਨੇਮ ਕਿ ਆਰਾਮ ਨਾ ਹੀਰੇਨ ।

ਆਦੀ ਮੁਸ਼ੇਤ ਖ਼ਾਕ (ਸੁਆਹ ਦੀ ਮੁੱਟੀ) ਹੈ ਪਰ ਹਰਕਤ ਕਰਦਾ, ਤੁਰਦਾ, ਫਿਰਦਾ, ਪਰੇਸ਼ਾਨੀਆਂ, ਫ਼ਿਕਰਾਂ ਦੇ ਚੱਕਰ ਕੱਟਦਾ ਹੀ ਜੀਵਨ ਅਖਵਾਂਦਾ ਹੈ। ਸੋ ਸ਼ੁਕਰ ਕਰੀਏ ਸ਼ੁਕਰ ਓਸ ਸਰਬ ਪਾਲਕ ਦਾ ਜੋ ਸਾਨੂੰ ਮੁਜ਼ਤਰਿਬ ਰੱਖਦਾ ਹੈ ।

## 23 ਮਈ 1986, ਸ਼ੁੱਕਰਵਾਰ
## ਡਲਹੌਜ਼ੀ (ਹਿ.ਪ੍ਰ.)

ਸ. ਸਾਧੂ ਸਿੰਘ ਜਲੰਧਰ ਨੇ ਡਲਹੌਜ਼ੀ ਵਿੱਚ ਦੋ ਕੋਠੀਆਂ ਬਣਵਾਈਆਂ ਹੋਈਆਂ ਹਨ । ਪਿਛਲੇ ਸਾਲ ਵੀ ਮੇਰੇ ਇਸ ਮਿੱਤਰ ਦਾ ਆਗ੍ਰਹਿ ਸੀ ਕਿ ਮੈਂ ਗਰਮੀਆਂ ਡਲਹੌਜ਼ੀ ਉਹਨਾਂ ਕੋਲ ਕੱਟਾਂ, ਪਰ ਮੈਨੂੰ ਸਮਾਂ ਐਤਕਾਂ ਹੀ ਮਿਲਿਆ । ਕੱਲ੍ਹ ਸਵੇਰੇ ਦਿੱਲੀਓਂ ਬਸ ਦੁਆਰਾ ਸਫ਼ਰ ਕਰਕੇ ਰਾਤੀਂ ਬੱਧੋ ਪੁਰ ਆਪਣੇ ਵਿਚਕਾਰਲੇ ਸਾਲੇ ਬਲਵੰਤ ਸਿੰਘ ਪਰਿਵਾਰ ਵਿੱਚ ਮੁਕੇਰੀਆਂ ਕੋਲ ਆ ਰਿਹਾ ।

ਮੁਕੇਰੀਆਂ ਤੋਂ ਅੱਜ ਸਵੇਰੇ ਡਲਹੌਜ਼ੀ ਵਾਸਤੇ ਬਸ ਲਈ, 125 ਕਿਲੋਮੀਟਰ

ਮੁਕੇਰੀਆਂ ਤੋਂ ਅਤੇ 80 ਕਿਲੋਮੀਟਰ ਪਠਾਨਕੋਟ ਤੋਂ ਡਲਹੌਜ਼ੀ ਦਾ ਫਾਸਲਾ ਹੈ । ਇੱਕ ਘੰਟਾ ਮੁਕੇਰੀਆਂ ਤੋਂ ਪਠਾਨਕੋਟ ਅਤੇ 4½ ਘੰਟੇ ਪਠਾਨਕੋਟ ਤੋਂ ਡਲਹੌਜ਼ੀ ਤੱਕ ਦੇ ਸਫ਼ਰ ਦੇ ਲੱਗਦੇ ਹਨ ਅਤੇ ਏਨਾ ਰਸਤਾ ਹੀ ਪਹਾੜ ਦਾ ਹੈ ।

## ਡਲਹੌਜ਼ੀ ਪਹੁੰਚ

ਪਠਾਨਕੋਟ ਤੋਂ ਤੱਕੀ, ਧਾਰ, ਦੁਨੇਰਾ (ਪੰਜਾਬ ਦਾ ਅੰਤਮ ਸ਼ਹਿਰ) ਕਟੋਰੀ (ਚੈਕ ਪੋਸਟ), ਨੈਨੀ ਖੱਡ, ਬਨੀ ਖੇਤ, ਵੱਡੇ ਬੱਸ ਸਟਾਪ ਲੰਘ ਕੇ 3.30 ਵਜੇ ਤੱਕ ਡਲਹੋਜ਼ੀ ਜਾ ਉਤਰਿਆ । ਪਹਾੜੀ ਉਚਾਈਂ ਸਮੁੰਦਰ ਤਲ ਤੋਂ 2000 ਮੀਟਰ, ਮੌਸਮ ਠੰਢਾ । ਅੱਡੇ ਤੋਂ ਹੀ 59 ਨੰ. ਫੋਨ ਖੜਕਾਇਆ । ਨਾਰੀ ਕੰਠ ਤੋਂ ਆਵਾਜ਼ : ਜਗਦੀਸ਼ ਭੇਜ ਰਹੀ ਹਾਂ, ਸਮਾਨ ਉਠਾ ਲਵੇਗਾ, ਫਾਸਲਾ 10 ਮਿੰਟ ਪੈਦਲ ਚੱਲਣ ਦਾ ਹੈ । ਇਹ ਬਿੱਟੂ ਸੀ, ਸ. ਸਾਧੂ ਸਿੰਘ ਦੀ ਦੂਜੀ ਲੜਕੀ ਐਮ.ਏ. ਪਾਸ ।

ਅਤੇ 7 ਮਿੰਟ ਤੱਕ ਇਕ ਲਾਲ ਮੁੱਖ 14 ਸਾਲ ਦੇ ਮੁੰਡੇ ਨੇ ਮੈਨੂੰ ਸਤਿ ਸ੍ਰੀ ਅਕਾਲ ਆਖ ਸਮਾਨ ਉਠਾ ਲਿਆ । ਉਹ ਨਾਮਧਾਰੀਆਂ ਤੋਂ ਵਾਕਫ਼ ਸੀ, ਭੈਣੀ ਸਾਹਿਬ ਅਤੇ ਜਲੰਧਰ ਜਾ ਆਇਆ ਸੀ । "ਬਸ ਜੀ ਏਥੇ ਕਿਸੇ ਨੂੰ ਪੁਛ ਲਈਏ ਪੀਲੀ ਕੋਠੀ, ਹਰ ਕੋਈ ਦੱਸ ਦਿੰਦਾ ਹੈ । ਹੋਰ 8-10 ਮਿੰਟ ਤੱਕ ਅਸੀਂ ਚਰਚ ਬੇਲੂਨ ਰੋਡ ਤੇ ਪੀਲੀ ਕੋਠੀ ਪਾਸ ਪਹੁੰਚ ਗਏ । ਸੁੰਦਰ ਸਥਾਨ। ਦਸ ਏਕੜ ਜਗਹ ਦੇ ਆਰੰਭ ਵਿੱਚ ਹੀ ਸੜਕ ਨਾਲ ਲੱਗਦੀ ਕੋਠੀ, ਜਿਸ ਉੱਤੇ ਸੁਨਹਿਰੀ ਰੋਮਨ ਅੱਖਰਾਂ ਵਿੱਚ ਗੇਟ ਦੇ ਸੱਜੇ ਪਾਸੇ ਸ਼ਬਦ 'ਗੁੰਚਾ' ਸੀ ਅਤੇ ਖੱਬੇ ਪਾਸੇ ਸਾਧੂ ਸਿੰਘ।

## ਸ. ਪਿਆਰਾ ਸਿੰਘ ਅਤਿਵਾਦ ਦਾ ਵਕੀਲ

ਸ. ਸਾਧੂ ਸਿੰਘ ਨੂੰ ਫੇਰ ਮਿਲਦੇ ਹਾਂ ਪਹਿਲਾਂ ਪਠਾਨਕੋਟ ਤੋਂ ਮੇਰੇ ਨਾਲ ਸਵਾਰ ਤੋਂ ਨਾਲ ਦੀ ਸੀਟ ਤੇ ਸ. ਪਿਆਰਾ ਸਿੰਘ ਦੀ ਗੱਲ ਕਰ ਲਈਏ । ਉਹ ਅੰਮ੍ਰਿਤਸਰੋਂ ਆਇਆ ਸੀ । ਕੂਲਰ ਵਿਕ੍ਰੇਤਾ । ਅੱਜਕਲ੍ਹ ਪੰਜਾਬ ਵਿੱਚ ਰੋਜ਼ਾਨਾ 4 ਤੋਂ 6-8 ਤੱਕ ਰੋਜ਼ਾਨਾ ਕਤਲ ਹੋ ਰਹੇ ਤੇ ਬੈਂਕ ਡਕੈਤੀਆਂ ਵਜ ਰਹੀਆਂ ਹਨ । ਅੱਤਵਾਦੀ ਵੱਖਵਾਦੀ ਤਾਂ ਇਹ ਕੰਮ ਕਰਦੇ ਹੀ ਹਨ, ਦਲੇਰ ਗੁੰਡਾ ਅਫਸਰ ਵੀ ਕਾਫ਼ੀ ਸਰਗਰਮ ਹੈ । ਪਿਆਰਾ ਸਿੰਘ ਪੰਜਾਬ ਦੇ ਕੇਸ ਨੂੰ ਆਰਥਿਕ ਉਤਪੀੜਨ ਦਾ ਜਵਾਬ ਦੱਸਦਾ ਸੀ । ਉਹ ਕਹਿੰਦਾ ਸੀ ਹੁਣ ਗੁਰੂ ਗੋਬਿੰਦ ਸਿੰਘ ਦੇ ਰਾਹ 'ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ । ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ।' ਬਿਨਾ ਹੋਰ ਕੋਈ ਚਾਰਾ ਨਹੀਂ। ਭਾਵੇਂ ਉਹ ਇਹਨਾਂ ਕਤਲਾਂ ਨੂੰ ਸਹੀ ਸਾਬਤ ਨਹੀਂ ਕਰ ਸਕਿਆ ਪਰ ਉਹ ਇਸ ਨੂੰ ਸਿੱਖ ਕਿਸਾਨੀ ਤੇ ਕਾਰੋਬਾਰੀ ਜਨਤਾ ਦੇ ਗੁੱਸੇ ਦਾ ਪ੍ਰਗਟਾਵਾ ਸਮਝਦਾ ਸੀ ।

ਉਸਨੇ ਦੱਸਿਆ ਕਿ ਸਰਕਾਰ ਨਾਲ ਸਮਝੌਤਾ ਕਰਨ ਵਾਲੀ ਕੋਈ ਹਸਤੀ ਵੀ ਬਚੇਗੀ ਨਹੀਂ । ਮਤਲਬ ਕਿ ਸ. ਬਰਨਾਲਾ ਅਤੇ ਬਲਵੰਤਸਿੰਘ ਵੀ ਅਗਲਿਆਂ ਦਾ ਨਿਸ਼ਾਨਾ ਹਨ। ਜਦ ਮੈਂ ਕਿਹਾ ਕਿ ਜੇ ਸਿੱਖ ਪੰਥ ਨੂੰ ਤੁਸਾਂ ਉਂਜ ਹੀ ਲੀਡਰ ਵਿਹੀਨ ਕਰ ਦਿੱਤਾ ਤਾਂ ਫੇਰ ਕੀ ਬਣੇਗਾ ? ਉੱਤਰ ਸੀ : ਫਿਰ ਕਲਗੀਧਰ ਪਾਤਸ਼ਾਹ ਰਹਿਨੁਮਾਈ ਕਰਨਗੇ । ਕਿਆ ਸਵੈਘਾਤੀ ਦਲੀਲ ਹੈ ! ਮੈਂ ਯਾਦ ਕਰਾਇਆ ਕਿ ਖਾਲਸਾ ਰਾਜ ਦੇ ਖ਼ਾਤਮੇ ਦਾ ਇੱਕ ਐਨ ਇਹੋ ਕਾਰਨ ਸੀ "ਜਿਹੜਾ ਬਹੇ ਗੱਦੀ ਉਹਨੂੰ ਮਾਰ ਦਿੰਦੇ ਨਿਤ ਚੱਲੇ ਤਲਵਾਰ ਦਰਬਾਰ ਮੀਆਂ ।" ਸ਼ਾਹ ਮੁਹੰਮਦ ਦੀ ਇਹ ਤੁਕ ਅੱਜ ਵੀ ਪੰਜਾਬ ਤੇ ਵਾਰਦ ਹੈ ।

ਸ. ਪਿਆਰਾ ਸਿੰਘ ਗੱਲਬਾਤ ਨੂੰ ਚਤੁਰ ਅਤੇ ਅਤਿਵਾਦੀਆਂ ਦੀ ਵਕਾਲਤ ਅੱਛੀ ਖਾਸੀ ਕਰਦਾ ਰਿਹਾ। ਨਾਮਧਾਰੀ ਵੀ ਉਹਨੂੰ ਏਨੇ ਚੰਗੇ ਨਹੀਂ ਸਨ ਲੱਗਦੇ ਕਿਉਂ ਕਿ ਇਹ ਕਾਂਗ੍ਰਸ ਦਾ ਖਹਿੜਾ ਹੀ ਨਹੀਂ ਸਨ ਛੱਡਦੇ ਪਰ ਉਸਨੇ ਕਿਹਾ : ਦਿੱਲੀ ਵਾਲਿਆਂ ਦੀ ਮਜ਼ਬੂਰੀ ਹੈ ਜੇ ਅਸੀਂ ਵੀ ਓਥੇ ਹੋਈਏ ਤਾਂ ਤੁਹਾਡੇ ਵਾਂਗ ਹੀ ਕਰੀਏ। ਆਖ਼ਰ ਜਿਉਂਦੇ ਰਹਿਣ ਲਈ ਬੰਦਾ ਕੀ ਕੁੱਝ ਨਹੀਂ ਕਰਦਾ । ਪਿਆਰਾ ਸਿੰਘ ਮੈਨੂੰ ਫੇਰ ਵੀ ਇੱਕ ਦੋ ਵਾਰ ਸੜਕਾਂ 'ਤੇ ਟੱਕਰਿਆ ।

## ਗੁੰਚਾ ਵਿੱਚ ਡੇਰਾ

ਉਤੋਂ ਹੇਠਾਂ ਨੂੰ ਜਾਂਦੀਆਂ ਲੰਬੀਆਂ-ਛੋਟੀਆਂ 100 ਪੋੜੀਆਂ ਉੱਤਰ ਕੇ ਸ. ਸਾਧੂ ਸਿੰਘ ਦੀ ਦੂਜੀ ਪੀਲੀ ਕੋਠੀ ਵਿੱਚ ਪਹੁੰਚ ਗਏ ਜਿੱਥੇ ਸ. ਸਾਧੂ ਸਿੰਘ, ਇਹਨਾਂ ਦੀ ਸੁਪਤਨੀ ਬੀਬੀ ਸੰਪੂਰਨ ਕੌਰ, ਧੀ ਬਿਮਲਜੀਤ ਕੌਰ ਬਿੱਟੂ ਅਤੇ ਸ. ਮਨਵਿੰਦਰ ਵੀਰ ਸਿੰਘ ਲੱਕੀ ਮੈਨੂੰ ਉਡੀਕ ਰਹੇ ਸਨ।

ਅਤੇ ਤੁਰੰਤ ਮੇਰੇ ਲਈ ਪ੍ਰਬੰਧ ਹੋ ਗਿਆ । ਮੈਂ ਉਤਲੀ ਕੋਠੀ ਦੇ ਹੇਠਲੇ ਬੈੱਡ ਰੂਮ ਦਾ ਸਮੇਤ ਫਲੱਸ਼-ਬਾਥ ਦੇ ਇਸਤੇਮਾਲ ਕਰਾਂ । ਚਾਰ ਜਣਿਆਂ ਦੇ ਇਸ ਪਰਿਵਾਰ ਪਾਸ 3 ਨੌਕਰ ਸਥਾਈ ਇੱਕ ਦੀ ਫੈਮਿਲੀ ਵਕਤਨ ਬ ਵਕਤਨ ਕੰਮ ਦਿੰਦੀ ਹੈ । ਮੇਰੀਆਂ ਲੋੜਾਂ ਸਮਝ ਕੇ ਉਹਨਾਂ ਦੀ ਪੂਰਤੀ ਕਰ ਦਿੱਤੀ ਗਈ ।

ਮੇਰੇ ਅਤੇ ਸਾਧੂ ਸਿੰਘ ਦੇ ਦਰਮਿਆਨ ਗੱਲਾਂ ਦਾ, ਸੈਰ ਸਪਾਟੇ ਦਾ, ਅਮੁਕ ਸਿਲਸਿਲਾ ਖੁਲ੍ਹ ਗਿਆ ।

## 24 ਮਈ 1986, ਸ਼ਨੀਵਾਰ
## ਡਲਹੌਜ਼ੀ (ਹਿ.ਪ੍ਰ.)

### ਸ. ਸਾਧੂ ਸਿੰਘ ਬਾਰੇ

ਸ. ਸਾਧੂ ਸਿੰਘ 54 ਸਾਲ ਦਾ ਅਤੇ ਤਾਲੀਮ ਵਲੋਂ ਗ੍ਰੈਜੂਏਟ ਹੈ । ਮੇਰੀ ਇਹਦੀ ਜਾਣ ਪਛਾਣ ਮੇਰੇ ਜਲੰਧਰ ਰਹਿੰਦਿਆਂ ਅਤੇ ਇਹਦੀ 'ਸੰਤ ਇੰਜਨੀਅਰਿੰਗ ਵਰਕਸ' ਦੇ ਮੁਖੀ ਦੇ ਤੌਰ ਤੇ ਹੋਈ । ਇਹਦੀ ਮੈਨੇਜਿੰਗ ਪਾਰਟਨਰਸ਼ਿਪ ਨਾਲ ਲੁਧਿਆਣਾ ਦਾ ਸੰਗੀਤ ਸਿਨੇਮਾ ਉਸਰਿਆ । ਇਸ ਦੇ ਦੂਜੇ ਵੱਡੇ ਭਾਈ, ਸ. ਅਮਰ ਸਿੰਘ ਦੇ 5-7 ਸਾਲ ਪਹਿਲਾਂ ਗੁਜ਼ਰ ਜਾਣ ਬਾਅਦ, ਭਰਾਵਾਂ ਨੇ ਕਾਰੋਬਾਰਾਂ ਨੂੰ ਵੰਡ ਲਿਆ । ਜਾਇਦਾਦ ਵਲੋਂ ਇਹਨਾਂ ਪਾਸ ਲੁਧਿਆਣਾ ਜਿਲ੍ਹੇ ਪਾਸ 100 ਏਕੜ ਜ਼ਮੀਨ ਵੀ ਸੀ । ਜਿਸਦਾ ਮੁਖ ਪ੍ਰਬੰਧਕ ਇਸ ਦਾ ਚੌਥਾ ਵੱਡਾ ਭਾਈ ਸ. ਉੱਤਮ ਸਿੰਘ ਸੀ । ਸ. ਉਤਮ ਸਿੰਘ ਦੇ ਲੜਕੇ ਨੂੰ ਗਿਆਨੀ ਜੈਲ ਸਿੰਘ ਮੁੱਖ ਮੰਤਰੀ ਪੰਜਾਬ ਦੀ ਪੁੱਤਰੀ ਨਾਲ ਵਿਆਹੁਣ ਵਿੱਚ ਵਿਸ਼ੇਸ਼ ਭੂਮਿਕਾ ਸਾਧੂ ਸਿੰਘ ਦੀ ਹੀ ਸੀ।

ਸ. ਸਾਧੂ ਸਿੰਘ ਚੇਤੰਨ, ਵਿਦਾਂਤ ਵਾਦੀ, ਪਦਾਰਥਵਾਦੀ ਤੇ ਸੂਫੀਵਾਦ ਨਾਲ ਸੰਮਿਲਤ ਜੀਵਨ ਜੀਣ ਵਾਲਾ ਹੈ, ਜਿਸਨੂੰ ਗਿਆਨ ਦੇ ਨਾਲ ਵਿਗਿਆਨ ਪ੍ਰਗਤੀ ਦੀ ਵੀ ਪੂਰੀ-ਪੂਰੀ ਜਾਣਕਾਰੀ ਹੈ। ਇਕ ਪਾਸੇ ਅਜੋਕੀਆਂ ਜ਼ਰੂਰਤਾਂ ਦੀ ਪਰਾਕਾਸ਼ਠਾ, ਦੂਜੇ ਪਾਸੇ ਫ਼ਕੀਰੀ ਦੀ ਸਮਝ - ਇਸਦਾ ਜੋੜ ਸਾਧੂ ਸਿੰਘ ਹੈ ।

ਭਰਾਵਾਂ ਤੋਂ ਵੱਖ ਹੋਣ ਉਪਰੰਤ ਸਾਧੂ ਸਿੰਘ ਨੇ ਜਲੰਧਰ ਵਾਲੇ ਆਪਣੇ ਘਰ ਨੂੰ ਮਹਿੰਗੇ ਮੁੱਲੋਂ ਪ੍ਰਾਪਤ ਕੀਤਾ ਤੇ ਇਸਦੇ ਹੇਠ ਏਨੀਆਂ ਕੁ ਦੁਕਾਨਾਂ ਬਣਾ ਲਈਆਂ ਕਿ 15000/- ਇਹਨਾਂ ਤੋਂ ਮਾਸਿਕ ਕਿਰਾਇਆ ਮਿਲੇ। ਇਸ ਨੇ ਆਪਣੇ ਹਿੱਸੇ ਆਈ ਵਰਕਸ਼ਾਪ ਨੂੰ ਇਕ ਬੈਂਕ ਦੀਆਂ ਲੋੜਾਂ ਯੋਗ ਬਣਾ ਕੇ 27000/- ਮਹੀਨਾ ਇਸ ਤੋਂ ਕਿਰਾਇਆ ਲੈਣਾ ਸ਼ੁਰੂ ਕੀਤਾ ਅਤੇ ਸੰਗੀਤ ਸਿਨੇਮਾ ਨੂੰ ਲਾਭ ਯੋਗ ਬਣਾ ਕੇ 10,000/- ਮਹੀਨਾ ਇਸ ਤੋਂ ਪ੍ਰਾਪਤੀ ਬਣਾ ਲਈ । ਇਸ ਤਰ੍ਹਾਂ 50,000/- ਤੋਂ ਵੱਧ ਦੀ ਨਕਦ ਮਾਸਿਕ ਰਕਮ ਦਾ ਪ੍ਰਬੰਧ ਕਰਕੇ ਆਪਣੇ ਅਤੇ ਪਰਿਵਾਰ ਦੇ ਭਵਿੱਖ ਨੂੰ ਸੁਰਖਿਅਤ ਕਰ

ਲਿਆ।

ਸ੍ਰ: ਸਾਧੂ ਸਿੰਘ-ਸੰਪੂਰਨ ਕੌਰ ਜੋੜੀ ਦੀ ਸੰਤਾਨ ਹੇਠ ਲਿਖੇ ਅਨੁਸਾਰ ਹੈ।

| | | | |
|---|---|---|---|
| 1. | ਜਤਿੰਦਰ ਪਾਲ ਸਿੰਘ | ਸੰਤਾਨ : ਲੜਕੀ ਗੁੰਚਾ ਅਤੇ ਇੱਕ ਲੜਕਾ | ਲੰਡਨ ਵਿੱਚ ਕਾਰੋਬਾਰ |
| 2. | ਬੀਬੀ ਬਿਮਲਜੀਤ ਕੌਰ | | ਜਰਮਨੀ ਵਿੱਚ ਰਿਹਾਇਸ਼ |
| 3. | ਬੀਬੀ ਰਿਮਲਜੀਤ ਕੌਰ M.A. | | |
| 4. | ਮਨਵਿੰਦਰ ਵੀਰ ਸਿੰਘ B.A.LL.B. | | |
| 5. | ਬੀਬੀ ਕੰਵਲਜੀਤ ਕੌਰ (ਸੁਪਤਨੀ ਸ. ਜਸਵਿੰਦਰ ਸਿੰਘ ਮੰਡੀ) | | |

ਮਨਵਿੰਦਰ ਸਿੰਘ I.C.S. ਦੇ ਪੇਪਰ ਦੀ ਤਿਆਰੀ ਕਰ ਰਿਹਾ ਹੈ। 9-6-86 ਨੂੰ ਚੰਡੀਗੜ੍ਹ ਵਿਖੇ ਉਸਦਾ ਐਗਜ਼ਾਮ ਹੈ।

ਸ. ਸਾਧੂ ਸਿੰਘ ਖਾਸਾ ਸਾਹਿਤ ਰਸੀਆ ਹੈ। ਪਹਿਲੀ ਮੁਲਾਕਾਤ ਦੌਰਾਨ ਹੀ ਪਤਾ ਲੱਗ ਗਿਆ ਕਿ ਉਰਦੂ ਦੇ ਚੋਟੀ ਦੇ ਸ਼ਾਇਰਾਂ, ਕਹਾਣੀਕਾਰਾਂ ਤੇ ਲੇਖਕਾਂ ਨਾਲ ਨਿਜੀ ਜਾਣ ਪਛਾਣ ਵਾਲਾ ਹੈ। ਮੁਲਕਰਾਜ ਆਨੰਦ, ਕ੍ਰਿਸ਼ਨ ਚੰਦ, ਰਾਜਿੰਦਰ ਸਿੰਘ ਬੇਦੀ, ਫੈਜ਼ ਅਹਿਮਦ, ਸਾਹਿਰ ਲੁਧਿਆਣਵੀ ਆਦਿ ਅਨੇਕਾਂ, ਪੰਜਾਬੀ ਦੇ ਅਮ੍ਰਿਤਾ ਪ੍ਰੀਤਮ, ਸੰਤ ਸਿੰਘ ਸੇਖੋਂ, ਮੋਹਣ ਸਿੰਘ ਦੀਵਾਨਾ, ਮੀਸ਼ਾ, ਤਖਤ ਸਿੰਘ, ਹਮਦਰਦ, ਕਰਤਾਰ ਸਿੰਘ ਦੁੱਗਲ, ਬਲਵੰਤ ਗਾਰਗੀ ਆਦਿ ਦਾ ਨੇੜਿਓਂ ਜਾਣਕਾਰ ਹੈ। ਚਰਚਾ ਦੌਰਾਨ ਸਭ ਕਵੀਆਂ ਦੇ ਕਈ ਸ਼ੇਅਰ ਉਹਦੀ ਜ਼ਬਾਨ ਤੇ ਸਨ। ਹਰ ਤਰ੍ਹਾਂ ਦੇ ਆਨੰਦ ਦੀ ਪਰਾਕਾਸ਼ਠਾ ਉਸ ਭੋਗੀ ਹੋਈ ਹੈ।

## ਭੈਣੀ ਸਾਹਿਬ ਦਾ ਹਿਤੂ

ਇਸ ਤੋਂ ਮੈਨੂੰ ਪਤਾ ਲੱਗਿਆ ਕਿ ਮਹਾਰਾਜ ਨਿਹਾਲ ਸਿੰਘ ਜੀ ਨੇ ਜਦੋਂ ਭੈਣੀ ਸਾਹਿਬ ਗੁਰਦੁਆਰਾ ਦੀ ਜਾਇਦਾਦ ਮਰਲਾ ਮਰਲਾ ਕਰਕੇ ਵੰਡਣ ਦੀ ਜੋ ਵਿਉਂਤ ਬਣਾਈ

ਹੋਈ ਸੀ ਉਸਨੂੰ ਤਾਰਪੀਡੋ ਕਰਨ ਵਾਲਾ ਸਾਧੂ ਸਿੰਘ ਹੀ ਸੀ ਜਿਸਨੇ ਆਪਣੇ ਮਿੱਤਰ ਸ. ਜਸਪਾਲ ਸਿੰਘ SDM ਲੁਧਿਆਣਾ (ਵਾਸੀ ਗੁਰੂ ਕਾ ਜੰਡਿਆਲਾ, ਅੰਮ੍ਰਿਤਸਰ) ਦੇ ਸਹਿਯੋਗ ਨਾਲ ਗੁ: ਭੈਣੀ ਸਾਹਿਬ ਦੀ ਵੰਡ ਦਾ ਸੁਆਲ ਹੀ ਖ਼ਤਮ ਕਰਵਾ ਦਿੱਤਾ। (ਇਸ ਦਾ ਵਿਸਥਾਰ ਸਮਝਣ ਲਈ ਇੱਕ ਕੈਸੇਟ ਦੀ ਲੋੜ ਹੈ)

## ਸ. ਪ੍ਰਕਾਸ਼ ਸਿੰਘ ਬਾਦਲ

ਮੈਨੂੰ ਸ. ਸਾਧੂ ਸਿੰਘ ਨੇ ਦੱਸਿਆ ਕਿ ਜਦੋਂ ਦਿੱਲੀ ਵਿੱਚ 25ਵੀਂ (ਵਿਧਾਨ ਦੀ) ਧਾਰਾ ਪਾੜਨ ਦਾ ਨਾਟਕ ਕਰਨਾ ਸੀ ਅਕਾਲੀਆਂ ਨੇ, ਓਦੋਂ ਹਰਿਆਣਾ ਸਰਕਾਰ ਤੇ ਕੇਂਦਰ ਸਰਕਾਰ ਦੀ ਚੌਕਸੀ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਹਿਤ ਸ. ਪ੍ਰਕਾਸ਼ ਸਿੰਘ ਬਾਦਲ ਨਾਮਧਾਰੀ ਵੇਸ਼ ਭੂਸ਼ਾ ਅਪਣਾ ਅਤੇ ਖੁਲ੍ਹੀ ਦਾੜ੍ਹੀ ਛੱਡ ਕੇ ਦਿੱਲੀ ਪਹੁੰਚਣ ਵਿੱਚ ਸਫਲ ਹੋ ਗਿਆ। ਉਸਨੇ ਮਿਥੀ ਹੋਈ ਤਾਰੀਖ ਤੇ ਵਿਧਾਨ ਦੀਆਂ ਕਾਪੀਆਂ ਸਾੜੀਆਂ।

ਪਿਛੋਂ ਸ. ਸਾਧੂ ਸਿੰਘ ਨੇ ਪਤਾ ਲੱਗਣ ਤੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਚਿੱਠੀ ਲਿਖੀ ਕਿ ਜਿਸ ਵੇਸ ਨੇ ਏਥੋਂ ਦੇ ਜਮਾਂ ਤੋਂ ਤੁਹਾਨੂੰ ਉਹਲਾ ਦਿੱਤਾ ਜੇ ਇਹ ਅਪਣਾ ਲਿਆ ਜਾਵੇ ਤਾਂ ਕਿੰਨਾ ਚੰਗਾ ਰਹੇ।

ਪਰ ਇਸ ਦਾ ਉੱਤਰ ਨਹੀਂ ਸੀ।

ਅੱਜ ਡਲਹੌਜ਼ੀ ਮਿਊਂਸਪੈਲਿਟੀ ਦੀ ਚੋਣ ਹੋਈ ਜਿਸ ਵਿੱਚ ਸ੍ਰੀ ਚੱਢਾ ਮਿਊਂਸਪੈਲਿਟੀ ਦੇ ਸਰਬਮੁਖੀ ਦੇ ਤੌਰ ਤੇ ਅੱਗੇ ਆਏ। ਮੈਂ ਅਤੇ ਸ. ਸਾਧੂ ਸਿੰਘ ਨੇ ਏਥੇ ਦੀ ਗਰਮ ਤੇ ਠੰਢੀ ਸੜਕ ਦੀ ਸੈਰ ਕੀਤੀ। ਇਹਨਾਂ ਦੇ ਘਰੋਂ ਖੱਬੇ ਹੱਥ ਚੱਲਿਆਂ-ਚਰਚ ਬੈਲੂਨ ਰੋਡ ਤੇ - ਪਹਿਲਾਂ ਗਾਂਧੀ ਚੌਂਕ ਅਰਥਾਤ G.P.O. ਚੌਂਕ ਅਤੇ ਅੱਗੇ ਗਰਮ ਸੜਕੇ ਚਲਿਆਂ ਸੁਭਾਸ਼ ਚੌਂਕ ਆਉਂਦਾ ਹੈ। ਏਨੀ ਕੁ ਸੈਰ ਨਾਲ ਢਾਈ ਕਿਲੋਮੀਟਰ ਸਫਰ ਹੋ ਜਾਂਦਾ ਹੈ। ਇਸਨੂੰ ਸਾਧੂ ਸਿੰਘ ਪਰਿਵਾਰ O ਦਾ ਸੈਰ ਆਖਦਾ ਹੈ। ਲਗਭਗ ਲੈਵਲ ਜਿਹੀ ਸੜਕ ਤੇ ਹੀ ਸਫਰ ਰਿਹਾ। ਦੋਹਾਂ ਸੜਕਾਂ ਦੇ ਵਿਚਾਲੇ ਮੋਡੀ ਟਿੱਬਾ ਨਾਮ ਦੀ ਪਹਾੜੀ ਹੈ।

ਮੈਂ 'ਸੂਬਾ ਵਰਿਆਮ ਸਿੰਘ' ਦੀ ਪ੍ਰੈਸ ਕਾਪੀ ਤਿਆਰ ਕਰ ਲਈ ਹੈ।

## 25 ਮਈ 1986, ਐਤਵਾਰ
## ਡਲਹੌਜ਼ੀ (ਹਿ.ਪ੍ਰ.)

### ਡਲਹੌਜ਼ੀ ਵਰਣਨ

ਡਲਹੌਜ਼ੀ, ਸ਼ਿਮਲੇ ਵਾਂਗੂ ਪਹਾੜੀ ਸਿਖਰਾਂ ਉੱਤੇ ਅਤੇ ਰੇੜ੍ਹੀਆਂ ਖਨੇੜ੍ਹੀਆਂ ਦੀਆਂ ਵੱਖੀਆਂ ਉੱਤੇ ਵੱਸਿਆ ਹੋਇਆ ਸ਼ਹਿਰ। ਜ਼ਿਲ੍ਹਾ ਚੰਬਾ ਦਾ ਇੱਕ ਸ਼ਾਂਤੀ ਭਰਿਆ ਸਥਾਨ। ਪੁਰਾਣਾ ਡਲਹੌਜ਼ੀ ਸੁਭਾਸ਼ ਚੌਂਕ ਤੋਂ ਸ਼ੁਰੂ ਹੁੰਦਾ ਹੈ। ਇਕੋ ਇਕ ਸੁੰਦਰ ਬਾਜ਼ਾਰ ਤੇ ਇਹਦੀ ਪਿੱਠ ਪਿੱਛੇ ਵੱਸੋਂ ਲਈ ਘਰ। ਇਥੇ ਰਿਹਾਇਸ਼ ਲਈ ਥਾਂ ਪਰ ਥਾਂ ਹੋਟਲ ਹਨ, ਮਹਿੰਗੇ ਵੀ ਤੇ ਸਸਤੇ ਵੀ। ਪੰਜਾਬ ਦੇ ਕਾਰੋਬਾਰੀਆਂ, ਵਕੀਲਾਂ, ਇੰਜਨੀਅਰਾਂ ਅਤੇ ਵੱਡੇ ਸਰਕਾਰੀ ਅਧਿਕਾਰੀਆਂ ਨੇ ਇੱਥੇ ਕੋਠੀਆਂ ਬਣਾ ਰੱਖੀਆਂ ਹਨ। ਗਰਮੀਆਂ ਦੇ 6 ਜਾਂ 8 ਮਹੀਨੇ ਉਹ ਏਥੇ ਆ ਰਹਿੰਦੇ ਹਨ ਪਰਿਵਾਰ ਸਮੇਤ। ਕੁਛ ਏਥੇ ਸਕੂਲ ਵੀ ਹਨ। ਨਵੀਂ ਡਲਹੌਜ਼ੀ ਜੋ ਜੀ.ਪੀ.ਓ. ਚੌਂਕ ਦੇ ਲਗਭਗ ਉਪਰ ਪਹਾੜੀ ਸਿਖਰਾਂ ਤੇ ਹੈ। ਇਸਦੇ ਦੁਕਾਨਾਂ ਢਾਬਿਆਂ ਦੇ ਮਾਲਿਕ ਵੀ ਪੰਜਾਬੀ ਹਿੰਦੂ ਜਾਂ ਸਿੱਖ ਹਨ। ਮੂਲ ਪਹਾੜੀ ਵਸਨੀਕ ਤਾਂ ਸੇਵਕ ਵ੍ਰਿਤੀ ਦੇ ਹੀ ਹਨ। ਕੋਠੀਆਂ ਵਿੱਚ ਨੌਕਰੀ ਕਰਕੇ ਉਪਜੀਵਕਾ ਕਮਾਂਦੇ ਹਨ।

ਸ. ਸਾਧੂ ਸਿੰਘ ਦੀ ਜਿਸ ਕੋਠੀ ਵਿੱਚ ਮੇਰਾ ਨਿਵਾਸ ਹੈ। ਇਸ ਦਾ ਨਾਮ ਕਰਨ ਉਸਦੀ ਵਲਾਇਤ ਵਾਲੀ ਪੋਤਰੀ ਦੇ ਨਾਮ ਤੇ ਹੈ, ਗੁੰਚਾ। ਅਸਲ ਵਿੱਚ ਇਹ ਪਹਿਲੀ ਪੋਤਰੀ ਦੀ ਨਿਸ਼ਾਨੀ ਵਜੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਅਰਥ ਵਿਉਂਤੀ ਗਈ ਹੈ। ਅਜੇ ਵੀ ਇਸਦੀ ਤਿਆਰੀ ਚਲ ਰਹੀ ਹੈ। ਸ. ਸਾਧੂ ਸਿੰਘ ਨੇ ਇੱਕ ਲੱਖ ਰੁਪੈ ਦੀ 10 ਏਕੜ ਜ਼ਮੀਨ ਖਰੀਦ ਕੇ ਹੇਠਲੀ ਅਤੇ ਉਤਲੀ ਕੋਠੀਆਂ 5 ਲੱਖ ਦੀ ਲਾਗਤ ਨਾਲ ਤਿਆਰ ਕਰਵਾਈਆਂ ਹਨ। ਭਾਵੇਂ ਉਹ ਪਿਛਲੀ ਚੌਥਾਈ ਸਦੀ ਤੋਂ ਡਲਹੌਜ਼ੀ ਉਹਦੀਆਂ ਗਰਮੀਆਂ ਅਤੇ ਸੈਰ ਦਾ ਸਥਾਨ ਹੈ ਪਰ 1981 ਵਿੱਚ ਉਸਨੇ ਇਥੇ ਜਾਇਦਾਦ ਤੇ ਵਸੇਬਾ ਕਰਨ ਦਾ ਮਨ ਬਣਾ ਲਿਆ।

ਗੁੰਚਾ ਦੇ ਪ੍ਰਵੇਸ਼ ਦੁਆਰ ਵੱਲ ਤਾਂ ਸੜਕ ਅਤੇ ਉੱਚੀ ਵਲੀ ਹੋਈ ਪਹਾੜੀ ਚੋਟੀ ਹੈ ਪਰ, ਇਸਦੇ ਉਲਟ ਪਾਸੇ ਪਿਛਾਂਹ ਨੂੰ ਪਸਰੀ ਹੋਈ ਵਿਸ਼ਾਲ ਕੁੰਡ ਨੁਮਾ ਵਾਦੀ ਹੈ, ਜਿਸਦਾ ਨਜ਼ਾਰਾ ਕੋਠੀ ਦੀ ਬਾਰੀ ਦਿਆਂ ਸ਼ੀਸ਼ਿਆਂ ਵਿੱਚਦੀ ਲਿਆ ਜਾ ਸਕਦਾ ਹੈ। ਦੂਰ ਤੱਕ ਖੱਬਿਓਂ ਪਰਬਤ ਧਾਰਾਂ ਵਾਦੀ ਵਲ ਉਤਰਦੀਆਂ ਹਨ। ਵਿਚਕਾਰ ਵੀ ਇੱਕ ਨਦੀ (ਮੌਸਮੀ) ਜਾਂਦੀ ਹੈ ਜਿਸਦਾ ਪਾਟ ਏਥੋਂ ਨਹਿਰ ਕੁ ਜਿੰਨਾ ਜਾਪਦਾ ਹੈ। ਹੇਠਾਂ 3 ਕੁ ਮੀਲ ਦੀ ਸੇਧ ਤੇ ਇੱਕ ਕਸਬਾ ਹੈ ਬਾਬਰੀ ਜਿਥੇ ਸਰਕਾਰੀ ਗੋਦਾਮ ਅਤੇ ਬਿਜਲੀ ਗ੍ਰਿਡ ਹੈ। ਏਥੋਂ ਹੀ ਅੱਗੇ ਚੰਬੇ ਨੂੰ ਸੜਕ ਜਾਂਦੀ ਹੈ। ਹੇਠਾਂ ਇਸ ਵਾਦੀ ਵਿੱਚ ਬੜੀਟੀ ਰੁਲਿਆਣੀ, ਰੁੜਕਾ,

ਕੋਟਾ ਆਦਿ ਪਰਬਤੀ ਪਿੰਡ ਹਨ, ਖੇਤੀ ਬਾੜੀ ਲਈ ਜ਼ਮੀਨ ਹੈ। ਉੱਪਰ ਇਹਨਾਂ ਥਾਵਾਂ ਤੇ ਡਲਹੌਜ਼ੀ ਵਾਲੇ ਪਾਸੇ ਉੱਤੇ ਦੇਉਦਾਰਾਂ, ਚੀਲਾਂ, ਤੂਸ ਅਦਿ ਦੇ ਜੰਗਲ ਹਨ ਜਦੋਂ ਕਿ ਸਾਹਮਣੇ ਦੀਆਂ ਧਾਰਾਂ ਗੰਜੀਆਂ ਹਨ। ਅਸਲੋਂ ਮੇਰੇ ਸਾਹਮਣੇ ਦਿਸਹੱਦੇ ਤੇ ਕੈਲਾਸ਼ ਪਰਬਤ ਦੀ ਸ਼ੋਭਾ ਹੈ। ਬਰਫ਼ ਢੱਕੀਆਂ ਕਿਨਾਰੇਦਾਰ ਚੋਟੀਆਂ ਜੁ ਨੀਲੇ ਆਸਮਾਨ ਨੂੰ ਕੱਟਦੀਆਂ ਅੱਖੀਆਂ ਨੂੰ ਸੁਖ ਦਿੰਦੀਆਂ ਪੂਰਬ ਪੱਛਮ ਤੱਕ ਫੈਲੀਆਂ ਹੋਈਆਂ ਹਨ।

ਮੇਰੇ ਸਥਾਨ ਤੋਂ ਖੱਬੇ ਹੱਥ ਕਿਲੋਮੀਟਰ ਫਾਸਲੇ ਤੇ ਡਲਹੌਜ਼ੀ ਦੀ ਛਾਉਣੀ ਹੈ। ਬੈਲੂਨ, ਸੰਘਣੀ ਵੱਸੋਂ ਤੇ ਸਰਕਾਰੀ ਕੁਆਰਟਰਾਂ ਵਿੱਚ ਸੁਆਦਲੀ। ਦੂਜੇ ਅਰਥਾਂ ਵਿੱਚ ਸੱਜੀ ਵਖੀ ਕੋਲੋਂ ਜਾਂਦੀ ਨਦੀ ਤੋਂ ਪਰਲੇ ਪਾਰ।

ਅੱਜ ਸ. ਸਾਧੂ ਸਿੰਘ ਦੇ ਘਰਾਂ ਵਿੱਚੋਂ ਪੰਜਾਬ ਦੀ ਮੰਡੀ ਅਹਿਮਦਗੜ੍ਹ ਦਾ ਇੱਕ ਜਾਗੀਰਦਾਰ ਸਰਦਾਰ ਬਲਵਿੰਦਰ ਸਿੰਘ ਏਥੇ ਆਇਆ ਹੈ ਜੋ ਉਪਰ ਬਗੋਟੇ (ਡਲਹੌਜ਼ੀ ਦੀ ਇੱਕ ਪਹਾੜੀ ਸ਼ਿਖਰ) ਵਿੱਚ ਇੱਕ ਕੋਠੀ ਬਣਵਾ ਰਿਹਾ ਹੈ। ਇਹ ਦੀ ਸਾਧੂ ਸਿੰਘ ਦੇ ਲੱਕੀ ਨਾਲ ਖ਼ੂਬ ਬਣਦੀ ਹੈ।

## ਦਿਨ ਚਰਯਾ

ਮੇਰੀ ਦਿਨ ਚਰਯਾ ਇੰਜ ਚਲ ਰਹੀ ਹੈ:

ਸਵੇਰੇ 4 ਵਜੇ ਉੱਠ ਕੇ ਇਸ਼ਨਾਨ ਪਾਣੀ ਕਰਨਾ (ਗੀਜ਼ਰ ਪ੍ਰਬੰਧ ਹੋਣ ਕਰਕੇ ਗਰਮ ਪਾਣੀ ਪ੍ਰਾਪਤ ਹੋ ਜਾਂਦਾ ਹੈ।

5 ਤੋਂ 7.30 ਤੱਕ ਲਿਖਣਾ

7.30 ਤੋਂ 9.30 ਤੱਕ ਸ. ਸਾਧੂ ਸਿੰਘ ਨਾਲ ਸੈਰ ਸਪਾਟੇ ਲਈ ਪੈਦਲ ਚਲਣਾ

10 ਤੱਕ ਨਾਸ਼ਤਾ ਲੈ ਕੇ, ਗੱਲਾਂ ਬਾਤਾਂ

12 ਤੋਂ 1 ਵਜੇ ਤੱਕ 'ਬੀਤੇ ਦੀਆਂ ਪੈੜਾਂ'' ਦੀ ਪਰਿਵਾਰ ਨਾਲ ਬੈਠ ਕੇ ਕਥਾ

1 ਤੋਂ 2 ਤੱਕ ਦੁਪਹਿਰ ਦਾ ਖਾਣਾ

2 ਤੋਂ 6 ਤੱਕ ਥੋੜੀ ਝਪਕੀ ਲੈ ਕੇ ਲਿਖਣਾ

6 ਤੋਂ 7.30 ਤੱਕ ਫੇਰ ਪੈਦਲ ਚੱਲਣਾ

7.30 ਤੋਂ 8.30 ਤੱਕ ਗੱਲਾਂ ਬਾਤਾਂ

8.30 ਤੋਂ 9.30 ਖ਼ਬਰਾਂ ਅਤੇ ਰਾਤ ਦੀ ਰੋਟੀ

9.30 ਤੋਂ 11 ਤੱਕ ਫੇਰ ਲਿਖਣਾ ਅਤੇ ਬਿਰਾਜ ਜਾਣਾ

ਸਾਰੇ ਹੀ ਪੜ੍ਹੇ ਲਿਖੇ ਪਰਿਵਾਰ ਵਿੱਚ ''ਬੀਤੇ ਦੀਆਂ ਪੈੜਾਂ'' ਦਾ ਪਾਠ ਇੱਕ ਤਾਂ ਮੈਨੂੰ ਮੌਕਾ ਦਿੰਦਾ ਹੈ ਕਿ ਸੁਘੜ ਲੋਕਾਂ ਦੀ ਰਾਇ ਤੋਂ ਵਾਕਫ਼ ਹੋਵਾਂ ਅਤੇ ਉਨ੍ਹਾਂ ਨੂੰ ਸਤਿਗੁਰੂ

ਜੀ ਦੇ ਜੀਵਨ, ਉਹਨਾਂ ਦੇ ਵਿਵਧ ਸੇਵਕ ਪਰਿਵਾਰਾਂ ਅਤੇ ਖ਼ੁਦ ਸਤਿਗੁਰੂ ਜੀ ਦੇ ਕੌਤਕਾਂ ਦੀ ਵਾਕਫ਼ੀ।

ਪਰਿਵਾਰ ਦੇ ਇਸਤਰੀ ਮੈਂਬਰ ਸਿਆਣੇ ਹੋਣ ਕਰਕੇ ਤੇ ਪਦਾਰਥ ਵਲੋਂ ਬਹੁਤਾਤ ਹੋਣ ਕਾਰਣ ਖਾਣਾ-ਮੇਜ਼ ਤੇ 6-7 ਕਿਸਮ ਦੇ ਵਿਅੰਜਨ ਤਾਂ ਪਰੋਸੇ ਹੀ ਜਾਂਦੇ ਹਨ। ਬੱਚਿਆਂ ਦੀ ਮਾਂ ਡਬਲਰੋਟੀ, ਕੇਕ, ਪੇਸਟਰੀ, ਕਰੀਮਰੋਲ, ਪੀਜ਼ਾ ਆਦਿ ਯੋਰਪੀਨ ਤਰੀਕੇ ਦੇ ਪਕਵਾਨ ਆਪ ਤਿਆਰ ਕਰਦੀ ਹੈ ਤੇ ਉਹਦੀਆਂ ਬੱਚੀਆਂ ਵੀ ਵਿਅੰਜਨ ਕੁਸ਼ਲ ਹਨ। ਹੋਰ ਦਾਲ, ਰੋਟੀ, ਸਬਜ਼ੀ, ਭਾਜੀ ਆਦਿ ਇਹਨਾਂ ਦੇ ਨੌਕਰ ਚਾਕਰ ਵੀ ਅੱਛੀ ਬਣਾ ਲੈਂਦੇ ਹਨ। ਸਾਰਾ ਪਰਿਵਾਰ ਖਾਣਾ ਮੇਜ਼ ਤੇ ਅਨੰਦ ਪੂਰਵਕ ਜੁੜਦਾ ਅਤੇ ਭੋਜਨ ਕਰਦਾ ਹੈ।

## 26 ਮਈ 1986, ਸੋਮਵਾਰ
## ਡਲਹੌਜ਼ੀ (H.P.)

### ਸਵਾਮੀ ਜੀ ਨੇ ਚੱਦਰ ਮੰਗੀ

ਸ. ਸਾਧੂ ਸਿੰਘ ਅਤੇ ਮੇਰੀ ਗੱਲ ਬਾਤ ਦਾ ਆਮ ਵਿਸ਼ਾ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸ਼ੀਅਤ ਨਾਲ ਹੀ ਸੰਬੰਧਤ ਹੁੰਦਾ ਹੈ, ਕਦੇ ਫਲਸਫ਼ੇ ਵਲ, ਕਦੇ ਅਧਿਆਤਮ ਤੇ ਕਦੇ ਅਸਲੋਂ ਦੂਜੇ ਪਾਸੇ ਵਿਗਿਆਨਕ ਪ੍ਰਾਪਤੀਆਂ ਸਾਡਾ ਆਧਾਰ ਬਣ ਜਾਂਦੀਆਂ ਹਨ।

ਅੱਜ ਸ. ਸਾਧੂ ਸਿੰਘ ਨੇ ਇਕ ਆਪ ਬੀਤੀ ਸੁਣਾਈ। ਜਲੰਧਰ ਵਿਚ ਇਕ ਯੋਗੀ ਰਹਿੰਦਾ ਰਿਹਾ ਹੈ ਸਵਾਮੀ ਸਰਬਾਨੰਦ। ਉਹ 120 ਸਾਲ ਦਾ ਹੋ ਕੇ ਪੂਰਾ ਹੋਇਆ। ਤਕੜਾ ਡ਼ੱਕਰ ਸੀ। ਧਨਵਾਨ ਤੇ ਵਿਦਵਾਨ ਉਹਦੇ ਪਿਛੇ ਫਿਰਦੇ ਰਹਿੰਦੇ। ਉਹ ਗੱਲਬਾਤ ਤਾਂ ਹਰੇਕ ਨਾਲ ਕਰਦਾ ਪਰ ਉਨ੍ਹਾਂ ਵਿਚ ਫਸਦਾ ਨਹੀਂ ਸੀ। ਵਿਰੱਕਤਤਾ ਉਹਦੇ ਤੇ ਭਾਰੂ ਰਹਿੰਦੀ। ਕਿਸੇ ਤਰ੍ਹਾਂ ਦਾ ਜਾਪ ਤਾਪ ਨਹੀਂ ਸੀ ਕਰਦਾ, ਜਿਵੇਂ ਉਸਨੇ ਇਹ ਸਭ ਕੁਝ ਕਰਕੇ, ਜੋ ਪ੍ਰਾਪਤ ਕਰਨਾ ਸੀ ਉਹ ਪਾ ਲਿਆ ਸੀ।

ਸਵਾਮੀ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵੀ ਮਾਨਸਿਕ ਸਨੇਹ ਸੀ। ਜਲੰਧਰ ਆਉਂਦਿਆਂ ਮਿਲਣ ਬਹਾਨਾ ਬਣਾ ਲੈਂਦਾ। ਸਤਿਗੁਰੂ ਜੀ ਨੂੰ ਉਹ ਪਰਿਪੂਰਨ ਅਰਥਾਤ ਪੂਰੇ ਭਾਂਡੇ ਮਿਥਦਾ ਅਤੇ ਉਹ ਸਤਿਗੁਰਾਂ ਦੀਆਂ ਦੈਵੀ ਸ਼ਕਤੀਆਂ ਦਾ ਕਾਇਲ ਸੀ। ਕਦੇ ਕਦੇ ਸ. ਸਾਧੂ ਸਿੰਘ ਦੇ ਘਰ ਆਉਂਦਾ। ਬੀਬੀ ਸੰਪੂਰਨ ਕੌਰ ਦੀ ਸਾਧੂ ਸੇਵਕ ਵ੍ਰਿਤੀ ਦਾ ਕਦਰਦਾਨ ਹੋਣ ਕਰਕੇ ਉਹ ਇਸ ਨੂੰ ਆਪਣੀ ਧੀ ਦੇ ਸਮਾਨ ਜਾਣਦਾ।

ਜਦੋਂ ਉਸ ਨੇ ਕਾਲਵਾਸ ਹੋਣਾ ਸੀ। ਸਾਧੂ ਸਿੰਘ ਹੁਰਾਂ ਨੂੰ ਦੱਸਣ ਲਗਾ : ਬੜਾ ਚਿਰ ਸਰੀਰ ਹੰਢਾ ਲਿਆ ਹੈ। ਹੁਣ ਇਸ ਨੂੰ ਕਿੰਨਾ ਕੁ ਚਿਰ ਗਾਂਢੇ - ਟਾਕੀਆਂ ਲਾਈਏ। ਮੈਂ ਅਗਲੇ ਦਿਨਾਂ ਵਿਚ ਬਨਾਰਸ ਜਾਵਾਂਗਾ ਅਤੇ ਗੰਗਾ ਮਾਈ ਦੇ ਹਵਾਲੇ ਇਹ ਸਰੀਰ ਕਰ ਦਿਆਂਗਾ। ਦੋਬਾਰਾ ਜਨਮ ਲੈਣ ਦੀ ਅਜੇ ਤਾਂ ਇੱਛਾ ਨਹੀਂ ਪਰ ਜੇ ਆ ਗਿਆ ਤਾਂ ਵੀ ਕੋਈ ਫਰਕ ਨਹੀਂ ਪੈਂਦਾ । ਛੇ ਕੁ ਸਾਲ ਹੋਏ ਹਨ ਸਵਾਮੀ ਜੀ ਨੂੰ ਗੰਗਾ ਸਪੁਰਦ ਹੋਇਆਂ। ਮਰਣ ਵਾਲੀ ਘੜੀ ਸ. ਸਾਧੂ ਸਿੰਘ ਅਤੇ ਬੀਬੀ ਸੰਪੂਰਨ ਕੌਰ ਨੂੰ ਉਸ ਰਾਤ ਸਵਾਮੀ ਜੀ ਦੇ ਦੇਹ ਤਿਆਗ ਦੇ ਸੁਪਨੇ ਆ ਗਏ ਅਤੇ ਇਹਨਾਂ ਤਸਦੀਕ ਕਰ ਲਿਆ ਕਿ ਸਚਮੁਚ ਹੀ ਸਵਾਮੀ ਜੀ ਇਹ ਲੋਕ ਵਿਚ ਨਹੀਂ ਰਹੇ।

ਸ. ਸਾਧੂ ਸਿੰਘ ਨੇ ਦੱਸਿਆ : ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਨਸ਼ੀਨ ਹੋਏ ਤਾਂ ਕੁਛ ਸਮੇਂ ਪਿਛੋਂ ਮੇਰੇ ਪਾਸ ਸਵਾਮੀ ਜੀ ਆਏ ਅਤੇ ਕਹਿਣ ਲਗੇ : ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਤਾਂ ਮੈਂ ਅੰਦਰੋਂ ਬਾਹਰੋਂ ਜਾਣਦਾ ਸਾਂ। ਉਹ ਪਰਮ ਪੁਰਖ ਸਨ। ਪਰ ਇਹਨਾਂ ਦਾ ਪਤਾ ਕਰਨਾ ਹੈ ਕਿ ਕੋਈ ਕਲਾ ਕੁਦਰਤ ਹੈ ਨੇ ਕਿ ਮੌਕਾ ਹੀ ਮਿਲ ਗਿਆ ਹੈ ਧਰਮ-ਆਚਾਰਯ ਬਣਨ ਦਾ। ਇਹ ਕਹਿ ਕੇ ਸਵਾਮੀ ਜੀ ਨੇ ਮੈਨੂੰ ਆਖਿਆ : ਸਤਿਗੁਰਾਂ ਨੂੰ ਤੂੰ ਜ਼ਬਾਨੋਂ ਜਾਂ ਕਿਸੇ ਇਸ਼ਾਰੇ ਨਾਲ ਕੁਛ ਨਹੀਂ ਆਖਣਾ। ਮੈਨੂੰ ਇਕ ਰੇਸ਼ਮੀ ਚੱਦਰ ਚਾਹੀਦੀ ਹੈ। ਇਹ ਤੇਰੇ ਐਤਕੀਂ ਭੈਣੀ ਸਾਹਿਬ ਗਿਆਂ, ਮੇਰੇ ਲਈ, ਤੇਰੇ ਰਾਹੀਂ ਆਉਣੀ ਬਣਦੀ ਹੈ। ਜੇ ਤਾਂ ਪੂਰੇ ਭਾਂਡੇ ਹੋਏ ਤਾਂ ਤੈਨੂੰ ਆਵਾਜ਼ ਦੇ ਕੇ ਮੇਰੇ ਲਈ ਇਹ ਚੱਦਰ ਦੇਣਗੇ, ਜੇ ਨਾ ਦਿੱਤੀ ਤਾਂ ਮੈਨੂੰ ਕੋਈ ਲੋੜ ਵੀ ਨਹੀਂ।

ਅਤੇ ਸ. ਸਾਧੂ ਸਿੰਘ ਇਹ ਕੌਤੂਹਲ ਲੈ ਕੇ ਭੈਣੀ ਸਾਹਿਬ ਆ ਗਿਆ। ਇਹ ਖ਼ੁਦ ਵੀ ਮਨ ਕਰਕੇ ਆਪਣੇ ਗੁਰੂ ਦੀ ਪ੍ਰੀਖਿਆ ਵਿਚ ਸ਼ਾਮਲ ਹੋ ਗਿਆ। ਭਾਵੇਂ ਉਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗਤ ਦਾ ਸਤਿਗੁਰੂ ਹੋਣ ਤੋਂ ਪਹਿਲਾਂ ਵੀ ਬੜਾ ਲਾਭ ਉਠਾ ਲਿਆ ਸੀ। ਗੁਰੂ ਸੰਤਾਨ ਹੋਣ ਦੇ ਨਾਤੇ ਤਾਂ ਉਹ ਪਾਕਿਸਤਾਨ ਬਣਨ ਤੋਂ ਪਹਿਲੋਂ ਵੀ ਜਾਣਦਾ ਸੀ ਪਰ ਪਾਕਿਸਤਾਨ ਬਣਨ ਤੋਂ ਪਿਛੋਂ ਸਿਖਾਂ ਨੂੰ ਇਲਾਕਾ ਜੀਵਨ ਨਗਰ ਵਿਚ ਆਬਾਦ ਕਰਨ ਲਈ ਤਾਂ ਵਰਤਮਾਨ ਸਤਿਗੁਰੂ ਜੀ, ਸ. ਅਵਤਾਰ ਸਿੰਘ ਝੱਬਰ ਅਤੇ ਹੋਰ ਪਟਵਾਰੀ ਲੋਕਾਂ ਦੀਆਂ ਛਾਉਣੀਆਂ ਜਲੰਧਰ ਪਈਆਂ ਰਹਿੰਦੀਆਂ, ਗੱਦੀ ਨਸ਼ੀਨੀ ਤੋਂ ਬਾਅਦ ਤਾਂ ਗੂੜ੍ਹੀ ਪਛਾਣ ਦੇ ਦਰਸ਼ਨ ਤਾਂ ਸਨ ਹੀ ਪਰ ਅਜਿਹੀ ਪ੍ਰੀਖਿਆ ਦੀ ਨੌਬਤ ਨਹੀਂ ਸੀ ਆਈ।

ਸ. ਸਾਧੂ ਸਿੰਘ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਤਾਂ ਪਰਚਲਤ ਦਰਸ਼ਨ ਅਤੇ ਬਚਨ ਬਿਲਾਸ ਤੋਂ ਬਾਅਦ ਸਤਿਗੁਰੂ ਜੀ ਗੰਭੀਰ ਹੋ ਕੇ ਕਹਿਣ

ਲਗੇ : ਸਾਧੂ ਸਿੰਘ ਤੁਹਾਡੇ ਬਈ ਉਸ ਸਵਾਮੀ ਨੂੰ ਇਕ ਰੇਸ਼ਮੀ ਚੱਦਰ ਦੇਣੀ ਹੈ ਜਾਂਦਾ ਹੋਇਆ ਲਈ ਜਾਈਂ ਅਤੇ ਸੇਵਕਾਂ ਨੂੰ ਹੁਕਮ ਦੇ ਕੇ ਘਰੋਂ ਇਕ ਸੁੰਦਰ ਅੰਡੀ ਦੀ ਸੁੱਚੀ ਚੱਦਰ ਮੰਗਵਾ ਕੇ ਮੇਰੇ ਹਵਾਲੇ ਕਰ ਦਿਤੀ। ਮੈਂ ਸਾਧੂ ਦੇ ਬਚਨ ਤੇ ਏਨਾ ਪੱਕਾ ਰਿਹਾ ਕਿ ਚੱਦਰ ਪ੍ਰਾਪਤ ਕਰਕੇ ਵੀ ਨਾ ਆਖਿਆ ਕਿ ਇਹ ਚੱਦਰ ਤਾਂ ਮੰਗੀ ਗਈ ਸੀ ਤੇ ਆਪ ਘਟ ਘਟ ਕੇ ਅੰਤਰ ਕੀ ਜਾਨਤ। ਭਲੇ ਬੁਰੇ ਕੀ ਪੀਰ ਪਛਾਨਤ ਹੋ।

ਪੂਰੇ ਰਾਜ਼ ਨਾਲ ਮੈਂ ਸਵਾਮੀ ਜੀ ਦੇ ਚਰਨਾਂ ਵਿਚ ਇਹ ਚੱਦਰ ਆ ਭੇਟ ਕੀਤੀ ਅਤੇ ਉਹਨਾਂ ਛਾਤੀ ਤੇ ਅੱਖੀਆਂ ਉਤੇ ਲਾ ਕੇ ਆਪਣੇ ਸਿਰ ਤੇ ਸਤਿਕਾਰ ਪੂਰਵਕ ਰਖ ਲਈ, ਆਖਿਆ : ਇਹ ਠੀਕ ਉਹੋ ਜੋਤ ਹੈ। ਨੂਰੀ ਤਾਕਤ ਹੈ। ਮੇਰੀ ਤੱਸਲੀ ਹੋ ਗਈ ਹੈ।

ਸਾਧੂ ਸਿੰਘ ਨੇ ਇਹ ਵਾਰਤਾ ਸੁਣਾਕੇ ਮੇਰੇ ਨਾਲ ਅੱਖਾਂ ਮਿਲਾਈਆਂ : ਅਜਿਹਾ ਕੁਝ ਵੇਖ ਕੇ ਬੰਦਾ ਕਿਵੇਂ ਡੋਲ ਸਕਦਾ ਹੈ। ਇਹੋ ਵਜਹ ਹੈ ਜਦੋਂ ਮੈਂ ਅਤੇ ਸਤਿਗੁਰੂ ਜੀ ਨੇ ਹਾਲਾਤ ਅਧੀਨ ਪਰਸਪਰ ਚੁੱਪ ਸਾਧ ਲਈ, ਸਤਿਗੁਰੂ ਜੀ ਇਕ ਪਲ ਲਈ ਵੀ ਮੇਰੇ ਧਿਆਨ ਦੇ ਕੇਂਦਰ ਚੋਂ ਨਹੀਂ ਗੁਆਚੇ। ਮੈਂ ਸਤਿਗੁਰਾਂ ਦਾ ਨਾਂ ਲੈ ਕੇ 10 ਸਾਲ ਉੱਚਾ ਉੱਚਾ ਰੋਂਦਾ ਰਿਹਾ ਹਾਂ, ਬਾਹੁੜੀਆਂ ਪਾਉਂਦਾ ਰਿਹਾ ਹਾਂ, ਦੁਹਾਈਆਂ ਦਿੰਦਾ ਰਿਹਾ ਹਾਂ।

ਅਜ ਸ਼ਾਮ ਦੀ ਸੰਗਤ ਵੇਲੇ ਮੈਨੂੰ ਸ. ਸਾਧੂ ਸਿੰਘ ਨੇ ਦੱਸਿਆ ਕਿ ਜੀਵਨ ਨਗਰ ਵਿਚ ਸਾਧ ਸੰਗਤ ਦੀ ਜ਼ਮੀਨ ਪੁਆਣ ਲਈ ਕਿੰਨੇ ਕੁ ਪਾਪੜ ਵੇਲਣੇ ਪਏ। ਇਹ ਦਾ ਵਿਵਰਣ ਵੀ ਫੇਰ ਲਿਖਾਂਗਾ। ਕੈਸੇਟ ਕਰਵਾ ਕੇ।

## ਸ੍ਰੀ ਮਨਜੀਤ ਬੇਦੀ

ਸ਼ਾਮ ਦੇ ਸੈਰ ਸਮੇਂ ਠੰਢੀ ਸੜਕ ਤੇ ਇਕ ਸ਼ਾਪਿੰਗ ਕੰਪਲੈਕਸ ਵਿਚ ਸ੍ਰੀ ਮਨਜੀਤ ਵੇਦੀ ਨਾਲ ਮੁਲਾਕਾਤ ਹੋਈ। ਇਹ ਕੌਮਾਂਤਰੀ ਸ਼ੁਹਰਤ ਦੇ ਚਿੱਤਰਕਾਰ ਹਨ। ਮਾਡਰਨ ਆਰਟ ਪਰ ਸਾਰਥਕ ਕਿਸਮ ਦਾ ਪੌਰਾਣਿਕਤਾ ਤੇ ਨਿਰਭਰ, ਅਰਥਾਤ ਨਵੇਂ ਪੁਰਾਣੇ ਦਾ ਸੁਮੇਲ। ਇਹ ਸੱਜਣ ਸ. ਸਾਧੂ ਸਿੰਘ ਦਾ ਕਲਾ ਮਿਤ੍ਰ ਵਿਸ਼ੇਸ਼ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਭੀ ਪ੍ਰਸੰਸਕ ਹੈ।

## "ਹਿੰਦ ਸਮਾਚਾਰ" ਵਿੱਚ ਨਾਮਧਾਰੀ

ਅੱਜ ਦੇ ਅਖ਼ਬਾਰ, ਰੋਜ਼ਾਨਾ ਹਿੰਦ ਸਮਾਚਾਰ ਵਿਚ ਪਹਿਲੇ ਪੇਜ ਤੇ ਹੀ ਇਕ ਸੰਤ ਸਮਾਗਮ ਦੀ ਖ਼ਬਰ ਛਪੀ ਹੈ, ਜਿਸ ਨਾਲ ਦੋ ਫੋਟੋ ਵੀ ਪ੍ਰਿੰਟ ਹੋਈਆਂ ਹਨ। ਇਸ ਵਿਚ ਸ੍ਰੋਤਿਆਂ ਦੀ ਕਾਫ਼ੀ ਗਿਣਤੀ ਨਾਮਧਾਰੀ ਸਿੰਘਾਂ ਦੀ ਹੈ। ਮੰਚ ਉਤੇ, ਜਿਥੋਂ ਸੁਸ਼ੀਲ ਮੁਨੀ ਜੀ ਤਕਰੀਰ ਕਰ ਰਹੇ ਹਨ, ਵੀ ਇਕ ਦੋ ਨਾਮਧਾਰੀ ਦਸਤਾਰਾਂ ਦੇ ਦੀਦਾਰੇ ਹੁੰਦੇ ਹਨ।

## 29 ਮਈ 1986, ਵੀਰਵਾਰ

## ਡਲਹੌਜੀ (H.P.)

### ਸਵੇਰ ਦੀ ਸੈਰ ਸਮੇਂ

ਅੱਜ ਮੈਂ ਤੇ ਸ. ਸਾਧੂ ਸਿੰਘ ਨੇ ਇੱਕਠੇ ਜਾਂਦਿਆਂ, ਸਾਧੂ ਸਿੰਘ ਦੇ ਖਾਨਦਾਨ ਦੀ ਚਰਚਾ ਸੁਣੀ, ਜੁ ਜੜ੍ਹਾਂ ਵਾਲੇ ਵਿਖੇ ਗੁਰੂ ਹਰੀ ਸਿੰਘ ਦੇ ਸਮੇਂ ਤੋਂ ਸਿੱਖੀ ਸਨੇਹ ਸੰਜੋਈ ਆ ਰਿਹਾ ਹੈ। ਸਾਧੂ ਸਿੰਘ ਨੇ ਆਪਣੇ ਪਿਤਾ ਸ. ਸੁੰਦਰ ਸਿੰਘ ਬਾਰੇ ਦੱਸਿਆ ਕਿ ਉਹਨਾਂ ਨੇ ਹਿੰਮਤ ਕਰਕੇ ਖਾਨਦਾਨ ਦੀ ਸਾਧਾਰਣਤਾ ਨੂੰ ਸਮਰਿਧੀ ਵਿਚ ਬਦਲਿਆ। ਪਿੰਡ ਵਿਚ, ਇਕ ਜ਼ਿਮੀਦਾਰ ਦੀ ਆਰਥਕ ਸਹਾਇਤਾ ਲੈ ਕੇ, ਆਰਾ ਮਸ਼ੀਨ ਲਗਾਈ। ਅਤੇ ਓਥੋਂ, ਪੁੱਤਰਾਂ ਦੇ ਜੁਆਨ ਹੋਣ ਤੇ ਜੜ੍ਹਾਂ ਵਾਲੇ ਜ਼ਿਲ੍ਹਾ ਲਾਇਲਪੁਰ ਆਏ। ਏਥੇ ਆ ਕੇ ਕਾਰੋਬਾਰ ਦਾ ਹੋਰ ਵਿਸਥਾਰ ਕੀਤਾ। ਕੋਟੇ ਤੇ ਪ੍ਰਾਪਤ ਲੋਹੇ ਅਤੇ ਸਾਡੀ ਹੋਰ ਹਿੰਮਤ ਨੇ ਸਮਰਿੱਧੀ ਨੂੰ ਚਾਰ ਚੰਨ ਲਾ ਦਿਤੇ। ਸ੍ਰ. ਸਾਧੂ ਸਿੰਘ ਦੱਸਿਆ ਇਹਨਾਂ ਦੇ ਮਾਤਾ ਪਿਤਾ ਦੋਵੇਂ ਭਜਨ ਬੰਦਗੀ ਵਾਲੇ ਤੇ ਸੰਤ ਸੇਵੀ ਸਨ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਦੌਰਿਆਂ ਸਮੇ ਜੜ੍ਹਾਂ ਵਾਲੇ ਵਿਖੇ ਦਰਸ਼ਨ ਦੇਣਾ ਨਾ ਭੁਲਦੇ।

ਕੋਈ ਸਿਧ ਯੋਗੀ, ਬਿਦੇਹ ਅਵਸਥਾ ਵਿਚ ਵੀ ਇਹਨਾਂ ਦੇ ਨਾਲ ਰਿਹਾ। ਜਲੰਧਰ ਵਿਖੇ ਆਇਆਂ ਉਸਦੇ ਸਥਾਨ ਤੇ ਹੀ ਇਹਨਾਂ ਦੀ ਵਰਕਸ਼ਾਪ ਸੀ। ਉਹ ਵੀ ਭਜਨ ਬੰਦਗੀ ਕਰਨ ਵਾਲਾ ਸੀ ਅਤੇ ਇਹ ਵੀ। ਇਹਨਾਂ ਦੋਹਾਂ ਧਿਰਾਂ ਦੀ ਖ਼ੂਬ ਨਿਭੀ। ਉਸਦੀ ਧੂਣੀ ਦੇ ਦਰਸ਼ਨ ਅਨੇਕਾਂ ਵਾਰ ਇਹਨਾਂ ਨੂੰ ਹੋਏ। ਕਈ ਵਾਰ ਉਹ ਕਿਸੇ ਨ ਕਿਸੇ ਸ਼ਕਲ ਵਿਚ ਇਹਨਾਂ ਦੇ ਘਰੀਂ ਵੀ ਆ ਜਾਂਦਾ। ਉਹ ਵਿਦੇਹੀ ਸਾਧੂ ਸਦਾ ਹੀ ਇਸ ਖਾਨਦਾਨ ਦਾ ਸਹਾਇਕ ਰਿਹਾ।

### ਸੰਤ ਦਰਸ਼ਨ ਸਿੰਘ ਰਾਗੀ ਸੁਰਗਵਾਸ

ਸ੍ਰੀ ਹਰਬੰਸ ਸਿੰਘ ਘੁਲਾ ਉਸਦੇ ਵਡੇ ਭਰਾ ਨਰਿੰਦਰ ਸਿੰਘ ਅਤੇ ਦੂਜੇ ਭਰਾਵਾਂ ਦੀ ਚਿੱਠੀ ਆਈ ਕਿ 5.1986 ਨੂੰ ਉਹਨਾਂ ਦੇ ਪਿਤਾ ਸੰਤ ਦਰਸ਼ਨ ਸਿੰਘ ਰਾਗੀ ਦੀ 82 ਸਾਲ ਦੀ ਉਮਰ ਵਿਚ ਬੀੜ ਕੂਕਿਆਂ, ਆਪਣੇ ਘਰ ਵਿਖੇ ਮ੍ਰਿਤੂ ਹੋ ਗਈ ਹੈ। ਉਨ੍ਹਾਂ ਨਮਿਤ 8.6.86 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਭੋਗ ਪਾਇਆ

ਜਾਣਾ ਹੈ, ਮੈਂ ਜ਼ਰੂਰ ਪਹੁੰਚਾਂ।

ਸੰਤ ਦਰਸ਼ਨ ਸਿੰਘ ਦੇ ਪਿਤਾ ਸੰਤ ਜਿਊਣ ਸਿੰਘ, ਮਾਤਾ ਬੀਬੀ ਬਸੰਤ ਕੌਰ ਚੀਚੇ (ਭਕਨੇ) ਜ਼ਿਲਾ ਅਮ੍ਰਿਤਸਰ ਵਿਖੇ ਨਿਵਾਸ ਰੱਖਦੇ ਸਨ। ਗਾਉਣ ਦਾ ਇਨ੍ਹਾਂ ਨੂੰ ਸ਼ੌਕ ਸੀ। ਏਧਰੋਂ ਉਧਰੋਂ ਕੁਛ ਸਿਖ ਕੇ 18 ਸਾਲ ਦੀ ਆਯੂ ਵਿਚ ਹੀ ਗੁਰੂ ਦੀ ਸੇਵਾ ਵਿਚ ਆ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਕੀਰਤਨ ਕਰਨ ਲੱਗੇ ਤਾਂ ਸਤਿਗੁਰਾਂ ਨੇ ਵੀ ਬਹੁਤ ਰੀਤਾਂ ਆਪਨੂੰ ਸਿਖਾਈਆਂ।

ਸੰਤਾਨ ਵਜੋਂ ਸੰਤਾਂ ਨੂੰ ਹੇਠ ਲਿਖੀ ਪ੍ਰਾਪਤੀ ਹੋਈ ਹੈ :

1. ਸੰਤ ਨਰਿੰਦਰ ਸਿੰਘ (40)

   ਸੁਪਤਨੀ ਬੀਬੀ ਜੁਗਿੰਦਰ ਕੌਰ, ਕਮਾਸ, (ਅੰਮ੍ਰਿਤਸਰ)

2. ਬੀਬੀ ਮਹਿੰਦਰ ਕੌਰ (35)

   ਸੁਪਤੀ ਸ. ਸੁਖਦੇਵ ਸਿੰਘ ਜੀਵਨ ਨਗਰ (ਸਰਸਾ)

3. ਸੰਤ ਗੋਪਾਲ ਸਿੰਘ (30)

   ਬੀਬੀ ਜਸਵਿੰਦਰ ਕੌਰ। ਬੀੜ

4. ਸੰਤ ਹਰਬੰਸ ਸਿੰਘ ਘੁੱਲਾ

   ਬੀਬੀ ਸੁਖਵਿੰਦਰ ਕੌਰ, ਸੰਤ ਨਗਰ (ਸਰਸਾ)

5. ਸ੍ਰੀ ਸੰਤਾ ਸਿੰਘ (20)

ਪਰਿਵਾਰ ਨੇ ਮੈਨੂੰ ਅਤੇ ਸ. ਸਾਧੂ ਸਿੰਘ ਨੂੰ ਭੋਗ ਸਮੇਂ ਪਹੁੰਚਣ ਲਈ ਚਿੱਠੀਆਂ ਲਿਖੀਆਂ ਸਨ, ਪਰ ਏਡੀ ਦੂਰੋਂ ਇਕ ਦਿਹਾੜੀ ਲਈ ਜਾਣ ਆਉਣ ਕਰਨਾ ਸਾਡੇ ਲਈ, ਇਹਨੀਂ ਦਿਨੀਂ ਕਠਿਨ ਸੀ। ਸੋ ਖਿਮਾ ਯਾਚਨਾ ਦੀ ਚਿੱਠੀ ਲਿਖੀ।

## 31 ਮਈ 1986, ਸ਼ਨੀਵਾਰ
## ਡਲਹੌਜ਼ੀ (H.P.)
## ਪਾਣੀ ਵਿੱਚ ਡੁੱਬੇ ਇੰਜਣ ਚੱਲ ਸਕਦੇ ਹਨ

ਸ. ਸਾਧੂ ਸਿੰਘ ਅਤੇ ਮੈਂ ਅੱਜ ਬੈਲੂਨ ਵਿਖੇ ਸ. ਗੁਰਮੁਖ ਸਿੰਘ (T.V. ਅਤੇ ਘੜੀ ਸਾਜ਼ੀ ਦੀ ਦੁਕਾਨ) ਦੇ ਘਰ ਗਏ। ਇਰਾਦਾ ਅੱਜ ਬਾਥਰੀ ਜਾਣ ਦਾ ਸੀ, ਪਰ ਰਾਤੀਂ

ਮੀਂਹ ਵਰ੍ਹਿਆ ਹੋਣ ਕਾਰਨ, ਅਸੀਂ ਅੱਗੇ ਨਹੀਂ ਜਾ ਸਕੇ। ਜਦੋਂ ਅਸਾਂ ਵਾਪਸੀ ਕੀਤੀ ਅਤੇ ਪਠਾਨ ਕੋਟ-ਡਲਹੌਜ਼ੀ ਦੀ ਸੜਕੇ ਘਰ ਵੱਲ ਨੂੰ ਤੁਰੇ ਤਾਂ ਮੈਂ ਸਾਧੂ ਸਿੰਘ ਨੂੰ ਦੋ ਘਟਨਾਵਾਂ ਸੁਣਾਈਆਂ, ਇਕ ਸੰਤ ਸੰਤੋਖ ਸਿੰਘ ਦਿੱਲੀ ਦੀ, ਨਾਮ ਸਿਮਰਨ ਦੁਆਰਾ ਘੜੀ (ਰਿਸਟਵਾਚ) ਚਲਾਏ ਜਾਣ ਦੀ, ਦੂਜੀ ਸ. ਜਸਵੰਤ ਸਿੰਘ ਕੱਲ੍ਹਾ ਦੁਆਰਾ ਅਫਰੀਕਾ, ਨੈਰੋਬੀ, ਵਿਖੇ ਕਿਸੇ ਫਰਮ ਦਾ ਇੰਜਨ ਚਾਲੂ ਕਰਵਾਣ ਦੀ, ਭਜਨ ਦੇ ਪ੍ਰਤਾਪ ਨਾਲ। ਘਟਨਾਵਾਂ ਸੁਣਾ ਮੈਂ ਇਨ੍ਹਾਂ ਦੀ ਸਤਿਅਤਾ ਜਾਨਣੀ ਚਾਹੀ। ਸ. ਸਾਧੂ ਸਿੰਘ ਨੇ ਕਿਹਾ : ਹਾਂ, ਇਹ ਹੋ ਸਕਦਾ ਹੈ । ਕਿਉਂਕਿ ਅਸਾਂ ਮੋਟਰਕਾਰ ਦੇ ਤਲ ਨਜ਼ਦੀਕ ਆਏ ਪਾਣੀ ਵਿਚੋਂ ਰੁਕ ਚੁੱਕੀ ਹੋਈ ਕਾਰ ਕੱਢੀ ਹੈ ਗੁਰੂ ਕਾ ਨਾਮ ਲੈ ਕੇ।

ਸ. ਸਾਧੂ ਸਿੰਘ ਨੇ ਹਡਬੀਤੀ ਇੰਜ ਸੁਣਾਈ : ਅਸੀਂ, ਮੈਂ ਅਤੇ ਮੇਰਾ ਪਰਵਾਰ, ਸ. ਉਮਰਾਉ ਸਿੰਘ MLA ਤੇ ਉਹਦਾ ਪਰਵਾਰ ਇਕੋ ਕਾਰ ਵਿਚ ਸ਼ਿਮਲੇ ਦੇ ਸੈਰ ਸਪਾਟੇ ਤੋਂ ਪਰਤ ਰਹੇ ਸਾਂ। ਰਾਤ ਅਸਾਂ ਹੁਸ਼ਿਆਰਪੁਰ ਨਜ਼ਦੀਕ ਉਮਰਾਉ ਸਿੰਘ ਦੇ ਸਹੁਰੇ ਪਿੰਡ ਕੱਟਣੀ ਸੀ। ਚਲਦੇ ਕਰਦਿਆਂ ਨੂੰ ਸਾਨੂੰ ਏਨਾ ਕੁਵੇਲਾ ਹੋ ਗਿਆ ਕਿ ਰਾਤੀਂ 11 ਵਜੇ ਅਸੀਂ ਸੁਆਂ ਨਦੀ ਤੇ ਪੁੱਜੇ।

ਸੁਆਂ ਵਿਚ ਬਰਸਾਤੀ ਹੜ੍ਹ ਜ਼ੋਰਾਂ ਤੇ ਸੀ, ਪੈਰ ਉਖੜ ਉਖੜ ਜਾਂਦੇ ਸਨ। ਗੱਡੀ ਨੂੰ ਹਲਕਾ ਭਾਰ ਕਰਕੇ ਨਦੀ ਵਿੱਚਦੀ ਲੰਘਾਣ ਦੀ ਗਰਜ਼ ਨਾਲ ਅਸੀਂ ਬੱਚੇ ਤਾਂ ਸ. ਉਮਰਾਉ ਸਿੰਘ ਦੇ ਨਾਲ ਦੇ ਕੇ ਛੇਤੀ ਛੇਤੀ ਪਰਲੇ ਪਾਰ ਭਿਜਵਾ ਦਿਤੇ। ਮੈਂ ਤੇ ਮੇਰੀ ਪਤਨੀ ਕਾਰ ਵਿਚ ਬੈਠ ਨਦੀ ਪਾਰ ਕਰਨ ਲਗੇ ਤਾਂ ਗਡੀ ਦੇ ਤਲ ਤਕ ਪਾਣੀ ਆ ਗਿਆ ਤੇ ਗੱਡੀ ਚੱਲਣੋਂ ਰੁਕ ਗਈ। ਪਾਣੀ ਦੇ ਤੇਜ਼ ਬਹਾਉ ਸਮੇਂ ਤੇ ਚੜ੍ਹਾਉ ਕਾਰਨ ਇਹ ਗੱਲ ਯਕੀਨੀ ਸੀ ਕਿ ਸਾਡੀ ਗੱਡੀ ਵੀ ਰੁੜ੍ਹ ਜਾਵੇ ਅਤੇ ਅਸੀਂ ਵੀ ਉਸਦੇ ਨਾਲ ਹੀ ਕਾਰ ਵਿਚ ਬੈਠੇ ਗੋਤੇ ਖਾਂਦੇ ਉਲਟਦੇ ਪਲਟਦੇ ਵਿੱਚੇ ਮਰ ਖਪ ਜਾਈਏ। ਓਧਰੋਂ ਅੱਧੀ ਰਾਤ ਦਾ ਅਨ੍ਹੇਰਾ, ਪਰਲੇ ਪਾਰ ਉਮਰਾਉ ਸਿੰਘ ਤੇ ਬੱਚਿਆਂ ਦੀਆਂ ਸਾਡੇ ਬਾਰੇ ਜਾਣਕਾਰੀ ਮੰਗਦੀਆਂ ਖ਼ੌਫ਼ਜ਼ਦਹ ਆਵਾਜ਼ਾਂ । ਏਧਰ ਨਦੀ ਦੇ ਬਹਾਉ ਵਿਚ ਸਾਂਡੀ ਰੁਕੀ ਗੱਡੀ। ਮੇਰੀ ਪਤਨੀ ਵੀ ਨਿਰਾਸ਼ਤਾ ਦੇ ਕਿਨਾਰੇ ਤੇ ਪਹੁੰਚ ਚੁਕੀ ਸੀ।

ਪਰ ਮੇਰੀ ਹਿੰਮਤ ਅਤੇ ਵਿਸ਼ਵਾਸ ਨੇ ਅਜੇ ਹਾਰ ਨਹੀਂ ਸੀ ਮੰਨੀ। ਗੁਰੂ ਤੇ ਭਰੋਸੇ ਨੇ ਮੇਰੇ ਅੰਦਰ ਸ਼ਕਤੀ ਜਗਾਈ ਤੇ ਮੈਂ ਇਹ ਕਹਿ ਕੇ ਸੈਲਫ਼ ਮਾਰਿਆ : ਅਸੀਂ ਗੁਰੂ ਵਾਲੇ ਹਾਂ। ਉਹ ਸਾਡੀ ਰਖਿਆ ਕਰੇਗਾ। ਅਤੇ ਸੱਚ ਮੁੱਚ ਸਾਡੀ ਸਤਿਗੁਰੂ ਨੇ ਸਹਾਇਤਾ ਕੀਤੀ। ਗੱਡੀ ਸਟਾਰਟ ਹੋ ਗਈ ਤੇ ਅਸੀਂ ਤੇਜ਼ੀ ਨਾਲ ਪਾਣੀ ਚੀਰ ਕੇ ਪਰਲੇ ਕਿਨਾਰੇ ਪਹੁੰਚ ਗਏ। ਕੁਦਰਤੀ ਸੀ ਸਾਨੂੰ ਮ੍ਰਿਤੂ ਚੁੰਗਲ 'ਚੋਂ ਬਚ ਆਇਆਂ ਵੇਖ ਸਾਰੇ ਬੱਚੇ ਤੇ ਉਮਰਾਉ ਸਿੰਘ

ਪ੍ਰਸੰਨ ਹੁੰਦੇ। ਜਦੋਂ ਅੱਧੀਂ ਰਾਤੋਂ ਬਾਅਦ ਜਾਂ ਅਸਾਂ ਉਮਰਾਉ ਸਿੰਘ ਦੇ ਸਹੁਰਿਆਂ ਨੂੰ ਸਤਿ ਸ੍ਰੀ ਅਕਾਲ ਬੁਲਾਈ ਤਾਂ ਉਹਨਾਂ ਇਸ ਅਣਹੋਣੀਓਂ ਬਚ ਕੇ ਨਿਕਲ ਆਏ ਜਾਣ ਸੌ ਸੌ ਸ਼ੁਕਰ ਕੀਤਾ।

ਸਾਧੂ ਸਿੰਘ ਨੇ ਭਿਆਨਕ ਮੌਤ ਤੋਂ ਰੱਖਿਆ ਦੀ ਇਕ ਹੋਰ ਦਾਸਤਾਨ ਵੀ ਸੁਣਾਈ:

"ਕਿ ਮਹਾਰਾਜ ਬੀਰ ਸਿੰਘ ਜੀ ਨੇ ਹਵਾਈ ਜਹਾਜ਼ ਚਲਾਣਾ ਸਿੱਖ ਲਿਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਜਲੰਧਰ ਵਾਲੇ ਘਰ ਪ੍ਰਸ਼ਾਦ ਛਕ ਰਹੇ ਸਨ ਕਿ ਮੈਨੂੰ ਭਿਣਕ ਪਈ ਮਹਾਰਾਜ ਜੀ ਹਵਾਈ ਜਹਾਜ਼ ਦੁਆਰਾ ਫਲਾਈਂਗ ਕਲੱਬ ਜਲੰਧਰ ਛਾਉਣੀ ਵਿਖੇ ਉਤਰ ਰਹੇ ਹਨ। ਮਹਾਰਾਜ ਜੀ ਨੇ ਮੇਰੇ ਭਤੀਜੇ ਗੁਲਜ਼ਾਰ ਸਿੰਘ ਤੇ ਹੋਰ ਕੁਛ ਇਕ ਨੂੰ ਤਾਰ ਦੁਆਰਾ; ਆਪਣੇ ਆਉਣ ਦੀ ਖ਼ਬਰ ਕੀਤੀ ਹੋਈ ਹੈ ਤੇ ਉਨ੍ਹਾਂ ਨੇ ਇਨ੍ਹਾਂ ਨੂੰ ਕਾਰ ਦੁਆਰਾ ਨਾਲ ਲੈ ਜਾਣਾ ਸੀ। ਪਰ ਮੈਂ ਨਿਜੀ ਉਤਸ਼ਾਹ ਨਾਲ ਗੱਡੀ ਲੈ ਕੇ ਤੁਰ ਪਿਆ।

ਪੂਰੀ ਸੋਝੀ ਨਾਲ ਗੱਡੀ ਚਲਾਂਦਾ ਜਾ ਰਿਹਾ ਸਾਂ ਕਿ ਇਕ ਤੇਜ਼ ਆਉਂਦੇ ਟ੍ਰਕ ਨੇ ਐਸੀ ਟੱਕਰ ਮੇਰੀ ਕਾਰ ਨੂੰ ਮਾਰੀ ਕਿ ਸਟੇਰਿੰਗ ਬਹੁਤ ਜ਼ੋਰ ਦੀ ਮੇਰੀ ਹਿੱਕ ਵਿਚ ਵੱਜਾ, ਮੂੰਹ ਸਟੇਰਿੰਗ ਦੇ ਉਤੇ ਦੀ ਸਾਹਮਣੇ ਸ਼ੀਸ਼ੇ ਦੀ ਟੇਕ ਨਾਲ ਐਸਾ ਟਕਰਾਇਆ ਕਿ ਮੇਰੀ ਮੌਤ ਦੀ ਸੰਭਾਵਨਾ ਵਿਚ ਕੋਈ ਸ਼ੱਕ ਨਹੀਂ ਸੀ। ਮੇਰੀ ਕਾਰ ਇੱਕ ਰੁੱਖ ਨਾਲ ਟਕਰਾ ਕੇ ਜਾ ਰੁਕੀ। ਮੇਰੀਆਂ ਹੱਡੀਆਂ ਟੁੱਟ ਗਈਆਂ ਸਨ।

ਪ੍ਰਸ਼ਾਦ ਛਕਦੇ ਸਤਿਗੁਰੂ ਜੀ ਪਾਸ ਮੇਰੀ ਪਤਨੀ ਨੇ ਫੋਨ ਤੇ ਕਿਸੇ ਦੀ ਆਵਾਜ਼ ਸੁਣੀ: ਸ. ਸਾਧੂ ਸਿੰਘ ਨੂੰ ਬੁਰੀ ਤਰ੍ਹਾਂ ਹਾਦਸਾ ਵਾਪਰ ਗਿਆ ਹੈ। ਵਾਈਫ਼ ਫੁਟ ਫੁਟ ਕੇ ਰੋਣ ਲਗੀ: ਮਹਾਰਾਜ , ਮੈਂ ਤਾਂ ਤੁਹਾਡੀ ਨਵੀਂ ਨਵੀਂ ਸਿਖ ਬਣੀ ਹਾਂ। ਜੇ ਕੁਝ ਮਾੜਾ ਵਾਪਰ ਗਿਆ ਮੇਰਾ ਤਾਂ ਜਹਾਨ ਉਜੜ ਗਿਆ। ਆਪ ਜੀ ਕ੍ਰਿਪਾ ਕਰੋ, ਰੱਖਿਆ ਹੋਵੇ। ਸਤਿਗੁਰੂ ਜੀ ਨੇ ਬਚਨ ਕੀਤਾ: ਰੋ ਨਾ ਬੀਬੀ, ਸਤਿਗੁਰੂ ਮਿਹਰ ਕਰਨਗੇ, ਸਾਧੂ ਸਿੰਘ ਬਚ ਰਹੇਗਾ, ਚਿੰਤਾ ਨ ਕਰ।

ਏਨੇ ਚਿਰ ਨੂੰ ਮਹਾਰਾਜ ਜੀ ਘਰ ਆ ਗਏ। ਉਹ ਵੀ ਸਾਧੂ ਸਿੰਘ ਦੀ ਭਿਆਨਕ ਹਾਲਤ ਵੇਖ ਕੇ ਆਏ ਸਨ। ਉਹਨਾਂ ਤੋਂ ਮੇਰੀ ਹਾਲਤ ਵੇਖੀ ਸੁਣ ਸੰਪੂਰਨ ਕੌਰ ਹੋਰ ਵੀ ਪਰੇਸ਼ਾਨ ਹੋ ਉਠੀ। ਉਹ ਇਕੋ ਗੱਲ ਆਖੇ: ਮੈਂ ਤਾਂ ਨਵੀਂ ਨਵੀਂ ਸਿਖ ਬਣੀ ਸਾਂ, ਜੇ ਮੇਰਾ ਜਹਾਨ ਉਜੜ ਗਿਆ ! ਸਤਿਗੁਰੂ ਜੀ ਨੇ ਧੀਰਜ ਦਿਤੀ।

ਜਦੋਂ ਮੇਰੇ ਘਰੋਂ, ਮੇਰੀ ਹਾਲਤ ਹਸਪਤਾਲ ਵੇਖਣ ਆਈ, ਭਾਵੇਂ ਉਹਨੂੰ ਝਟਕਾ ਤਾਂ ਬਹੁਤ ਲੱਗਾ, ਪਰ ਹਾਦਸੇ ਉਪਰੰਤ ਮੇਰੀ ਸੋਝੀ ਤੇ ਸਮਰਥਾ ਵੇਖ ਕੇ ਉਸਦਾ ਦਿਲ

ਧੀਰਜ ਧਰ ਆਇਆ। ਅਤੇ ਸਤਿਗੁਰਾਂ ਦਾ ਹਜ਼ਾਰ ਹਜ਼ਾਰ ਸ਼ੁਕਰ ਕੀਤਾ ਜਿੰਨ੍ਹਾਂ ਮੌਤ ਦੇ ਮੂੰਹੋਂ ਹਥ ਦੇ ਕੇ ਕੱਢ ਲਿਆ ਸੀ। ਹਾਲਾਤ ਸਾਰੇ ਇੰਜ ਵਾਪਰ ਗਏ ਸਨ ਕਿ ਜੇ ਸਤਿਗੁਰਾਂ ਦੀ ਅਪਾਰ ਕਿਰਪਾ ਨਾ ਹੁੰਦੀ ਤਾਂ ਸਾਡਾ ਤਾਂ ਕੰਮ ਸਮਾਪਤ ਹੋ ਜਾਣਾ ਸੀ।

### ਜੰਗ ਬਹਾਦੁਰ ਘਈ

ਮੈਂ ਸੋਚ ਵੀ ਨਹੀਂ ਸਾਂ ਸਕਦਾ ਕਿ ਕੋਈ ਮੇਰਾ ਜਾਣੂੰ ਡਲਹੌਜ਼ੀ ਵਿਚ ਮੈਨੂੰ ਮਿਲ ਸਕਦਾ ਹੈ। ਮੇਰੀ ਅਤੇ ਸ. ਸਾਧੂ ਸਿੰਘ ਦੀ ਗੱਲ ਬਾਤ ਦੀ ਤਾਰ ਵਿਚਾਲਿਉਂ ਹੀ ਟੁੱਟ ਗਈ ਜਦੋਂ ਚਰਚ ਬੈਲੂਨ ਰੋਡ ਤੇ, ਗੁੰਚਾ ਵਲੋਂ ਆਉਂਦਿਆਂ ਇਕ ਨੌਜੁਆਨ ਜੋੜੇ ਨੇ ਸਾਡੇ ਪਾਸ ਆ ਕੇ ਅਚਾਨਕ ਆਪਣੇ ਕਦਮ ਰੋਕ ਲਏ ਤੇ ਪਤੀ ਨੇ ਅਗੇ ਵੱਧ ਕੇ ਮੈਨੂੰ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ ਆ ਬੁਲਾਈ। ਛੋਟੀ ਦਾੜ੍ਹੀ ਵਾਲਾ ਵੱਡਾ ਸਾਰਾ ਜਵਾਨ ਸ. ਜੰਗ ਬਹਾਦਰ ਸਿੰਘ ਘਈ, ਸੰਪਾਦਕ 'ਨਤੀਜਾ', ਜਲੰਧਰ ਅਤੇ ਪ੍ਰਸਿੱਧ ਅਕਾਲੀ ਪਤ੍ਰਕਾਰ ਗਿ: ਭਜਨ ਸਿੰਘ ਦਿੱਲੀ ਦਾ ਛੋਟਾ ਭਾਈ ਮੇਰੇ ਸਾਹਵੇਂ ਖੜਾ ਸੀ। ਉਹਨੇ ਸਮਝ ਲਿਆ ਕਿ ਮੈਂ ਉਹਨੂੰ ਤੁਰਤ ਨਹੀਂ ਪਹਚਾਣ ਸਕਿਆ। ਉਹ ਆਪਣੇ ਬਾਰੇ ਦਸ ਕੇ ਕਹਿਣ ਲਗਾ : ਅਸੀਂ ਤੁਹਾਡੇ ਸੈਰ ਸਪਾਟੇ ਤੇ ਗੁਰੂ ਜੀ ਨਾਲ ਭਰਮਣ ਦੇ ਜ਼ਿਕਰ 'ਵਰਿਆਮ' ਚੋਂ 'ਬੀਤੇ ਦੀਆਂ ਪੈੜਾਂ' ਦੁਆਰਾ ਪੜ੍ਹਦੇ ਰਹਿੰਦੇ ਹਾਂ। ਬੜਾ ਰੋਚਿਕ ਲਿਖਦੇ ਹੋ। ਪਿਛੇ ਜਿਹੇ ਤੁਹਾਡੇ ਅਫਰੀਕਾ ਦੌਰੇ ਦੀ ਰਿਪੋਰਟ ਪੜੀ ਸੀ, ਫੇਰ ਥਾਈਲੈਂਡ ਦੀ ਵੀ।

ਸ. ਸਾਧੂ ਸਿੰਘ ਵਲੋਂ ਮੈਂ ਜਾਣੂੰ ਕਰਵਾਇਆ। ਉਹ ਹੁਣੇ 11.30 ਦੀ ਗੱਡੀ ਤੇ ਜਲੰਧਰ ਜਾ ਰਹੇ ਸਨ ਤੇ ਘਈ ਪਤਨੀ ਜੁ ਜਲੰਧਰ ਦੇ ਕਿਸੇ ਸਕੂਲ ਵਿਚ ਹੈਡ ਮਿਸਟ੍ਰੈਸ ਹੈ ਕਿਸੇ ਸਕੂਲ ਸਹੇਲੀ ਨੂੰ ਮਿਲਣ ਆਈ ਸੀ।

ਬੰਦਾ ਸਚਮੁਚ ਹੀ ਕੁਛ ਚੰਗੂ ਚੰਗੂ ਮਹਿਸੂਸ ਕਰਦਾ ਹੈ ਜਦੋਂ ਕਿਸੇ ਦੂਰ ਦਰਾਜ਼ ਥਾਂ ਜਾਣੂ ਵਿਅਕਤੀਆਂ ਨੂੰ ਮਿਲ ਲਏ। ਮੈਨੂੰ ਯਕੀਨ ਹੈ ਸ੍ਰੀ ਘਈ ਅਤੇ ਮੈਂ ਇਕੋ ਜਿੰਨੀ ਖੁਸ਼ੀ ਦੇ ਜਜ਼ਬੇ ਨਾਲ ਸਰਸ਼ਾਰ ਸਾਂ।

## 3 ਜੂਨ 1986, ਮੰਗਲਵਾਰ

### ਡਲਹੌਜੀ (H.P.)

### ਬਾਥਰੀ ਨੂੰ ਧਾਈ

ਮੇਰੇ ਨਿਵਾਸ ਗੁੰਚਾ ਤੋਂ ਸ਼ੀਸ਼ਾ ਦੀਵਾਰ ਵਿਚਦੀ ਉੱਤਰ ਦਿਸ਼ਾ ਝਾਕਿਆਂ ਮਨੋਰਮ ਦ੍ਰਿਸ਼ ਸਦਾ ਮੈਨੂੰ ਆਵਾਜ਼ਾਂ ਮਾਰਦਾ ਸੀ। ਥੱਲੇ ਅੱਧਾ ਪੌਣਾ ਕਿਲੋ ਮੀਟਰ ਦੀ

ਨਿਵਾਣ, ਰਾਹ ਵਿਚਲਾ ਜੰਗਲ, ਅੱਗੇ ਦੂਰ ਤਕ ਜਾਂਦੀ ਸੁੱਕੀ ਖੱਡ ਨਦੀ, ਸੱਜੇ ਖੱਬੇ ਦੀਆਂ ਬਸਤੀਆਂ ਜਿਵੇਂ ਮੈਨੂੰ ਕੋਲ ਆ ਕੇ ਮਿਲਣ ਨੂੰ ਪੁਕਾਰਦੀਆਂ ਸਨ। ਸ. ਸਾਧੂ ਸਿੰਘ ਡਲਹੌਜ਼ੀ ਆਕੇ ਕਾਰ ਤਿਆਗ ਦਿੰਦਾ ਹੈ। ਇੰਜ ਹੀ ਉਹਦੀ ਪਤਨੀ ਤੇ ਧੀਆਂ ਡਲਹੌਜ਼ੀ ਵਿਚ ਦੋ ਤਿੰਨ ਘੰਟੇ ਦੇ ਭਰਮਣ ਨੂੰ ਕੋਈ ਪਰੇਸ਼ਾਨੀ ਨਹੀਂ ਸਮਝਦੀਆਂ। ਪੁਤ੍ਰ ਮਨਵਿੰਦਰ ਵੀਰ ਸਿੰਘ ਲੱਕੀ ਅਜ ਕਲ PCS ਦੀ ਤਿਆਰੀ ਕਰ ਰਿਹਾ ਹੈ, ਇਸ ਲਈ ਉਹਦੇ ਕਾਰਜ ਕਰਮ ਵਿਚ ਕੋਈ ਵਿਘਨ ਨਹੀਂ ਪਾਇਆ ਜਾਂਦਾ।

ਮੇਰੀ ਰਿਆੜ ਤੇ ਅੱਜ ਬਾਥਰੀ ਯਾਤਰਾ ਲਈ ਨਗਾਰਾ ਵੱਜ ਹੀ ਗਿਆ। ਸ. ਸਾਧੂ ਸਿੰਘ, ਬੀਬੀ ਸੰਪੂਰਨ ਕੌਰ, ਬੀਬੀ ਬਿੱਟੂ ਅਤੇ ਇਸ ਪਰਵਾਰ ਦੇ ਇਕ ਬਹੁਤ ਵਧੀਆ ਗੁਆਂਢੀ ਸ੍ਰੀ ਭੰਡਾਰੀ ਬਟਾਲਵੀ ਦੀ ਪੁਤਰੀ ਟੀਨੂੰ ਅਤੇ ਸਾਧੂ ਸਿੰਘ ਦਾ ਇਕ ਨੌਕਰ ਜਗਦੀਸ਼ (14) ਅਸੀਂ ਇਥੋਂ ਹੇਠਲੀ ਕੋਠੀ ਤੋਂ ਹੀ ਮਿਊਂਸਪੈਲਟੀ ਦੇ ਜਲ-ਪਾਈਪ ਨਾਲ ਦੀ ਡੰਡੀ ਤੋਂ ਸੰਘਣੇ ਜੰਗਲ ਵਿਚ ਦਾਖਲ ਹੋ ਗਏ। ਡੇਢ ਦੋ ਫੁਟ ਚੌੜੀ ਡੰਡੀ, ਦੁਆਲੇ ਵਿਵਧ ਭਾਂਤ ਦੇ ਰੁਖ, ਖੱਬੇ ਹੱਥ ਤਿਖੀ ਢਲਵਾਣ : ਗਿਰੈ ਤ ਠਾਹਰ ਨਾਹਿ' ਵਾਲੀ ਗੱਲ। 9.35 ਤੇ ਚੱਲੇ ਸਾਂ, ਡੰਡੀ ਵੱਲ ਧਿਆਨ ਕੀਤੀ ਉਚਾਣਾਂ ਨਿਵਾਣਾਂ ਲੰਘਦੇ, ਪੌਣੇ ਘੰਟੇ ਤਕ ਜਗਦੀਸ਼ ਕੇ ਪਿੰਡ ਬੜੀਣੀ ਪਹੁੰਚ ਗਏ। ਅੱਗੇ ਜਗਦੀਸ਼ ਪਿਤਾ, ਪੁਰਖਾ ਜੋ ਕਿ ਸ. ਸਾਧੂ ਸਿੰਘ ਦਾ ਬਹੁਤ ਪੁਰਾਣਾ ਚੌਂਕੀਦਾਰ ਹੈ, ਇਹ ਸਰਦੀਆਂ ਵਿੱਚ ਇਕੱਲਾ ਹੀ ਦੂਹਾਂ ਕੋਠੀਆਂ ਦੀ ਰਾਖੀ ਕਰਦਾ ਹੈ। ਇਸਦੀ ਪਤਨੀ ਗੋਰਖੀ ਵੀ ਰੋਜ਼ਾਨਾ ਗੁੰਚਾ ਜਾਇਦਾਦਾ ਤੇ ਫੇਰਾ ਮਾਰਦੀ ਰਹਿੰਦੀ ਹੈ। ਇਹਨਾਂ ਦੇ ਘਰ ਸਾਡੀਆਂ ਉਡੀਕਾਂ ਹੋ ਰਹੀਆਂ ਸਨ। ਪੁਰਖਾ-ਗੋਰਖੀ ਦੇ ਬੱਚੇ ਕੁੰਜੂ ਲਾਲ, ਰਤਨਚੰਦ, ਮਾਇਆ, ਸੋਨੂੰ (ਦੋਵੇਂ ਕੁੜੀਆਂ) ਜਗਦੀਸ਼, ਪੱਪੂ ਕਪਲਦੇਵ ਤੇ ਪੂਜਾ। ਏਨਾ ਵੱਡਾ ਪਰਵਾਰ ਸਮੇਤ ਪੁਰਖੇ ਦੀਆਂ ਨੂੰਹਾਂ ਦੇ ਸ. ਸਾਧੂ ਸਿੰਘ ਦੇ ਨੇੜੇ ਦੇ ਜਾਣੂੰ ਹਨ।

ਏਥੇ ਮੈਂ ਸਾਧੂ ਸਿੰਘ ਦੀ ਆਪਣੇ ਨੌਕਰਾਂ ਤੇ ਹੋਰ ਪਹਾੜੀ ਲੋਕਾਂ ਵੱਲ ਪਹੁੰਚ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਸਾਧੂ ਸਿੰਘ ਆਪਣੇ ਨੌਕਰਾਂ ਨੂੰ ਪੁੱਤਰਾਂ ਵਾਂਗ ਪਾਲਦਾ - ਸੰਭਾਲਦਾ ਹੈ ਅਤੇ ਇਨਸਾਨੀ ਪੱਧਰ ਤੇ ਨੌਕਰਾਂ ਵਾਂਗ ਉਨ੍ਹਾਂ ਤੋਂ ਕੰਮ ਲੈਂਦਾ ਹੈ। ਪੁਰਖਾ ਪਰਿਵਾਰ ਲਈ 1500/- ਦਾ ਘਾਹ ਉਸ ਵੇਚਿਆ ਨਹੀਂ। ਗੋਰਖੀ ਅਤੇ ਉਸਦੀਆਂ ਨੂੰਹਾਂ ਧੀਆਂ ਆਪਣੇ ਪਸ਼ੂਆਂ ਲਈ ਘਾਹ ਖੋਤ ਕੇ ਲੈ ਜਾਂਦੀਆਂ ਹਨ। ਸਭਨਾਂ ਨੂੰ ਆਪਣੇ ਵਧੀਆ ਕਪੜੇ ਪਹਿਨਣ ਨੂੰ ਮਿਲਦੇ ਹਨ। ਸੇਵਾਦਾਰਾਂ ਵਲੋਂ ਵਫ਼ਾਦਾਰੀ ਅਤੇ ਜ਼ਿੰਮੇਵਾਰੀ ਮਿਲਦੀ ਹੈ। ਦੂਜੇ ਪਹਾੜੀ ਜਾਣੂੰਆਂ ਨੂੰ ਵੀ ਸਾਧੂ ਸਿੰਘ ਬਹੁਤਿਆਂ ਨੂੰ ਨਾਂ ਲੈ ਕੇ ਬੁਲਾਂਦਾ ਹੈ। ਕਿਸੇ

ਨੂੰ ਆਪ ਨਮਸਕਾਰ, ਕਿਸੇ ਨੂੰ ਇਸਦੀ ਪਹਿਲ ਤੇ ਰਮਸਤ ਹੋ ਜਾਂਦੀ ਹੈ।

ਬੜੀਣੀ ਵਿਚ ਪੁਰਖੇ ਤੇ ਗੋਰਖੀ ਦਾ ਘਰ ਬਹੁਤ ਸੁਹਣਾ ਤੇ ਖੁਲ੍ਹਾ, ਚੌੜਾ ਦੋ ਛੱਤਾ ਹੈ। ਲੱਕੜ ਦਾ ਮਕਾਨ। ਉਪਰਲੀ ਛੱਤੇ ਰਸੋਈ ਹੈ, ਹੇਠਾਂ ਇਕ ਦੂਜੀ ਥਾਂ ਪਸ਼ੂਧਨ। ਚੌਧਰੀ ਕਿਸਮ ਦਾ ਪਹਾੜੀਆ ਪੁਰਖਾ ਹੈ, ਉਸਦੇ ਘਰ ਬੰਦੂਕ ਵੀ ਲਟਕ ਰਹੀ ਹੈ। ਅਸੀਂ ਏਥੋਂ ਜਲਪਾਨ ਪ੍ਰਾਪਤ ਕਰ ਰੁਲਿਆਣੀ, ਸਪੜੀ ਦੀ ਹੱਟੀ, ਨਾਲਾ ਰੋਹਲਾ ਪਾਰ ਕਰਕੇ ਏਥੇ ਦੁਪਹਿਰ ਦੀ ਰੋਟੀ ਖਾਧੀ। ਏਥੋਂ ਚੱਲ ਕੇ ਰੁੜਕਾ, ਕੋਠਾ, ਬਾਹਟੀ, ਡਾਡਰਾ ਲੰਘ ਕੇ ਫਿਰ ਇਹੋ ਨਾਲਾ ਪਾਰ ਕਰ ਬਾਥਰੀ ਪੁੱਜੇ। ਲਗਾਤਾਰ ਨਿਵਾਣ ਦੀ ਯਾਤਰਾ, ਉੱਚੇ ਨੀਵੇਂ ਪੱਥਰਾਂ ਤੋਂ ਗੁਜ਼ਰਨਾ ਤੇ ਗੋਲ ਗੋਲ ਪੱਥਰ ਗੀਟਿਆਂ ਵਾਲਾ ਰਾਹ ਆਸ਼ੁਰ ਕਰਕੇ 2.35 ਵਜੇ ਤਿੱਖੜ ਦੁਪਹਿਰੇ ਬਾਥਰੀ ਪਹੁੰਚੇ, ਜਿਥੇ ਪੱਕੀ ਸੜਕ ਅਤੇ ਬੱਸਾਂ ਸਾਡੇ ਲਈ ਸਹਾਇਕ ਸਨ।

ਵਾਪਸੀ ਬਸ ਰਾਹੀਂ ਕਰਕੇ, ਸਾਧੂ ਸਿੰਘ ਹੋਰੀਂ ਇਸ ਸਿੱਟੇ ਤੇ ਪੁੱਜੇ ਕਿ ਅੱਗੇ ਤੋਂ ਅਜਿਹਾ ਉੱਚਾ ਨੀਵਾਂ ਸਫਰ ਨਹੀਂ ਕਰਨਾ, ਜਿਸ ਤੋਂ ਤਿਲਕ ਕੇ ਭਾਰੇ ਸਰੀਰ ਨੂੰ ਹਡਰੋਡੇ ਤੁੜਵਾਣ ਦਾ ਖਦਸ਼ਾ ਹੋਵੇ।

ਸਾਰੇ ਯਾਤਰੀਆਂ ਨੂੰ ਥਕਾਵਟ ਨੇ ਦਬੋਚ ਲਿਆ ਸੀ ਭਾਵੇਂ ਸਾਰਾ ਸਫ਼ਰ ਜਾਣ ਜਾਣ ਦਾ 3-3 ½ ਕਿਲੋ ਮੀਟਰ ਦਾ ਹੀ ਸੀ। ਮੈਂ ਜਦੋਂ ਲੋਅ ਬਲੱਡ ਪ੍ਰੈਸ਼ਰ ਦੇ ਅਧੀਨ ਹੋ ਸ. ਸਾਧੂ ਸਿੰਘ ਨੂੰ ਕ੍ਰਿਪਾ ਪੂਰਵਕ ਗੋਲੀ ਅਤੇ ਪਾਣੀ ਲਿਆਉਣ ਲਈ ਆਖਿਆ ਤਾਂ ਉਸਨੂੰ ਮੇਰੀ ਹਾਲਤ ਤੇ ਤਰਸ ਆ ਰਿਹਾ ਸੀ। ਨੌਕਰਾਂ ਦੇ ਮਾਲਕ ਨੂੰ ਜਦੋਂ ਮੇਰੇ ਲਈ ਇਹ ਸੇਵਾ ਕਰਨੀ ਪਈ ਤਾਂ ਉਸਨੇ ਖਾਣਾ ਮੇਜ਼ ਤੇ ਮੇਰਾ ਮੋਜੂ ਉਡਾਇਆ ਕਿ ਭਾਵੇਂ ਕਵੀ ਸਾਹਿਬ ਆਪਣੇ ਆਪ ਨੂੰ ਥੱਕਿਆ ਨਹੀਂ ਦੱਸਦੇ ,ਪਰ ਏਨੀ ਵਾਹ ਵੀ ਇਨ੍ਹਾਂ ਕੋਲ ਨਹੀਂ ਸੀ ਕਿ ਇਹ ਆਪ ਜਾ ਕੇ ਗੋਲੀ ਖਾ ਸਕਦੇ।

## 6 ਜੂਨ 1986, ਸ਼ੁਕਰਵਾਰ
## ਡਲਹੌਜੀ (H.P.)
### ਸ਼੍ਰੀ ਨਰੋਤਮ ਸਿੰਘ ਭੰਡਾਰੀ

ਬਟਾਲੇ ਦਾ ਇਕ ਰੀਟਾਇਰਡ ਫੌਜੀ ਅਫਸਰ, ਜਿਹੜਾ ਬਟਾਲੇ ਜਿਹੇ ਅਜਕਲ ਅਤਵਾਦ ਦਾ ਸ਼ਿਕਾਰ ਹੋਏ ਸ਼ਹਿਰ ਵਿਚ ਗੁਰੂ ਨਾਨਕ ਪਬਲਿਕ ਸਕੂਲ ਚਲਾ ਰਿਹਾ ਹੈ, ਇਹ ਹਿੰਦੂ ਸਜਣ (43) ਸ੍ਰੀ ਨਰੋਤਮ ਸਿੰਘ ਭੰਡਾਰੀ ਅਥਵਾ ਨੋਤੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਗੁੰਚਾ ਦਾ ਗੁਆਂਢੀ ਹੈ। ਇਸਦੀ ਸ. ਸਾਧੂ ਸਿੰਘ (53) ਨਾਲ ਅਜਿਹੀ

ਦੋਸਤੀ ਹੈ ਕਿ ਇਸ ਨੂੰ ਮਿਸਾਲੀ ਕਿਹਾ ਜਾ ਸਕਦਾ ਹੈ। ਇਸ ਸਜਣ ਦੀ ਪਹਿਲਾਂ ਤਾਂ ਕੇਵਲ ਬਿਟੀਆ ਤੇ ਬੱਚਾ ਹੀ ਡਲਹੌਜ਼ੀ ਆਏ ਸਨ, 4 ਕੁ ਦਿਨ ਦਾ ਇਹ ਵੀ ਉਤਰਿਆ ਹੋਇਆ ਹੈ, ਅਜੇ ਪ੍ਰੋਫੈਸਰ ਪਤਨੀ ਨੇ ਆਉਣਾ ਹੈ।

1984 ਵਿੱਚ ਜਦੋਂ ਸੱਚੇ ਪਾਤਸ਼ਾਹ ਜੀ ਡਲਹੌਜ਼ੀ ਵਿਚ ਆਏ ਤਾਂ ਨਵੇਂ ਹੀ ਬਣਾਏ ਮਕਾਨਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਚਰਨ ਪੁਆਏ ਤਾਂ ਸ੍ਰੀ ਨਰੋਤਮ ਭੰਡਾਰੀ ਨੂੰ ਵੀ ਨਾਮਧਾਰੀਆਂ ਨੂੰ ਨੇੜੇ ਹੋ ਵੇਖਣ ਦਾ ਅਵਸਰ ਮਿਲਿਆ ਅਤੇ ਨਾਲ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਲਾਭ ਵੀ।

ਸ੍ਰੀ ਭੰਡਾਰੀ ਸਤਿਗੁਰੂ ਜੀ ਦੇ ਇਕ ਦਿਨਾਂ ਦਰਸ਼ਨਾਂ ਨਾਲ ਹੀ ਮੋਹਿਆ ਗਿਆ ਅੱਜ ਮੇਰੇ ਅਤੇ ਸ. ਸਾਧੂ ਸਿੰਘ ਨਾਲ 8 ਦੀ ਸੈਰ ਕਰਦਿਆਂ (ਡਲਹੌਜ਼ੀ ਦੀਆਂ ਦੋ ਚੋਟੀਆਂ ਨੂੰ ਆਪਣੇ ਵਿਚ ਲੈਂਦੀ ਸੜਕ) ਅੱਜ ਉਹ ਬਾਰ ਬਾਰ ਸਤਿਗੁਰੂ ਜੀ ਨੂੰ ਚੇਤੇ ਕਰ ਰਿਹਾ ਸੀ। ਉਸ ਵੇਲੇ ਦੀਆਂ ਰੌਣਕਾਂ ਉਹਦੀਆਂ ਅੱਖਾਂ ਵਿਚ ਦਮਕ ਰਹੀਆਂ ਸਨ।

ਸ੍ਰੀ ਭੰਡਾਰੀ ਨੇ ਮੈਨੂੰ ਦੱਸਿਆ : ਉਸ ਸਾਲ ਸ਼ਾਇਦ ਗਰਮੀ ਦਾ ਪ੍ਰਭਾਵ ਸੀ ਜਾਂ ਹੋਰ ਕੋਈ ਕਾਰਨ , ਪਰ ਡਲਹੌਜ਼ੀ ਦੇ ਜੰਗਲਾਂ ਨੂੰ ਅੱਗਾਂ ਬਹੁਤ ਲੱਗੀਆਂ ਅਜ ਅਹੁ ਪਾਸਾ ਸੜ ਰਿਹਾ ਹੈ। ਕੱਲ ਦੂਜੇ ਭਾਗ ਨੂੰ ਅੱਗ ਲਗ ਗਈ ਹੈ। ਹਰ ਕੋਈ ਇਸ ਵਣ ਧਨ ਦੇ ਹੁੰਦੇ ਨੁਕਸਾਨ ਤੋਂ ਪਰੇਸ਼ਾਨ ਸੀ, ਪਰ ਅੱਗ ਸੀ ਕਿ ਉਹ ਲਗਣੋਂ ਨਹੀਂ ਸੀ ਹਟਦੀ। ਸਤਿਗੁਰੂ ਜੀ ਨੇ ਵੀ ਇਕ ਭਿਆਨਕ ਅਗਨੀਕਾਂਡ ਨੂੰ ਵੇਖਿਆ ਅਤੇ ਬਚਨ ਕੀਤਾ : ਅਜ ਲਗ ਗਈ ਸੋ ਲਗ ਗਈ, ਕੱਲ ਤੋਂ ਅੱਗਾਂ ਨਹੀਂ ਲਗਣ ਗੀਆਂ। ਸ੍ਰੀ ਭੰਡਾਰੀ ਨੇ ਸੁਚੇਤ ਸ਼੍ਰਧਾ ਨਾਲ ਆਖਿਆ : ਫੇਰ ਸਚਮੁਚ ਐਸੀ ਕਿਰਪਾ ਹੋਈ ਕਿ ਅੱਗ ਨਹੀਂ ਲੱਗੀ। ਇਹ ਤਾਂ ਮੇਰੀ ਅਜ਼ਮਾਈ ਹੋਈ ਗੱਲ ਹੈ।

ਇਸ ਸਾਲ ਸ੍ਰੀ ਭੰਡਾਰੀ ਦੀ ਕੋਠੀ ਵਿਚ ਵੀ ਬਹੁਤ ਸਾਰੇ ਸਿੰਘਾਂ ਦਾ ਉਤਾਰਾ ਸੀ।

ਸ੍ਰੀ ਭੰਡਾਰੀ ਜਦ ਦੇ ਆਏ ਹਨ, ਦੋ ਵੇਲੇ ਮੇਰੇ ਲਈ ਹਲਕੇ ਜਲਪਾਣ ਦਾ ਇਹੋ ਪ੍ਰਬੰਧ ਕਰਦੇ ਹਨ। ਇਹਨਾਂ ਦਾ ਕੁੱਕ ਰਾਮ ਲਾਲ ਮੇਰੇ ਲਈ ਪ੍ਰੌਠੇ ਅਤੇ ਦੂਜੇ ਪਦਾਰਥ ਐਨ ਸਮੇਂ ਸਿਰ ਮੇਰੇ ਡੇਰੇ ਪੁਚਾ ਜਾਂਦਾ ਹੈ।

### ਭੈਣੀ ਸਾਹਿਬੋਂ ਚਿੱਠੀ

ਅਜੋਕੇ ਸ੍ਰੀ ਭੈਣੀ ਸਾਹਿਬ ਦੇ ਆਰਕੀਟੈਕਟ ਅਤੇ ਇੰਜੀਨੀਅਰ ਸ. ਨਿਰਮਲ ਸਿੰਘ ਦੀ ਇਕ ਇੰਗਲਿਸ਼ ਚਿੱਠੀ ਸ. ਸਾਧੂ ਸਿੰਘ ਦੇ ਨਾਮ ਆਈ, ਜਿਸਦੇ ਹੇਠ ਸ. ਨਿਰਮਲ ਸਿੰਘ ਦੇ ਦਸਤਖਤ ਬਤੌਰ ਸੈਕ੍ਰੇਟਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਸਨ। ਇਸ ਵਿੱਚ ਸ. ਨਿਰਮਲ ਸਿੰਘ ਨੇ ਲਿਖਿਆ ਸੀ ਕਿ ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਨੇ ਅਕੈਡਮੀ ਦਾ ਸਟਾਫ਼ ਰਖਣ ਬਾਰੇ ਜੋ ਸਲੈਕਸ਼ਨ ਕਮੇਟੀ ਨਿਸ਼ਚਿਤ ਕੀਤੀ ਹੈ, ਉਸਦੇ ਪ੍ਰੈਜ਼ੀਡੈਂਟ ਸ. ਸਾਧੂ ਸਿੰਘ ਹਨ, ਸਕਤ੍ਰ ਸ. ਨਿਰਮਲ ਸਿੰਘ ਹਨ। ਮੈਂਬਰ ਹਨ : ਰਾਜਿੰਦਰ ਸਿੰਘ ਅਤੇ ਬੀਬੀ ਕੁਲਵੰਤ ਵਿਰਦੀ ਪ੍ਰਿੰਸੀਪਲ ਲੁਧਿਆਣਾ ਗੁਰੂ ਨਾਨਕ ਪਬਲਿਕ ਸਕੂਲ।

## 10 ਜੂਨ 1986, ਮੰਗਲਵਾਰ
## ਡਲਹੌਜ਼ੀ (H.P.)
## ਕੁੱਤਿਆਂ ਦੀ ਦੋਸਤੀ

ਡੇਢ ਫੁੱਟ ਉਚਾਈ, ਸਵਾ ਦੋ ਫੁੱਟ ਲੰਬਾਈ ਦੇ ਦੋ ਸਫ਼ੈਦ ਜੱਤਲ ਕੁੱਤੇ ਮੈਂ ਸ. ਸਾਧੂ ਸਿੰਘ ਦੇ ਘਰ ਜਾਂ ਸ੍ਰੀ ਨਰੋਤਮ ਭੰਡਾਰੀ ਦੀ ਕੋਠੀ ਵਿੱਚ ਵੇਖਦਾ ਹਾਂ। ਕਾਲੀਆਂ ਬੂਥਨੀਆਂ ਤੇ ਕਾਲੀਆਂ ਅੱਖਾਂ ਵਾਲੇ ਸੁਮਾਇਤ ਪਾਮਨੇਰੀਅਨ ਨਸਲ ਦੇ ਇਹ ਫ਼ਖ਼ਰਯੋਗ ਜਾਨਵਰ ਦੋ ਮਾਲਿਕਾਂ ਦੀ ਮਲਕੀਅਤ ਹਨ। ਸ. ਸਾਧੂ ਸਿੰਘ ਦੇ ਕੁੱਤੇ ਦਾ ਨਾਂ ਚਿੱਟੀ ਅਤੇ ਉਹ 12 ਸਾਲ ਆਯੂ ਦਾ ਬਿਰਧ ਹੈ, ਦੂਜਾ ਰੁਸਤਮ ਜਿਸਦਾ ਛੋਟਾ ਨਾਂ ਰੂਸੀ ਹੈ 6 ਸਾਲਾ ਜਾਨਵਰ ਸ੍ਰੀ ਭੰਡਾਰੀ ਦਾ ਹੈ।

ਜਦੋਂ ਸ੍ਰੀ ਭੰਡਾਰੀ ਬਟਾਲਿਓਂਆ ਜਾਣ, ਜਿਹੜੇ ਆਮ ਕਰਕੇ ਸ. ਸਾਧੂ ਸਿੰਘ ਤੋਂ ਦੋ ਮਹੀਨੇ ਪਿਛੋਂ ਹੀ ਆਉਂਦੇ ਹਨ, ਉਹਨਾਂ ਦੇ ਰੂਸੀ ਤੇ ਇਹਨਾਂ ਦੇ ਚਿੱਟੀ ਦੀ ਵੱਧ ਤੋਂ ਵੱਧ ਕੋਸ਼ਸ਼ ਇਕੱਠਿਆਂ ਰਹਿਣ ਦੀ ਹੁੰਦੀ ਹੈ। ਦੋਸਤੀ ਸ. ਸਾਧੂ ਸਿੰਘ ਅਤੇ ਨਰੋਤਮ ਭੰਡਾਰੀ ਦੀ ਵੀ ਗਹਿਰੀ ਹੈ। ਇਹਨਾਂ ਦੀਆਂ ਦੋ ਕੋਠੀਆਂ ਅਤੇ ਦੋ ਸਰੀਰ ਹੀ ਵੱਖ ਵੱਖ ਹਨ ਬਾਕੀ ਇਹਨਾਂ ਦੇ ਸੈਰ ਸਪਾਟੇ ਜਾਂ ਖ ਾਣ ਪੀਣ ਲਗਭਗ ਇਕੱਠੇ ਹੀ ਚਲਦੇ ਹਨ। ਦੋਹਾਂ ਦੀ ਆਯੂ ਵਿਚ ਵੀ 10 ਸਾਲ ਦਾ ਅੰਤਰ ਹੈ। ਸਾਧੂ ਸਿੰਘ 54 ਸਾਲ ਦਾ ਭੰਡਾਰੀ 44 ਦਾ।

ਜਦੋਂ ਕਿਤੇ ਇਹ ਅਬੋਲ ਪ੍ਰਾਣੀ ਮੇਰੀਆਂ ਨਜ਼ਰਾਂ ਵਿਚ ਨਜ਼ਰਾਂ ਪਾ ਕੇ ਚਿੱਟੀ ਪੁਸ਼ਾਕ ਵਿਚੋਂ ਕਾਲੀ ਬੂਥਣੀ ਤੇ ਕਾਲੀਆਂ ਅੱਖਾਂ ਨਾਲ ਵੇਖਦੇ ਹਨ ਤਾਂ ਪ੍ਰਮੇਸ਼ਰ ਕੋਲ ਆਇਆ ਲਗਦਾ ਹੈ। ਇਹਨਾਂ ਦਾ ਪਰਸਪਰ ਪ੍ਰੇਮ ਵੇਖ ਕੇ ਇਨਸਾਨ ਕਹਾਉਣ ਵਾਲੇ ਜੀਆਂ ਉਤੇ ਤਰਸ ਆਉਂਦਾ ਹੈ ਜਿਹੜੇ ਅੱਜ ਕਲ ਦਿਨ ਚੜ੍ਹੇ ਦੀਆਂ ਅਖ਼ਬਾਰਾਂ ਵਿੱਚ ਆਪਣੀ ਕਰਤੂਤ ਦੀ ਖ਼ਬਰ ਪੜ੍ਹਦੇ ਹਨ ਕਿ ਅੱਜ 6 ਜਣੇ ਕਤਲ ਕੀਤੇ ਗਏ ਹਨ ਜਾਂ ਇਸ ਤੋਂ ਦੁਗਣੇ।

ਮਨੁੱਖ ਨੇ ਧਰਮ ਵਰਗੀ ਭਾਵਨਾ ਵਿੱਚ ਵੀ ਈਰਖਾ, ਕ੍ਰੋਧ, ਸਾੜਾ, ਬਦਲਾ ਤੇ ਮਾਰ ਧਾੜ ਪੈਦਾ ਕਰ ਲਈ ਹੈ। ਕਬੀਰ ਯਾਦ ਆਇਆ ਹੈ :

ਕਬੀਰ ਸੰਤਨ ਕੀ ਕੁਤੀਆ ਭਲੀ ਸਾਕਤ ਕੀ ਬੁਰੀ ਮਾਇ ।।
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ।।

## 11 ਜੂਨ 1986, ਬੁੱਧਵਾਰ

## ਡਲਹੌਜ਼ੀ (H.P.)

## ਟੁੱਟਦੀ ਏ ਕਹਿਰਾਂ ਦੇ ਨਾਲ

ਇਕ ਪਾਸੇ ਗੁਰਦਾਸਪੁਰ, ਅੰਮ੍ਰਿਤਸਰ, ਕਪੂਰਥਲਾ ਜ਼ਿਲਿਆਂ ਵਿਚ ਰੋਜ਼ਾਨਾ 5-7 ਬੰਦਿਆਂ ਨੂੰ ਗੋਲੀਆਂ ਨਾਲ ਭੁੰਨ ਧਰਨ ਦੀਆਂ ਖ਼ਬਰਾਂ ਆ ਰਹੀਆਂ ਹਨ। ਗਿਣਤੀ ਵਿਚ ਭਾਵੇ ਸਿਖ ਹੀ ਬਹੁਤ ਮਾਰੇ ਜਾ ਚੁਕੇ ਹਨ ਪਰ ਅਤਿਵਾਦੀਆਂ ਵਲੋਂ ਬੇਕਸੂਰ ਹਿੰਦੂਆਂ ਨੂੰ ਕਿਸੇ ਵੀ ਮੌਕੇ ਗੋਲੀਆਂ ਚਲਾ ਕੇ ਮਾਰ ਧਰਨ ਦੀਆਂ ਵਾਰਦਾਤਾਂ ਨੇ ਪੰਜਾਬ ਦੇ ਇਹਨਾਂ ਜ਼ਿਲਿਆਂ ਵਿਚ ਅਜਿਹੀ ਦਹਿਸ਼ਤ ਪੈਦਾ ਕਰ ਦਿਤੀ ਹੈ ਕਿ ਕੁਛ ਤ੍ਰਸੇ ਹੋਏ ਹਿੰਦੂ ਪਰਵਾਰ ਆਪਣੇ ਜੱਦੀ ਘਰ ਛੱਡ, ਹਰਿਆਣਾ ਦਿੱਲੀ ਜਾਂ ਯੂ.ਪੀ. ਵਿਚ ਹਿਜਰਤ ਕਰ ਰਹੇ ਹਨ।

ਅੱਜ ਕਲ ਬਟਾਲਾ ਹਿੰਦੂ ਸਿੱਖ ਤਫਰਕਾਤ ਦਾ ਗੜ੍ਹ ਬਣਾਣ ਦੀ ਕੋਸ਼ਸ਼ ਹੋ ਰਹੀ ਹੈ। ਏਧਰ ਸਾਡੇ ਪਾਸ ਬਟਾਲੇ ਦੇ ਭੰਡਾਰੀ ਜੀ ਹਨ, ਜਿਨ੍ਹਾਂ ਆਪਣੇ ਦੋਸਤ ਸਾਧੂ ਸਿੰਘ ਘਰ ਪੋਤਰੇ,, 'ਜਸਬੀਰ' ਸਪੁਤ੍ਰ ਜਿਤਿੰਦਰ ਪਾਲ ਸਿੰਘ ਦੇ ਹੋਣ ਦੀ ਖੁਸ਼ੀ ਵਿਚ ਬੈਲੂਨ, ਡਲਹੌਜ਼ੀ ਛਾਵਣੀ ਦੇ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਵਿਚ ਇਕ ਅਖੰਡ ਪਾਠ ਰਖਵਾਇਆ ਹੋਇਆ ਹੈ ਜਿਸਦਾ ਭੋਗ ਅੱਜ, ਗੁਰ ਸ਼ਹੀਦੀ ਦਿਵਸ ਗੁਰੂ ਅਰਜਨ ਦੇਵ ਜੀ ਦੇ ਮਹਾਂ ਤਿਆਗ ਭਰੇ ਦਿਨ ਤੇ ਪਵਾਇਆ ਹੈ। 500/-ਗੁਰਦੁਆਰੇ ਲਈ ਦਾਨ ਵੱਖਰਾ ਕੀਤਾ ਹੈ। ਅਜਿਹੀਆਂ ਦੋਸਤੀਆਂ ,ਪਿਆਰ ਅਤੇ ਸੁਖਾਵੇਂ ਸੰਬੰਧ ਸਾਡੇ ਦੇਸ਼ ਵਿਚ ਥਾਂ ਪਰ ਥਾਂ ਹਨ।

ਪਰ ਇਹ ਕੁਛ ਸਿਰ ਫਿਰੇ ਲੋਕ ਬੰਦੂਕ ਦੀ ਨੋਕ ਨਾਲ , ਬੰਦੂਕ ਦੀ ਗੋਲੀ ਨਾਲ ਅਜਿਹੀ ਸਥਿਤੀ ਪੈਦਾ ਕਰ ਰਹੇ ਹਨ, ਅਜਿਹਾ ਕਹਿਰ ਬਰਸਾ ਰਹੇ ਹਨ ਕਿ ਸਿਖ ਅਤੇ ਹਿੰਦੂ ਪਰਸਪਰ ਦੁਸ਼ਮਣੀ ਦੇ ਜਜ਼ਬੇ ਨਾਲ ਇਕ ਦੂਜੇ ਦੇ ਗਲ ਕਿਉਂ ਨ ਪੈਣ।

ਪਰ ਏਥੇ ਗੁਰਦੁਆਰੇ ਵਿਚ ਮੈਂ ਹਿੰਦੂ ਅਤੇ ਸਿਖਾਂ ਨੂੰ ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਜੁੜ ਕੇ ਬੈਠੇ ਵੇਖਿਆ। ਸਲੋਕਾਂ ਉਪ੍ਰੰਤ ਮੈਨੂੰ ਵੀ ਤਕਰੀਰ ਦਾ ਅਵਸਰ ਮਿਲਿਆ , ਮੇਰੇ ਕਹਿਣ ਦਾ ਤੱਤ ਸੀ ਕਿ ਵਰਤਮਾਨ ਵਿਚ ਜਿਸ ਅਵਸਥਾ ਨੂੰ ਪੈਦਾ ਕੀਤਾ ਗਿਆ ਹੈ, ਇਸ ਵਿਚ ਸਾਰੀਆਂ ਸਿਆਸੀ ਪਾਰਟੀਆਂ, ਸਾਰੇ ਧਰਮਾਂ ਤੇ ਸਮੁੱਚੀ

ਭਲਮਣਸਾਹਤ ਦਾ ਦੋਸ਼ ਹੈ ਜਿਸਨੇ ਉਠੱਦਿਆਂ ਹੀ ਇਸ ਮਨੁੱਖ ਮਾਰੂ ਜਜ਼ਬੇ ਤਹਿਤ ਪਾਗਲ ਹੋਏ ਲੋਕਾਂ ਦਾ ਹੱਥ ਨਹੀਂ ਫੜਿਆ।

ਸ. ਸਾਧੂ ਸਿੰਘ ਦਾ ਵੱਡਾ ਲੜਕਾ ਜਿਤਿੰਦਰ ਪਾਲ ਸਿੰਘ ਇੰਗਲੈਂਡ ਦੀ ਰਾਜਧਾਨੀ ਲੰਡਨ ਵਿਚ ਈਸਟਹੈਮ ਇਲਾਕੇ ਵਿਚ ਰਹਿੰਦਾ ਹੈ ਜਿਸਦੇ ਘਰ ਪੁੱਤਰ ਹੋਣ ਦੀ ਖੁਸ਼ੀ ਵਿਚ ਬਟਾਲੇ ਦਾ ਸ੍ਰੀ ਭੰਡਾਰੀ ਅਖੰਡ ਪਾਠ ਦਾ ਭੋਗ ਪਵਾ ਹਟਿਆ ਹੈ।

## 12 ਜੂਨ 1986, ਵੀਰਵਾਰ
## ਡਲਹੌਜ਼ੀ (H.P.)

### ਸ. ਜਗਤਾਰ ਸਿੰਘ ਲਈ ਨਵਾਂ ਮਕਾਨ

ਗੱਲੀਂ ਬਾਤੀਂ ਪਿਆਂ ਸ. ਸਾਧੂ ਸਿੰਘ ਤੋਂ ਪਤਾ ਲਗਾ ਕਿ ਅੱਜ ਕੱਲ ਬੀਬਾ ਜੀ - ਜਗਤਾਰ ਸਿੰਘ ਵਾਸਤੇ ਪਨਿਹਾਰੀ ਵਿਖੇ ਨਵਾਂ ਮਕਾਨ ਤਾਮੀਰ ਹੋ ਰਿਹਾ ਹੈ। ਦੱਸਿਆ ਗਿਆ ਹੈ ਕਿ ਜੀਵਨ ਨਗਰ ਇਲਾਕੇ ਦੀ ਬਹੁਤ ਸੰਗਤ ਗੁਰੂ ਸੁਪ੍ਰਤੀ ਬੀਬੀ ਸਾਹਿਬ ਕੌਰ ਜੀ ਦੇ ਮਕਾਨ ਦੀ ਉਸਾਰੀ ਸੇਵਾ ਵਿਚ ਸਹਿਯੋਗ ਦੇਣ ਲਈ ਰੋਜ਼ਾਨਾ ਆਉਂਦੀ ਹੈ, ਅਤੇ ਸ. ਜਗਤਾਰ ਸਿੰਘ ਪਰਵਾਰ ਦੇ ਯੋਗ ਕੋਠੀ ਤਿਆਰ ਹੋ ਜਾਵੇਗੀ।

ਪਹਿਲਾ ਸਥਾਨ ਆਪਣੇ ਜੇਠ ਜਿਠਾਣੀਆਂ ਵਿਚ ਬੀਬਾ ਜੀ ਲਈ ਨਾਕਾਫ਼ੀ ਸੀ। ਭਾਵੇਂ ਸ. ਮਹਿੰਦਰ ਸਿੰਘ ਪਰਵਾਰ ਦੇ ਸਾਰੇ ਮੈਂਬਰ ਹੀ ਸ. ਜਗਤਾਰ ਸਿੰਘ ਬੀਬਾ ਜੀ ਦੇ ਕਦਰਦਾਨ ਅਤੇ ਸੇਵਕ ਹਨ ਤਾਂ ਵੀ ਨਿਕਟ ਭਵਿਖ ਨੂੰ ਸੋਚ ਕੇ ਨਵੇਂ ਮਕਾਨ ਦੀ ਤਾਮੀਰ ਕਰਵਾਈ ਜਾ ਰਹੀ ਹੈ।

### ਜਦੋਂ ਹੁੰਦੀ ਐ ਗੁਰੂ ਦੀ ਕਿਰਪਾ

ਅੱਜ ਅਸੀਂ ਪਹਿਲੇ ਵੇਲੇ ਦੇ ਸੈਰ ਕਰਨ ਨਿਕਲੇ ਹੋਏ ਸਾਂ - ਮੈਂ ਅਤੇ ਸਾਧੂ ਸਿੰਘ ਸੁਭਾਸ਼ ਚੌਂਕ ਦੇ ਨੇੜੇ ਗਏ ਤਾਂ ਸਾਨੂੰ ਇਕ ਹੋਰ ਸਿੰਘ - ਜੋੜੀ ਦੇ ਦਰਸ਼ਨ ਹੋਏ। ਅਸੀਂ ਤੇਜ਼ ਕਦਮੀ ਜਾਂਦੇ ਉਨ੍ਹਾਂ ਨੂੰ ਲੰਘ ਗਏ ਸਾਂ ਕਿ ਉਹ ਹਿੰਮਤ ਨਾਲ ਸਾਡੇ ਬਰਾਬਰ ਆਈ ਤੇ ਇਕ ਬ੍ਰੀਫ ਦਾੜ੍ਹੀ ਵਾਲੇ ਚਸ਼ਮਾਧਾਰੀ ਸੱਜਣ ਨੇ ਅਗੇ ਵਧ ਕੇ ਆਖਿਆ : ਤੁਸੀਂ ਪ੍ਰੀਤਮ ਸਿੰਘ ਕਵੀ ਹੋ? ਆਪਣਾ ਨਾਂ ਸੁਣ ਕੇ ਕੌਣ ਬਾਗ਼ ਬਾਗ਼ ਨਹੀਂ ਹੁੰਦਾ, ਪਰ ਮੈਂ ਠਠੰਬਰ ਗਿਆ ਕਿਉਂਕਿ ਜੋ ਸੱਜਣ ਮੈਨੂੰ ਅਪਣੱਤ ਨਾਲ ਬੁਲਾ ਰਿਹਾ ਸੀ ਉਹ ਮੇਰੇ ਧਿਆਨ ਵਿਚ ਨਹੀਂ ਸੀ ਆ ਰਿਹਾ। ਪੁੱਛਣ ਤੇ ਮਾਲੂਮ ਹੋਇਆ ਕਿ ਇਹ ਨੰਗਲ ਦੇ ਪ੍ਰੋ: ਰਾਜਿੰਦਰ ਸਿੰਘ ਸੋਢੀ ਹਨ ਅਤੇ ਮੈਨੂੰ ਇਕ ਦੋ ਇੰਟਰਨੈਸ਼ਨਲ ਲੇਖਕ ਕਾਨਫ੍ਰੰਸਾਂ ਵਿਚ ਜਾਣ ਤੋਂ ਜਾਣਦੇ ਹਨ, ਉਹਨਾਂ

'ਵਰਿਆਮ' ਵਿਚ ਛਪਦੇ ਲੇਖਾਂ ਦਾ ਜ਼ਿਕਰ ਵੀ ਕੀਤਾ। ਇਹਨਾਂ ਦੇ ਨਾਲ ਦੇ ਸੱਜਣ ਮਧਰੇ ਕੱਦ ਸ. ਪਿਆਰਾ ਸਿੰਘ ਹਨ।

ਸ. ਸਾਧੂ ਸਿੰਘ ਨੂੰ ਵਾਕਫ਼ ਕਰਵਾਣ ਤੋਂ ਉਨ੍ਹਾਂ ਆਪਣੀ ਜਗਿਆਸਾ ਦੱਸੀ। ਉਹ ਲਾਰਡ ਡਲਹੌਜ਼ੀ ਦੀ ਕਬਰ ਤਲਾਸ਼ ਕਰਦੇ ਹਨ ਕਿਤੇ ਮਿਲੀ ਨਹੀਂ, ਜੇ ਪਤਾ ਹੋਵੇ ਤਾਂ, ਦੂਜੇ ਸ: ਨਾਨਕ ਸਿੰਘ ਨਾਵਲਿਸਟ ਪੰਜਾਬੀ ਨਾਵਲਾਂ ਦੇ ਪਿਤਾਮਾਂ ਏਥੇ, ਡਲਹੌਜ਼ੀ ਵਿਚ ਆਕੇ ਆਪਣੀ ਨਾਵਲਕਾਰੀ ਕਰਦੇ ਰਹੇ ਹਨ, ਉਹ ਕਿਹੜਾ ਸਥਾਨ ਹੋਵੇ, ਉਸਨੂੰ ਯਾਤਰਾ ਸਥਲ ਬਣਨਾ ਚਾਹੀਦਾ ਹੈ।

ਦੋਵੇਂ ਆੜੀ ਚੰਗੀ ਖੋਜ ਬ੍ਰਿਤੀ ਦੇ ਤੇ ਫਿਰਨ ਤੁਰਨ ਦੇ ਸ਼ੌਕੀਨ ਜਾਪਦੇ ਸਨ। ਇਹ ਧਰਮਸ਼ਾਲਾ, ਪਾਲਮਪੁਰ, ਬੈਜਨਾਥ ਆਦਿ ਥਾਵਾਂ ਤੇ ਘੁੰਮ ਘੁੰਮਾ ਆਏ ਸਨ। ਅਸਾਂ ਇਹਨਾਂ ਦੇ ਸਵਾਲਾਂ ਦਾ ਪਤਾ ਕਰਕੇ ਦੱਸਣ ਲਈ ਆਖਿਆ ਤੇ ਪੀਲੀ ਕੋਠੀ ਪਧਾਰਨ ਲਈ ਸੱਦਾ ਦਿਤਾ।

ਪ੍ਰੋ. ਰਾਜਿੰਦਰ ਸਿੰਘ ਸੋਚੀ ਲੇਖਕ ਵੀ ਹਨ, ਅਖ਼ਬਾਰਾਂ ਵਿਚ ਸਫ਼ਰ ਅਤੇ ਜ਼ਾਤੀ ਅਨੁਭਵ ਲਿਖਦੇ ਰਹਿੰਦੇ ਹਨ। ਇਸ ਜੋੜੀ ਨੇ ਦੱਸਿਆ ਕਿ ਪੰਜਾਬ ਦੇ ਪ੍ਰਸਿੱਧ ਆਰਟਿਸਟ ਸ. ਸੋਭਾ ਸਿੰਘ ਨੂੰ ਵੀ ਅੰਦਰੇਟੇ ਜਾ ਕੇ ਮਿਲ ਆਏ ਹਨ।

## 13 ਜੂਨ 1986, ਸੋਮਵਾਰ
## ਡਲਹੌਜੀ (H.P.)
### ਮੇਰੀ ਬਿਮਾਰੀ ਆਪਣੀ ਜਾਤੀ

ਸ. ਸਾਧੂ ਸਿੰਘ , ਸ਼੍ਰੀ ਨਰੋਤਮ ਸਿੰਘ ਭੰਡਾਰੀ ਅਤੇ ਮੈਂ ਅੱਜ ਆਠੇ ਦੇ ਚੱਕਰ ਦੀ ਸੈਰ ਕਰਕੇ ਆਏ। ਮੈਂ ਅਤੇ ਸਾਧੂ ਸਿੰਘ ਤਾਂ ਲਗਾਤਾਰ ਸਤਿਗੁਰੂ ਜੀ ਦੇ ਗੁਣਾਨਵਾਦ, ਕਹਿੰਦੇ ਸੁਣਦੇ ਰਹਿੰਦੇ ਹਾਂ, ਓਨੀਆਂ ਗੱਲਾਂ ਦਾ ਜ਼ਿਕਰ ਏਥੇ ਨਹੀਂ ਹੋ ਸਕਦਾ ਪਰ ਅੱਜ ਸਾਡੇ ਸਾਥੀ ਸ੍ਰੀ ਨਰੋਤਮ ਸਿੰਘ ਭੰਡਾਰੀ ਜੋ ਕੇਵਲ ਨਾਮ ਦਾ ਸਿੰਘ ਪਰ ਦਰਸ਼ਨੋਂ ਤੇ ਸਾਕਾਦਾਰੀ ਵਲੋਂ ਹਿੰਦੂ ਹੈ ਨੇ ਮੈਨੂੰ ਦੱਸਿਆ ਕਿ ਜਦੋਂ ਸ੍ਰੀ ਸਤਿਗੁਰੂ ਜੀ 1984 ਵਿੱਚ ਡਲਹੌਜ਼ੀ ਸ. ਸਾਧੂ ਸਿੰਘ ਦੇ ਪਧਾਰੇ ਤਾਂ ਮੈਂ ਵੀ ਜਾਕੇ ਮੱਥਾ ਟੇਕਿਆ, ਮੇਰੇ ਬਾਰੇ ਸ. ਸਾਧੂ ਸਿੰਘ ਨੇ ਸਤਿਗੁਰੂ ਜੀ ਨੂੰ ਜਾਣਕਾਰੀ ਦਿੱਤੀ। ਮੇਰੀ ਕਮਰ ਵਿਚ ਇਕ ਦਰਦ ਠਹਿਰੀ ਹੋਈ ਹੈ ਜਿਹੜੀ ਰੀੜ ਦੀ ਹੱਡੀ ਨਾਲ ਸੰਬੰਧਤ ਹੈ, ਮੈਂ ਉਸ ਨਾਮੁਰਾਦ ਪੀੜ ਤੋਂ ਅਨੇਕ

ਪ੍ਰਕਾਰ ਦੀਆਂ ਦਵਾਈਆਂ ਖਾ ਕੇ ਬਚਿਆ ਆ ਰਿਹਾ ਹਾਂ।

ਜਦੋਂ ਸਤਿਗੁਰੂ ਜੀ ਨੂੰ ਮੇਰੀ ਸਰੀਰਕ ਤਕਲੀਫ ਦਾ ਪਤਾ ਲਗਾ ਤਾਂ ਤੁਰੰਤ ਕਿਰਪਾ ਭਰਿਆ ਧਿਆਨ ਮੇਰੇ ਵਲ ਦਿੱਤਾ, ਮੈਨੂੰ ਕਈ ਤਰਾਂ ਦੀਆਂ ਵਰਜਸ਼ਾਂ ਅਤੇ ਪਰਹੇਜ਼ ਸਮਝਾਏ। ਆਪ ਜੀ ਦਾ ਇਕ ਸੇਵਕ ਬਲਦੇਵ ਸਿੰਘ ਹੈ। ਉਸ ਨੂੰ ਫਰਸ਼ ਤੇ ਲਿਟਾਕੇ ਉਸ ਤੋਂ ਵਿਵਧ ਭਾਂਤ ਵਰਜ਼ਸ਼ਾਂ ਕਰਵਾ ਕੇ ਮੈਨੂੰ ਸਵਾਸਥਾ ਸੋਝੀ ਦਿਤੀ। ਮੇਰੀ ਪੀੜ ਨੂੰ ਆਪਣੀ ਸਮਝ ਮੇਰੀ ਮਦਦ ਕੀਤੀ। ਮੇਰਾ ਜੀ ਕਰਦਾ ਹੀ ਰਹਿੰਦਾ ਹੈ ਕਦੋਂ ਦੀਨ ਦਿਆਲ ਫਿਰ ਡਲਹੌਜ਼ੀ ਆਉਣ ਅਤੇ ਸਾਡੇ ਸੁੱਤੇ ਭਾਗ ਜਾਗਣ।

### ਮੁੜ ਪਿਆਰੇ ਸੋਢੀ ਜੀ

9.30 ਤਕ ਅਸੀਂ ਸੈਰ ਕਰਕੇ ਪਰਤੇ ਸਾਂ ਕਿ ਉਪਰਲੀ ਪੀਲੀ ਕੋਠੀ ਵਿਚ ਸ. ਪਿਆਰਾ ਸਿੰਘ ਅਤੇ ਪ੍ਰੋ. ਸੋਢੀ ਜੀ ਨੇ ਆ ਨਿਵਾਜਿਆ । ਸ. ਸਾਧੂ ਸਿੰਘ ਵੀ ਭੰਡਾਰੀ ਸਾਹਿਬ ਵਲੋਂ ਆ ਗਏ। ਪੰਜਾਬ ਦੀ ਵਰਤਮਾਨ ਦੁਰਦਸ਼ਾ ਤੇ ਵਿਚਾਰ ਵਟਾਂਦਰੇ ਵਿੱਚ ਅਸੀਂ ਇਕਮੱਤ ਸਾਂ ਕਿ ਬਾਜ਼ੀ ਹੁਣ ਪਾਲੀਟੀਸ਼ਨਾਂ ਦੇ ਹੱਥੋਂ ਨਿਕਲ ਚੁਕੀ ਹੈ ਤੇ ਬੰਦੂਕ ਧਾਰੀਆਂ ਹੱਥ ਹੈ। ਇਸਦੇ ਛੇਤੀ ਨਿਪਟਾਰੇ ਦੀ ਸੰਭਾਵਨਾ ਨਹੀਂ। ਸਿਖਾਂ ਦਾ ਦੁਰਭਾਗ ਇਹ ਹੈ ਕਿ ਨਾ ਇਹਨਾਂ ਨੂੰ ਰਾਸ਼ਟ੍ਰਪਤੀ ਦੀ ਦੇਸ਼ ਵਿਚ ਸਰਵ-ਉੱਚ ਹਸਤੀ ਆਪਣੀ ਜਾਪਦੀ ਹੈ (ਗਿ. ਜ਼ੈਲ ਸਿੰਘ), ਨਾ ਲੌਂਗੋਵਾਲ ਦੀ ਕੁਰਬਾਨੀ ਦਾ ਅਹਿਸਾਸ ਹੈ, ਨਾ ਬਰਨਾਲਾ ਸਰਕਾਰ ਪਸੰਦ ਹੈ, ਟੌਹੜਾ ਉਂਜ ਦਗ਼ਾਬਾਜ਼ ਕਿਹਾ ਜਾਂਦਾ ਹੈ, ਬਾਦਲ ਤੋਂ ਪੰਜਾਬ ਦੇ ਹਿੰਦੂਆਂ ਦਾ ਵਿਸ਼ਵਾਸ ਉਠ ਗਿਆ ਹੈ ਅਤੇ ਕਿਸੇ ਨੂੰ ਵੀ ਕੋਈ ਪਤਾ ਨਹੀਂ ਕਦੋਂ ਕੋਈ ਉਸਨੂੰ ਗੋਲੀ ਮਾਰ ਕੇ ਮਾਰ ਜਾਵੇ। ਮੂਰਖ ਜਵਾਨਾਂ ਨੇ ਸਾਰੇ ਲੀਡਰ ਮਾਰਨੇ ਫਿਰ ਆਪ ਮਰਨਾ ਹੈ।

## 19 ਜੂਨ 1986, ਵੀਰਵਾਰ

## ਡਲਹੌਜੀ ਤੋਂ ਵਾਪਸੀ

### ਗਰਮੀ ਨੂੰ ਵਾਪਸੀ

ਪੰਜਾਬ ਵਿੱਚੋਂ ਰੋਜ਼ਾਨਾ ਕਤਲੋ ਗਾਰਤ ਦੀਆਂ ਖ਼ਬਰਾਂ ਆ ਰਹੀਆਂ ਹਨ । ਜ਼ਿੰਦਗੀ ਫੇਰ ਵੀ ਚਾਲੇ ਪਈ ਜਾਂਦੀ ਹੈ । 21 ਤਾਰੀਖ ਪੰਜਾਬ ਨੂੰ ਚੰਡੀਗੜ੍ਹ ਦੇਣ ਲਈ

ਨਿਸ਼ਚਿਤ ਹੈ । ਹਰਿਆਣੇ ਵਾਲੇ ਇਸ ਦਿਨ 'ਹਰਿਆਣਾ ਬੰਦ' ਦਾ ਨਾਅਰਾ ਦੇ ਰਹੇ ਹਨ। ਅੱਤਿਵਾਦੀ ਤਾਂ ਅਜਿਹੇ ਅਵਸਰ ਨੂੰ ਦੁਰਭਾਗ ਵਿੱਚ ਬਦਲਣ ਲਈ ਸਦਾ ਤੋਂ ਹੀ ਪਰਯਤਨਸ਼ੀਲ ਰਹੇ ਹਨ । ਅਜਿਹੇ ਵਿੱਚ ਮੈਂ ਆਪਣੇ ਪ੍ਰੋਗਰਾਮ ਤੋਂ ਇੱਕ ਦਿਨ ਪਹਿਲਾਂ ਵਾਪਸੀ ਕਰ ਲਈ ਹੈ ।

ਏਨਾ ਚਿਰ ਮੈਂ ਅਤੇ ਸਾਧੂ ਸਿੰਘ ਇਕਰਸ ਅਤੇ ਇਕ ਸੁਰ ਰਹੇ ਹਾਂ। ਉਹ ਪੈਸੇ ਵਲੋਂ ਤਕੜੀ ਸਾਮੀ ਹੈ। ਮੈਂ ਬੇਪੈਸੇ ਵਲੋਂ ਤਕੜੀ ਸਾਮੀ ਹਾਂ । ਸਤਿਗੁਰੂ ਸਾਡੀ ਏਕਤਾ ਤੇ ਮਿੱਤਰਤਾ ਦਾ ਆਧਾਰ ਹਨ ਅਤੇ ਸਾਧੂ ਸਿੰਘ ਮੈਨੂੰ ਆਗ੍ਰਹਿ ਕਰਦਾ ਹੈ ਕਿ ਮੈਂ ਭੈਣੀ ਸਾਹਿਬ . ਵਿਖੇ 22 ਤੋਂ 26 ਜੂਨ ਤੱਕ ਦਾ ਵਿਦਿਅਕ ਸੰਮੇਲਨ ਭੁਗਤਾ ਕੇ ਫਿਰ ਡਲਹੌਜ਼ੀ ਆ ਜਾਵਾਂ ਪਰ ਮੈਨੂੰ ਦਿੱਲੀ ਵਾਲਿਆਂ ਦਾ ਫਿਕਰ ਹੈ ।

## ਵਿਦਾਇਗੀ

ਕਲ ਸ਼ਾਮੀਂ 400/- ਉਸ ਮੈਨੂੰ ਪਕੜਾ ਦਿੱਤਾ ਸੀ ਤਾਂਕਿ ਮੈਨੂੰ ਵਾਪਸੀ ਲਈ ਕੋਈ ਖਰਚਾ ਥੁੜੋਂ ਨਾ ਰਹੇ। ਉਹਦਾ ਜੀ ਨਹੀਂ ਸੀ ਕਰਦਾ ਮੈਂ ਜਾਵਾਂ, ਪਰ ਮੈਂ ਵੀ ਮੋਹ ਭਿੱਜੇ ਨੇ ਵਾਪਸੀ ਕਰਨੀ ਹੀ ਸੀ ਛੋਟੇ ਪਰਿਵਾਰ ਤੋਂ ਮੈਂ ਰਾਤੀਂ ਖਾਣੇ ਦੇ ਮੇਜ਼ ਤੋਂ ਹੀ ਵਿਦਾ ਲੈ ਲਈ ਸੀ । ਇਹ ਦੋਵੇਂ ਜੀ ਸਵੇਰੇ 5 ਵਜੇ ਦੇ ਹੀ ਮੈਨੂੰ ਤੌਰਨ ਦੇ ਖਿਆਲ ਨਾਲ ਤਿਆਰ ਬਰ ਤਿਆਰ ਸਨ।

ਧੰਨਵਾਦ ਕਰਦਿਆਂ ਮੈਂ 5.45 ਵਜੇ ਅੰਤਮ ਸਤਿ ਸ੍ਰੀ ਅਕਾਲ ਕਹਿ ਦਿੱਤੀ । ਕ੍ਰਿਸ਼ਨ ਮੇਰਾ ਸਮਾਨ ਲੈ ਕੇ ਡਲਹੌਜ਼ੀ ਅੱਡੇ ਤੇ ਆ ਗਿਆ । ਏਥੇ ਪਤਾ ਲੱਗਾ ਕਿ ਬੱਸ ਮੈਨੂੰ 6.30 ਵਜੇ ਹੀ ਮਿਲ ਸਕੇਗੀ ।

ਲੋਕਾਂ ਦੇ ਹੜ੍ਹੱਲ, ਡਲਹੌਜ਼ੀ ਨੂੰ ਹੇਠਲੀ ਗਰਮੀ ਤੋਂ ਬਚਣ ਲਈ ਆ ਰਹੇ ਹਨ ਪਰ ਮੈਂ 40 ਤੋਂ ਵੱਧ ਡਿਗਰੀ ਦੀ ਗਰਮੀ ਵੱਲ ਜਾਣ ਲਈ ਬਸ ਫੜ ਲਈ ਹੈ । ਮੈਦਾਨਾਂ ਵਿੱਚ ਦੋਹਾਂ ਤਰ੍ਹਾਂ ਦੀ ਗਰਮੀ ਹੈ, ਮੌਸਮ ਦੀ ਵੀ ਅਤੇ ਸਿਆਸੀ ਅਤੇ ਅਤਿਵਾਦੀਆਂ ਦੀਆਂ ਗੋਲੀਆਂ ਦੀ ਵੀ।

## ਜਲੰਧਰ ਵਿਖੇ

ਮਸਾਂ 9.30 ਵਜੇ ਪਠਾਨਕੋਟ ਪੁੱਜਾ ਹਾਂ ਏਥੋਂ 10 ਵਜੇ ਜਲੰਧਰ ਦੀ ਬਸ ਮਿਲੀ

ਹੈ, 12.40 ਤੱਕ ਜਲੰਧਰ ਪਹੁੰਚ ਗਿਆ ਹਾਂ । 1 ਵਜੇ ਸ. ਜਗਦੀਸ਼ ਸਿੰਘ ਵਰਿਆਮ ਦੇ ਘਰ ਪੁੱਜ ਗਿਆ ਹਾਂ ।

ਸੰਤ ਨੱਥਾ ਸਿੰਘ ਜੱਥੇਦਾਰ ਵਰਿਆਮ ਪਿਤਾ ਮਿਲੇ ਤਾਂ ਫਤਹ ਫਤੂਹੀ ਬਾਅਦ ਉਹਨਾਂ ਖ਼ਬਰ ਦਿੱਤੀ : ਸੰਤ ਉਜਾਗਰ ਸਿੰਘ ਜਲੰਧਰ ਨੂੰ 8000/- ਜੁਰਮਾਨਾ ਹੋ ਗਿਆ ਹੈ । ਉਹ 15.6.86 ਨੂੰ ਆਪਣੀ ਲੜਕੀ ਦੀ ਸ਼ਾਦੀ ਕਰਨ ਵਾਸਤੇ ਭੈਣੀ ਸਾਹਿਬ ਗਿਆ ਸੀ । ਟਰੱਕ ਭਰ ਕੇ ਰਿਸ਼ਤੇਦਾਰਾਂ ਦਾ ਨਾਲ ਲੈ ਗਿਆ । ਸਤਿਗੁਰਾਂ ਨੇ ਪਤਾ ਲਗਣ ਤੇ ਕਿ ਇਹ ਨਵੀਂ ਹੀ ਰੀਤ ਤੁਰ ਪਈ ਹੈ, ਵਿਆਹ ਉੱਤੇ ਦੁਨੀਆਂ ਕੱਠੀ ਕਰੋ, ਜ਼ੁਰਮਾਨਾ ਕਰ ਦਿੱਤਾ ਹੈ। ਸੰਤ ਜੀ ਪਰੇਸ਼ਾਨ ਫਿਰ ਰਹੇ ਹਨ।

## ਹੰਸਪਾਲ ਜੀ ਦੀ ਨਾਮੀਨੇਸ਼ਨ

ਕਲ ਸ਼ਾਮੀ ਟੈਲੀਵੀਜ਼ਨ ਤੋਂ ਸੁਣੀ ਵੇਖੀ ਖ਼ਬਰ ਮੈਨੂੰ ਸ. ਸਾਧੂ ਸਿੰਘ ਨੇ ਦੱਸੀ ਕਿ ਰਾਜ ਸਭਾ ਦੀਆਂ ਖਾਲੀ ਸੀਟਾਂ ਪੁਰ ਕਰਨ ਲਈ ਕਾਂਗਰਸ ਪਾਰਟੀ ਨੇ ਸਾਡੇ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਦੁਬਾਰਾ ਨਾਮੀਨੇਟ ਕੀਤਾ ਹੈ ਪੰਜਾਬ ਤੋਂ । ਅਕਾਲੀ ਪਾਰਟੀ ਰੀਟਾਇਰਡ ਜਨਰਲ ਜਗਜੀਤ ਸਿੰਘ ਅਰੋੜਾ ਨੂੰ ਨਾਮਜ਼ਦ ਕਰ ਰਹੀ ਹੈ ਅਤੇ ਵਿਰੋਧੀ ਅਕਾਲੀ ਗੁੱਟ ਨੇ ਸ. ਹਰਿਸਿਮਰਨ ਸਿੰਘ ਮਾਨ ਨੂੰ ਆਪਣਾ ਕੈਂਡੀਡੇਟ ਐਲਾਨਿਆ ਹੈ ।

## ਚਿੱਠੀਆਂ ਕੌੜੀਆਂ ਮਿੱਠੀਆਂ

ਸ. ਜਗਦੀਸ਼ ਸਿੰਘ ਵਰਿਆਮ ਨਾਲ ਪੱਤਰ ਪੱਤਰੀ ਦੇ ਉੱਤਰਾਂ ਵਿੱਚੋਂ ਕੁਛ ਜ਼ਰੂਰੀ :

(1) ਅੱਜ (20.5.1986) ਜਦੋਂ ਤੁਹਾਡੀ 17.5.86 ਦੀ ਚਿੱਠੀ ਪੁੱਜੀ ਤਾਂ ਪਤਾ ਲੱਗਾ ਕਿ ਨਾਂ ਤਾਂ ਮੇਰੀ ਕੋਈ ਚਿੱਠੀ ਮਿਲੀ ਹੈ ਨਾ ਵਰਿਆਮ । ਮੈਂ ਆਪ ਹੀ ਏਥੇ (ਜਲੰਧਰ) ਰਿਹਾ ਹਾਂ ਵਰਿਆਮ ਤੇ ਚਿੱਠੀ ਤਾਂ ਜ਼ਰੂਰ ਭੇਜੇ ਹਨ । ਚਿੱਠੀ ਨਾਲ ਸਿੰਘ ਬੰਧੂਆਂ ਨਾਲ ਮੁਲਾਕਾਤ ਵਾਲੀ ਅਜੀਤ ਦੀ ਫੋਟੋ ਕਾਪੀ ਭੇਜੀ ਹੈ ।

"ਤੁਸੀਂ ਸਚਮੁਚ ਕਮਾਲ ਦੇ ਭਾਗਾਂ ਵਾਲੇ ਬੰਦੇ ਹੋ। ਸਤਿਗੁਰੂ ਜੀ ਕੋਲ ਹਫਤਾ ਬਿਤਾ ਆਏ। ਏਥੇ ਸਾਨੂੰ ਪਤਾ ਹੀ ਨਹੀਂ ਲੱਗਾ। ਜਾਪਦਾ ਹੈ ਕਿ ਸ੍ਰੀ ਭੈਣੀ ਸਾਹਿਬ ਵਿਚ ਕੋਈ ਵੀ ਸਾਡੇ ਨਾਲ ਖਬਰ ਸਾਂਝੀ ਨਹੀਂ ਕਰਨਾ ਚਾਹੁੰਦਾ। .....ਸੰਤ ਤਰਸੇਮ ਸਿੰਘ ਜੀ ਦੇ

ਵਰਿਆਮ ਬਾਰੇ ਸਾਰੇ ਜਤਨ ਨਿਸਫਲ ਗਏ ਹਨ ਪਰ ਉਹਨਾਂ ਬੜੇ ਚਿਰ ਤੋਂ ਕੋਈ ਹੁਕਮ ਕੋਈ ਸੰਦੇਸ਼ ਭੇਜਣਾ ਬੰਦ ਕੀਤਾ ਹੋਇਆ ਹੈ। ਖ਼ਬਰ ਤੁਹਾਡੀ ਚਿੱਠੀ ਵਿਚ ਵੀ ਕੋਈ ਨਹੀਂ।

''ਖ਼ਬਰ : ਮੇਰੇ ਕੁੜਮਣੀ ਸਾਹਿਬਾ ਬੀਬੀ ਰਛਪਾਲ ਕੌਰ ਦੇ ਮਾਤਾ ਜੀ ਜੰਡਾਲੀ ਪਿੰਡ ਵਿਚ ਚੜ੍ਹਾਈ ਕਰ ਗਏ। ਅਸਾਂ ਖ਼ਬਰ ਸ. ਗੁਰਚੈਨ ਸਿੰਘ ਜੀ ਦੀ ਚਿੱਠੀ ਤੋਂ ਪ੍ਰਾਪਤ ਕੀਤੀ। ਉਹਨਾਂ ਵੀ ਖ਼ਬਰ ਸੁਣੀ ਹੀ ਸੀ। ਪੁਛ ਪੁਛਾ ਕੇ ਜਦੋਂ ਉਹਨਾਂ ਦੇ ਘਰ ਗਏ ਤਾਂ ਭੋਗ ਪਏ ਨੂੰ 15 ਦਿਨ ਹੋ ਚੁਕੇ ਸਨ। ਅਖੇ ਤੁਹਾਡੇ ਵਲ ਕਾਰਡ ਭੇਜੇ ਸਨ ਉਹ ਜਲੰਧਰ ਕਿਸੇ ਘਰੇ ਹੀ ਪਏ ਰਹੇ। ਮਾੜੀ ਜਿਹੀ ਕੁੜਮਾਚਾਰੀ ਦਾ ਅਵਸਰ ਮਿਲਣਾ ਸੀ ਉਹ ਵੀ ਨਾ ਰਿਹਾ।

''ਜਲੰਧਰ ਵਿਚ ਸੁਆਦਲੀ ਠੰਢ ਹੋ ਗਈ ਹੈ। ਪਿਛਲੀ ਦੋ ਰਾਤੀਂ। ਮੀਂਹ ਦਾ ਪਾਣੀ ਤਾਂ ਪ੍ਰੈਸ ਵਿਚ ਇਵੇਂ ਆ ਜਾਂਦਾ ਹੈ ਜਿਵੇਂ ਦਰਬਾਰ ਸਾਹਿਬ ਵਿਚ ਪੁਲਿਸ । .... ਬਾਕੀ ਕੱਲ।

2) ਜਲੰਧਰੋਂ 27.5.86

''ਇਹ ਚਿੱਠੀ ਮੈਂ ਲਿਖਣੀ ਤਾਂ ਅਗਲੇ ਦਿਨ ਹੀ ਸੀ ਪਰ ਬਹੁਤ ਦਿਨ (ਲਗਭਗ ਹਫਤਾ ਕੁ ਹੀ) ਬੈਡ ਰੈਸਟ ਕਰਨਾ ਪਿਆ ਕਮਰ ਦਰਦ ਦਾ ਸਾਥ ਸੀ। ........

''........ ਅਖ਼ਬਾਰਾਂ ਚੋਂ ਪਤਾ ਲਗਾ ਹੈ ਕਿ ਸ. ਬੂਟਾ ਸਿੰਘ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰ ਗਏ ਹਨ।

(3) ਜਲੰਧਰੋਂ ( ਦੇਹਰਾਦੂਨ ਨੂੰ ) 12.6.86

''ਅਜ ਜਦੋਂ ਤੁਹਾਡੀ ਚਿੱਠੀ ਆਈ ਤਾਂ ਮੈਂ ਹਰਭਜਨ ਸਿੰਘ (ਸਿਤਾਰ) ਨੂੰ ਕਹਿ ਕੇ ਹੀ ਹਟਿਆ ਸਾਂ ਕਿ ਕਵੀ ਜੀ ਕਿਥੇ ਅਗਿਆਤਵਾਸ ਨੂੰ ਚਲੇ ਗਏ । ... ਗੱਲਾਂ ਕਰਦਿਆਂ ਨੂੰ ਡਾਕੀਆ ਤੁਹਾਡੀ ਚਿੱਠੀ ਫੜਾ ਗਿਆ। ਲੌ ਕਰੋ ਗੱਲਾਂ ਜੇ 3 ਤਾਰੀਖ ਦੀ ਲਿਖੀ ਚਿੱਠੀ 12 ਨੂੰ ਮਿਲੂ ਤੇ ਵਾਪਸੀ ਚਿੱਠੀ ਮਿਲਣ ਤਕ ਤਾਂ ਸਾਡਾ ਨਾਮ ਖ਼ੁਦ ਬਖ਼ੁਦ ਹੀ ਬਲੈਕ ਲਿਸਟ ਹੋ ਜਾਣਾ ਹੋਇਆ।

''8 ਜੂਨ ਨੂੰ ਭੈਣੀ ਸਾਹਿਬ ਗਿਆ ਸਾਂ। ਸੰਤ ਦਰਸ਼ਨ ਸਿੰਘ ਰਾਗੀ ਦਾ ਭੋਗ ਸੀ। ਤੁਹਾਡੀਆਂ ਵੀ ਉਡੀਕਾਂ ਸਨ ਉਥੇ। ਸੰਤਾਂ ਦੀਆਂ ਖ਼ਬਰਾਂ ਤੇ ਤਸਵੀਰਾਂ ਲਗਭਗ ਪੰਜਾਬੀ

ਦੀਆਂ ਜਲੰਧਰੋਂ ਨਿਕਲਦੀਆਂ ਸਭ ਅਖ਼ਬਾਰਾਂ ਵਿਚ ਲੁਆ ਦਿਤੀਆਂ ਸਨ। ਮੇਲਾ ਵੀ ਭਰਵਾਂ ਹੋ ਗਿਆ ਸੀ ਦੀਵਾਨ, ਕੀਰਤਨ, ਲੰਗਰ, ਕੜਾਹ ਪ੍ਰਸ਼ਾਦ ਤੇ ਕੱਚੀ ਲੱਸੀ ਦੀਆਂ ਛਬੀਲਾਂ ਸਭ ਦਾ ਹੀ ਪ੍ਰਬੰਧ ਸੀ। —

"ਵਰਿਆਮ ਤੁਹਾਨੂੰ Latest ਭੇਜ ਰਿਹਾ ਹਾਂ। ਬਸ 86 ਵਿੱਚ ਦੋ ਹੀ ਤਾਂ ਛਪੇ ਹਨ। ਇਕ ਗੱਲ ਹੈ ਕਿ ਕਿਸੇ ਨੂੰ ਵੀ ਇਹਦੇ ਛਪਦੇ ਰਹਿਣ ਵਿਚ ਕੋਈ ਦਿਲਚਸਪੀ ਨਹੀਂ । ਆਪਣੀ ਸਲੀਬ ਆਪ ਚੁੱਕੋ ਤੇ ਫੇਰ ਸ਼ਹਾਦਤਾਂ ਪਾਓ। ਚੁੱਕੀ ਜਾ ਰਹੇ ਹਾਂ। ......

"ਅਜੇ ਤਕ ਨਾਮਧਾਰੀ ਸੀਟ ਦਾ ਪਤਾ ਨਹੀਂ ਲਗ ਸਕਿਆ। ਜ਼ੋਰ ਬਹੁਤ ਲਗ ਰਿਹੈ ਸੁਣਿਆ ਜਾਂਦੈ।......

"…. ਪਿਛਲੇ ਬਹੁਤ ਦਿਨ ਕਮਰ ਵਿਚ ਇਕ ਖਾਸ ਦਰਦ ਸੀ ਜੋ ਦੋ ਤਿੰਨ ਡਾਕਟਰਾਂ ਵੈਦਾਂ ਦੇ ਇਲਾਜ ਬਾਅਦ ਹੁਣ ਸੁਖਾਵੇਂ ਮੋੜ ਵਲ ਹੈ। ਇਸੇ ਕਰਕੇ ਮੈਂ ਲੁਧਿਆਣੇ ਵਿਚ ਸੁਆਮੀ ਸੁਸ਼ੀਲ ਮੁਨੀ ਵਾਲੀ ਏਕਤਾ ਮੀਟਿੰਗ ਵਿਚ ਨਾ ਗਿਆ। ਸਤਿਗੁਰੂ ਜੀ ਨਹੀਂ ਗਏ ਸਨ। ਦਲੀਪ ਸਿੰਘ ਜੀ ਬੋਲੇ ਸਨ ਅਖ਼ਬਾਰਾਂ ਵਿਚ ਜ਼ਿਕਰ ਨਹੀਂ ਹੋਇਆ। ਉਂਜ ਤਸਵੀਰਾਂ ਤੋਂ ਨਾਮਧਾਰੀਆਂ ਦੀ ਸ਼ਮੂਲੀਅਤ ਦਿਸਦੀ ਸੀ। ਅਨੰਦ ਸਾਹਿਬ ਗਏ ਸਨ। ਉਹਨਾਂ ਉਚੇਚਾ ਸਤਿਗੁਰੂ ਜੀ ਨੂੰ ਇਹ ਸੁਨੇਹਾ ਭੇਜਿਆ ਹੈ ਕਿ ਉਹਨਾਂ ਨਾ ਆ ਕੇ ਬਹੁਤ ਚੰਗਾ ਕੀਤਾ ਹੈ।

## ਸ੍ਰੀ ਵਿਜੈ ਕੁਮਾਰ ਚੋਪੜਾ ਨਾਲ

ਮੈਂ ਅਤੇ ਜਗਦੀਸ਼ ਸਿੰਘ ਹਿੰਦ ਸਮਾਚਾਰ ਸਮੂਹ ਦੇ ਮਾਲਿਕ ਸੰਪਾਦਕ ਸ੍ਰੀ ਵਿਜੈ ਕੁਮਾਰ ਚੋਪੜਾ ਨੂੰ ਵਕਤ ਲੈ ਕੇ ਮਿਲਣ ਗਏ। ਸ੍ਰੀ ਵਿਜੈ ਚੋਪੜਾ ਪੁਰਾਣੇ ਮਿੱਤਰ ਸਨ। ਘੰਟਾ ਭਰ ਖੁਲ੍ਹੇ ਮਨ ਗੱਲਾਂ ਕੀਤੀਆਂ । ਵਰਤਮਾਨ ਸੰਕਟ ਭਰੇ ਹਾਲਾਤ ਦੀ ਚਰਚਾ ਸੀ। ਭਾਵੇਂ ਪ੍ਰੈਸ ਬਿਲਡਿੰਗ ਦੇ ਬਾਹਰ ਮੋਰਚੇ ਤੇ ਗੇਟ ਤੇ ਸਟੇਨਗਨ ਅਤੇ ਡੀਟੈਕਟਰ ਵਾਲੇ ਪਹਿਰੂ ਸਨ ਪਰ ਅੰਦਰਲਾ ਕਾਰੋਬਾਰ ਦਰਜਨਾਂ ਵਿਅਕਤੀਆਂ ਤੇ ਨਿਰਭਰ ਸੀ ਤੇ ਲੋਕ ਸ਼ਹਿਦ ਦੀਆਂ ਮੱਖੀਆਂ ਵਾਂਗ ਜ਼ਿੰਮੇਵਾਰੀਆਂ ਵਿੱਚ ਵਿਅਸਤ ਸਨ।

ਮੈਂ ਗੱਲ ਸ਼ੁਰੂ ਕੀਤੀ ਕਿ : ਜੇ ਹਿੰਦੂ ਪੰਜਾਬੀ ਬੋਲੀ ਨੂੰ ਅਪਣਾ ਲੈਂਦੇ ਅਤੇ ਆਪਣੀ ਭਾਸ਼ਾ ਹਿੰਦੀ ਨਾ ਲਿਖਵਾਉਂਦੇ ਤਾਂ ਅੱਜ ਵਾਲੇ ਪਾੜ੍ਹੇ ਨੂੰ ਗੁੰਜਾਇਸ਼ ਨਾ ਮਿਲਦੀ।

ਸ੍ਰੀ ਚੋਪੜਾ ਨੇ ਕਿਹਾ: ਇਹ ਸਿਰਫ ਬਹਾਨਾ ਹੈ। ਲਾਲਾ ਜੀ ਨੇ ਅਕਾਲੀਆਂ ਦੀਆਂ ਸਟੇਜਾਂ ਤੇ ਜਾ ਕੇ ਖੁਲ੍ਹੇ ਦਿਲ ਨਾਲ ਤਕਰੀਰਾਂ ਕੀਤੀਆਂ ਕਿ ਜੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨਾ ਹੁੰਦੀ ਤਾਂ ਹਿੰਦੂਆਂ ਦਾ ਬੀਜ ਨਾਸ ਤੱਕ ਹੋ ਜਾਣਾ ਸੀ ਅਤੇ ਫਿਰ ਜਦੋਂ ਅਸਾਂ ਪੰਜਾਬੀ ਅਖ਼ਬਾਰ 'ਜਗਬਾਣੀ' ਜਾਰੀ ਕਰ ਲਿਆ ਤਾਂ ਪੰਜਾਬੀ ਤੋਂ ਪਿਛੇ ਹਟਣ ਵਾਲੀ ਗੱਲ ਕੇਹੜੀ ਰਹਿ ਗਈ। ਇਹ ਤਾਂ ਫਿਰਕਾ ਪ੍ਰਸਤੀ ਤੇ ਭਿੰਡਰਾਂ ਵਾਲੇ ਦੀ ਫੈਲਾਈ ਹਿੰਦੂਆਂ ਵਿਰੁੱਧ ਨਫ਼ਰਤ ਹੀ ਹੈ ਜੋ ਅੱਜ ਸਰਕਾਰ ਨੂੰ ਕਮਜ਼ੋਰ ਕਰੀ ਬੈਠੀ ਹੈ ਤੇ ਕਤਲ ਸਧਾਰਨ ਹਿੰਦੂ ਹੋ ਰਹੇ ਹਨ ਜਿਨ੍ਹਾਂ ਨੂੰ ਸਿਆਸਤ ਨਾਲ ਕੋਈ ਵਾਸਤਾ ਨਹੀਂ। ਪਾਕਿਸਤਾਨ ਤੇ ਅਮਰੀਕਾ ਦੀ ਸ਼ਹਿ ਅਤਿਵਾਦ ਨੂੰ ਫੈਲਾ ਰਹੀ ਹੈ। ਬਰਨਾਲਾ ਸਰਕਾਰ ਦੇ ਕੁਛ ਮੰਤਰੀ ਤਾਂ ਅਤਿਵਾਦੀਆਂ ਨਾਲ ਸੰਬੰਧਤ ਜਾਣੇ ਜਾਂਦੇ ਹਨ। ਅਤੇ ਕਿਨ੍ਹੇ ਸੋਚਿਆ ਸੀ ਕਿ ਚੰਗੇ ਭਲੇ ਵੱਸਦੇ ਰਸਦੇ ਪੰਜਾਬ ਨੂੰ ਇਹ ਦੁਰਦਿਨ ਦੇਖਣੇ ਪੈਣਗੇ।

ਅਤੇ ਫਿਰ ਅਸਾਂ ਮੇਰੀ ਪੁਸਤਕ ਭਾਰਤ ਵਿੱਚ ਕਿਸਾਨੀ ਦੀ ਪਹਿਲੀ ਜੱਦੋ ਜਹਿਦ "ਕੂਕਾ ਤਹਿਰੀਕ" ਦੇ ਰੋਜ਼ਾਨਾ ਅਖਬਾਰ ਵਿਚ ਛਾਪਣ ਦੀ ਗੱਲ ਕੀਤੀ। ਸੰਪਾਦਕ ਨੇ ਮੇਰੇ ਤੋਂ ਇਕ ਕਾਂਡ ਸੁਣਿਆ ਤਾਂ ਬਹੁਤ ਪ੍ਰਸੰਨਤਾ ਪਰਗਟ ਕੀਤੀ। ਗਿਆਨੀ ਗਿਆਨ ਸਿੰਘ ਦੀ ਇਕ ਕੋਟੇਸ਼ਨ ਤੋਂ ਠਠੰਬਰੇ ਵੀ ਕਿ ਕਿਤੇ ਅੱਤਵਾਦੀ ਸਿਖ ਚਿੜ ਨ ਜਾਣ, ਪਰ ਉਹ ਤਾਂ ਬਹਾਨਾ ਹੀ ਸੀ .... ਫੈਸਲਾ ਹੋਇਆ ਕਿ ਮੈਂ ਕਿਸ਼ਤਵਾਰ, ਨਾਲ ਤਸਵੀਰਾਂ ਦੇ ਕੇ ਮੈਟਰ ਭੇਜਾਂ, ਛਪੇਗਾ ਜ਼ਰੂਰ।

ਸ਼ਾਮਾਂ ਤਕ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ - ਹਰਬੀਰ ਕੌਰ ਨੂੰ ਮਿਲ ਕੇ ਰਾਤ ਜਲੰਧਰ ਵਿਸ਼ਰਾਮ ਕੀਤਾ।

## 22 ਜੂਨ 1986, ਐਤਵਾਰ
## ਸ੍ਰੀ ਭੈਣੀ ਸਾਹਿਬ
### 21ਵਾਂ ਵਿਦਿਅਕ ਸੰਮੇਲਨ

ਮੈਂ ਦੋ ਦਿਨ ਦਾ ਆਪਣੇ ਸਹੁਰੇ ਪਿੰਡ ਕੰਗ ਅਰਾਈਆਂ (ਫਿਲੌਰ) ਆਰਾਮ ਕੀਤਾ ਅੱਜ ਭੈਣੀ ਸਾਹਿਬ ਲਈ ਚੱਲ ਪਿਆ। ਭੈਣੀ ਸਾਹਿਬ ਵਿੱਚ ਸ੍ਰੀ ਸਤਿਗੁਰੂ ਜੀ ਦੇ ਨਿਵਾਸ ਕਾਰਨ ਸਦੀਵੀਂ ਮੇਲਾ ਜਾਰੀ ਹੈ ਤਾਂ ਵੀ ਨਾਮਧਾਰੀ ਵਿਦਿਅਕ ਜਥੇ ਦਾ 21ਵਾਂ ਸੰਮੇਲਨ ਹੋਣ ਕਰਕੇ ਖ਼ੂਬ ਰੌਣਕਾਂ ਹੋਣਗੀਆਂ।

ਲੁਧਿਆਣੇ ਬੱਸ ਬਦਲਦਿਆਂ ਮੈਨੂੰ ਗਵਾਲੀਅਰ ਦੇ ਸ. ਸਰਬਜੀਤ ਸਿੰਘ ਮਿਲ ਪਏ, ਇਹ ਵਿਦਿਅਕ ਜਥੇ ਦੇ ਵੀ ਸਰਗਰਮ ਵਰਕਰ ਹਨ ਤੇ ਅੱਜ ਕਲ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਸਕੂਲ ਕਮੇਟੀ ਦੇ ਸਕੱਤਰ ਵੀ ਅਤੇ ਸਰਬਜੀਤ ਸਿੰਘ ਨੇ ਹੀ ਦੱਸਿਆ ਕਿ ਇਸੇ ਸਕੂਲ ਦਾ ਨਾਮ ਬਦਲ ਕੇ ਹੁਣ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਕਰ ਦਿੱਤਾ ਗਿਆ ਹੈ। ਆਪਣੇ ਬਾਰੇ ਉਸ ਦੱਸਿਆ ਕਿ ਸਤਿਗੁਰੂ ਜੀ ਨੇ ਮੁੱਢ ਤੋਂ ਹੀ ਉਸ ਨੂੰ ਇਸ ਕਮੇਟੀ ਦਾ ਸਕੱਤਰ ਬਣਾਇਆ ਹੋਇਆ ਹੈ।

## ਸ. ਅਜੀਤ ਸਿੰਘ ਪੰਛੀ

ਅਸੀਂ 9.30 ਤੱਕ ਭੈਣੀ ਸਾਹਿਬ ਪਹੁੰਚ ਗਏ। ਮੈਂ ਕੋਠੀ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਗਿਆ। ਏਥੇ ਹੁਸ਼ਿਆਰ ਪੁਰ ਜ਼ਿਲੇ ਦੇ ਇਕ ਆਗੂ ਨਾਮਧਾਰੀ 5-7 ਹੋਰ ਸਰੀਰਾਂ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਵਿੱਚ ਖਲੋਤੇ ਸਨ। ਮੇਰੀ ਨਮਸਕਾਰ ਇਕ ਮੁਸਕਾਨ ਨਾਲ ਪਰਵਾਨ ਕਰ ਪੰਛੀ ਜਥੇ ਵਲ ਤਕਾ ਕੇ ਮੈਨੂੰ ਦਸਿਆ ਅਜੀਤ ਸਿੰਘ ਪੰਛੀ ਹੈ ਇਹ, ਇਹ ਗੁਰੂ ਕੇ ਲੰਗਰ ਦੀਆਂ ਲੋੜਾਂ ਨੂੰ ਮੁੱਖ ਰਖ ਇਕ ਟਰੱਕ ਬਾਲਣ ਲਿਆਏ ਹਨ। ਬਾਲਣ ਵੀ ਆਰੇ ਵਾਲਿਆਂ ਦੁਆਰਾ ਬਣੀ ਰਹਿੰਦ ਖੂਹੰਦ ਦਾ । ਨਾਮਧਾਰੀ ਆਰੇ ਵਾਲਿਆਂ ਨੇ ਜੋ ਕੱਟ ਛਾਂਟ ਕੀਤੀ ਹੈ ਉਹ ਵੱਡੀਆਂ ਲੱਕੜਾਂ ਨੂੰ ਬਲਣ ਲਈ ਉਤੇਜਿਤ ਕਰੇਗੀ। ਇਹ ਨਾਲ ਦਾ ਜਥਾ ਇਸ ਲਈ ਲਿਆਇਆ ਹੈ ਕਿ ਏਥੇ ਕਿਸੇ ਨੂੰ ਲੁਹਾਈ ਦੀ ਖੇਚਲ ਵੀ ਨਾ ਦਿਤੀ ਜਾਇ।

ਸਿੱਧੀ ਦਸਤਾਰ, ਤੇਜ਼ ਨਕਸ਼ਾਂ ਵਾਲਾ ਪ੍ਰੋਢ ਸਿੰਘ ਘਾਲ ਥਾਇ ਪਈ ਸਮਝਦਾ ਸੀ।

ਦੁਪਹਿਰੇ ਨਿਤ ਵਾਂਗ 1 ਤੋਂ 2 ਕਥਾ ਸੰਤ ਦਰਸ਼ਨ ਸਿੰਘ ਭਗਤ ਸਿੰਘ 2 ਤੋਂ 3 ਤਕ ਨਾਮ ਸਿਮਰਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਅਤੇ ਕੀਰਤਨ ਸਤਿਗੁਰੂ ਜੀ ਦੀ ਅਗਵਾਈ ਵਿੱਚ ਉਸਤਾਦ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ, ਬਲਜੀਤ ਸਿੰਘ , ਸੁਖਵਿੰਦਰ ਸਿੰਘ ਪਿੰਕੀ ਅਤੇ ਸੁਰਜੀਤ ਸਿੰਘ ਸਾਰੰਗੀ ਦੇ ਜਥੇ ਨਾਲ।

## ਵਿਦਿਅਕ ਸੰਮੇਲਨ ਦੁਆਬੇ ਵੱਲੋਂ

ਅੱਜ ਪ੍ਰਧਾਨ ਸੰਤ ਦਲੀਪ ਸਿੰਘ ਸਕੱਤਰ ਸੰਤ ਅਜੀਤ ਸਿੰਘ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਵਾਲੇ ਆਉਣ ਵਾਲੇ ਜਥਿਆਂ ਦੀ ਡੇਰੇ, ਸੇਵਾ ਸੰਭਾਲ ਦੀ ਜ਼ਿਮੇਵਾਰੀ ਵਿਚ ਰੁਝੇ ਹੋਏ ਹਨ। ਇਹਨਾਂ ਦੇ ਸ਼ਹਿਰ ਲੁਧਿਆਣੇ ਦਾ ਜਥਾ ਸੇਵਾ ਕਰਨ ਹਿਤ ਟਰੱਕ ਭਰ ਕੇ ਆਇਆ ਹੋਇਆ ਹੈ। ਸਾਧ ਸੰਗਤ ਵੀ ਵੱਡੀ ਗਿਣਤੀ ਵਿਚ ਆਈ

ਹੋਈ ਹੈ। ਹਰੀ ਮੰਦਰ ਦੇ ਅੰਦਰ ਬਾਹਰ 500 ਤੋਂ ਵੱਧ ਸੰਗਤ ਹੈ। ਅੱਜ ਵਿਦਿਅਕ ਸਮਾਗਮ ਦਾ ਵੀ ਆਰੰਭ ਹੈ ਅਤੇ ਸਾਧ ਸੰਗਤ ਸੁਭਾਵਕ ਹੀ ਮੇਲੇ ਦਾ ਪਹਿਲਾ ਦਿਨ ਸਮਝ ਕੇ ਆਈ ਹੈ।

ਇਹ ਮੇਲਾ ਦੁਆਬੇ ਦੀ ਸੰਗਤ ਵਲੋਂ ਕੀਤਾ ਕਰਵਾਇਆ ਜਾ ਰਿਹਾ ਹੈ। ਭਾਵੇਂ ਦੁਆਬੇ ਦੀ ਸੰਗਤ ਵਿਦਿਅਕ ਸੰਮੇਲਨ ਦੀ ਹੀ ਜ਼ਿੰਮੇਵਾਰ ਹੈ ਪਰ ਸਮੁੱਚੇ ਮੇਲੇ ਦਾ ਖਰਚਾ ਵੀ ਦੁਆਬੇ ਦੀ ਸੰਗਤ ਦੇ ਸਿਰ ਹੈ। ਇਸਦੇ ਮੁਖ ਪ੍ਰਬੰਧਕ ਹਨ ਸੰਤ ਦਿਆਲ ਸਿੰਘ ਫਗਵਾੜਾ ਅਤੇ ਸੰਤ ਸੁਚੇਤ ਸਿੰਘ ਜਥੇਦਾਰ ਹੁਸ਼ਿਆਰਪੁਰ।

## ਗਢਵੇ ਪਟਨੇ ਦੀ ਪ੍ਰਾਬਲਮ

ਦੀਵਾਨ ਸਮਾਪਤੀ ਸਮੇਂ ਪੰ: ਜਗਮੋਹਨ ਸਿੰਘ ਮੈਨੇਜਰ ਟ੍ਰੇਡਰਜ਼ ਬੈਂਕ ਲੁਧਿਆਣਾ ਨੂੰ ਮੈਂ ਸਤਿਗੁਰੂ ਜੀ ਪਾਸ ਵੇਖਿਆ ਅਤੇ ਗੁਰੂ ਕੀ ਹਜ਼ੂਰੀ ਵਿਚ ਹੱਥ ਜੋੜੀ ਬੈਠੇ ਗਢਵੇ ਤੇ ਪਟਨੇ ਵਾਲੇ ਸਿੰਘ ਸੰਤ ਗੁਰਬਖ਼ਸ਼ ਸਿੰਘ (80), ਸੰਤ ਬਲਵੰਤ ਸਿੰਘ (60), ਸੰਤ ਹਰਬੰਸ ਸਿੰਘ ਤੇ ਕੁਛ ਹੋਰ ਸਿੰਘ ਵੇਖੇ। ਬਾਅਦ ਵਿਚ ਮਾਲੂਮ ਹੋਇਆ ਕਿ ਜਗਮੋਹਨ ਸਿਘ ਨੇ ਸ਼ਕਾਇਤ ਕੀਤੀ ਹੈ ਕਿ ਟ੍ਰੇਡਰਜ਼ ਬੈਂਕ ਤੋਂ ਇਹਨਾਂ, ਉਹਨਾਂ ਰਿਆਇਤਾਂ ਅਧੀਨ ਕਰਜ਼ ਲਿਆ ਹੈ ਜਿਸ ਨਾਲ ਬਾਹਰੋਂ ਉਜੜ ਕੇ ਆਇਆਂ ਦੀ ਮਦਦ ਹੁੰਦੀ ਹੈ। ਪਰ ਇਹਨਾਂ ਆਪਣੇ ਕਾਰਡਾਂ ਤੇ ਮੋਹਰ ਨ ਲਗਾ ਕੇ ਹੁਣ ਦੂਜੇ ਬੈਂਕਾਂ ਦੀ ਸ਼ਰਣ ਲਈ ਹੈ। ਉਹ ਲਾਲ ਕਾਰਡ ਤੇ ਮੋਹਰ ਲਗੇ ਬਿਨਾਂ ਕਰਜ਼ ਦਿੰਦੇ ਨਹੀਂ ਸਤਿਗੁਰੂ ਜੀ ਨੇ ਸਿਖਾਂ ਦੇ ਇਸ ਆਚਰਣ ਨੂੰ ਨਿੰਦਿਆ ਹੈ ਤੇ ਆਦੇਸ਼ ਦਿਤਾ ਹੈ ਕਿ ਜੋ ਹੋਰ ਬੈਂਕ ਤੋਂ ਸਹਾਇਤਾ ਲੈਣੀ ਹੈ ਤਾਂ ਟ੍ਰੇਡਰਜ਼ ਬੈਂਕ ਦੀ ਰਕਮ ਮੋੜ ਦਿਓ। ਨਹੀਂ ਤਾਂ ਇਹਨਾਂ ਕਾਰਡਾਂ ਤੇ ਮੋਹਰਾਂ ਲੁਆਓ।

## ਕੂਲਰ ਦੀ ਕਹਾਣੀ

ਸ. ਕੇਹਰ ਸਿੰਘ ਹਮਰਾਹੀ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਆਪਣੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਜੀ ਵੱਲ ਪਹੁੰਚ ਉਸਾਰੂ ਹੈ ਜਦੋਂ ਕਿ ਮਹਾਰਾਜ ਜੀ ਦੀ ਨਾਂਹ ਪੱਖੀ ਹੈ। ਸਿੱਖਾਂ ਵਾਲੀ ਸ਼ਰਧਾ ਭਾਵਨਾ ਨਹੀਂ ਨਜ਼ਰ ਪੈਂਦੀ ਸ਼ਰੀਕਾਂ ਵਾਲੀ ਗੱਲ ਜਾਪਦੀ ਹੈ। ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਜੀ ਵਾਸਤੇ ਦਿੱਲੀਓਂ ਕੂਲਰ ਮੰਗਵਾਇਆ ਹੈ। ਪਰ ਮਹਾਰਾਜ ਜੀ ਸੰਤ ਦਰਸ਼ਨ ਸਿੰਘ ਰਾਗੀ ਨਮਿਤ ਭੋਗ ਸਮੇਂ 8.6.86 ਨੂੰ ਆਏ ਤਾਂ ਦੀਵਾਨ ਦਾ ਭੋਗ ਪੈਂਦਿਆਂ ਹੀ ਗੱਡੀ ਵਿਚ ਬੈਠ ਕੇ ਆਪਣੇ ਪ੍ਰੋਗਰਾਮ ਅਧੀਨ ਜੀਵਨ ਨਗਰ ਜਾਂ ਹੋਰ ਕਿਸੇ ਪਾਸੇ ਨੂੰ ਤੁਰ ਗਏ। ਸਤਿਗੁਰੂ ਜੀ ਕਹਿੰਦੇ ਹੀ ਰਹਿ ਗਏ : ਤੁਹਾਡੇ ਲਈ ਕੂਲਰ ਮੰਗਵਾਇਆ ਹੈ, ਦੱਸੋ ਕਿਸ ਕਮਰੇ ਵਿਚ ਰੱਖਾਂ। ਜਾਂ ਤੁਸੀਂ ਇਹ ਨਾਲ ਲੈ ਜਾਓ ਜਾਂ ਕਿਤੇ ਰਖਵਾ ਜਾਓ। ਪਰ ਮਹਾਰਾਜ ਜੀ ਬੇਪਰਵਾਹੀ ਵਖਾਂਦੇ ਚਲੇ ਗਏ।

## ਨਿਰਾਸ਼ਵਾਦ ਦਾ ਸ਼ਿਕਾਰ

ਸ੍ਰੀ ਹਮਰਾਹੀ ਨੇ ਦੱਸਿਆ ਕਿ ਵਡੇ ਠਾਕਰ ਜੀ ਵੀ ਅਜਕਲ੍ਹ ਨਿਰਾਸ਼ਵਾਦ ਦੇ ਗਰਤ ਵਿੱਚ ਹਨ। ਉਹ ਪਿਛਲੇ ਦਿਨਾਂ ਦੇ ਆਪਣੀ ਪਤਨੀ ਗੁਰਮੀਤ ਕੌਰ ਜੀ ਨਾਲ ਬੰਕੌਕ, ਹਾਂਗ ਕਾਂਗ, ਫਿਲਿਪਾਈਨ ਅਤੇ ਜਾਪਾਨ ਦੀ ਯਾਤਰਾ ਤੇ ਹਨ। ਸਮੇਤ ਆਪਣੀਆਂ ਦੋਹਾਂ ਲੜਕੀਆਂ ਦੇ। ਸੰਭਵ ਹੈ ਕਿ ਸਰੀਰਕ ਸਵਾਸਥ ਲਈ ਮਨੀਲਾ ਵਾਲੀ ਮਾਈ ਦੀ ਮਦਦ ਵੀ ਲੈਣ। ਅੱਗੇ ਕਦੇ ਉਹ ਅਜਿਹੇ ਸੰਮੇਲਨਾਂ ਦੀ ਅਗਵਾਈ ਕਰਦੇ ਜਾਂ ਗੁਰੂ ਕੀ ਆਗਿਆ ਵਿਚ ਰਹਿ ਹੋਰ ਜ਼ਿੰਮੇਵਾਰੀਆਂ ਭੁਗਤਾਂਦੇ ਸਨ। ਹੁਣ ਜਿਵੇਂ ਉਨ੍ਹਾਂ ਨੂੰ ਫੋਟੋਗ੍ਰਾਫ਼ੀ ਬਿਨਾਂ ਕਿਸੇ ਚੀਜ਼ ਵਿਚ ਵੀ ਦਿਲਚਸਪੀ ਨਹੀਂ।

## ਹਾਕੀ ਟੀਮ ਨੈਨੀਤਾਲ ਨੂੰ

ਇਹ ਵੀ ਪਤਾ ਲੱਗਾ ਹੈ ਕਿ ਨਾਮਧਾਰੀ ਹਾਕੀ ਟੀਮ ਸੁੰਤਤਰ ਰੂਪ ਵਿੱਚ ਜਾਂ ਹਰਿਆਣਾ ਸਰਕਾਰ ਵਲੋਂ ਅਥਵਾ ਪੰਜਾਬ ਦੇ ਖਿਡਾਰੀਆਂ ਦੇ ਤੌਰ ਤੇ ਯੂ. ਪੀ. ਦੇ ਨੈਨੀਤਾਲ ਦੇ ਲਾਗਾਚਾਗ ਮੈਚਾਂ ਵਿੱਚ ਭਾਗ ਲੈਣਗੇ। ਠਾਕਰ ਉਦੇ ਸਿੰਘ ਜੀ ਨਾਮਧਾਰੀ ਖਿਡਾਰੀਆਂ ਦੀ ਅਗਵਾਈ ਕਰਦੇ ਨੈਨੀਤਾਲ ਦੀ ਸੈਰ ਨੂੰ ਗਏ ਹਨ ਤੇ ਖੇਡਾਂ ਵਿਚ ਭਾਗ ਲੈਣ ਵੀ।

## ਪਦ ਯਾਤਰਾ ਪ੍ਰੋਗਰਾਮ

21ਵੇਂ ਵਿਦਿਅਕ ਸਮਾਗਮ ਦੇ ਪਹਿਲੇ ਦਿਨ ਸ਼ਾਮਾਂ ਵੇਲੇ ਸੰਤ ਦਲੀਪ ਸਿੰਘ - ਅਜੀਤ ਸਿੰਘ ਲੁਧਿਆਣਾ ਦੀ ਅਗਵਾਈ ਵਿਚ ਅਜ ਪਦ ਯਾਤਰਾ ਕਰਦੇ ਹੋਏ ਅਕਾਲ ਬੁੰਗਾ, ਮੰਦਰ, ਲੰਗਰ, ਗੁਰੂ ਰਾਮ ਸਿੰਘ ਮੰਦਰ, ਹਰੀ ਮੰਦਰ, ਸਿਮ੍ਰਤੀ ਮੰਦਰ ਆਦਿ ਦੀ ਪਦ ਯਾਤਰਾ ਕਰਕੇ ਗੁਰੂ ਰਾਮ ਸਿੰਘ ਜਨਮ-ਸਥਾਨ ਰਾਈਆਂ ਵਿਖੇ ਵੀ ਪੈਦਲ ਪਹੁੰਚੇ ਜਿਥੋਂ ਦੀ ਸਾਰੀ ਜਾਣਕਾਰੀ ਲੈ ਕੇ ਵਾਪਸ ਆਏ। ਜਥੇ ਵਿਚ 100 ਦੇ ਲਗਭਗ ਜਵਾਨ ਸਨ।

# 23 ਜੂਨ 1986, ਸੋਮਵਾਰ

# ਸ੍ਰੀ ਭੈਣੀ ਸਾਹਿਬ (21ਵਾਂ ਵਿਦਿਅਕ ਸੰਮੇਲਨ)

ਸਾਧ ਸੰਗਤ ਦਾ ਦਿਨ ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਪਤਿਤ ਪਾਵਨ ਦਰਸ਼ਨਾਂ ਨਾਲ ਅਰੰਭ ਹੋਇਆ।

ਵਿਦਿਅਕ ਜਥੇ ਦੇ ਮੈਂਬਰਾਂ ਦੇ ਛਕਣ ਛਕਾਣ ਦਾ ਪ੍ਰਬੰਧ ਨਾਥ ਜੀ ਦੇ ਡੇਰੇ ਵਲ ਹੋਇਆ ਕਰੇਗਾ। ਉਹਨਾਂ ਲਈ ਵਿਸ਼ੇਸ਼ ਖਾਣਿਆਂ ਦਾ ਪ੍ਰਬੰਧ ਹੋਵੇਗਾ।

## ਭਾਸ਼ਣ ਪ੍ਰਤੀਯੋਗਤਾ

ਹਰੀਮੰਦਰ ਵਿਚ ਮੈਂ ਵੇਖਿਆ ਕਿ 11 ਵਜੇ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਅਤੇ ਸਕੱਤਰ ਦੇ ਉਦੱਮ ਨਾਲ 50 ਮੈਂਬਰਾਂ ਨੇ ਉਸ ਭਾਸ਼ਣ ਪ੍ਰਤਿਯੋਗਤਾ ਵਿਚ ਭਾਗ ਲਿਆ ਜਿਸਦਾ ਮਨੋਰਥ ਇਹ ਦੱਸਣਾ ਸੀ ਕਿ ਜੈਸਾ ਅੰਨ ਖਾਈਏ ਵੈਸਾ ਮਨ ਬਣ ਜਾਂਦਾ ਹੈ। ਨੇਮਾਂ ਵਲੋਂ ਹਰੇਕ ਵਕਤੇ ਨੇ ਪੰਜ ਮਿੰਟ ਤੱਕ ਬੋਲਣਾ ਸੀ ਤੇ ਛੇਵਾਂ ਮਿੰਟ ਗੱਲ ਬਾਤ ਸਮਾਪਤ ਕਰਨ ਤੇ ਲਾਉਣਾ ਸੀ।

"ਜੈਸਾ ਅੰਨ ਵੈਸਾ ਮਨ" ਵਿਸ਼ੇ ਉਤੇ ਸਭ ਤੋਂ ਪਹਿਲਾਂ ਤਾਂ ਲੁਧਿਆਣਾ ਦੇ ਕੰਵਲ ਸਿੰਘ ਨੇ ਲਿਖਤੀ ਭਾਸ਼ਣ ਪੜ੍ਹਿਆ, ਉਪ੍ਰੰਤ ਇਨਾਮੀ ਭਾਸ਼ਣ ਮੁਕਾਬਲਾ ਸ਼ੁਰੂ ਹੋਇਆ। ਹੇਠ ਲਿਖੇ ਜਵਾਨ ਬੋਲੇ :

1. ਸ੍ਰੀ ਹਰਪਾਲ ਸਿੰਘ ਭੈਣੀ ਸਾਹਿਬ
2. ਸ੍ਰੀ ਜਗਤਾਰ ਸਿੰਘ ਲੁਧਿਆਣਾ
3. ਸ੍ਰੀ ਹਰਦੇਵ ਸਿੰਘ ਲੁਧਿਆਣਾ
4. ਸ੍ਰੀ ਜੁਗਿੰਦਰ ਸਿੰਘ ਕੰਗ
5. ਸ੍ਰੀ ਪਵਿਤਰ ਸਿੰਘ ਲੁਹਾਰ ਪ੍ਰਤਾਪਪੁਰਾ
6. ਸੰਤ ਸੁਵਿੰਦਰ ਸਿੰਘ ਲੁਧਿਆਣਾ
7. ਸ੍ਰੀ ਪ੍ਰੀਤਮ ਸਿੰਘ ਜਲੰਧਰ
8. ਸ੍ਰੀ ਗੁਰਸ਼ਰਨ ਸਿੰਘ ਫਰੀਦਾਬਾਦ
9. ਮਾ: ਸਤਨਾਮ ਸਿੰਘ ਕਰਤਾਰਪੁਰ
10. ਮਸਤਾਨਾ ਹਰਦੇਵ ਸਿੰਘ ਭੈ. ਸਾ.
11. ਜਥੇਦਾਰ ਗੁਰਦੀਪ ਸਿੰਘ ਭੈ. ਸਾ.

ਇਸ ਪ੍ਰਤਿਯੋਗਤਾ ਦੇ ਜੱਜ ਸਨ :

1. ਸੰਤ ਆਤਮਾ ਸਿੰਘ ਸਨਖਤਰਾ
2. ਸੰਤ ਨਰਿੰਦਰ ਸਿੰਘ ਯੁਗ ਮਰਿਯਾਦਾ
3. ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਨਾ. ਵਿ. ਜਥਾ
4. ਸੰਤ ਜਸਵਿੰਦਰ ਸਿੰਘ ਦਿੱਲੀ

## ਬੀਬੀਆਂ ਦਾ ਸੰਮੇਲਨ

ਇਸ ਵਾਰ ਇਹਨਾਂ ਹੀ ਦਿਨਾਂ ਤੇ ਏਸੇ ਹੀ ਸਮੇਂ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਮਾਈਆਂ ਦੇ ਡੇਰੇ ਵਾਲੇ ਹਾਲ ਵਿਚ ਬੀਬੀਆਂ ਦਾ ਫੰਕਸ਼ਨ ਜਾਰੀ ਰਿਹਾ। ਬੀਬੀਆਂ ਵੀ ਵੱਡੀ ਗਿਣਤੀ ਵਿਚ ਨਹੀਂ ਸਨ, ਕੇਵਲ 70, ਏਧਰ ਜਵਾਨਾਂ ਦੀ ਗਿਣਤੀ ਵੀ ਹੌਂਸਲਾ ਵਧਾਊ ਨਹੀਂ ਅੱਜ ਦੇ ਇਨਾਮੀ ਮੁਕਾਬਲੇ ਵਿਚ ਤਾਂ ਸਿਰਫ਼ 50 ਨੇ ਹੀ ਹਿਸਾ ਲਿਆ ਸਰੋਤਾ ਵਕਤਾ ਦੇ ਰੂਪ ਵਿਚ।

## ਦਿੱਲੀਓਂ ਬੱਸ

ਸ. ਭੁਪਿੰਦਰ ਸਿੰਘ ਭੁਰਜੀ ਸੰਤ ਹੁਕਮ ਸਿੰਘ ਭੁਰਜੀ ਦਾ ਸੁਯੋਗ ਸਪੁਤ੍ਰ ਅਜ ਸਵੇਰੇ ਇਕ ਬੱਸ ਦੁਆਰਾ ਦਿੱਲੀ ਦੇ ਨੌਜੁਆਨਾਂ ਤੇ ਵਿਦਿਅਕ ਜਥੇ ਨਾਲ ਸੰਬੰਧਤ ਬੀਬੀਆਂ ਨੂੰ ਨਾਲ ਲੈ ਕੇ ਆਇਆ ਹੈ। ਸ. ਭੁਰਜੀ ਅਤੇ ਸ. ਰਾਮ ਰਤਨ ਸਿੰਘ, ਸ੍ਰੀ ਪ੍ਰਤਾਪ ਬਾਗ ਦਿੱਲੀ ਵਾਲਿਆਂ ਦੇ ਉਦਮ ਦਾ ਫਲ ਹੀ ਦਿੱਲੀ ਦੀ ਐਸੀ ਨੁਮਾਇੰਦਗੀ ਹੈ।

## ਅੰਤਰ ਵਿਰੋਧ

ਸ. ਭੁਰਜੀ ਨੇ ਦੱਸਿਆ ਕਿ ਉਸਨੂੰ ਪਤਾ ਲੱਗਾ ਹੈ ਕਿ ਸ. ਹਰਵਿੰਦਰ ਸਿੰਘ ਹੰਸਪਾਲ ਜੀ ਦੀ ਵਿਰੋਧਤਾ ਵਿਚ ਉਸਦੇ ਹੀ ਇਕ ਪਰਮ ਮਿੱਤਰ, ਅਤੇ ਕਾਰੋਬਾਰੀ ਸਾਥੀ ਗੁਰਭਜਨ ਸਿੰਘ ਨੇ ਇਕ ਐਸੀ ਚਿਠੀ ਟਾਈਪ ਕਰਕੇ ਰਾਸ਼ਟਰਪਤੀ , ਪ੍ਰਧਾਨਮੰਤਰੀ, ਸੰਬੰਧਤ ਮਨਿਸਟਰਾਂ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਹਾਰਾਜ ਜੀ ਨੂੰ ਭੇਜੀ ਹੈ ਜਿਸ ਵਿਚ ਸ. ਹੰਸਪਾਲ ਜੀ ਤੇ ਅਨੇਕਾਂ ਲਾਂਛਣ ਹਨ। ਮੈਂ ਜੰਲਧਰੋਂ ਜਗਦੀਸ਼ ਸਿੰਘ ਤੋਂ ਉਨ੍ਹਾਂ ਦੋ ਤਾਰਾਂ ਬਾਰੇ ਸੁਣ ਆਇਆ ਸਾਂ ਜਿਹੜੀਆਂ ਕਾਂਗ੍ਰਸ (ਆਈ) ਹਾਈ ਕਮਾਨ ਨੂੰ ਪਹੁੰਚਾਈਆਂ ਸਨ ਕਿ ਨਾਮਧਾਰੀਆਂ ਦੀ ਸੀਟ ਖ਼ਤਰੇ ਵਿਚ ਪੈ ਗਈ ਹੈ, ਇਸ ਵਾਸਤੇ ਮਹਾਰਾਜ ਜੀ ਨੂੰ ਜ਼ਰੂਰ ਨਾਮਜ਼ਦ ਕੀਤਾ ਜਾਵੇ ਪਰ ਹੰਸਪਾਲ ਜੀ ਦਾ ਉਹਨਾਂ ਦੇ ਮਿੱਤਰ ਨੇ ਏਨਾ ਵਿਰੋਧ ਕੀਤਾ ਹੈ , ਇਹ ਹੈਰਾਨੀ ਜਨਕ ਸੀ। ਸ੍ਰੀ ਕੇਹਰ ਸਿੰਘ ਹਮਰਾਹੀ ਕੱਲ ਦਾ ਹੀ ਮੇਰੇ ਪਾਸ ਹੈ, ਉਸਨੇ ਇਹ ਸਾਰੀ ਗੱਲ ਸੁਣ ਕੇ ਦੱਸਿਆ ਕਿ ਹੰਸਪਾਲ ਜੀ ਤਾਂ ਸਿਧੇ ਹੀ ਰਾਜੀਵ ਗਾਂਧੀ ਦੇ ਨਿਰਦੇਸ਼ ਵਿੱਚ ਰਹੇ ਹਨ ਅਤੇ ਅੰਤਮ ਪਲ ਵਿੱਚ ਵੀ ਉਹਨਾਂ ਆਪਣੀ ਰਾਜ ਸਭਾ ਚੋਣ ਲਈ ਫਾਰਮ ਪੁਰ ਕਰ ਦਸਤਖ਼ਤ ਕੀਤੇ ਹਨ। ਕਾਂਗ੍ਰਸ ਹਾਈ ਕਮਾਨ ਅਤੇ ਸ੍ਰੀ ਰਾਜੀਵ ਗਾਂਧੀ ਉਨ੍ਹਾਂ ਵਿਚ ਵਿਸ਼ਵਾਸ ਰਖਦੇ ਹਨ।

## ਕਥਾ-ਨਾਮ ਸਿਮਰਨ

ਅੱਜ ਤੋਂ ਕਥਾ 1 ਤੋਂ 2 ਵਜੇ ਤੱਕ ਦੀ, ਪੰਡਤ ਹਰਭਜਨ ਸਿੰਘ ਹੁਰੀਂ ਕਰਿਆ ਕਰਨਗੇ। 26.6.86 ਤੱਕ, ਦੀਵਾਨ ਦਾ ਜ਼ਿਕਰ ਵੀ ਮੈਂ ਨਹੀਂ ਕਰਾਂਗਾ ਭਾਵੇਂ ਇਹ ਦੋ ਵੇਲੇ ਜਥਾ ਵਤ ਹੁੰਦੇ ਰਹਿਣਗੇ। ਪ੍ਰੋਗਰਾਮ ਹਰੀ ਮੰਦਰ ਵਿਚ ਹੋਏ। ਅਜ ਸੰਗਤ ਦੀ ਹਾਜ਼ਰੀ 600 ਤੋਂ ਵੱਧ ਹੈ।

## ਬਲਜੀਤ ਤਾਰ ਸ਼ਹਿਨਾਈ ਬਾਰੇ

ਕੀਰਤਨ ਚਲਦਿਆਂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਕੋਲ ਬੁਲਾਇਆ । ਬਚਨ ਕੀਤਾ : ਬਲਜੀਤ ਨੇ ਅੱਜ ਕਈ ਦਿਨਾਂ ਪਿਛੋਂ ਦਿਲਰੁਬਾ ਨਾਲ ਤਾਰ ਸ਼ਹਿਨਾਈ ਲਾਈ ਹੈ। ਕਹਿੰਦਾ ਸੀ, ਖਰਾਬ ਹੈ। ਮੈਂ ਕਿਹਾ, ਲੁਧਿਆਣਿਓਂ ਠੀਕ ਕਰਵਾ ਲਿਆ, ਜੇ ਨਹੀਂ ਤਾਂ ਜਲੰਧਰੋਂ ਕਰਵਾ ਲਿਆ। ਹੋਰ ਨਹੀਂ ਤਾਂ ਚੰਡੀਗੜ੍ਹ ਚਲਾ ਜਾਹ । ਪਰ ਇਹ ਆਖੇ ਨਹੀਂ ਲੱਗਾ। ਅੱਜ ਆਪਣੀ ਮਰਜ਼ੀ ਨਾਲ ਹੀ ਤਾਰ ਸ਼ਹਿਨਾਈ ਲਗਾ ਕੇ ਵਜਾ ਰਿਹਾ ਹੈ। ਮੇਰੇ ਵਲੋਂ ਧੰਨਵਾਦ ਕਰ ਦਿਆ ਜੇ।

ਸਤਿਗੁਰੂ ਜੀ ਨੇ ਦੂਜੀ ਗੱਲ ਬਲਜੀਤ ਸਿੰਘ ਬਾਰੇ ਦੱਸੀ : ਕਾਫ਼ੀ ਕਰੜੇ ਸੁਭਾਅ ਦਾ ਹੈ। ਬਲਜੀਤ ਨੇ ਅਜੇ ਤੱਕ ਆਪਣੇ ਚੇਲੇ ਮਹਿਲੇ ਨੂੰ ਮਾਫ਼ ਨਹੀਂ ਕੀਤਾ। ਉਸ ਨੇ ਵੀ ਬੜੇ ਤਰਲੇ ਲਏ ਹਨ, ਮੈਂ ਵੀ ਆਖਿਆ ਹੈ, ਪਰ ਬਲਜੀਤ ਟੱਸ ਤੋਂ ਮੱਸ ਨਹੀਂ ਹੋਇਆ। ਮੈਂ ਉਸ (ਮਹਿਲੇ) ਨੂੰ ਕਹਿ ਰਖਿਆ ਹੈ ਕਿ ਉਹ ਸਵੇਰੇ ਸ਼ਾਮੀ ਉਹਦੇ ਚਰਨੀਂ ਹੱਥ ਜਾ ਕੇ ਲਾ ਦਿਆ ਕਰੇ।

ਤੀਜੀ ਗੱਲ ਮੈਨੂੰ ਇਹ ਦੱਸੀ ਗਈ ਕਿ ਸਤਿਗੁਰੂ ਜੀ ਦਾ ਹਜ਼ੂਰੀ ਸੇਵਕ ਬਲਦੇਵ ਸਿੰਘ ਅਤੇ ਬਲਜੀਤ ਸਿੰਘ ਪਰਸਪਰ ਬੋਲ ਬਾਣੀ ਨਹੀਂ ਰਖਦੇ। ਇਹਨਾਂ ਨੂੰ ਕਈ ਵਰ੍ਹੇ ਬੀਤ ਗਏ ਹਨ।

ਮੈਂ ਦੀਵਾਨ ਦੀ ਸਮਾਪਤੀ ਤੇ ਉਠ ਕੇ ਬਲਜੀਤ ਸਿੰਘ ਨੂੰ ਮਿਲਿਆ। ਉਹ ਹੰਕਾਰ ਦੇ ਘੋੜੇ ਤੇ ਸਵਾਰ ਸੀ। ਪਹਿਲਾਂ ਤਾਂ ਉਸਨੇ ਮੇਰੇ ਸਮਝਾਣ ਦੇ ਸ਼ਬਦ ਹੀ ਨਹੀਂ ਸੁਣੇ। ਉਸ ਨੇ ਗੱਲ ਮੁਕਾਣ ਦੇ ਖਿਆਲ ਨਾਲ ਹੀ ਆਖਿਆ : ਮੈਂ ਉਸ ਨੂੰ ਮਾਫ਼ ਨਹੀਂ ਕਰਨਾ। ਮੇਰੇ ਨਾਲ ਇਸ ਬਾਰੇ ਗੱਲ ਹੀ ਨ ਕਰੋ। ਮੈਂ ਉਸਨੂੰ ਪਿਆਰ ਕੀਤਾ ਹੈ। ਹੁਣ ਉਹਦੇ ਮਾਫ਼ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਮੈਂ ਫਿਰ ਵੀ ਗਲ ਲਾ ਸਮਝਾਣ ਦੀ ਕੋਸ਼ਸ਼ ਕੀਤੀ : ਤੂੰ ਸਤਿਗੁਰਾਂ ਵਲ ਹੀ ਵੇਖ, ਉਹ ਕਿਵੇਂ ਸ਼ਰਣ ਆਇਆਂ ਨੂੰ ਬਖ਼ਸ਼ਦੇ ਹਨ ਅਤੇ ਫਿਰ ਸਭ ਕੁਝ ਭੁੱਲ ਜਾਂਦੇ ਹਨ। ਇਹਦੇ ਉਤਰ ਵਿਚ ਬਲਜੀਤ ਬੋਲਿਆ : ਮੈਨੂੰ ਪਤਾ ਹੈ, ਜਿਸ ਨੂੰ ਉਹਨਾਂ ਨਾ ਬਖ਼ਸ਼ਣਾ ਹੋਵੇ ਨਹੀਂ ਬਖ਼ਸ਼ਦੇ।

ਅਤੇ ਅੱਗੇ ਗੱਲ ਕਰਨ ਦੀ ਕੋਈ ਗੁੰਜਾਇਸ਼ ਹੀ ਨਹੀਂ ਸੀ।

## ਮਹਾਰਾਜ ਆਏ

ਮੈਂ ਅੱਜ ਕੇਹਰ ਸਿੰਘ ਹਮਰਾਹੀ ਨਾਲ ਮੋਹਾਲੀ ਜਾ ਰਾਤ ਕੱਟਣ ਦੀ ਆਗਿਆ ਲੈ ਲਈ ਸੀ। ਸ਼ਾਮੀ 5.15 ਵਜੇ ਮੈਂ ਹਮਰਾਹੀ ਨੂੰ ਚੌਂਕ ਵਿਚ ਖਲੋਤਾ ਉਡੀਕਦਾ ਸਾਂ ਤਾਕਿ ਉਹ ਸਤਿਗੁਰੂ ਜੀ ਦੇ ਸੇਵਾ ਵਿਚ, ਤੁਰਨ ਲਗਿਆਂ, ਹੋ ਆਵੇ, ਏਨੇ ਨੂੰ ਮਹਾਰਾਜ ਬੀਰ

ਸਿੰਘ ਜੀ ਦੀ ਕਾਰ ਚੌਂਕ ਵਿਚ ਡਿਉਢੀ ਸਾਹਵੇਂ ਆ ਰੁਕੀ। ਡ੍ਰਾਈਵਰ ਪ੍ਰੀਤਮ ਸਿੰਘ, ਧੀਰਾ ਵੀ ਮਹਾਰਾਜ ਜੀ ਨਾਲ ਕਾਰ ਚੋਂ ਨਿਕਲੇ। ਸ਼ਾਇਦ ਕੋਈ ਹੋਰ ਵੀ ਨਾਲ ਆਇਆ ਹੋਵੇ।

ਥੋੜੇ ਚਿਰ ਪਿਛੋਂ ਹਮਰਾਹੀ ਆਇਆ ਤਾਂ ਉਸ ਮੈਨੂੰ ਦੱਸਿਆ : ਮਹਾਰਾਜ ਜੀ ਦਾ ਰੁਖ ਸਤਿਗੁਰੂ ਜੀ ਵਲ ਖੁਸ਼ਕ ਤੇ ਬੇਰੁਖ਼ਾ ਹੈ। ਅੱਜ ਸਤਿਗੁਰੂ ਜੀ ਨੂੰ ਆ ਕੇ ਮੱਥਾ ਤਾਂ ਉਨ੍ਹਾਂ ਟੇਕ ਲਿਆ, ਪਰ ਸਤਿਗੁਰੂ ਜੀ ਉਡੀਕਦੇ ਹੀ ਰਹੇ, ਉਹ ਸਿੱਧਾ ਆਪਣੇ ਕਮਰੇ ਵਿਚ ਚਲੇ ਗਏ, ਬਚਨ ਬਿਲਾਸ ਕੋਈ ਨਹੀਂ ਕੀਤਾ।

## ਨਕਈ ਦੀ ਕਹਾਣੀ

ਸਤਿਗੁਰੂ ਜੀ ਦਾ ਇਕ ਪਿਆਰਾ ਸਹਿਪਾਠੀ ਕੁੰਦਨ ਸਿੰਘ ਨਕਈ ਹੈ ਜੁ ਅਜਕਲ ਕਰੀਵਾਲੇ ਰਹਿੰਦਾ ਹੈ। ਅੱਜ ਆਪ ਜੀ ਦੇ ਧਿਆਨ ਵਿਚ ਉਹ ਬਾਰ ਬਾਰ ਆ ਰਿਹਾ ਸੀ। ਆਪ ਜੀ ਨੇ ਬਲਜੀਤ ਬਾਰੇ ਗੱਲ ਬਾਤ ਕਰਦਿਆਂ ਹਮਰਾਹੀ ਦੇ ਸੰਦਰਭ ਵਿਚ ਨਕਈ ਦੀ ਸੁਣਾਈ ਹੋਈ ਕਹਾਣੀ ਮੈਨੂੰ ਦੱਸੀ ਅਤੇ ਹੁਣ ਜਦੋਂ ਹਮਰਾਹੀ ਮਿਲਿਆ ਤਾਂ ਉਹੋ ਕਹਾਣੀ ਇਸ ਨਾਲ ਸਾਂਝੀ ਕੀਤੀ। ਮੇਰਾ ਜੀ ਕਰਦਾ ਹੈ ਤੁਸੀਂ ਵੀ ਨਕਈ ਦੀ ਸੁਣਾਈ ਹੋਈ ਕਹਾਣੀ ਤੋਂ ਵਾਕਫ਼ ਹੋ ਲਓ :

ਕੋਈ ਜੱਟ ਝੋਨਾ ਬੀਜਣ ਲਈ ਪਾਣੀ ਭਰੇ ਖੇਤ ਨੂੰ ਸੰਢਿਆਂ ਦੀ ਜੋਗ ਲੈ ਕੇ ਕੱਦੂ ਕਰਨ ਲੱਗਾ - ਅਰਥਾਤ ਝੋਨੇ ਦੀ ਪਨੀਰੀ ਲਾਉਣ ਲਈ ਖੇਤ ਤਿਆਰ ਕਰਨ ਲਗਾ। ਖੇਤ ਨੂੰ ਕੱਦੂ ਕਰਦਿਆਂ ਕਿਸੇ ਕਾਰਨ ਜੋਗ ਖੜੀ ਕੀਤੀ ਤਾਂ ਸਹਿਜੇ ਸਹਿਜੇ ਇਕ ਸੰਢਾ ਜ਼ਮੀਨ ਵਿਚ ਧਸਣਾ ਸ਼ੁਰੂ ਹੋ ਗਿਆ। ਉਹਦੇ ਖੇਤੋਂ ਬਾਹਰ ਗਿਆਂ ਪਰਤਦਿਆਂ ਨੂੰ ਸੰਢੇ ਦੀ ਕੰਮਰੋੜ ਹੀ ਬਾਹਰ ਰਹਿ ਗਈ।

ਅਗਲੀ ਛਿਮਾਹੀ ਜਦੋਂ ਉਸੇ ਖੇਤ ਵਿਚ ਕਣਕ ਬੀਜੀ ਗਈ ਤਾਂ ਉਸਨੂੰ ਗੋਡਣ ਦਾ ਸਮਾਂ ਆਇਆ। ਗੋਡੇ ਗੁਡਾਈ ਲਈ ਲਾਏ ਤਾਂ ਹਦਾਇਤਾਂ ਦੇਣ ਲਗਿਆ : ਖੇਤ ਦੇ ਇਸ ਪਾਸੇ ਬਹੁਤ ਧਿਆਨ ਨਾਲ ਗੁਡਾਈ ਕਰਨੀ। ਝੋਨੇ ਦੀ ਰੁੱਤੇ ਮੇਰਾ ਸੰਢਾ ਜ਼ਮੀਨ ਵਿਚ ਗਰਕ ਗਿਆ ਜੀ ਕਿਤੇ ਉਹਦੇ ਤੇ ਰੰਬਾ ਨਾ ਜਾ ਵਜੇ।

ਇਹ ਕਥਾਨਕ ਬੰਨ੍ਹ ਕੇ ਸਤਿਗੁਰਾਂ ਹਮਰਾਹੀ ਨੂੰ ਉਸ ਜਿਪਸੀ ਜੀਪ ਬਾਰੇ ਯਾਦ ਕਰਵਾਇਆ ਸੀ ਜੋ ਮਾਰੂਤੀ ਉਦਯੋਗ ਨੇ ਬਣਾਈ ਹੈ। ਇਹਨਾਂ ਇਕਾਨਵੇਂ ਹਜ਼ਾਰ ਰੁਪੈਆ ਉਸਦਾ ਮੁੱਲ ਅਦਾ ਕੀਤਾ ਹੋਇਆ ਹੈ। ਉਸਦਾ ਰੰਗ ਮਨਪਸੰਦ ਦਾ ਲੈਣ ਲਈ 9000/- ਹੋਰ ਵੀ ਤਾਰਿਆ ਹੈ। ਜਿਪਸੀ ਹਮਰਾਹੀ ਦੇ ਨਾਂ ਤੇ ਬੁਕ ਹੈ, ਸਤਿਗੁਰੂ ਜੀ ਉਡੀਕ ਕਰ ਰਹੇ ਹਨ।

## ਵਿਦਿਅਕ ਸੰਮੇਲਨ

ਅੱਜ ਲਉਢੇ ਪਹਿਰ ਹਰਿ ਮੰਦਰ ਵਿਚ ਨਾਮਧਾਰੀ ਵਿਦਿਅਕ ਜਥੇ ਵਲੋਂ ਸ਼ੁੱਧ

ਪਾਠ ਕਰਨ ਦੇ ਮੁਕਾਬਲੇ ਵੀ ਆਯੂ ਕ੍ਰਮ ਅਨੁਸਾਰ ਕਰਵਾਏ ਗਏ।

## 24 ਜੂਨ 1986, ਮੰਗਲਵਾਰ
## ਸ੍ਰੀ ਭੈਣੀ ਸਾਹਿਬ, 21ਵਾਂ ਵਿਦਿਅਕ ਸੰਮੇਲਨ

ਮੈਂ ਮੋਹਾਲੀ ਤੋਂ ਚੱਲਿਆ 11 ਵਜੇ ਹੀ ਸ੍ਰੀ ਭੈਣੀ ਸਾਹਿਬ ਪਹੁੰਚ ਸਕਿਆ। ਜਾਂਦਿਆਂ ਨੂੰ ਨਾਮਧਾਰੀ ਵਿਦਿਅਕ ਜਥੇ ਵਲੋਂ ਹਰੀ ਮੰਦਰ ਵਿਚ ਗੋਸ਼ਟੀ ਚਲ ਰਹੀ ਸੀ। ਅਸੀਂ ਆਪਣਾ ਜੀਵਨ ਉੱਚਾ ਕਿਵੇਂ ਉਠਾਈਏ : ਅਤੇ ਫਿਰ ਇਕ ਖੋਜ ਪੂਰਣ ਲੇਖ ਜਸਵਿੰਦਰ ਸਿੰਘ ਦਿੱਲੀ ਦਾ : ਸਤਿਗੁਰੂ ਰਾਮ ਸਿੰਘ ਜੀ 1872 ਤੋਂ ਬਾਅਦ। ਲੇਖਕ ਨੇ ਤੱਥਾਂ, ਦਲੀਲਾਂ ਅਤੇ ਸਰਕਾਰੀ ਦਸਤਾਵੇਜ਼ਾਂ ਨਾਲ ਸਾਬਤ ਕੀਤਾ ਕਿ ਗੁਰੂ ਰਾਮ ਸਿੰਘ ਜੀ 1885 ਵਿਚ ਪੂਰੇ ਨਹੀਂ ਹੋਏ।

ਏਸ ਸ਼ੈਸਨ ਵਿਚ , ਜਿਸਨੂੰ ਮੈਂ ਅਧੂਰਾ ਸੁਣ ਸਕਿਆ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਪੰਥ ਰਤਨ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸਤਿਜੁਗ ਸੰਪਾਦਕ ਸਨਖਤਰਾ, ਸੰਪਾਦਕ ਯੁਗ ਮਰਯਾਦਾ ਨਰਿੰਦਰ ਸਿੰਘ , ਸ. ਕੁਲਵੰਤ ਸਿੰਘ ਛੁਤਰਾਨਾ ਸੰਪਾਦਕ, ਭਰੋਸੇ ਦਾ ਪ੍ਰਤੀਕ, ਸ. ਭੁਪਿੰਦਰ ਸਿੰਘ ਭੁਰਜੀ ਦਿੱਲੀ ਆਦਿ ਵੀ ਸ੍ਰੋਤੇ ਸਨ।

ਏਸ ਸਮੇਂ ਇਕ ਤੱਥ ਪੂਰਣ ਤਕਰੀਰ ਮਹਾਰਾਜ ਜੀ ਨੇ ਵੀ ਕੀਤੀ। ਜਿਹੜੀ ਸ. ਜਸਵਿੰਦਰ ਸਿੰਘ ਦੇ ਲੇਖ ਨਾਲ ਹੀ ਸੰਬੰਧਤ ਸੀ।

1 ਵਜੇ ਇਹ ਸੈਸ਼ਨ ਸਮਾਪਤ ਹੋਇਆ।

### ਮਾਤਾ ਗੋਬਿੰਦਨੀ

ਬੀਬੀ ਹਰਨਾਮ ਕੌਰ ਗੋਬਿੰਦਣੀ, ਜਿਸਦੀ ਆਯੂ ਇਸ ਸਮੇਂ 80 ਤੋਂ ਵੱਧ ਸਾਲਾਂ ਦੀ ਹੋਵੇਗੀ, ਸਤਿਗੁਰਾਂ ਦੀ ਬਿਰਧ ਸ਼ਾਲਾ ਵਿਚ ਸ਼ਾਮਲ ਹੋ ਗਈ ਹੈ। ਮੇਰੇ ਪੁਛਣ ਤੇ ਉਸ ਦੱਸਿਆ ਕਿ ਉਹਦੇ ਤੋਂ ਹੁਣ ਬਹੁਤਾ ਤੁਰਿਆ ਫਿਰਿਆ ਨਹੀਂ ਜਾਂਦਾ। ਸਤਿਗੁਰਾਂ ਦੇ ਦਰਸ਼ਨ ਕਰਨੇ ਹੀ ਹੁਣ ਤਾਂ ਮਨੋਰਥ ਹੈ। ਸੱਚੇ ਪਾਤਸ਼ਾਹ ਜੀ ਇਕ ਵਾਰ ਜ਼ਰੂਰ ਬਿਰਧਾਂ ਨੂੰ ਆ ਕੇ ਦਰਸ਼ਨ ਦੇ ਜਾਂਦੇ ਹਨ।

### ਨਵੀਂ ਉਸਾਰੀ

ਸਿਮ੍ਰਤੀ ਮੰਦਰ ਦੇ ਪੱਛਮ -ਦੱਖਣ ਦੀ ਨੁਕਰ ਵਿੱਚ, 100 ਮੀਟਰ ਦੇ ਫਾਸਲੇ ਤੇ ਵੱਡੇ ਜੈਨਰੇਟਰ ਦਾ ਕਮਰਾ ਹੈ। ਇਸਦੇ ਨਾਲ ਲਗਦੇ 3 ਵੱਡੇ ਕਮਰੇ ਉਸਰ ਗਏ ਹਨ ਜਿਨ੍ਹਾਂ ਨੂੰ ਬਤੌਰ ਸਟੋਰ ਇਸਤੇਮਾਲ ਕੀਤਾ ਜਾਣਾ ਹੈ। ਅਜੇ ਇਹਨਾਂ ਕਮਰਿਆਂ ਤੇ ਛੱਤ

ਪੈਣੀ ਹੈ।

ਸਿਮ੍ਰਤੀ ਮੰਦਰ ਦੀ ਉਤਰ-ਪੱਛਮ ਦੀ ਨੁੱਕਰੇ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਪਬਲਿਕ ਸਕੂਲ ਦੇ ਬੱਚਿਆਂ ਵਾਸਤੇ ਲੰਗਰ ਪਾਣੀ ਤਿਆਰ ਕਰਨ ਲਈ ਦੋ ਕਮਰਿਆਂ ਦੀ ਉਸਾਰੀ ਜਾਰੀ ਹੈ।

ਵਰਨੀਆਂ ਵਾਲੇ ਇਲਾਕੇ ਦੀ ਦੱਖਣੀ ਬਾਹੀ, ਜਿਧਰ ਸਤਿਗੁਰੂ ਜੀ ਦਾ ਤਪ ਸਮੇਂ ਦਾ ਡੇਰਾ ਹੈ। ਬਿਹੰਗਮਾਂ ਦੇ ਕਮਰਿਆਂ ਦੇ ਦਰਾਂ ਸਾਹਮਣੇ 5-5 ਫੁਟ ਦੀ ਛੱਤ ਵਧਾ ਕੇ ਏਧਰ ਹੀ ਦੀਵਾਰ ਕਰਕੇ, ਕਮਰਿਆਂ ਦੇ ਬੂਹੇ ਉਤਰ ਦੀ ਥਾਂ ਦੱਖਣ ਵਲ ਕਰ ਦਿਤੇ ਜਾਣੇ ਹਨ। ਛੱਤ ਦਾ ਵਾਧਾ ਤਾਂ ਕੀਤਾ ਗਿਆ ਹੈ, ਬਾਕੀ ਦੇ ਕੰਮ ਹੋਣੇ ਹਨ।

## ਇਕ ਜੋੜਾ ਬੰਕੌਕ ਦਾ

ਸੁਣਨ ਵਿੱਚ ਆਇਆ ਹੈ ਬੀਤੇ ਦਿਨਾਂ ਵਿੱਚ ਅਨੇਕ ਥਾਈਲੈਂਡ ਵਸਨੀਕ ਪਰਵਾਰ ਗੁਰੂ ਦਰਸ਼ਨਾਂ ਦਾ ਲਾਭ ਲੈਣ ਭੈਣੀ ਸਾਹਿਬ ਆਏ ਹਨ। ਜਿਸ ਦਿਨ ਮੈਂ ਭੈਣੀ ਸਾਹਿਬ ਪਹੁੰਚਿਆ ਉਸ ਦਿਨ ਸੰਤ ਸਤਪਾਲ ਸਿੰਘ ਦਰਸ਼ਨ ਕਰਕੇ ਜਾ ਰਿਹਾ ਸੀ। ਅਜਕਲ ਮੈਂ ਰੋਜ਼ਾਨਾ ਇਕ ਉੱਚੇ ਲੰਮੇ ਤੇ ਚੰਗੀ ਡੀਲ ਡੋਲ ਵਾਲੇ ਵਿਅਕਤੀ ਸ. ਸੁਖਵਿੰਦਰ ਸਿੰਘ ਨੂੰ ਆਪਣੀ ਸੁਪਤਨੀ ਨਾਲ ਦੀਵਾਨ ਵਿੱਚ ਹਾਜ਼ਰ ਹੁੰਦਾ ਵੇਖਦਾ ਹਾਂ। ਉਹ ਸ਼ਰਧਾ ਸਤਿਕਾਰ ਨਾਲ ਇਸ ਸਮੇਂ ਦਾ ਲਾਭ ਉਠਾ ਰਿਹਾ ਹੈ।

## ਲਉਢੇ ਪਹਿਰ ਦੇ ਦੀਵਾਨ ਸਮੇਂ

ਕਥਾ, ਨਾਮ ਸਿਮਰਨ ਹੋ ਕੇ ਕੀਰਤਨ ਦੀ ਵਾਰੀ ਆਈ ਤਾਂ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ। ਮੈਨੂੰ ਸਤਿਗੁਰੂ ਜੀ ਨੇ ਆਪਣੇ ਪਾਸ ਬੁਲਾਇਆ ਤੇ ਦੱਸਿਆ : ਕੱਲ ਮਹਾਰਾਜ ਜੀ ਨੂੰ ਅਰਜ਼ ਕੀਤੀ ਸੀ ਕਿ ਰਾਗੀ ਸਿੰਘ ਕਿਹੜਾ ਸ਼ਬਦ ਪੜਨ। ਮਹਾਰਾਜ ਜੀ ਕਹਿਣ ਲਗੇ : ਜੋ ਮਰਜ਼ੀ ਹੈ ਪੜ੍ਹ ਲੈਣ। ਹੁਣ ਤਾਂ ਸ਼ਬਦ ਭੁਲ ਭੱਲ ਗਏ ਹਨ। ਮਹਾਰਾਜ ਜੀ ਟਾਲਣਾ ਹੀ ਚਾਹੁੰਦੇ ਸਨ।

ਇਸਦਾ ਅਰਥ ਹੈ ਕਿ ਮਹਾਰਾਜ ਜੀ ਵਲੋਂ ਬੇਰੁਖੀ ਜਾਰੀ ਹੈ।

## ਬਲਜੀਤ ਸਿੰਘ ਤਾਰ ਸ਼ਹਿਨਾਈ

ਮੈਂ ਭੀ ਕੱਲ੍ਹ ਬਲਜੀਤ ਸਿੰਘ ਤਾਰ ਸ਼ਹਿਨਾਈ ਨਾਲ ਹੋਈ ਗੱਲਬਾਤ ਦੀ ਰਿਪੋਰਟ ਕਰ ਦਿਤੀ। ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਇਕ ਚੰਗੇ ਕੰਮ ਲਈ ਅਸੀਂ ਪਿੱਛਾ ਨਹੀਂ ਛੱਡਣਾ। ਇਹ ਸਾਡਾ ਕਿਹਾ ਹੀ ਨਹੀਂ ਮੰਨਦਾ। ਉਸਤਾਦ ਪਿਆਰਾ ਸਿੰਘ ਦਾ ਤਾਂ ਮੰਨੇਗਾ ਹੀ। ਅਸੀਂ ਉਹ੍ਹ ਨੂੰ ਕਸ਼ਟ ਦਿਆਂਗੇ ਕਿ ਉਹ ਆਪਣੇ ਸ਼ਾਗਿਰਦ ਨੂੰ ਆਦੇਸ਼ ਦੇਣ ਕਿ ਬਲਜੀਤ ਸਿੰਘ ਆਪਣੇ ਸ਼ਾਗਿਰਦ ਮਹਿਲ ਸਿੰਘ ਨੂੰ ਮੁਆਫ਼ ਕਰ ਦੇਵੇ। ਸਤਿਗੁਰੂ ਜੀ ਨੇ ਇਕ ਲੋਕੋਕਤੀ ਵਰਤੀ : ਜੇ ਪਹਾੜ ਏਨੇ ਹੀ ਕੂਲੇ ਹੋਣ ਤਾਂ ਗਿਦੜ ਹੀ

ਖਾ ਜਾਇਆ ਕਰਨ। ਸਾਡਾ ਹੌਸਲਾ ਅਤੇ ਸਬਰ ਵੀ ਸਿਖਰ ਤਕ ਜਾਣ ਵਾਲਾ ਹੈ।

## ਮੰਡੀ ਦੀ ਨੂੰਹ ਧੀ

ਰਾਗੀ ਸਿੰਘਾਂ ਦੇ ਕੀਰਤਨ ਕਰਦਿਆਂ ਹੋਰ ਨਰ ਨਾਰਾਂ ਵਾਂਗ ਦੋ ਬੀਬੀਆਂ ਨੇ ਉਤੋਵ੍ਤੀ ਮੱਥਾ ਟੇਕਿਆ ਤਾਂ ਗਰੀਬ ਨਿਵਾਜ ਜੀ ਨੇ ਮੈਨੂੰ ਜਾਣਕਾਰੀ ਦਿਤੀ : ਇਹ ਬੀਬੀ ਡਾ. ਅਵਨਿੰਦਰ ਸਿੰਘ ਕੁੱਲੂ ਵਾਲੇ ਦੀ ਪਤਨੀ ਹੈ। ਸੂਬਾ ਜੈਮਲ ਸਿੰਘ ਮੰਡੀ ਵਾਲਿਆਂ ਦੀ ਨੂੰਹ। ਡਾ: ਬਾਰੇ ਤਾਂ ਤੁਹਾਨੂੰ ਪਤਾ ਹੀ ਹੈ ਉਹ ਗੁਜਰ ਚੁਕਾ ਹੈ । ਦੂਜੀ ਬੀਬੀ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਦੱਸਿਆ : ਇਹ ਬੀਬੀ ਸਵਰਨ ਸਿੰਘ ਹਜ਼ਰੋਂ ਵਾਲੇ ਦੀ ਪੁਤਰੀ ਹੈ। ਸੰਤ ਹਰਨਾਮ ਸਿੰਘ ਹਜ਼ਰੋਂ (ਹੁਣ ਮੰਡੀ, ਹਿਮਾਚਲ ਪ੍ਰਦੇਸ) ਦੀ ਪੋਤਰੀ। ਸੂਬਾ ਜੈਮਲ ਸਿੰਘ ਦੀ ਦੁਹਤੀ।

## ਦਸ਼ਮੇਸ਼ ਜੀ ਦੀ ਯਾਦ

ਹਰੀ ਮੰਦਰ ਵਿਚ ਦੀਵਾਨ ਦੀ ਵਿਉਂਤ ਬਦਲੀ ਹੈ। ਦੀਨ ਦਿਆਲ ਜੀ ਦਾ ਆਸਣ ਪੱਛਮੀ ਥੜੇ ਉਤੇ, ਉਤਰ ਮੁੱਖ ਕਰਕੇ ਹੈ ਸਾਹਮਣੇ ਰਾਗੀ ਸਿੰਘ ਦੱਖਣ ਮੁੱਖ ਬੈਠੇ ਹਨ। ਅਜ ਦੀ ਹਾਜਰੀ 800 ਤੋਂ ਵਧ ਹੈ। ਮੰਦਰ ਵਿਚ ਤਿਲ ਧਰਨ ਨੂੰ ਥਾਂ ਨਹੀਂ ਬਾਹਰ ਵੀ ਚੁਫੇਰੇ ਹੀ ਸੰਗਤ ਵਿਰਾਜਮਾਨ ਹੈ। ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਰਾਗ ਕੇਦਾਰਾ ਵਿਚ ਗਾਇਆ ਜਾਣ ਵਾਲਾ ਧਰੁਪਦ ਗੁਰੂ ਗੋਬਿੰਦ ਸਿੰਘ ਜੀ ਦਾ ਦੱਸਿਆ ਹੈ ਤੇ ਮਹਾਰਾਜ ਜੀ ਨੂੰ ਕਹਿ ਕੇ ਉਸਦਾ ਪਾਠ ਸਰਵਣ ਕਰਵਾਇਆ ਹੈ : ਛੀਰ ਕੈਸੀ ਛੀਰਾ ਵੱਧ ......

ਮਹਾਰਾਜ ਜੀ ਦਾ ਮ੍ਰਿਦੰਗ, ਪਿੰਕੀ ਅਤੇ ਖ਼ਜਾਨ ਸਿੰਘ ਦੇ ਤਬਲਿਆਂ ਨੇ ਰੰਗ ਬੰਨ੍ਹਿਆ। ਇਹ ਸਭ ਕੁਝ ਵੀਡੀਓ ਹੋ ਰਿਹਾ ਹੈ । ਸੰਤ ਗੁਰਮੁਖ ਸਿੰਘ - ਪਵਿਤਰ ਸਿੰਘ ਲੁਹਾਰਾਂ ਇਹ ਸੇਵਾ ਕਰ ਰਹੇ ਹਨ।

ਅਤੇ ਫਿਰ 10 ਬਾਲ ਕੰਠਾਂ ਦੀ ਆਵਾਜ਼ ਵਾਤਾਵਰਣ ਵਿਚ ਛਾ ਗਈ। ਸਤਿਗੁਰੂ ਜੀ ਅਤੇ ਬਲਜੀਤ ਸਿੰਘ ਹੁਰਾਂ ਤੋਂ ਸਿਖਦੇ ਛੋਟੇ ਬੱਚੇ "ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ" ਸਚਮੁਚ ਹੀ ਵਡਭਾਗੇ ਹਨ ਜਿਨ੍ਹਾਂ ਨੇ ਇਹ ਸ਼ਬਦ ਕੇਦਾਰਾ ਵਿੱਚ ਹੀ ਗਾਇਆ।

ਇਕ ਸ਼ਬਦ ਹੋਰ ਪੜ੍ਹਿਆ ਗਿਆ ਜਿਸ ਵਿਚ ਸ੍ਰੀ ਮੋਹਣ ਸਿੰਘ ਸੁਖਦੇਵ ਸਿੰਘ, ਜੁ ਅੱਜ ਹੀ ਦਿੱਲੀਓਂ ਆਏ ਹਨ ਤੇ ਸ੍ਰੀ ਕੁਲਵੰਤ ਸਿੰਘ ਜੋ ਕਿ ਲੁਧਿਆਣੇ ਦਾ ਗਾਇਕ ਹੈ, ਸ਼ਾਮਲ ਹੋਏ।

## ਠਾਕੁਰ ਸਿੰਘ ਅੰਮ੍ਰਿਤਸਰੀ

ਅਮ੍ਰਿਤਸਰ ਦਾ ਸਫੈਦ ਟੇਢੀ ਪਗੜੀ ਬੰਨਣ ਵਾਲਾ ਚਸ਼ਮਾਧਾਰੀ ਗੋਰਾ ਨਿਸ਼ੋਹ ਇਕਹਿਰੇ ਬਦਨ ਦਾ ਇਕ ਤਿਖੀ ਸੂਝ ਸਮਝ ਵਾਲਾ ਸਿੰਘ, ਠਾਕਰ ਸਿੰਘ ਹੈ, ਜਿਸਨੂੰ ਅਸੀਂ

ਬਚਪਨ ਤੋਂ ਹੀ ਬਾ -ਸ਼ੌਂਕ ਅਵਸਥਾ ਵਿਚ ਵੇਖਦੇ ਆ ਰਹੇ ਹਾਂ, ਹੁਣ ਉਹ ਬਿਰਧ ਹੈ ਸੰਭਵ ਤੇ 75 ਵਰ੍ਹਿਆਂ ਦਾ ਹੋਵੇ, ਪਰ ਅੱਜ ਉਸਨੂੰ ਵੈਸਾਖੀਆਂ ਦੇ ਸਹਾਰੇ ਚਲਦਿਆਂ ਗੁਰੂ ਜੀ ਨੂੰ ਨਮਸਕਾਰ ਕਰਦੇ ਵੇਖਿਆ ਹੈ। ਕਿਸੇ ਦੇ ਸਾਈਕਲ ਵਿਚ ਆ ਵਜਣ ਨਾਲ ਚੂਕਣਾ ਉਤਰ ਗਿਆ ਹੈ ਅਤੇ ਹੁਣ ਵੈਸਾਖੀਆਂ ਦਾ ਸਾਥ ਜ਼ਰੂਰੀ ਹੋ ਗਿਆ ਹੈ।

### ਸੰਤ ਕਲਿਆਣ ਸਿੰਘ

ਅੰਮ੍ਰਿਤਸਰ ਦੇ ਜਾਣੇ ਜਾਂਦੇ ਹੀ ਇਕ ਹੋਰ ਬਿਰਧ ਸਿੰਘ ਦੇ ਦਰਸ਼ਨ ਹੋਏ ਹਨ ਜਿਸਦੇ ਚਿਹਰੇ ਤੋਂ ਖੁਸ਼ੀ ਦੇ ਭਾਵ ਨਹੀਂ ਲੱਭਦੇ। ਇਹ ਸੰਤ ਕਲਿਆਣ ਸਿੰਘ ਹੈ। ਇੰਦਰਾ ਹੱਤਿਆਕਾਂਡ ਪਿਛੋਂ ਵਰਤੇ ਘੱਲੂਘਾਰੇ ਵਿਚ ਇਹਦਾ ਇਕ ਲੜਕਾ ਗਿਆਨ ਸਿੰਘ ਮਾਰਿਆ ਗਿਆ ਹੈ। ਦੂਜਾ ਲੜਕਾ ਇਕ ਹਾਦਸੇ ਨਾਲ ਮਰ ਗਿਆ ਹੈ। ਪਿਛਲੇ ਦਿਨਾਂ ਵਿਚ ਉਸਦੀ ਪਤਨੀ ਵੀ ਪੂਰੀ ਹੋ ਚੁੱਕੀ ਹੈ। ਅਜਿਹੇ ਵਿੱਚ ਅੰਮ੍ਰਿਤਸਰ ਵਿਖੇ ਰੋਜ਼ਾਨਾ ਦੀ ਛੇੜ ਛਾੜ। ਲੁਧਿਆਣੇ ਉਸਨੇ ਡੇਢ ਡੇਢ ਲੱਖ ਦੇ ਦੋ ਪਲਾਟ ਖਰੀਦ ਲਏ ਹਨ ਅਤੇ ਆਪ ਛੋਟੇ ਪੁੱਤਰ ਨਾਲ ਸ੍ਰੀ ਭੈਣੀ ਸਾਹਿਬ ਵਿਚ ਹੀ ਕਿਸੇ ਜਗਹ ਦੀ ਤਲਾਸ਼ ਵਿਚ ਹੈ ਤਾਂਕਿ ਅੰਤਮ ਸਵਾਸ ਗੁਰੂ ਚਰਨਾਂ ਵਿਚ ਹੀ ਪੂਰੇ ਹੋਣ।

### ਕੁਇਜ਼ ਪ੍ਰੋਗਰਾਮ

ਨਾਮਧਾਰੀ ਵਿਦਿਅਕ ਜਥੇ ਦੇ ਸਰਬ ਹਿੰਦ ਲੀਡਰਾਂ, ਅਜੀਤ ਸਿੰਘ ਸਕੱਤਰ ਅਤੇ ਦਲੀਪ ਸਿੰਘ ਪ੍ਰਧਾਨ ਨੇ ਜਥੇਬੰਦੀ ਨੂੰ ਬਾਕਾਇਦਾ ਕਰਨ ਹਿਤ ਅਖ਼ਬਾਰ 'ਨਾਮਧਾਰੀ ਦਰਪਣ' ਵੀ ਜਾਰੀ ਕਰ ਰਖਿਆ ਹੈ ਤੇ ਤਿਆਰੀ ਸੰਬੰਧੀ ਹੋਰ ਸਰਕੂਲਰ ਵੀ ਜਾਰੀ ਕਰਦੇ ਹਨ। ਇਸ ਵਾਰ ਰਾਤੀਂ 8 ਤੋਂ 9.30 ਤਕ ਇਕ T.V. ਵਿਚ ਦਰਸਾਏ ਜਾਂਦੇ ਕੁਇਜ਼ ਪ੍ਰੋਗਰਾਮ ਅਨੁਸਾਰ ਬੱਚਿਆਂ ਦੀਆਂ ਵਖ ਵਖ ਟੀਮਾਂ ਬਣਾ ਕੇ ਉਹਨਾਂ ਨੂੰ ਅਨੇਕਾਂ ਗਿਆਨ ਵਰਧਕ ਸੁਆਲ ਕਰਕੇ ਉੱਤਰ ਮੰਗੇ ਅਤੇ ਟੀਮਾਂ ਨੂੰ ਨੰਬਰ ਦਿੱਤੇ।

ਪ੍ਰੋਗਰਾਮ ਕਾਫ਼ੀ ਦਿਲਚਸਪ ਰਿਹਾ।

## 25 ਜੂਨ 1986, ਸ਼ੁੱਕਰਵਾਰ
## ਸ੍ਰੀ ਭੈਣੀ ਸਾਹਿਬ

### ਨਿੱਕਿਆ ਦੀ ਵਾਰ

ਪਿਛਲੇ ਦਿਨਾਂ ਵਿਚ ਗਰਮੀ ਕਾਫ਼ੀ ਚਲ ਰਹੀ ਸੀ ਪਰ ਜਦੋਂ ਅੱਜ ਸਵੇਰੇ 4 ਵਜੇ ਨੀਂਦ ਖੁਲ੍ਹੀ ਬਾਹਰ ਘਮਾਘਮ ਬਰਸਾਤ ਹੋ ਰਹੀ ਸੀ ਅਤੇ ਜਦੋਂ ਦੀਵਾਨ ਸਥਾਨ ਹਰੀਮੰਦਰ ਵਿਚ ਪੁੱਜਾ ਓਥੇ ਭੈਣੀ ਸਾਹਿਬ ਦੇ ਬੱਚਿਆਂ ਵਲੋਂ ਗੁਰੂ ਕੀ ਹਜ਼ੂਰੀ ਵਿਚ ਆਸਾ ਦੀ ਵਾਰ ਗਾਵੀਂ ਜਾ ਰਹੀ ਸੀ। ਹਜ਼ੂਰੀ ਡਰਾਈਵਰ ਗੁਰਮੁਖ ਸਿੰਘ ਦਾ ਲੜਕਾ ਗੁਰਦਿਤ ਸਿੰਘ (12)

ਵਾਜਾ, ਹਜ਼ੂਰੀ ਸੇਵਕ ਬਲਦੇਵ ਸਿੰਘ ਦਾ ਸਪੁਤ੍ਰ ਮਿੱਠੂ (ਤਾਨਪੂਰਾ), ਸੰਤ ਦਿਆਲ ਸਿੰਘ ਫਗਵਾੜਾ ਦਾ ਤਜਿੰਦਰ ਸਿੰਘ ਅਤੇ ਅੰਗ ਰਖਿਅਕ ਕਰਨੈਲ ਸਿੰਘ ਦਾ ਸਪੁਤ੍ਰ ਹਰਜੀਤ ਸਿੰਘ ਆਦਿ ਬੱਚੇ, ਸੁਖਵਿੰਦਰ ਸਿੰਘ ਪਿੰਕੀ ਦੇ ਜ਼ੋਰਦਾਰ ਤਬਲੇ ਸੰਤ ਖਜ਼ਾਨ ਸਿੰਘ - ਸੁਖਦੇਵ ਸਿੰਘ ਦੀ ਜੋੜੀ ਅਤੇ ਘੁੱਲੇ ਦੇ ਦਿਲਰੁਬਾ ਨਾਲ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ।

ਛੋਟੇ ਬੱਚਿਆਂ ਦਾ ਇਹ ਉੱਦਮ ਸੂਰਜ ਦੇ ਚੜ੍ਹਾਅ ਨਾਲ ਹੀ ਖ਼ਤਮ ਹੋਇਆ। ਇਸ ਸਮੇਂ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਵੀ ਕਰ ਲਿਆ।

## ਦਸਤਾਰ ਬੰਦੀ

ਸੰਤ ਗੁਰਦਿਆਲ ਸਿੰਘ ਸਾਈਕਲਾਂ ਵਾਲਾ ਮੰਡੀ ਤੋਂ ਆਪਣੇ ਲੜਕੇ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ ਦਸਤਾਰ ਅਰੰਭ ਕਰਵਾਣ ਲਈ ਪੱਗ ਕੁੰਜ ਕੇ ਅੱਗੇ ਲੈ ਕੇ ਆਇਆ। ਸਤਿਗੁਰੂ ਜੀ ਨੇ ਬੇਨਤੀ ਪਰਵਾਨ ਕਰਕੇ ਬੱਚੇ ਨੂੰ ਦਸਤਾਰ ਸਜਾਈ ਪੂਰਬਾ ਜੀ ਤੋਂ ਭਜਨ ਦਿਵਾਇਆ।

ਦੂਜਾ ਲੜਕਾ ਨਵਤੇਜ ਸਿੰਘ ਸਪੁਤ੍ਰ ਸੰਤ ਹਰਭਜਨ ਸਿੰਘ ਦਾ, ਪੋਤਰਾ ਸੰਤ ਨੱਥਾ ਸਿੰਘ ਇਹ ਵੀ ਦਸਤਾਰ ਲੈ ਕੇ ਹਾਜ਼ਰ ਹੋਇਆ। ਸਤਿਗੁਰੂ ਜੀ ਨੇ ਚੌਰ ਕਰਦੇ ਸੰਤ ਦਿਆਲ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਬੱਚੇ ਦੇ ਸਿਰ ਦਸਤਾਰ ਸਜਾਏ। ਦਸਤਾਰ ਉਪਰੰਤ ਇਸ ਨੂੰ ਭਜਨ ਵੀ ਸੰਤ ਦਿਆਲ ਸਿੰਘ ਨੇ ਦਿਤਾ।

ਸਾਧ ਸੰਗਤ ਦੀ ਅੱਜ ਸਵੇਰੇ ਦੀ ਭਰਪੂਰ ਹਾਜ਼ਰੀ ਸੀ। ਸਤਿਗੁਰੂ ਜੀ ਦਾ ਆਸਣ ਕਲ ਵਾਂਗ ਥੜੇ ਉਤੇ ਹਰੀ ਮੰਦਰ ਵਿਚ ਸੀ।

## ਸ੍ਰੀ ਸਤਿਗੁਰੂ ਜੀ ਦੁਆਰਾ ਲੱਡੂ

ਦੁਆਬੇ ਦੇ ਆਗੂਆਂ ਨੇ ਅੱਜ ਸਾਰੀ ਸੰਗਤ ਨੂੰ ਲੱਡੂ ਲੰਗਰ ਦਿੱਤਾ। ਬਾਹਰ ਵਾਤਾਵਰਣ ਗਿੱਲਾ ਗਿੱਲਾ ਹੋਣ ਕਰਕੇ ਹਰੀ ਮੰਦਰ ਵਿੱਚ ਹੀ ਪੰਗਤਾਂ ਲੱਗ ਗਈਆਂ ਅਤੇ ਸਾਰੀ ਸੰਗਤ ਆਪਣੇ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਲੱਡੂਆਂ ਦੀ ਪ੍ਰਾਪਤੀ ਲਈ ਉਤਾਵਲੀ ਹੋ ਗਈ। ਸ੍ਰੀ ਸਤਿਗੁਰੂ ਜੀ 6.00 ਵਜੇ ਬਿਜਲੀ ਦੀ ਗਤੀ ਨਾਲ ਆਏ ਅਤੇ ਸੰਗਤ ਦੇ ਬਹੁਤ ਸਾਰੇ ਭਾਗ ਨੂੰ ਪਾਈਆ ਪਾਈਆ ਦੇ ਲੱਡੂ ਛਕਣ ਨੂੰ ਦੇ ਕੇ ਵਡਭਾਗਾ ਕਰ ਗਏ, ਜਦੋਂ ਕਿ ਸਾਨੂੰ ਕੁਛ ਸੰਗਤਾਂ ਨੂੰ ਹੋਰ ਪ੍ਰਬੰਧਕਾਂ ਹੱਥੋਂ ਲੱਡੂ ਪ੍ਰਾਪਤ ਹੋਏ।

ਅੱਜਕਲ੍ਹ ਕਾਰਾਂ, ਜੀਪਾਂ, ਟ੍ਰੈਕਟਰ, ਟਰਾਲੀਆਂ, ਟਰੱਕਾਂ ਆਦਿ ਅਨੇਕਾਂ ਸਾਧਨਾਂ ਦੁਆਰਾ ਦਰਸ਼ਨ ਪ੍ਰੇਮੀ ਭੈਣੀ ਸਾਹਿਬ ਆਉਂਦੇ ਹਨ ਤੇ ਉਹ ਗੁਰੂ ਦੇ ਦਰਸ਼ਨਾਂ ਤੋਂ

ਫੈਜ਼ਯਾਬ ਹੋ ਘਰਾਂ ਨੂੰ ਪਰਤ ਜਾਂਦੇ ਹਨ।

## ਭਾਸ਼ਣ ਪ੍ਰਤੀਯੋਗਤਾ

ਅੱਜ 8.30 ਤੋਂ 9.45 ਤੱਕ ਸਵੇਰੇ ਹਰੀ ਮੰਦਰ ਵਿੱਚ 21ਵੇਂ ਨਾਮਧਾਰੀ ਵਿਦਿਅਕ ਸੰਮੇਲਨ ਦਾ ਪ੍ਰਤੀਯੋਗਤਾ ਸੈਸ਼ਨ ਜਾਰੀ ਰਿਹਾ। ਤਕਰੀਰ ਦਾ ਵਿਸ਼ਾ : ਰਹਿਤ ਪਿਆਰੀ ਮੋਹਿ ਕਉ । ਤਕਰੀਰਾਂ ਲਈ ਸਮਾਂ 6 ਮਿੰਟ, ਜੱਜ ਸਾਹਿਬਾਨ : ਡਾ. ਜੈ ਇੰਦਰ ਪਾਲ ਸਿੰਘ ਮੰਡੀ (ਹਿਮਾਚਲ), ਸ. ਨਰਿੰਦਰ ਸਿੰਘ ਮੰਡੀ ਸੰਪਾਦਕ ਯੁਗ ਮਰਯਦਾ, ਸੰਤ ਆਤਮਾ ਸਿੰਘ, ਸ. ਸੁਰਿੰਦਰ ਸਿੰਘ ਸ਼ਿਮਲਾ ਅਤੇ ਸੰਤ ਸਵਰਨ ਸਿੰਘ ਮੰਡੀ। ਹੇਠ ਲਿਖੇ ਸੱਜਣਾਂ ਨੇ ਤਕਰੀਰਾਂ ਕੀਤੀਆਂ ਜਦੋਂ ਕਿ ਇਸ ਮੌਕੇ ਹਾਜ਼ਰੀ 150 ਵਿਦਿਅਕ ਮੈਂਬਰਾਂ ਦੀ ਸੀ।

| | ਵਕਤਾ | ਮੇਰੇ ਵਲੋਂ ਨੰਬਰ |
|---|---|---|
| 1. | ਸੰਤ ਹਰਦੇਵ ਸਿੰਘ ਮਸਤਾਨਾ ਭੈਣੀ ਸਾਹਿਬ | |
| 2. | ਸੰਤ ਹਰਦੇਵ ਸਿੰਘ ਲੁਧਿਆਣਾ | |
| 3. | ਸੰਤ ਸੁਰਿੰਦਰ ਸਿੰਘ ਲੁਧਿਆਣਾ | |
| 4. | ਸੰਤ ਜੁਗਿੰਦਰ ਸਿੰਘ ਕੰਗ ਲੁਧਿਆਣਾ | |
| 5. | ਸ੍ਰੀ ਤ੍ਰਲੋਕ ਸਿੰਘ ਦਿੱਲੀ | II |
| 6. | ਮਾ. ਸਤਨਾਮ ਸਿੰਘ ਕਰਤਾਰਪੁਰ | |
| 7. | ਸੰਤ ਅਜੀਤ ਸਿੰਘ ਵੇਲੀ | |
| 8. | ਸ੍ਰੀ ਪਵਿਤਰ ਸਿੰਘ ਲੁਹਾਰਾਂ (ਜਲੰਧਰ) | |
| 9. | ਸੰਤ ਜਗਤਾਰ ਸਿੰਘ ਲੁਧਿਆਣਾ | III |
| 10. | ਸ੍ਰੀ ਪਲਵਿੰਦਰ ਸਿੰਘ ਰਾਮਪੁਰ (ਯੂ.ਪੀ.) | |
| 11. | ਸ੍ਰੀ ਹਰਪਾਲ ਸਿੰਘ ਭੈਣੀ ਸਾਹਿਬ | I |

ਸ੍ਰੀ ਪਲਵਿੰਦਰ ਸਿੰਘ ਚੰਡੀਗੜ੍ਹ ਅਤੇ ਸ੍ਰੀ ਤੇਜਾ ਸਿੰਘ ਦਿੱਲੀ ਨੇ ਉਪਰੋਕਤ ਵਿਸ਼ੇ ਤੇ ਲਿਖਤੀ ਮਜ਼ਮੂਨ ਸੁਣਾਏ। ਇਹ ਇਨਾਮ ਮੁਕਾਬਲੇ ਵਿੱਚ ਨਹੀਂ ਸਨ ਸ਼ਾਮਲ, ਇਹਨਾਂ ਕੇਵਲ ਭਾਵ ਦਰਸਾਏ ਸਨ। ਸੁਹਣੇ ਰਹੇ।

ਇੱਕ ਗੋਸ਼ਟੀ ਚੱਲੀ ਗੁਰਬਾਣੀ ਅਨੁਸਾਰ 'ਨਾਮ' ਦੀ ਵਿਆਖਿਆ। ਇਸ

ਵਿੱਚ ਬਹੁਤ ਸਾਰੇ ਬੱਚਿਆਂ ਨੇ ਭਾਗ ਲਿਆ। ਮੈਨੂੰ ਸਰੋਤਾ ਬਣਨ ਦਾ ਮੌਕਾ ਨਹੀਂ ਮਿਲ ਸਕਿਆ। 12 ਵਜੇ ਤੱਕ ਇਹ ਗੋਸ਼ਟੀ ਚੱਲੀ।

## ਬੀਬੀਆਂ ਦਾ ਸੰਗੀਤ ਮੁਕਾਬਲਾ

ਇਸ ਮੁਕਾਬਲੇ ਦੇ ਜੱਜਾਂ ਵਿੱਚੋਂ ਉਸਤਾਦ ਹਰਭਜਨ ਸਿੰਘ ਦਿੱਲੀ ਨੇ ਮੈਨੂੰ ਦੱਸਿਆ ਕਿ ਇਸ ਦੀ, ਬਲਜੀਤ ਸਿੰਘ ਤਾਰ ਸ਼ਹਿਨਾਈ ਅਤੇ ਸੰਤ ਹਰਬੰਸ ਸਿੰਘ ਘੁੱਲਾ ਦੀ ਜੱਜਮਿੰਟ ਅਨੁਸਾਰ ਗਾਉਣ ਵਿੱਚ ਭਾਗ ਲੈਣ ਵਾਲੀਆਂ 8 ਬੱਚੀਆਂ ਵਿਚੋਂ ਹੇਠ ਲਿਖੀਆਂ ਲੜਕੀਆਂ ਕਾਮਯਾਬ ਰਹੀਆਂ : ਪਹਿਲਾ ਦਰਜਾ ਬੀਬੀ ਬਲਜੀਤ ਕੌਰ ਸਪੁੱਤਰੀ ਸ: ਅਮਰ ਸਿੰਘ ਦੇਹਰਾਦੂਨ, ਦੂਜਾ ਦਰਜਾ - ਬੀਬੀ ਪਰਮਜੀਤ ਕੌਰ ਸਪੁੱਤਰੀ ਸੰਤ ਸਰਦਾਰਾ ਸਿੰਘ ਲੁਧਿਆਣਾ, ਤੀਜਾ ਦਰਜਾ - ਬੀਬੀ ਨਿਰਮਲ ਰਤਨਾ ਸਪੁੱਤਰੀ ਸ. ਰਾਮ ਰਤਨ ਸਿੰਘ ਦਿੱਲੀ

ਹੌਂਸਲਾ ਵਧਾਊ, ਬੀਬੀ ਨਿਮ੍ਰਤਾ ਰਤਨਾ

ਸਿਤਾਰ ਵਿੱਚੋਂ ਪਹਿਲਾ ਸਥਾਨ, ਬੀਬੀ ਪ੍ਰੇਮ ਰਤਨਾ

ਗੁਰੂ ਦੇ ਮੁਖਤਾਰਿਆਮ ਸੰਤ ਅਵਤਾਰ ਸਿੰਘ ਘੁੰਮਣ (ਅਮ੍ਰਤਸਰ ਕਲਾਂ) ਮੈਨੂੰ ਕੋਠੀ ਅੰਦਰਲੇ ਲੰਗਰ ਦੇ ਵਰਾਂਡੇ ਵਿੱਚ ਮੰਜੀ ਤੇ ਪਿਆ ਮਿਲਿਆ। ਮੈਂ ਉਸ ਦੀਆਂ ਸਰਗਰਮੀਆਂ ਬਾਰੇ ਪਤਾ ਕੀਤਾ ਤਾਂ ਉਸ ਦੱਸਿਆ ਕਿ ਉਹ ਦੋ ਚਾਰ ਦਿਨਾਂ ਵਿੱਚ, ਗੁਰੂ ਦੀ ਆਗਿਆ ਅਨੁਸਾਰ, ਯੂ.ਪੀ. ਵਿੱਚ ਜਾ ਰਿਹਾ ਹੈ। ਭੈਣੀ ਸਾਹਿਬ ਦੇ ਜਿਨ੍ਹਾਂ ਕਿਸਾਨਾਂ ਨਾਲ ਯੂ.ਪੀ. ਗੋਲਾ ਫਾਰਮ ਦੀ ਜ਼ਮੀਨ ਤਬਦੀਲ ਕੀਤੀ ਹੈ, ਉਨ੍ਹਾਂ ਦੇ ਨਾਂ ਤੇ ਜ਼ਮੀਨ ਦਾ ਇੰਤਕਾਲ ਕਰਵਾਣਾ ਹੈ। ਮੈਂ ਪੁੱਛਿਆ : ਤੂੰ ਕਦੋਂ ਦਾ ਮੁਖਤਾਰਿਆਮੀ ਕਰਦਾ ਹੈ ? ਉਸ ਕਿਹਾ : ਜਦੋਂ ਦਾ ਸਵਰਨ ਸਿੰਘ ਝੱਲਾਂ ਵਾਲਾ ਭੈਣੀ ਸਾਹਿਬ ਤੋਂ ਤੁਰ ਗਿਆ ਹੈ, ਓਦੋਂ ਦਾ ਮੈਂ ਮੁਖਤਾਰੇਆਮ ਹਾਂ।

ਘੁੰਮਣ ਤੋਂ ਮੈਨੂੰ ਇਹ ਵੀ ਪਤਾ ਲੱਗਾ ਕਿ ਗੁਰੂ ਕੀ ਜਾਇਦਾਦ ਦੇ ਹੋਰ ਵੀ ਮੁਖਤਾਰਿਆਮ ਹਨ ਜਿਵੇਂ ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ, ਦੂਜਾ ਹੈ ਸ. ਸੁਰਿੰਦਰ ਸਿੰਘ ਲੁਧਿਆਣਾ ਅਤੇ ਤੀਜਾ ਇਹ ਅਵਤਾਰ ਸਿੰਘ ਘੁੰਮਣ।

ਘੁੰਮਣ ਤੋਂ ਇਹ ਵੀ ਪਤਾ ਲੱਗਾ ਕਿ ਸੂਬਾ ਉਦੇ ਸਿੰਘ ਜੀ ਜੋ ਕਿ ਭੈਣੀ ਸਾਹਿਬ ਦੇ ਮੁੱਖ ਪ੍ਰਬੰਧਕ ਹਨ ਮੁਖਤਾਰ ਖਾਸ ਹਨ।

## ਚੋਜੀ ਪ੍ਰੀਤਮ

ਪੰਥ ਰਤਨ ਮਾ. ਨਿਹਾਲ ਸਿੰਘ ਜੀ ਨਾਮਧਾਰੀ ਪੰਥ ਦੇ ਸ੍ਰੇਸ਼ਟ ਵਕਤਾ ਅਤੇ

ਉੱਤਮ ਲਿਖਾਰੀ ਹਨ। ਇਹਨਾਂ ਦੀਆਂ ਸਾਰੀਆਂ ਲਿਖਤਾ ਸ਼ਰਧਾ ਭਰਪੂਰ ਹੁੰਦੀਆਂ ਹਨ। ਬਾਰ੍ਹਾਂ-ਤੇਰਾਂ ਪੁਸਤਕਾਂ ਦੇ ਲੇਖਕ ਹਨ, ਜਿਨ੍ਹਾਂ ਚੋਂ ਦੋ ਅੰਗਰੇਜ਼ੀ ਦੀਆਂ ਵੀ ਹਨ । ਇਹਨਾਂ ਨੇ ਅੱਜ ਮੈਨੂੰ ਨਵੀਂ ਛਪੀ ਸੰਕਲਤ ਰਚਨਾ ''ਚੋਜੀ ਪ੍ਰੀਤਮ'' ਦਿੱਤੀ ਹੈ। 328 ਸਫਿਆਂ ਦੀ ਪੁਸਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਬੰਧਤ 88 ਸਾਖੀਆਂ ਇਸ ਵਿੱਚ ਦਰਜ ਹਨ । ਪੁਸਤਕ ਸੋਹਣੀ ਛਪੀ ਹੋਈ ਹੈ । ਇਹ ਨਵੀਂ ਹੀ ਛਾਪ ਕੇ ਲਿਆਏ ਹਨ ।

## ਲਉਢੇ ਪਹਿਰ ਦੇ ਦੀਵਾਨ ਸਮੇਂ

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਸਾਧ ਸੰਗਤ ਦੀਵਾਨ ਵਿੱਚ ਖੁੱਲ੍ਹੀ ਤਰ੍ਹਾਂ ਦਰਸ਼ਨ ਕਰਦੀ ਹੈ। ਕਥਾ ਜੁ ਸੰਤ ਹਰਭਜਨ ਸਿੰਘ ਕਰਦੇ ਹਨ ਨੂੰ ਸੁਣਨ ਵਾਸਤੇ ਆਪ ਜੀ ਦਰਸ਼ਨ ਦਿੰਦੇ ਹਨ। ਅੱਜ ਕੱਲ ਨਿਰਮਲ ਭੇਖ ਦੇ ਸੰਤ ਰਾਜਿੰਦਰ ਸਿੰਘ ਨਿਰਾਲਾ, ਸੰਤ ਰਤਨਦਾਸ ਜੀ ਅਤੇ ਨਿਰੰਜਣ ਸਿੰਘ ਅੱਟੀ, ਸੰਤ ਚਿੱਟੀ ਵਾਲੇ ਜੁ ਦਸਤਾਰ ਵਲੋਂ ਨਾਮਧਾਰੀ ਜਾਪਦੇ ਹਨ, ਰੋਜ਼ਾਨਾ ਸਾਧ ਸੰਗਤ ਵਿੱਚ ਆਉਂਦੇ ਹਨ ।

ਅੱਜ ਦੇ ਦੀਵਾਨ ਵਿੱਚ, ਸਤਿਗੁਰੂ ਜੀ ਦਾ ਪ੍ਰੇਮੀ, ਮਲੇਰਕੋਟਲੇ ਦਾ ਗਜ਼ਲਕਾਰ ਸ. ਕਰਤਾਰ ਸਿੰਘ ਪੰਛੀ ਵੀ ਉਪਸਥਿਤ ਹੋਇਆ ।

## ਸਾਨ੍ਹ ਦਾਨੀ

ਸੰਤ ਤਰਸੇਮ ਸਿੰਘ ਸਕੱਤਰ ਨੇ ਮੈਨੂੰ 3-ਵਿਅਕਤੀ ਵਖਾਏ : ਇਹ ਸਾਨ੍ਹ ਲੈ ਕੇ ਆਏ ਨੇ ਭੈਣੀ ਸਾਹਿਬ ਮੱਥਾ ਟੇਕਣ । ਕਹਿੰਦੇ ਹਨ ਸਾਨ੍ਹ ਮਾਰਦਾ ਬਹੁਤ ਹੈ । ਹੋਰ ਵੀ ਕਈ ਲੋਕ ਸਾਨ੍ਹ ਲੈ ਕੇ ਆਉਂਦੇ ਹਨ ਕਹਿੰਦੇ ਹਨ ਮਾਰਖੋਰੇ ਹੋ ਗਏ ਹਨ, ਲੋਕਾਂ ਨੂੰ ਬਹੁਤ ਤੰਗ ਕਰਦੇ ਹਨ, ਪਰ ਜਦੋਂ ਉਹੋ ਸਾਹਣ ਏਥੇ ਆ ਜਾਂਦੇ ਹਨ, ਉਨ੍ਹਾਂ ਨੂੰ ਬੱਚੇ ਲਈ ਫਿਰਦੇ ਹਨ, ਏਨੇ ਸਾਊ ਹੋ ਜਾਂਦੇ ਹਨ ।

ਅੱਜ ਸ. ਸੁਰਿੰਦਰ ਸਿੰਘ ਪਿੰਡ ਮੋਰ ਵਾਲੇ, ਪਿੰਡ ਲਲਹੇੜੀ (ਖੰਨਾ ਨੇੜੇ) ਦੇ ਸ. ਸੁਰਜਨ ਸਿੰਘ ਸਪੁੱਤਰ ਸ. ਬੀਰ ਸਿੰਘ, ਸ. ਸੇਵਾ ਸਿੰਘ ਸਪੁੱਤਰ ਸ. ਨਿਰੰਜਨ ਸਿੰਘ, ਸ. ਅਮਰੀਕ ਸਿੰਘ ਸਪੁੱਤਰ ਸ. ਨਿਰੰਜਨ ਸਿੰਘ ਆਪਣੇ ਪਿੰਡ ਲਲਹੇੜੀ ਦਾ ਇੱਕ ਅਮਰੀਕਨ ਸਾਨ੍ਹ ਟਰੈਕਟਰ ਟਰਾਲੀ ਤੇ ਬੰਨ੍ਹ ਕੇ ਭੈਣੀ ਸਾਹਿਬ ਲਿਆਏ ਹਨ। ਅਰਥਾਤ ਭੈਣੀ ਸਾਹਿਬ ਮੱਥਾ ਟੇਕਣ ਆਏ ਹਨ ।

## ਮੰਡੀ ਵਾਲਿਆਂ ਦੀ ਗੱਲ

ਦੀਵਾਨ ਚੋਂ ਉੱਠ ਕੇ ਸਤਿਗੁਰੂ ਜੀ ਇਸ਼ਾਰਾ ਕਰਕੇ ਮੈਨੂੰ ਨਾਲ ਕੋਠੀ ਲੈ ਆਏ । ਤਰਸੇਮ ਸਿੰਘ ਵੀ ਨਾਲ ਸੀ । ਘਾਹ ਕਿੱਤੇ ਵਿੱਚ ਦਰਸ਼ਨ ਦਿੰਦਿਆਂ ਮੈਨੂੰ ਦੱਸਿਆ :

ਅਰੋੜਬੰਸ ਵੱਧ ਤੋਂ ਵੱਧ ਕੋਸ਼ਸ਼ ਕਰਦਾ ਹੈ ਕਿ ਸਕੇ ਭੈਣ ਭਰਾਵਾਂ ਤੋਂ ਪਰਹੇਜ਼ ਰੱਖ ਕੇ ਦੂਜੇ ਭੈਣ ਭਰਾਅ ਲੱਗਦੇ ਬੱਚਿਆਂ ਨੂੰ ਪਰਸਪਰ ਵਿਆਹਿਆ ਜਾਵੇ । ਭੈਣਾਂ-ਭੈਣਾਂ ਦੇ ਬੱਚੇ, ਭਰਾਵਾਂ-ਭਰਾਵਾਂ ਦੇ ਬੱਚੇ, ਮਾਮੇ ਚਾਚੇ ਦੇ ਬੱਚੇ, ਭੈਣਾਂ-ਭਰਾਵਾਂ ਦੇ ਬੱਚੇ ਵਿਆਹੇ ਜਾਣ ਤੇ ਬਹੁਤ ਜ਼ੋਰ ਲੱਗਦਾ ਹੈ ।

ਮੰਡੀ ਵਾਲੇ ਸਵਰਨ ਸਿੰਘ ਹਜ਼ਰੋਂ ਦੀ ਲੜਕੀ ਵੀ ਇੰਜ ਹੀ ਨੇੜੇ ਦੇ ਸੰਬੰਧਾਂ ਵਿੱਚ ਵਿਆਹੀ ਜਾਣ ਦਾ ਪ੍ਰੋਗਰਾਮ ਸੀ, ਮੈਨੂੰ ਪਤਾ ਲੱਗਾ ਹੈ ਤਾਂ ਉਸਨੂੰ ਆਖਿਆ ਵੇਖਿਆ ਹੈ, ਅਤੇ ਬੜਾ ਚੰਗਾ ਹੋਇਆ ਹੈ ਕਿ ਉਸਨੇ ਉਸ ਰਿਸ਼ਤੇ ਨੂੰ ਖ਼ਤਮ ਕਰਨ ਦੀ ਗੱਲ ਮੰਨੀ ਹੈ ।

## ਦਸਵੰਧ ਦਿਲਾਵਰ ਦਾ

ਸ. ਦਿਲਾਵਰ ਸਿੰਘ (ਸਰਸਾ) ਸਾਡੇ ਬੈਠਿਆਂ ਹੀ ਆਇਆ ਅਤੇ 4000/- ਭੇਟਾ ਕਰਕੇ ਅਰਜ਼ ਕੀਤੀ : ਇਹ ਦਸਬੰਧ ਦੀ ਰਕਮ ਹੈ ਜੀ । ਅਜਿਹੇ ਸਮੇਂ ਮਹਿੰਦਰ ਸਿੰਘ ਪੂਰਬਾ ਏਧਰ ਓਧਰ, ਕੋਲ ਹੀ ਫਿਰਦਾ ਰਹਿੰਦਾ ਹੈ ਅਤੇ ਰਕਮ ਫੌਰਨ ਸੰਭਾਲ ਲੈਂਦਾ ਹੈ । ਦਿਲਾਵਰ ਸਿੰਘ ਨੇ ਹਾੜ੍ਹੀ ਦੀ ਰਕਮ ਦਾ ਦਸਬੰਧ ਦਿੱਤਾ ਹੈ ।

ਇੱਕ ਹੋਰ ਸੱਜਣ ਨੇ, ਜਿਸ ਦੇ ਨਾਮ ਤੋਂ ਮੈਂ ਜਾਣੂੰ ਨਹੀਂ 2000/- ਦਸਵੰਧ ਦੇ ਤੌਰ ਤੇ ਭੇਟਾ ਕੀਤਾ ਹੈ ।

## ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਵਿਥਿਆ

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਸਕੱਤਰ ਸ. ਨਿਰਮਲ ਸਿੰਘ ਇੰਜਨੀਅਰ ਅਤੇ ਸਹਾਇਕ ਸਕੱਤਰ ਸੰਤ ਸਰਬਜੀਤ ਸਿੰਘ ਗਵਾਲੀਅਰ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿੱਚ, ਏਸੇ ਪੁਰਾਣੀ ਕੋਠੀ ਦੇ ਲਾਅਨ ਵਿੱਚ, ਅਕੈਡਮੀ ਦਾ ਵਿਧਾਨ ਸੁਣਾਇਆ ਜਿਹੜਾ ਅੰਗਰੇਜ਼ੀ ਵਿੱਚ ਸੀ। ਸਤਿਗੁਰੂ ਜੀ ਨੇ ਪੂਰੇ ਧਿਆਨ ਨਾਲ ਸੁਣਿਆ, ਤਰਸੇਮ ਸਿੰਘ ਨੇ ਵੀ ਭਰਪੂਰ ਦਿਲਚਸਪੀ ਲਈ ਤਾਂ ਵੀ ਇਕਾਂਤ ਵਿੱਚ ਵਿਚਾਰਨ ਜਾਂ ਕਿਸੇ ਹੋਰ ਯੋਗ ਵਿਅਕਤੀ ਨਾਲ ਵਿਚਾਰ ਸਾਂਝਾ ਕਰਨ ਲਈ, ਉਹਦੀਆਂ 3 ਕਾਪੀਆਂ ਹੋਰ ਮੰਗੀਆਂ ।

ਸੰਤ ਸਰਬਜੀਤ ਸਿੰਘ ਨੇ ਅਕੈਡਮੀ ਦੇ ਹੁਣ ਤੱਕ ਸਫ਼ਰ ਦੀਆਂ ਮੈਨੂੰ ਦਸਤਾਵੇਜ਼ੀ ਪਰਤਾਂ ਦਿੱਤੀਆਂ। ਉਸ ਅਨੁਸਾਰ ਹੁਣ ਤੱਕ ਦੀ ਪ੍ਰਗਤੀ ਇੰਜ ਹੈ :

ਪਹਿਲਾਂ ਇਸ ਦਾ ਨਾਮ 'ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਪਬਲਿਕ ਸਕੂਲ' ਰੱਖਿਆ ਗਿਆ ਉਸਦੇ ਲੈਟਰ ਹੈੱਡ ਤੇ ਮੈਨੂੰ 3 ਮਈ 1986 ਦੀ ਪਹਿਲੀ ਮੀਟਿੰਗ ਦੇ

ਮਿਨਿਟ ਦਿੱਤੇ ਗਏ। ਪਹਿਲੀ ਮੀਟਿੰਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ 3.5.86 ਨੂੰ ਹੋਈ ਜਿਸ ਵਿੱਚ ਬੁਲਾਏ ਗਏ ਮੈਂਬਰਾਂ ਨੂੰ ਸਤਿਗੁਰੂ ਜੀ ਨੇ ਭੈਣੀ ਸਾਹਿਬ ਵਿਖੇ ਇੱਕ ਰਿਹਾਇਸ਼ੀ, ਇੰਗਲਿਸ਼ ਮੀਡੀਅਮ ਸਕੂਲ ਦੀ ਲੋੜ ਦੱਸੀ। ਸੰਤ ਨਿਰਮਲ ਸਿੰਘ ਇੰਜਨੀਅਰ ਭੈਣੀ ਸਾਹਿਬ ਨੂੰ ਇੱਕ ਡ੍ਰਾਫਟ ਨੇਮਾਵਲੀ ਤਿਆਰ ਕਰਨ ਦੀ ਆਗਿਆ ਹੋਈ ਸੀ। ਉਸਨੂੰ ਪੜ੍ਹ ਕੇ ਸੁਣਾਇਆ ਗਿਆ ਅਤੇ ਇਕਤ੍ਰਤਾ ਵਲੋਂ ਉਸ ਵਿੱਚ ਕੁਛ ਸੁਧਾਰ ਕੀਤੇ ਗਏ।

ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਅਨੁਸਾਰ ਇਸ ਸੰਸਥਾ ਦੇ ਟ੍ਰਸਟੀਆਂ ਅਤੇ ਮੈਨੇਜਮੈਂਟ ਕਮੇਟੀ ਦੇ ਨਾਮ ਅਤੇ ਅਹੁਦੇ ਪਰਵਾਨ ਕੀਤੇ। ਸ੍ਰੀ ਸਤਿਗੁਰੂ ਜੀ ਜ਼ਬਰਦਸਤ ਇੱਛਾ ਰੱਖਦੇ ਹਨ ਕਿ ਸਮੂਹ ਨਿਸਚਿਤ ਮੈਂਬਰ ਸੰਸਥਾ ਵੱਲ ਧਿਆਨ ਦੇ ਕੇ ਇਸ ਦਾ ਵਿਕਾਸ ਕਰਨ।

ਸਕੂਲ ਦੇ ਟ੍ਰਸਟੀਆਂ ਦਾ ਬੋਰਡ :

| | | |
|---|---|---|
| 1. | ਸ੍ਰੀ ਧਰਮਪਾਲ ਮਰਵਾਹਾ, ਇਰੀਂਗਾ, ਤਨਜ਼ਾਨੀਆ | ਚੇਅਰਮੈਨ |
| 2. | ਸ੍ਰੀ ਹਰਭਜਨ ਸਿੰਘ ਔਰੰਗਾਬਾਦ | ਵਾਈਸ ਚੇਅਰਮੈਨ |
| 3. | ਸ. ਹਰਵਿੰਦਰ ਸਿੰਘ ਹੰਸਪਾਲ (ਐਮ.ਪੀ.) | ਸੈਕ੍ਰੇਟਰੀ |
| 4. | ਸ. ਬੂਟਾ ਸਿੰਘ ਕੈਬੀਨੈੱਟ ਮਨਿਸਟਰ | ਮੈਂਬਰ |
| 5. | ਸ. ਬੇਅੰਤ ਸਿੰਘ ਪ੍ਰੈਜੀਡੈਂਟ PPCI | ਮੈਂਬਰ |
| 6. | ਸ. ਸਤਵੰਤ ਸਿੰਘ, ਦਾਰਾਸਲਾਮ, ਤਨਜ਼ਾਨੀਆ | ਮੈਂਬਰ |
| 7. | ਸ. ਕੁਲਦੀਪ ਸਿੰਘ ਚਾਨਾ ਯੂ.ਕੇ. | ਮੈਂਬਰ |
| 8. | ਸ੍ਰੀ ਸੁਰਿੰਦਰ ਕੁਮਾਰ ਅਗਰਵਾਲ, ਲੁਧਿਆਣਾ | ਮੈਂਬਰ |
| 9. | ਸ. ਸਾਧੂ ਸਿੰਘ, ਜਲੰਧਰ | ਮੈਂਬਰ |
| 10. | ਸ੍ਰੀ ਸੁਖਵੰਤ ਲਾਲ, ਜਸਵੰਤ ਰਾਇ, ਲੁਧਿਆਣਾ | ਮੈਂਬਰ |
| 11. | ਸੂਬਾ ਅਵਤਾਰ ਸਿੰਘ ਯੂ.ਕੇ. | ਮੈਂਬਰ |
| 12. | ਸ. ਸੁਰਿੰਦਰ ਸਿੰਘ ਮਨਚੰਦਾ, ਦਿੱਲੀ | ਮੈਂਬਰ |
| 13. | ਸ. ਰਵਿੰਦਰ ਸਿੰਘ ਸੋਖੀ, ਲੁਧਿਆਣਾ | ਮੈਂਬਰ |
| 14. | ਸ. ਫਤਹ ਸਿੰਘ ਸਮਰਾਲਾ | ਮੈਂਬਰ |

| | | |
|---|---|---|
| 15. | ਸ. ਮੱਖਣ ਸਿੰਘ, ਮੱਖਣਾ ਡੀਜ਼ਲ, ਫਲੌਰ | ਮੈਂਬਰ |
| 16. | ਸ. ਨਿਰਮਲ ਸਿੰਘ, ਲਾਲ ਮੋਟਰਜ਼, ਲੁਧਿਆਣਾ | ਮੈਂਬਰ |
| 17. | ਸ. ਲੱਖਾ ਸਿੰਘ ਫਾਜ਼ਿਲਕਾ | ਮੈਂਬਰ |
| 18. | ਸ. ਰਵਿੰਦਰ ਸਿੰਘ ਸਹੋਤਾ, ਲੁਧਿਆਣਾ | ਮੈਂਬਰ |

ਸ੍ਰੀਮਤੀ ਕੁਲਵੰਤ ਕੌਰ ਵਿਰਦੀ ਪ੍ਰਿੰਸੀਪਲ ਗੁਰੂ ਨਾਨਕ ਪਬਲਿਕ ਸਕੂਲ ਲੁਧਿਆਣਾ ਨੇ ਦੱਸਿਆ ਕਿ ਸਕੂਲ ਦੀ ਬਣਤਰ ਵਾਸਤੇ ਟ੍ਰਸਟੀ 50000/- ਪਰ ਮੈਂਬਰ ਦਾਨ ਦੇਣਗੇ । ਰਕਮਾਂ ਕਿਸ਼ਤਾਂ ਨਾਲ ਵੀ ਦਿੱਤੀਆਂ ਜਾ ਸਕਣਗੀਆਂ ।

ਸਕੂਲ ਦੀ ਮੈਨੇਜਮੈਂਟ ਕਮੇਟੀ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਹੇਠ ਲਿਖੇ ਵਿਅਕਤੀਆਂ ਦੇ ਸਣੇ ਅਹੁਦਿਆਂ ਦੇ ਨਾਮ ਪਰਵਾਨ ਕੀਤੇ ਗਏ ।

ਸਕੂਲ ਦੀ ਮੈਨੇਜਮੈਂਟ ਕਮੇਟੀ :

| | | |
|---|---|---|
| 1. | ਸ. ਸਾਧੂ ਸਿੰਘ, ਜਲੰਧਰ | ਪ੍ਰੈਜ਼ੀਡੈਂਟ |
| 2. | ਸ. ਗੁਰਦਿਆਲ ਸਿੰਘ ਪ੍ਰਿੰਸੀਪਲ | ਵਾਈਸ ਪ੍ਰੈਜ਼ੀਡੈਂਟ |
| 3. | ਸ. ਬਲਦੇਵ ਸਿੰਘ | ਸੈਕ੍ਰੇਟਰੀ |
| 4. | ਸ. ਸੁਰਿੰਦਰ ਸਿੰਘ, ਲੁਧਿਆਣਾ | ਲੇਜ਼ਨ ਸੈਕ੍ਰੇਟਰੀ |
| 5. | ਸ. ਦਲੀਪ ਸਿੰਘ, ਲੁਧਿਆਣਾ | ਪਬਲਿਸਿਟੀ ਸੈਕ੍ਰੇਟਰੀ |
| 6. | ਸ. ਨਿਰਮਲ ਸਿੰਘ ਭੈਣੀ ਸਾਹਿਬ | ਖਜ਼ਾਨਚੀ |
| 7. | ਸ੍ਰੀਮਤੀ ਕੁਲਵੰਤ ਕੌਰ ਵਿਰਦੀ | ਮੈਂਬਰ |
| 8. | ਪ੍ਰੋ. ਹਰਿੰਦਰ ਸਿੰਘ ਚੰਡੀਗੜ੍ਹ | ਮੈਂਬਰ |
| 9. | ਸ. ਤੀਰਥ ਸਿੰਘ ਹੰਸਪਾਲ ਮੋਹਾਲੀ | ਮੈਂਬਰ |
| 10. | ਪ੍ਰੋ. ਡਾ. ਰਾਜਿੰਦਰ ਸਿੰਘ ਐ:ਬੁ: | ਮੈਂਬਰ |
| 11. | ਸ੍ਰੀ ਸੁਰਿੰਦਰ ਕੁਮਾਰ ਅਗਰਵਾਲ | ਮੈਂਬਰ |
| 12. | ਸ. ਰਵਿੰਦਰ ਸਿੰਘ ਸਹੋਤਾ, ਲੁਧਿਆਣਾ | ਮੈਂਬਰ |

ਇਹ ਵੀ ਫੈਸਲਾ ਕੀਤਾ ਗਿਆ ਕਿ ਟ੍ਰਸਟ ਨੂੰ ਬਤੌਰ ਧਾਰਮਿਕ ਬਾਡੀ ਦੇ ਰਜਿਸਟਰ ਕਰਵਾਇਆ ਜਾਏ। ਜਿੰਨੀ ਜਲਦੀ ਹੋ ਸਕੇ ਸਕੂਲ ਦੇ ਪ੍ਰਿੰਸੀਪਲ ਤੇ ਟੀਚਰਾਂ ਲਈ ਇਸ਼ਤਿਹਾਰ ਦਿੱਤਾ ਜਾਏ । ਸਕੂਲ ਦਾ ਸੈਸ਼ਨ 1 ਜੁਲਾਈ 1986 ਤੋਂ ਸ਼ੁਰੂ ਕਰਨ ਦੀ

ਤਜਵੀਜ਼ ਹੈ ਰਾਮਸਰ ਕੰਪਲੈਕਸ ਵਿਖੇ । ਸਕੂਲ ਦੇ ਵਿਕਾਸ ਲਈ 12 ਤੋਂ 15 ਏਕੜ ਜ਼ਮੀਨ ਖਰੀਦੀ ਜਾਵੇਗੀ । ਫੰਡਾਂ ਅਨੁਸਾਰ ਸਕੂਲ ਬਿਲਡਿੰਗਾਂ ਉਸਾਰੀਆਂ ਜਾਣਗੀਆਂ ।

ਸਤਿਗੁਰੂ ਜੀ ਨੇ ਸੁਝਾਇਆ ਕਿ ਸਕੂਲ ਦੀ ਹਰ ਐਤਵਾਰ ਮੀਟਿੰਗ ਕਰਿਆ ਕਰੋ, ਜਦ ਤੱਕ ਸਕੂਲ ਵਜੂਦ ਵਿੱਚ ਨਹੀਂ ਆਉਂਦਾ ।

ਇੱਕ ਮੀਟਿੰਗ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 27.5.86 ਨੂੰ 8 ਵਜੇ ਸ਼ਾਮੀ ਹੋਈ ਜਿਸ ਵਿੱਚ ਹੇਠ ਲਿਖੇ ਮੈਂਬਰ ਸ਼ਾਮਲ ਹੋਏ :

1. ਸ. ਹਰਵਿੰਦਰ ਸਿੰਘ ਹੰਸਪਾਲ (ਐਮ.ਪੀ.)
2. ਸ. ਸੁਰਿੰਦਰ ਸਿੰਘ ਮਨਚੰਦਾ
3. ਸ. ਸੁਰਿੰਦਰ ਸਿੰਘ ਲਾਇਲ ਲੁਧਿਆਣਾ
4. ਠਾਕਰ ਉਦੇ ਸਿੰਘ ਜੀ
5. ਸ. ਨਿਰਮਲ ਸਿੰਘ ਇੰਜੀਨੀਅਰ ਭੈਣੀ ਸਾਹਿਬ

ਹੇਠ ਲਿਖੀਆਂ ਤਬਦੀਲੀਆਂ ਪਰਵਾਨ ਕੀਤੀਆਂ ਗਈਆਂ :

ੳ) ਸਕੂਲ ਦਾ ਨਾਂ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਪਬਲਿਕ ਸਕੂਲ ਦੀ ਥਾਂ 'ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਕੀਤਾ ਗਿਆ ।

ਅ) ਸ. ਨਿਰਮਲ ਸਿੰਘ ਇੰਜੀਨੀਅਰ ਭੈਣੀ ਸਾਹਿਬ ਨੂੰ ਸੈਕ੍ਰੇਟਰੀ-ਕਮ-ਟ੍ਰਈਜਰ ਨਿਸਚਿਤ ਕੀਤਾ ਗਿਆ, ਮੈਨੇਜਮੈਂਟ ਕਮੇਟੀ ਦਾ ।

ੲ) ਬਲਦੇਵ ਸਿੰਘ ਨੂੰ 'ਜਾਇੰਟ ਸੈਕ੍ਰੇਟਰੀ' ਦੇ ਤੌਰ ਤੇ ਪਰਵਾਨ ਕੀਤਾ ਗਿਆ ।

'ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ' ਸ੍ਰੀ ਭੈਣੀ ਸਾਹਿਬ ਵਾਸਤੇ ਅੰਗਰੇਜ਼ੀ ਤੇ ਪੰਜਾਬੀ ਵਿੱਚ ਲੀਫਲੈੱਟ ਛਾਪ ਕੇ ਵੰਡੇ ਗਏ । (ਇੱਕ ਕਾਪੀ ਨਾਲ ਨੱਥੀ ਹੈ)

## ਡਾਇਰੈਕਟਰ ਟ੍ਰੇਡਰਜ਼ ਬੈਂਕ ਤੇ ਫਾਇਰ ਬ੍ਰਿਗੇਡ ਦਾ ਮੁਖੀ

ਸਾਡੇ ਏਥੇ ਬੈਠਿਆਂ ਹੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿਤ ਦਿੱਲੀ ਤੋਂ ਸ. ਗੁਰਬਚਨ ਸਿੰਘ ਡਾਇਰੈਕਟਰ ਟ੍ਰੇਡਰਜ਼ ਬੈਂਕ ਚੰਡੀਗੜ੍ਹ ਤੋਂ ਸ. ਦਿਲਜੀਤ ਸਿੰਘ ਪੰਛੀ (ਸ. ਹਰਬੰਸ ਸਿੰਘ ਆਜ਼ਾਦ ਸਰਸਾ ਦਾ ਛੋਟਾ ਭਾਈ) ਤੇ ਇੱਕ ਦੋ ਹੋਰ ਸਰੀਰ ਆਏ । ਸ. ਕੇਹਰ ਸਿੰਘ ਹਮਰਾਹੀ ਇਹਨਾਂ ਨੂੰ ਨਾਲ ਲੈ ਕੇ ਆਇਆ ਸੀ । ਸ੍ਰੀ ਸਤਿਗੁਰੂ ਜੀ ਨੇ ਵਿਨੋਦ ਪੂਰਣ ਬਚਨ ਕਰਕੇ ਇਹਨਾਂ ਸੱਜਣਾਂ ਨੂੰ ਮਾਣ ਦਿੱਤਾ । ਸ੍ਰੀ ਸਤਿਗੁਰੂ ਜੀ ਮੇਰੇ ਦਾਮਾਦ ਹਮਰਾਹੀ ਦੀ ਸ. ਗੁਰਬਚਨ ਸਿੰਘ ਦੁਆਰਾ ਕਾਰੋਬਾਰੀ ਮਦਦ ਕਰਵਾਣਾ ਚਾਹੁੰਦੇ ਹਨ ।

ਏਸੇ ਕਰਕੇ ਇਸਨੂੰ ਦਿੱਲੀਓਂ ਬੁਲਵਾਇਆ ਗਿਆ ਹੈ।

## ਮਹਾਰਾਜ ਦੀ ਦਾ ਵਤੀਰਾ

ਉਪਰੋਕਤ ਵਿਦਾ ਹੋਏ ਤਾਂ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਮਹਾਰਾਜ ਜੀ ਆਏ ਤਾਂ ਸਨ ਪਰ ਵਿਦਿਅਕ ਸੰਮੇਲਨ ਤੱਕ ਨਾ ਤਾਂ ਏਥੇ ਰਹਿਣਗੇ, ਨਾ ਹੰਸਪਾਲ ਜੀ ਦੀ ਮਦਦ ਦਾ ਉਹਨਾਂ ਨੂੰ ਫ਼ਿਕਰ ਹੈ । ਉਹ ਲਛਮਣ ਸਿੰਘ ਪਾਸ ਫਗਵਾੜੇ ਚਲੇ ਗਏ ਹਨ, ਕੋਈ ਗੱਡੀ ਠੀਕ ਕਰਵਾਣੀ ਹੈ । ਉਹਨਾਂ ਲਈ ਠੀਕ ਤਾਂ ਇਹ ਸੀ ਕਿ ਉਹ ਚੰਡੀਗੜ੍ਹ ਜਾਂਦੇ ਅਤੇ ਵਿਧਾਨ ਸਭਾ ਦੇ ਮੈਂਬਰਾਂ ਨੂੰ ਮਿਲ ਕੇ ਹੰਸਪਾਲ ਜੀ ਦੇ ਹਿਤ ਵਿੱਚ ਪ੍ਰੇਰਦੇ ।

## ਗੁਰਭਜਨ ਸਿੰਘ ਦੀ ਕਾਰਸਤਾਨੀ

ਸਤਿਗੁਰੂ ਜੀ ਨੇ ਏਸ ਗੱਲ ਦੀ ਪੁਸ਼ਟੀ ਕਰ ਦਿੱਤੀ ਕਿ ਗੁਰਭਜਨ ਸਿੰਘ ਸਾਬਕਾ ਨਿਜੀ ਸਕੱਤਰ ਨੇ ਹੰਸਪਾਲ ਮਨਚੰਦਾ ਵੱਲੋਂ ਬਿਸਕੁਟ ਫੈਕਟਰੀ ਵਿੱਚ ਉਸਨੂੰ ਭਾਈਵਾਲ ਨਾ ਬਣਾਉਣ ਤੋਂ ਚਿੜ ਕੇ ਰਾਸ਼ਟਰਪਤੀ, ਪ੍ਰਧਾਨਮੰਤਰੀ ਤੇ ਹੋਰ ਮੰਤਰੀਆਂ ਨੂੰ ਚਿੱਠੀਆਂ ਲਿਖੀਆਂ ਹਨ ਕਿ ਹੰਸਪਾਲ ਬੇਈਮਾਨ ਹੈ, ਝੂਠਾ ਹੈ, ਭ੍ਰਿਸ਼ਟ ਹੈ ਆਦਿ ਆਦਿ ।

4.45 ਵਜੇ ਸੱਚੇ ਪਾਤਸ਼ਾਹ ਕੁੱਝ ਜਲਪਾਨ ਕਰਨ ਜਾਂ ਹੋਰ ਜ਼ਿੰਮੇਵਾਰੀਆਂ ਲਈ ਵੱਖ ਹੋ ਗਏ ।

## ਮੇਲੇ ਦਾ ਮਾਹੌਲ

ਵਿਦਿਅਕ ਸੰਮੇਲਨ ਦੇ ਬਹਾਨੇ ਦੁਆਬੇ ਦੇ ਸਿੰਘਾਂ ਵਲੋਂ ਇੱਕ ਮੇਲਾ ਹੀ ਹੋ ਗਿਆ ਹੈ। ਅੱਜ ਬਹੁਤ ਸਾਰੇ ਨਵੇਂ ਸਿੰਘ ਨਜ਼ਰ ਪਏ । ਸ਼ਾਮ ਤੱਕ ਹੇਠ ਲਿਖੇ ਸਰੀਰ ਖਾਸਕਰ ਆਉਣ ਵਾਲਿਆਂ ਚੋਂ ਸਨ :

ਗਵਾਲੀਅਰ, ਮੁਰਾਰ ਤੋਂ ਸਤਪਾਲ ਸਿੰਘ ਸਪੁੱਤਰ ਸੰਤ ਮੁਕੰਦ ਸਿੰਘ, ਸ. ਮਨਮੋਹਨ ਸਿੰਘ, ਸੰਤ ਗੁਰਬਖ਼ਸ਼ ਸਿੰਘ ਤੇ ਸ. ਨਰਿੰਦਰ ਸਿਘ ਖੁਰਾਣਾ ਦਿੱਲੀ ਵਾਲੇ, ਸ. ਸੇਵਾ ਸਿੰਘ, ਲਖਵਿੰਦਰ ਸਿੰਘ ਸਰਸਾ ਖਾਸ ਤੋਂ, ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦੇ ਸ. ਸਾਧੂ ਸਿੰਘ ਕਿਸਾਨ ਇਸਦਾ ਭਰਾ ਬਲੀ ਸਿੰਘ ਬੁੱਢੀ ਮਾੜੀ, ਸ. ਬਲਬੀਰ ਸਿੰਘ ਢਿੱਲੋਂ ਰਾਣੀਆਂ, ਸ. ਗੁਰਦਿਆਲ ਸਿੰਘ ਮੌਜੀ ਰਾਣੀਆਂ, ਸ. ਸੰਤੋਖ ਸਿੰਘ ਸਾਜਨ ਲੁਧਿਆਣੇ ਤੋਂ ਦੋਵੇਂ ਗੁਰਚਰਨ ਸਿੰਘ, ਇੱਕ ਕੁਲਵੰਤ ਸਿੰਘ ਗਾਇਕ ਦਾ ਪਿਤਾ, ਮੰਡੀ ਹਿਮਾਚਲ ਤੋਂ ਸੰਤ ਦਰਸ਼ਨ ਸਿੰਘ ਅਤੇ ਉਸਦਾ ਭਰਾ ਜੀਵਨ ਨਗਰ ਇਲਾਕੇ ਦੇ ਸ. ਮਹਿੰਦਰ ਸਿੰਘ ਬੱਲ, ਸ. ਹਰਮੀਤ ਸਿੰਘ ਚੇਅਰਮੈਨ, ਸ. ਹੀਰਾ ਸਿੰਘ ਸੰਤ ਨਗਰ ਆਦਿ ਅਨੇਕਾਂ ਹੋਰ ਸਰੀਰ, ਸਵੇਰ ਹੋਣ ਵਾਲੀ ਮੀਟਿੰਗ ਵਾਸਤੇ ਆਏ ਹਨ ।

## ਕ੍ਰਿਕਟ ਮੈਚ

ਭੈਣੀ ਸਾਹਿਬ ਦੇ ਖੇਡ ਮੈਦਾਨ ਵਿੱਚ, ਸ਼ਾਮਾਂ ਜਿਹੀਆਂ ਨੂੰ ਜਾਣ ਦਾ ਮੌਕਾ ਮਿਲਿਆ । ਏਥੇ ਇੱਕ ਕ੍ਰਿਕਟ ਮੈਚ ਚੱਲ ਰਿਹਾ ਸੀ ਜਿਸ ਵਿੱਚ ਇੱਕ ਪਾਸੇ ਦਿੱਲੀ ਦੇ ਜਵਾਨ ਤੇ ਦੂਜੇ ਪਾਸੇ ਜੀਵਨ ਨਗਰ, ਲੁਧਿਆਣਾ, ਜਲੰਧਰ ਆਦਿ ਦੀਆਂ ਟੀਮਾਂ ਦੇ ਬੱਚੇ ਸਨ । ਏਸੇ ਮੈਦਾਨ ਦੇ ਦੱਖਣੀ ਪਾਸੇ ਹੈਂਡ ਬਾਲ ਦੀ ਖੇਡ ਚੱਲ ਰਹੀ ਸੀ । ਦਰਜਨਾਂ ਲੋਕ ਇੱਕ ਪਾਸੇ ਬੈਠ ਕੇ ਮੈਚਾਂ ਦਾ ਅਨੰਦ ਲੈ ਰਹੇ ਸਨ ।

ਰਾਤੀਂ ਮੈਨੂੰ ਸ. ਭੁਪਿੰਦਰ ਸਿੰਘ ਜੀ ਨੇ ਸੂਚਤ ਕੀਤਾ ਕਿ ਦਿੱਲੀ ਦੀ ਟੀਮ ਜੇਤੂ ਰਹੀ ਹੈ ।

## 26 ਜੂਨ 1986, ਵੀਰਵਾਰ

## ਸ੍ਰੀ ਭੈਣੀ ਸਾਹਿਬ

### ਸੰਮੇਲਨ ਦਾ ਅੰਤਮ ਦਿਨ

ਅੱਜ ਦਾ ਅੰਮ੍ਰਿਤ ਵੇਲਾ ਫੇਰ ਭਰਪੂਰ ਬਾਰਸ਼ ਨਾਲ ਆਰੰਭ ਹੋਇਆ । ਹਰੀ ਮੰਦਰ ਵਿੱਚ ਆਸਾ ਦੀ ਵਾਰ ਹੈ । ਸ੍ਰੀ ਸਤਿਗੁਰੂ ਜੀ ਦੇ ਸਨਮੁਖ ਮੰਡੀ ਵਾਲੇ, ਸੰਤ ਸਾਧਾ ਸਿੰਘ ਦੀ ਅਗਵਾਈ ਵਿੱਚ, ਵਾਰੇ ਢੰਗ ਨਾਲ ਕੀਰਤਨ ਕਰ ਰਹੇ ਹਨ । ਸੰਗਤ ਦੀ ਸਮੁਚੀ ਹਾਜ਼ਰੀ 1500 ਤੋਂ ਵੱਧ ਹੈ । ਸਤਿਗੁਰੂ ਜੀ ਦੇ ਦਿਲਰੁਬਾ ਅਤੇ ਰਾਗੀਆਂ ਨਾਲ ਮਿਲਵੇਂ ਦਰਸ਼ਨ ਆਸਾ ਦੀ ਵਾਰ ਨੂੰ ਹੋਰ ਵੀ ਆਨੰਦ ਮਈ ਕਰ ਰਹੇ ਹਨ। ਅੰਦਰ ਕਈ ਵਾਰ ਪ੍ਰਮਾਣ ਯੁਧ ਛਿੜ ਪੈਂਦਾ ਬਾਹਰ ਘਮਸਾਣ ਦੀ ਜਲ ਵ੍ਰਿਸ਼ਟੀ ਹੈ ।

ਅੱਜ ਦੀ ਸੰਗਤ ਲਈ ਹਰੀ ਮੰਦਰ ਬਹੁਤ ਛੋਟਾ ਹੈ। ਅੱਜ ਤਾਂ ਅਨੰਦ ਕਾਰਜਾਂ ਲਈ ਹਵਨ ਵੀ ਏਥੇ ਹੀ ਹੋ ਚੁੱਕਾ ਹੈ । 5 ਵਜੇ ਸਵੇਰ ਤੱਕ ਅਨੰਦ ਕਾਰਜ ਵਾਲੇ ਜੋੜਿਆਂ ਨੂੰ ਅਮ੍ਰਿਤ ਛਕਾਇਆ ਜਾ ਚੁੱਕਾ ਹੈ ਅਤੇ 'ਤੁਮ ਘਰ ਆਵਹੁ ਮੇਰੇ ਮੀਤ' ਤਕ ਆਸਾ ਦੀ ਵਾਰ ਵੀ ਪਹੁੰਚ ਚੁਕੀ ਹੈ ।

ਅਨੰਦ ਕਾਰਜਾਂ ਤੇ ਪਾਠ-ਭੋਗ ਦੀ ਤਿਆਰੀ ਦੀ ਜ਼ਿਮੇਵਾਰੀ ਸੰਤ ਦਿਆਲ ਸਿੰਘ ਫਗਵਾੜਾ ਦੀ ਹੈ ਅਤੇ 6.40 ਤੱਕ ਲਾਵਾਂ ਫੇਰਿਆਂ ਤੇ ਪਾਠਾਂ ਦੇ ਭੋਗਾਂ ਦੀ ਸਮਾਪਤੀ ਹੋ ਗਈ ਹੈ। ਪੂਰਬਾ ਜੀ ਨੂੰ ਅਰਦਾਸ ਵਿੱਚ ਵੇਰਵਾ ਦਿੱਤਾ ਹੈ :

8 ਪਾਠਾਂ ਦੇ ਭੋਗ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ

3 ਪਾਠਾਂ ਦੇ ਭੋਗ ਵਰਤਮਾਨ ਸਤਿਗੁਰਾਂ ਦੀ ਦੇਹ ਅਰੋਗਤਾ ਨਮਿਤ

10 ਪਾਠਾਂ ਦੇ ਭੋਗ ਅਨੰਦ ਕਾਰਜਾਂ ਵਾਲਿਆਂ ਵਲੋਂ

1 ਪਾਠ ਦਾ ਭੋਗ ਭਾਵਨਾ ਨਮਿਤ

1 ਪਾਠ ਦਾ ਭੋਗ ਦੇਹ ਅਰੋਗਤਾ ਨਮਿਤ

1 ਪਾਠ ਦਾ ਭੋਗ ਬੱਚੇ ਦੀ ਸ਼ਾਂਤੀ ਨਮਿਤ

24 ਪਾਠ ਕੁੱਲ

## ਅੱਜ ਅਨੰਦ ਕਾਰਜ ਹੋਏ

1. ਸ੍ਰੀ ਤੇਜਿੰਦਰ ਸਿੰਘ ਸਪੁਤ੍ਰ ਸੰਤ ਮਹਿੰਦਰ ਸਿੰਘ, ਰਣਜੀਤ ਪੁਰਾ ਪੁਤਲੀਘਰ, ਅੰਮ੍ਰਿਤਸਰ

   ਬੀਬੀ ਤ੍ਰਲੋਚਨ ਕੌਰ ਸਪੁੱਤ੍ਰੀ ਸੰਤ ਅਵਤਾਰ ਸਿੰਘ ਹਿਸਾਰ

2. ਸ੍ਰੀ ਅਮਰੀਕ ਸਿੰਘ ਸਪੁੱਤ੍ਰ ਸੰਤ ਚਰਨ ਸਿੰਘ ਰੋਪੜ

   ਬੀਬੀ ਬਲਵਿੰਦਰ ਕੌਰ ਸਪੁੱਤ੍ਰੀ ਸੰਤ ਆਤਮਾ ਸਿੰਘ ਲੁਧਿਆਣਾ

3. ਸ੍ਰੀ ਗੁਰਦੀਪ ਸਿੰਘ ਸਪੁੱਤ੍ਰ ਸੰਤ ਸਵਰਨ ਸਿੰਘ ਰਾਜਪੁਰਾ (ਪਟਿਆਲਾ)

   ਬੀਬੀ ਸੁਰਿੰਦਰ ਕੌਰ ਸਪੁੱਤ੍ਰੀ ਸੰਤ ਨਾਨਕ ਸਿੰਘ ਅੰਮ੍ਰਿਤਸਰ

## ਇੱਕ ਅਹਿਮ ਮੀਟਿੰਗ ਪਬਲਿਕ ਸਕੂਲ ਬਾਰੇ

8.30 ਵਜੇ ਨਵੀਂ ਕੋਠੀ ਦੇ ਥੜੇ ਉਤੇ ਇੱਕ ਇਕਤ੍ਰਤਾ ਲਈ ਜੁੜੇ ਸਿੰਘਾਂ ਨੂੰ ਵੇਖਿਆ ਤਾਂ ਮੇਰੀ ਦਿਲਚਸਪੀ ਵੀ ਜਾਗੀ ਕਿ ਮੈਂ ਇਲਾਕਿਆਂ ਅਤੇ ਵਿਅਕਤੀਆਂ ਦਾ ਪਤਾ ਕਰਾਂ ਤੇ ਮੀਟਿੰਗ ਦਾ ਮਨੋਰਥ ਜਾਣਾਂ। ਹੇਠ ਲਿਖੇ ਸਰੀਰ ਮੇਰੀ ਪਛਾਣ ਦੇ ਸਨ। ਉਂਜ ਜਗਾਧਰੀ, ਜਮਨਾ ਨਗਰ, ਚੰਡੀਗੜ੍ਹ, ਜਲੰਧਰ, ਕਪੂਰਥਲਾ, ਕਰਨਾਲ, ਗਵਾਲੀਅਰ ਤੱਕ ਕੇ ਸੱਜਣ ਬੈਠੇ ਹੋਏ ਸਨ। ਜੀਵਨ ਨਗਰ ਇਲਾਕੇ ਵਿਚੋਂ ਇੱਕ ਵਿਅਕਤੀ ਇੱਕ ਪਿੰਡ ਦਾ ਨਾਮ ਲਿਖਦਾ ਹਾਂ :

1. ਸ. ਮਹਿੰਦਰ ਸਿੰਘ ਬੱਲ ਚੇਅਰਮੈਨ ਗੁਰੂ ਹਰੀ ਸਿੰਘ ਕਾਲਜ ਕਮੇਟੀ
2. ਸ. ਹਰਮੀਤ ਸਿੰਘ ਚੇਅਰਮੈਨ ਰਾਣੀਆਂ ਕੋਆਪਰੇਟਿਵ
3. ਮਾਸਟਰ ਸੰਪੂਰਨ ਸਿੰਘ ਰਾਣੀਆਂ ਅਤੇ ਸ. ਅਜੀਤ ਸਿੰਘ ਚੀਮਾ

5. ਸ. ਸਾਧੂ ਸਿੰਘ ਕਿਸਾਨ ਬੁਢੀ ਮਾੜੀ ਅਤੇ ਬਲੀ ਸਿੰਘ

6. ਸ. ਹੀਰਾ ਸਿੰਘ ਸੰਤ ਨਗਰ ਸਾਬਕਾ ਸਰਪੰਚ, ਮੈਂਬਰ ਸੰਤ ਹਰਬੰਸ ਸਿੰਘ

7. ਸ. ਕੇਹਰ ਸਿੰਘ ਜਗਜੀਤ ਨਗਰ

8. ਸ. ਅਜੀਤ ਸਿੰਘ ਨੰਬਰਦਾਰ ਦਮਦਮਾ

9. ਸ. ਬਲਦੇਵ ਸਿੰਘ ਫਰਾਂਸੀਆ ਕਰੀਵਾਲਾ

10. ਸ. ਪ੍ਰੀਤਮ ਸਿੰਘ ਰਿਖੀ ਸੰਤਾਂ ਵਾਲੀ

11. ਸ. ਆਸਾ ਸਿੰਘ ਅੰਮ੍ਰਿਤਸਰ ਕਲਾਂ

12. ਸੰਤ ਹਰਦਿਆਲ ਸਿੰਘ ਏਲਨਾਬਾਦ

13. ਸ. ਸਰਦਾਰਾ ਸਿੰਘ ਮਿਰਜਾਪੁਰ ਖੇੜ ਤੋਂ

14. ਸ. ਦੀਦਾਰ ਸਿੰਘ - ਗੁਰਚਰਨ ਸਿੰਘ ਪ੍ਰਤਾਪ ਨਗਰ ਤੋਂ

15. ਸੰਤ ਪ੍ਰੀਤਮ ਸਿੰਘ ਮੌਜੂਖੇੜਾ

16. ਸ. ਪੂਰਨ ਸਿੰਘ ਕੰਗਣਪੁਰ

17. ਸੰਤ ਬਲਵੰਤ ਸਿੰਘ, ਸੰਤ ਤਾਰਾ ਸਿੰਘ, ਸੰਤ ਤੇਜਾ ਸਿੰਘ ਜਮਨਾ ਨਗਰ

18. ਸ. ਜਸਵੰਤ ਸਿੰਘ ਸ. ਬਖਸ਼ੀਸ਼ ਸਿੰਘ ਚੰਡੀਗੜ੍ਹ

19. ਸ. ਸਵਰਨ ਸਿੰਘ - ਸਵਰਨ ਸਿੰਘ ਕਪੂਰਥਲਾ

20. ਸੰਤ ਹਰਬੰਸ ਸਿੰਘ ਫਲੌਰ

21. ਸੰਤ ਹਜ਼ਾਰਾ ਸਿੰਘ ਅੰਬਾਲਾ

22. ਸ. ਗੁਰਬਚਨ ਸਿੰਘ ਨਾਗੀ ਬਟਾਲਾ

23. ਸ. ਹਰਭਜਨ ਸਿੰਘ ਮੋਰਿੰਡਾ

24. ਸ. ਮੱਸਾ ਸਿੰਘ ਪਿੰਡ ਰਹਿਤਪੁਰਾ, ਗਵਾਲੀਅਰ (ਐਮ.ਪੀ.)

25. ਜਥੇਦਾਰ ਅਮਰ ਸਿੰਘ ਪਿੰਡ ਨਵੇਰਾ, ਗਵਾਲੀਅਰ (ਐਮ.ਪੀ.)

26. ਸ. ਸੁੱਚਾ ਸਿੰਘ ਸ. ਸੁਰਿੰਦਰ ਸਿੰਘ ਹਨੂਮਾਨਗੜ੍ਹ, ਰਾਜਸਥਾਨ

27. ਸ. ਜਗਦੀਸ਼ ਸਿੰਘ ਵਰਿਆਮ, ਸ. ਸੁਜੈਦ ਸਿੰਘ, ਸ. ਦਰਸ਼ਨ ਸਿੰਘ, ਸ. ਬਚਨ ਸਿੰਘ, ਜਲੰਧਰ

28. ਸ. ਸਾਧਾ ਸਿੰਘ, ਸ. ਕੁਲਦੀਪ ਸਿੰਘ, ਸ. ਹਰਬੰਸ ਸਿੰਘ, ਸੰਤ ਕਰਤਾਰ ਸਿੰਘ ਜੰਮੂ ਤਵੀ

29. ਸੰਤ ਹਰਦਿਆਲ ਸਿੰਘ ਕਾਲਕਾ

30. ਡਾ. ਜੈਇੰਦਰ ਪਾਲ ਸਿੰਘ ਮੰਡੀ ਹਿਮਾਚਲ

31. ਸੰਤ ਕੁਲਦੀਪ ਸਿੰਘ ਪਠਾਨਕੋਟ

33. ਸ. ਦਲਜੀਤ ਸਿੰਘ ਅੰਮ੍ਰਿਤਸਰ ਕਲਾਂ (ਸਰਸਾ)

34. ਸੰਤ ਸੁਖਦੇਵ ਸਿੰਘ ਭੰਗੂਰ (ਸਰਸਾ)

35. ਸ. ਆਸਾ ਸਿੰਘ ਗੋਬਿੰਦਪੁਰ (ਸਰਸਾ)

36. ਸ. ਸ਼ਮਰ ਸਿੰਘ ਮਮੇਰਾ (ਸਰਸਾ)

37. ਸ. ਸੁਰਿੰਦਰ ਸਿੰਘ ਚੰਦੋਵਾਲ, ਸ. ਸੇਵਾ ਸਿੰਘ - ਲਖਵੀਰ ਸਿੰਘ (ਸਰਸਾ)

38. ਸੰਤ ਪ੍ਰੀਤਮ ਸਿੰਘ, ਸੰਤ ਰਿਖੀ ਸਿੰਘ ਸੁੰਦਰ ਨਗਰ (ਹਿਮਾਚਲ ਪ੍ਰਦੇਸ਼)

39. ਸਰਪੰਚ ਬਲਕਾਰ ਸਿੰਘ ਡਾਇਰੈਕਟਰ ਲੈਂਡ ਮਾਰਗੇਨ ਬੈਂਕ ਸੁਲਤਾਨਪੁਰ ਲੋਧੀ

40. ਸਰਪੰਚ ਹਰਭਜਨ ਸਿੰਘ ਡੇਰਾ ਸੱਯਦਾ

41. ਸਰਪੰਚ ਛਿੰਦਰ ਸਿੰਘ ਫੌਜੀ ਕਾਲੋਨੀ (ਕਪੂਰਥਲਾ)

42. ਮਾ. ਅਜੀਤ ਸਿੰਘ ਚੀਮਾ ਤੇ ਸ. ਗੁਰਮੇਲ ਸਿੰਘ ਬੂਸੋਵਾਲ (ਕਪੂਰਥਲਾ)

ਉਪਰੋਕਤ ਸਾਰੇ ਸੱਜਣ ਤੇ ਹੋਰ ਬਹੁਤ ਸਾਰੇ ਸ੍ਰੀ ਸਤਿਗੁਰੂ ਜੀ ਦੀ ਉਡੀਕ ਕਰ ਰਹੇ ਸਨ । ਸ੍ਰੀ ਸਤਿਗੁਰੂ ਜੀ ਨਿਕਟੀ ਸੇਵਕਾਂ ਨਾਲ ਪੂਰੇ 9.15 ਵਜੇ ਪਧਾਰੇ ਤੇ ਆਉਂਦਿਆਂ ਹੀ 69 ਨੰ. ਕਮਰੇ ਵਿੱਚ ਸਜੇ ਹੋਏ ਸੋਫੇ ਤੇ ਜਾ ਬਿਰਾਜੇ ।

## ਜਲੰਧਰ, ਕਪੂਰਥਲਾ, ਹੁਸ਼ਿਆਰਪੁਰ ਗਰੁਪ

ਅੰਦਰ ਗਰੁੱਪਵਾਰ ਸਿੰਘਾਂ ਨੂੰ ਬੁਲਵਾਇਆ ਜਾਣ ਲੱਗਾ । ਸਭ ਤੋਂ ਪਹਿਲਾਂ ਜੋ

ਗਰੁੱਪ ਅੰਦਰ ਸੱਦਿਆ ਗਿਆ ਉਹ ਸੀ ਜ਼ਿਲ੍ਹਾ ਜਲੰਧਰ, ਕਪੂਰਥਲਾ ਤੇ ਹੁਸ਼ਿਆਰਪੁਰ, ਸਮੇਤ ਸ਼ਹਿਰਾਂ ਅਤੇ ਪਿੰਡਾਂ ਦੇ ਸਿੰਘ । ਸਤਿਗੁਰੂ ਜੀ ਨੇ ਭੂਮਿਕਾ ਬੰਨੀ : ਏਥੇ (ਭੈਣੀ ਸਾਹਿਬ) ਇੱਕ ਪਬਲਿਕ ਸਕੂਲ ਜ਼ਾਰੀ ਕਰਨਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਵੇਲੇ ਤੋਂ ਆਪਣਾ ਸਕੂਲ ਸ਼ੁਰੂ ਕਰਨ ਦੀ ਗੱਲ ਚਲਦੀ ਰਹੀ ਹੈ ਪਰ ਜਦੋਂ ਸਤਿਗੁਰੂ ਜੀ ਆਪਣੀ ਵਰਦੀ, ਆਪਣੀ ਮਾਣ ਮਰਿਆਦਾ ਤੇ ਤੌਰ ਤਰੀਕੇ ਦੀ ਗੱਲ ਕਰਦੇ ਸਨ, ਓਦੋਂ ਚੁੱਪ ਹੋ ਜਾਂਦੀ ਸੀ । ਇਹਦੇ ਵਾਸਤੇ ਪੰਦਰਾਂ ਵੀਹ ਲੱਖ ਰੁਪੈ ਦੀ ਲੋੜ ਪੈਣੀ ਹੈ । ਅਸਾਂ ਏਸੇ ਜੁਲਾਈ ਵਿੱਚ ਸਕੂਲ ਸ਼ੁਰੂ ਕਰਨਾ ਸੀ, ਪਰ ਇਸ ਬਾਰੇ ਪੈਸੇ ਦੀ ਜ਼ਰੂਰਤ ਬਹੁਤ ਪੈਣ ਕਰਕੇ ਅਗਲੇ ਸਾਲ ਤੇ ਗੱਲ ਪਾ ਦਿੱਤੀ ਹੈ । ਹਾਕੀ ਵਾਲੇ ਮੁੰਡਿਆਂ ਲਈ ਤੁਹਾਥੋਂ ਕਦੇ ਪੈਸਾ ਨਹੀਂ ਮੰਗਿਆ, ਪਰ ਵੇਖੋ ਉਹ ਨਾਮਧਾਰੀ ਪਹਿਰਾਵੇ ਨੂੰ ਜਾਂ ਕਹੋ ਸਿੰਘਾਂ ਵਾਲੀ ਵੇਸ਼ ਭੂਸ਼ਾ ਨੂੰ ਇੰਟਰੋਡਿਊਸ ਕਰ ਰਹੇ ਤੇ ਜਿੱਤਾਂ ਵੀ ਜਿੱਤ ਰਹੇ ਹਨ। ਹੁਣ ਇਕ-ਇਕ ਲੱਖ ਰੁਪੈਆ ਗਰੁੱਪ ਤੋਂ ਚਾਹੀਦਾ ਹੈ । ਤੁਸੀਂ ਸ਼ਹਿਰ ਵਾਲੇ ਅਤੇ ਪਿੰਡਾਂ ਵਾਲੇ ਇੱਕ-ਇੱਕ ਲੱਖ ਰੁਪੈਆ ਕਠਾ ਕਰ ਲਓ, ਠੀਕ ਰਹੇ ਸਲਾਹ ਕਰ ਲਓ । ਇਹ ਰੁਪੈਆ ਜਨਵਰੀ ਤੋਂ ਪਹਿਲੋਂ ਪਹਿਲੋਂ ਮਿਲਣਾ ਚਾਹੀਦਾ ਹੈ। ਹਾਂ ਤੇ ਨਾਲ ਬੱਚੇ ਵੀ ਚਾਹੀਦੇ ਹਨ ਪੜ੍ਹਨ ਨੂੰ ਅਤੇ ਇਸ ਗਰੁੱਪ ਨੂੰ 6 ਮਿੰਟਾਂ ਵਿੱਚ ਵਿਹਲਾ ਕਰ ਦਿੱਤਾ ਗਿਆ। ਤਿੰਨ ਜ਼ਿਲਿਆਂ ਅੱਗੇ ਇੱਕ-ਇੱਕ ਲੱਖ ਕੀ ਚੀਜ਼ ਹੈ !

## ਜੀਵਨ ਨਗਰ ਇਲਾਕਾ

ਵਰਿਆਮ ਨੇ ਪੁੱਛਿਆ : ਕੀ ਨਗਦ ਰਕਮ ਹੀ ਲੋੜੀਂਦੀ ਹੈ ਜਾਂ ਹੋਰ ਪ੍ਰਕਾਰ ਦੀ ਸਹਾਇਤਾ ਵੀ ਹੋ ਸਕਦੀ ਹੈ । ਜਿਵੇਂ ਕੋਈ ਮੈਟੀਰੀਅਲ ਦਿੰਦਾ ਹੈ, ਕੋਈ ਦਿਹਾੜੀਆਂ ਲਾਉਂਦਾ ਹੈ ! ਸਤਿਗੁਰੂ ਜੀ : ਇਹ ਸਹੈਤਾ ਤਾਂ ਕਰਨੀ ਹੀ ਕਰਨੀ ਹੈ । ਵੱਡੀ ਗੱਲ ਨਗਦ ਰੁਪੈ ਪੈਸੇ ਦੀ ਹੈ । ਮੈਨੂੰ ਹਫਤੇ ਬਾਦ, ਦੂਜੇ ਹਫਤੇ ਬਾਦ ਪਤਾ ਦਿਓ ਕੀ ਕਰ ਰਹੇ ਹੋ ।

ਏਨੇ ਚਿਰ ਨੂੰ ਜੀਵਨ ਨਗਰ ਇਲਾਕੇ ਦੇ ਸੱਜਣ ਅੰਦਰ ਆ ਕੇ ਬੈਠਣਾ ਸ਼ੁਰੂ ਹੋ ਗਏ । ਤਕੜੀ ਗਿਣਤੀ ਅੰਦਰ ਆ ਗਈ ।

ਸੱਚੇ ਪਾਤਸ਼ਾਹ ਜੀ ਨੇ ਪਹਿਲਾਂ ਅੰਗੂਰਾਂ ਵਾਲਿਆਂ ਨੂੰ ਉਹਨਾਂ ਦੀ ਉਗ੍ਰਾਹੀ ਪੁੱਛੀ । ਸ. ਆਸਾ ਸਿੰਘ ਗੋਬਿੰਦਪੁਰੀ ਦਾ ਇਕੋ ਏਕੜ ਸੀ ਉਸਨੇ 12000/- ਵਟੇ ਸਨ । ਸ. ਮਹਿੰਦਰ ਸਿੰਘ ਰਿਪੋਰਟ ਕੀਤਾ : ਬੈਨਕੋਰ ਵਾਲੇ ਕਾਫ਼ੀ ਮਾਰੇ ਗਏ ਹਨ, ਪਰਲਟ ਹਰੀ ਕੈਮ ਹੈ, ਪਿਛਲੇ ਬਾਗ ਦੇ ਬੂਟੇ ਸੁੱਕ ਗਏ ਹਨ । 2 ਏਕੜ ਅੰਗੂਰ 31000/- ਦੇ ਵਿਕੇ ਹਨ । ਮਨੇਰਾਂ ਵਾਲੇ ਸਿੰਘ ਨੇ ਦੱਸਿਆ 4 ਕਨਾਲਾਂ ਥਾਂ 10,000/- ਦਾ ਵਿਕਿਆ ਹੈ ।

ਬਹਾਦਰ ਸਿੰਘ ਸੰਗਤਪੁਰ ਦੇ ਦੋ ਏਕੜ 40,000/- ਦੇ ਵਿਕੇ ਹਨ । ਸਤਿਗੁਰੂ ਜੀ ਨੇ ਨੋਟ ਕੀਤਾ ਅੰਗੂਰਾਂ ਵਾਲੇ ਘੱਟ ਹੀ ਆਏ ਹਨ ।

ਸਕੱਤਰ ਨੇ ਬਾਹਰ ਬੈਠੇ ਹੋਰ ਸਿੰਘਾਂ ਵੱਲ ਵੀ ਧਿਆਨ ਦੁਆਇਆ । ਸਤਿਗੁਰੂ ਜੀ ਬਚਨ ਕੀਤਾ : ਕਰ ਲੈਂਦੇ ਹਾਂ ਉਨ੍ਹਾਂ ਨਾਲ ਵੀ । ਆਪਣੇ ਇਲਾਕੇ ਦੇ ਸਿੰਘ ਆਏ ਹਨ, ਦੋ ਮਿੰਟ ਬੇਵਿਹਾਰੀ ਵੀ ਗੱਲਬਾਤ ਕਰ ਲਈਏ । ਹੀਰਾ ਸਿੰਘ : ਸਾਨੂੰ ਸਭ ਤੋਂ ਪਿੱਛੋਂ ਸਦਣਾ ਸੀ, ਅਸੀਂ ਦਰਸ਼ਨ ਤੇ ਗੱਲਬਾਤ ਵਾਧੂ ਕਰ ਲੈਂਦੇ ।

ਅਤੇ ਦੋ ਕੁ ਬਚਨ ਕਰ ਸਤਿਗੁਰਾਂ ਆਖਿਆ : ਹੋਰਨਾਂ ਨੂੰ ਤਾਂ ਅਸਾਂ ਦੋ ਕੰਮਾਂ ਲਈ ਸੌਂਦਿਆ ਹੈ, ਮੁੰਡੇ ਦਿਓ ਤੇ ਉਗ੍ਰਾਹੀ ਵੀ ਦਿਓ ਪਰ ਤੁਹਾਡੇ ਨਾਲ ਏਥੋਂ ਦੇ ਪਬਲਿਕ ਸਕੂਲ ਵਾਸਤੇ ਕੇਵਲ ਬੱਚਿਆਂ ਦੀ ਮੰਗ ਹੈ। ਉਗ੍ਰਾਹੀ ਤਾਂ ਤੁਹਾਨੂੰ ਆਖੀ ਨਹੀਂ ਅਤੇ ਸੱਚੇ ਪਾਤਸ਼ਾਹ ਜੀ ਨੇ ਹਾਕੀ ਅਤੇ ਸਕੂਲ ਦੀ ਵਿਆਖਿਆ ਕੀਤੀ । ਏਥੇ ਜਿਨ੍ਹਾਂ ਪੜ੍ਹਨਾ ਹੈ ਉਨ੍ਹਾਂ ਦੇ ਬਚਪਨ ਦੇ ਸੌਰ ਜਾਣ ਦੀ ਆਸ ਕਰਦੇ ਹਾਂ ਅਤੇ ਸ. ਨਿਰਮਲ ਸਿੰਘ ਨੇ ਦੱਸਿਆ ਕਿ ਸਾਲਾਨਾ ਖਰਚਾ ਪਹਿਲੇ ਸਾਲ 7500/- ਹੋਵੇਗਾ । ਇਸ ਵਿੱਚ ਸਕੂਲ ਫੀਸ, ਹੋਰ ਫੰਡ ਅਤੇ ਬੱਚਿਆਂ ਦੇ ਰਹਿਣ ਸਹਿਣ ਦਾ ਖਰਚ ਵੀ ਹੋਵੇਗਾ, 500/- ਸਕਿਊਰਿਟੀ ਹੋਵੇਗੀ ਸੁ ਵਾਪਸ ਕੀਤੀ ਜਾਵੇਗੀ । ਅਗਲੇ ਸਾਲ 5000/- ਹੀ ਸਾਰਾ ਖਰਚਾ ਆਵੇਗਾ ।

ਸਤਿਗੁਰਾਂ ਦੱਸਿਆ ਅਜਿਹੇ ਅੰਗਰੇਜ਼ੀ ਮਧਿਅਮ ਵਾਲੇ ਸਕੂਲਾਂ ਦੇ ਬੱਚਿਆਂ ਦਾ 30-30, 35-35000 ਖਰਚਾ ਸਾਲਾਨਾ ਆਉਂਦਾ ਹੈ । ਚੇਅਰਮੈਨ ਹਰਮੀਤ ਸਿੰਘ ਬੋਲਿਆਂ : ਜੇ ਕਿਸੇ ਨੇ ਆਪਣੀ ਮਰਜ਼ੀ ਨਾਲ ਉਗ੍ਰਾਹੀ ਦੇਣੀ ਹੋਵੇ ਤਾਂ ਇਸ ਤੇ ਤਾਂ ਨਹੀਂ ਨ ਇਤਰਾਜ਼ ! ਸ. ਨਿਰਮਲ ਸਿੰਘ : ਬੜੀ ਖੁਸ਼ੀ ਨਾਲ ! ਸਤਿਗੁਰੂ ਜੀ! ਐਉਂ ਲਗਦਾ ਹੈ ਜਿਵੇਂ ਪਾਰਲੀਮੈਂਟ ਦਾ ਮੈਂਬਰ ਰਹਿ ਕੇ ਆਇਆ ਹੋਵੇ।

ਹੀਰਾ ਸਿੰਘ : ਅਰਜ਼ ਤਾਂ ਮੇਰੀ ਵੀ ਏਹੋ ਹੈ ਕਿ ਸਾਨੂੰ ਇੱਕ ਕੰਮ ਵਾਸਤੇ ਹੁਕਮ ਹੁੰਦਾ ਹੈ, ਦੂਜੇ ਵਾਸਤੇ ਕਿਉਂ ਨਹੀਂ ਹੁੰਦਾ ? ਜੇ ਸਾਥੋਂ ਕੋਈ ਗਲਤੀ ਹੋ ਗਈ ਹੈ ਤਾਂ ਮਾਫ਼ ਵੀ ਹੋ ਜਾਣੀ ਚਾਹੀਦੀ ਹੈ । ਸਤਿਗੁਰੂ ਜੀ : ਇਹ ਹੋਈ ਨ ਪਿੰਡਾਂ ਦੀ ਗੱਲ, ਸਿੱਧੀ ਸਾਦੀ ਤੇ ਠੋਸ ! ਅਤੇ ਫਿਰ ਸਾਰਿਆਂ ਨੇ ਉਗ੍ਰਾਹੀ ਲਈ ਹਾਮੀ ਵੀ ਭਰੀ ਤੇ ਅਰਜ਼ ਕੀਤੀ ਕਿ ਉਥੇ ਜਾ ਕੇ ਦਰਸ਼ਣ ਦਿੱਤੇ ਜਾਣ । ਸਤਿਗੁਰੂ ਬਚਨ ਕੀਤਾ : ਨਹੀਂ ਓਥੇ ਨਹੀਂ ਜਾਣਾ, ਇਸ ਕੰਮ ਵਾਸਤੇ। ਉਂਜ ਜਾਣਾ ਹੀ ਜਾਣਾ ਹੈ । ਸਾਧ ਸੰਗਤ ਨੇ ਉਗ੍ਰਾਹੀ ਦੇਣੀ ਵੀ ਪਰਵਾਨ ਕੀਤੀ । 19 ਮਿੰਟਾਂ ਵਿੱਚ ਗੱਲ ਬਾਤ ਮੁੱਕ ਗਈ ।

## ਜਮਨਾ ਨਗਰ ਦੀ ਸੰਗਤ, ਕਾਲਕਾ ਤੇ ਅੰਬਾਲਾ

ਜੀਵਨ ਨਗਰ ਵਾਲਿਆਂ ਨੇ ਸਤਿਗੁਰਾਂ ਦੇ ਇਲਾਕੇ ਵਿੱਚ ਦਰਸ਼ਨਾਂ ਦੀ ਜ਼ੋਰ

ਨਾਲ ਮੰਗ ਕੀਤੀ ਅਤੇ ਸਕੂਲ ਬਾਰੇ ਹੋਰ ਵਿਆਖਿਆ ਵੀ ਹੋ ਗਈ। ਫੇਰ ਜਮਨਾ ਨਗਰ, ਕਾਲਕਾ, ਅੰਬਾਲਾ ਦੇ ਸਿੰਘਾਂ ਨੂੰ ਬੁਲਾ ਕੇ ਇੱਕ ਲੱਖ ਰੁਪੈਆ ਇਹਨਾਂ ਦੇ ਜ਼ਿੰਮੇ ਲਾਇਆ। ਸਤਿਗੁਰਾਂ ਜ਼ੋਰ ਦਿੱਤਾ : ਇਹ ਤਾਂ ਕਰਨਾ ਹੀ ਹੈ, ਬੱਚਿਆਂ ਬਾਰੇ ਸੰਤ ਤਰਸੇਮ ਸਿੰਘ ਨੇ ਪ੍ਰੇਰਨਾ ਦਿੱਤੀ।

## ਚੰਡੀਗੜ੍ਹ, ਮੋਹਾਲੀ ਤੇ ਬਸੀ ਦੇ ਸਿੰਘ

ਤਿੰਨ ਮਿੰਟ ਬਾਅਦ ਹੀ ਚੰਡੀਗੜ੍ਹ ਤੇ ਮੋਹਾਲੀ ਵਾਸੀ ਆਦਿ ਦੀ ਸੰਗਤ ਦੀ ਵਾਰੀ ਆਈ ਤਾਂ ਇੱਕ ਲੱਖ ਰੁਪੈਆ ਇਹਨਾਂ ਦੇ ਜ਼ਿੰਮੇ ਲੱਗਾ। ਸ. ਹਰਭਜਨ ਸਿੰਘ ਬੱਸੀ ਨੇ ਤਾਂ ਏਥੇ ਹੀ 10000/- ਤੇ ਇਸਦੇ ਭਾਈ ਗੁਰਚਰਨ ਸਿੰਘ ਨੇ 5000/- ਦੇਣ ਦਾ ਬਚਨ ਦਿੱਤਾ।

## ਸ੍ਰੀ ਰੂਪ ਲਾਲ ਸਾਥੀ

ਏਨੇ ਚਿਰ ਨੂੰ ਇੱਕ ਨਾਮਧਾਰੀ ਸਿੰਘ ਨੇ ਆ ਅਰਜ਼ ਕੀਤੀ : ਸ੍ਰੀ ਰੂਪਲਾਲ ਸਾਥੀ ਐਕਸ ਐਮ.ਐਲ.ਏ. ਨੇ ਕਈ ਵਾਰ ਭੈਣੀ ਸਾਹਿਬ ਯਾਤਰਾ ਅਤੇ ਆਪ ਜੀ ਦੇ ਦਰਸ਼ਨਾਂ ਦੀ ਕਾਮਨਾ ਕੀਤੀ ਸੀ। ਹੁਣ ਮੈਂ ਨਾਲ ਲੈ ਕੇ ਆਇਆਂ, ਆਪ ਜੀ ਆਗਿਆ ਦਿਓ, ਤਾਂ ਨਾਲ ਲੈ ਆਵਾਂ।

ਅਤੇ ਆਗਿਆ ਹੋਣ ਤੇ ਦੂਜੇ ਪਲ ਸ੍ਰੀ ਸਾਥੀ ਗੁਰੂ ਚਰਨਾਂ ਵਿੱਚ ਹਾਜ਼ਰ ਹੋ ਗਿਆ, ਸੁਮੱਧਰ ਕੱਦ, ਤੰਬਈ ਰੰਗੇ ਕਪੜੇ। ਨਮਸਕਾਰ ਉਪਰੰਤ ਉਸਨੇ ਗੱਲ ਸ਼ੁਰੂ ਕੀਤੀ : ਏਸ ਚੱਕਰ (ਵਰਤਮਾਨ ਪੰਜਾਬ ਦੀ ਗੜਬੜੇਸ਼ਨ) ਦੇ ਵਿੱਚ ਤੁਹਾਡੀ ਤਹਿਰੀਕ ਕੋਈ ਹਿੱਸਾ ਪਾ ਸਕਦੀ ਹੈ। ਸਤਿਗੁਰੂ ਜੀ : ਸਾਡੀ ਤਹਿਰੀਕ ਦਾ ਹਿੱਸਾ ਪਿਐ ਤਾਂ ਹੀ ਤਾਂ ਇਹ ਚਲਦੈ ! ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ ਵਿੱਚ ਰਿਕਾਰਡ ਹੋਇਐ : ਰੋਲੀ ਪਵੈ ਦੇਸ ਸਭ ਰੁਲੈ। ਭਜਨ ਬਾਣੀ ਕਰੋਗੇ ਤਾਂ ਬਚੋਗੇ, ਬਾਰ-ਬਾਰ ਸਤਿਗੁਰਾਂ ਨੇ ਹੁਕਮ ਕੀਤਾ ਹੈ।

ਸ੍ਰੀ ਰੂਪ ਲਾਲ : ਬੁਨਿਆਦੀ ਤੌਰ ਤੇ ਜੋ ਲੋਕਾਂ ਦੇ ਦਿਲਾਂ ਵਿੱਚ ਵੰਡ ਹੋ ਗਈ ਹੈ, ਹਿੰਦੂ ਤੇ ਸਿੱਖ ਦਾ ਸਵਾਲ ਪੈਦਾ ਹੋ ਗਿਐ ! ਸਤਿਗੁਰੂ ਜੀ : ਬੁਨਿਆਦੀ ਤੌਰ ਵੰਡ ਹੋਈ ਹੈ ਓਦੋਂ, ਜਦੋਂ ਅੰਗਰੇਜ਼ਾਂ ਨੇ ਫਰੰਟੀਅਰ ਕਢਿਆ ਹੈ ਦੇਸ ਵਿੱਚੋਂ ਵੱਖਰਾ, ਓਦੋਂ ਅਸਾਂ ਅਗੰਰੇਜ਼ਾਂ ਦੀ ਚਾਲ ਨੂੰ ਨਹੀਂ ਸਮਝਿਆ, ਫੇਰ ਜਦੋਂ ਪਾਕਿਸਤਾਨ ਬਣਿਆ ਓਦੋਂ ਵੀ ਅਸਾਂ ਅੰਗਰੇਜ਼ਾਂ ਦੀ ਚਾਲ ਨੂੰ ਨਹੀਂ ਸਮਝਿਆ। ਫੇਰ ਜਦੋਂ ਪੰਜਾਬੀ ਸੂਬਾ ਬਣਿਆ ਅਸਾਂ

ਅੰਗਰੇਜ਼ਾਂ ਦੀ ਚਾਲ ਨੂੰ ਓਦੋਂ ਵੀ ਨਹੀਂ ਸਮਝਿਆ ਅਤੇ ਸਮਝ ਅਸੀਂ ਹੁਣ ਵੀ ਨਹੀਂ ਰਹੇ ਹੋਏ। ਅਸੀਂ ਸਮਝਦੇ ਹਾਂ ਹੁਣ ਹੀ ਪਾਕਿਸਤਾਨ ਬਣਨੈਂ ਇਹ ਤਾਂ ਗੱਲ ਹੀ ਓਥੋਂ ਚਲਦੀ ਹੈ।

ਸੀ ਰੂਪ ਲਾਲ : ਹਿੰਦੂ ਅਤੇ ਸਿੱਖ ਦੀ ਬਹੁਤ ਵੱਡੀ ਗਹਿਰਾਈ ਪੈ ਗਈ ਹੈ। ਏਸ ਗਹਿਰਾਈ ਲਈ ਮੈਂ ਸਮਝਦਾਂ ਕਿ ਜਮਾਤੀ ਸਤਹ ਤੇ ਕਾਂਗਰਸ ਜ਼ਿੰਮੇਵਾਰ ਹੈ।

ਸਤਿਗੁਰੂ ਜੀ : ਅਹਿ ਗੱਲਾਂ ਨਹੀਂ ਕਰਨ ਵਾਲੀਆਂ। ਹਰ ਪਾਰਟੀ ਆਪਣੀ ਕਮਜ਼ੋਰੀ ਲੁਕਾਣ ਲਈ ਦੂਜਿਆਂ ਤੇ ਲਾਂਛਣ ਲਾਂਦੀ ਹੈ। ਕਾਂਗਰਸ ਵਿੱਚ ਗਏ ਤੇ ਆਏ, ਕਿਥੋਂ ਆਏ ਨੇ ਚੰਦਰ ਸ਼ੇਖਰ ਵਗੈਰਾ, ਇਹ ਸਭ ਸੁਆਰਥ ਦੀ ਲੜਾਈ ਲੜ ਰਹੇ ਹਨ।

ਪ੍ਰੀਤਮ ਸਿੰਘ ਕਵੀ : ਵਰਤਮਾਨ ਹਾਲਾਤ ਸਮੁਚੀਆਂ ਪਾਰਟੀਆਂ ਦੀ ਮੌਕਾ ਪ੍ਰਸਤੀ ਦਾ ਹੀ ਸਿੱਟਾ ਹਨ। ਇਸ ਹਮਾਮ ਵਿੱਚ ਸਭ ਨੰਗੇ ਹਨ।

ਸਤਿਗੁਰੂ ਜੀ : ਕਾਂਗਰਸ ਨੂੰ ਢਾਹੁਣ ਵਾਸਤੇ ਸਾਰੀਆਂ ਪਾਰਟੀਆਂ ਇੱਕ ਜੁਟ ਹੋ ਗਈਆਂ । ਇਹਨਾਂ ਹਾਲਾਤ ਨਾਲ ਟੱਕਰ ਲੈਣ ਲਈ ਕਿਉਂ ਨਹੀਂ ਇੱਕ ਮੁਠੱਤਾ ਹੁੰਦੀ।

ਸਤਿਗੁਰੂ ਜੀ ਨੇ ਗੱਲ ਮੁਕਾ ਦਿੱਤੀ : ਆਪਾਂ ਅਜੇ ਇਸ ਬਾਰੇ ਵਿੱਚ ਏਨੀ ਕੁ ਹੀ ਗੱਲ ਕਰਨੀ ਹੈ, ਹੁਣ ਤੁਸੀਂ ਪ੍ਰਸ਼ਾਦਾ ਪਾਣੀ ਛੱਕੋ ਅਤੇ ਫੇਰ ਤੋਂ ਪਹਿਲਾ ਦੌਰ ਸ਼ੁਰੂ ਹੋ ਗਿਆ।

## ਵੱਖ-ਵੱਖ ਗਰੁੱਪਾਂ ਨਾਲ

ਮੰਡੀ-ਸੁੰਦਰ ਨਗਰ ਦੇ ਸਿੰਘ, ਜੰਮੂ ਵਾਲਾ ਜਥਾ ਅਤੇ ਫਿਰ ਬਟਾਲੇ ਵਾਲੇ ਸਿੰਘਾਂ ਨੂੰ ਲੱਖ-ਲੱਖ ਰੁਪੈਆ ਅਤੇ ਬੱਚਿਆਂ ਨੂੰ ਸਕੂਲ ਭੇਜਣ ਵਾਸਤੇ ਸਤਿਗੁਰੂ ਜੀ ਵਲੋਂ ਆਖਿਆ ਗਿਆ। ਜਨਵਰੀ ਤੱਕ ਰਕਮਾਂ ਭੇਜ ਦੇਣ ਦੀ ਪੱਕੀ ਕੀਤੀ ਗਈ।

## ਹਿੰਦੂ ਬੀਬੀਆਂ

ਫਗਵਾੜੇ ਦੀਆਂ ਦੋ ਹਿੰਦੂ ਬੀਬੀਆਂ ਰੋਂਦੀਆਂ ਹੋਈਆਂ ਆਈਆਂ। ਪ੍ਰਣਾਮ ਕੀਤੀ ਭੇਟਾ ਰੱਖ ਕੇ, ਉੱਠੀਆਂ ਤਾਂ ਇੱਕ ਨੇ ਰੋਂਦੇ ਰੋਂਦੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੇਰਾ ਪਤੀ ਬਹੁਤ ਮਾਰਦਾ ਹੈ, ਨਿੰਦਾ ਕਰਦਾ ਹੈ। ਚੋਰੀ ਚੋਰੀ ਆਈਆਂ ਹਾਂ। ਕ੍ਰਿਪਾ ਕਰੋ ਉਨ੍ਹਾਂ ਨੂੰ ਸੁਮੱਤ ਆਵੇ। ਇਹਨਾਂ ਬੀਬੀਆ ਨੂੰ ਸੰਤ ਦਿਆਲ ਸਿੰਘ ਫਗਵਾੜਾ ਨਾਲ ਲਿਆਇਆ ਸੀ। ਸਤਿਗੁਰੂ ਜੀ ਨੇ ਭਜਨ ਦੀ ਮਾਲਾ ਫੇਰ ਕੇ ਅਰਦਾਸ ਕਰਦੇ ਰਹਿਣ ਦੀ ਆਗਿਆ ਕੀਤੀ।

## ਹੋਰ ਗਰੁੱਪਾਂ ਨੂੰ

10.20 ਹੋ ਗਏ । ਹਨੂਮਾਨਗੜ੍ਹ ਤੋਂ ਜੈਤਕੀਆਂ ਵਾਲਾ ਜਥਾ ਸੇਵਾ ਵਿੱਚ ਹਾਜ਼ਰ ਹੋਇਆ, ਫਿਰ ਆਗਰੇ, ਗਵਾਲੀਅਰ ਅਤੇ ਰਹਿਤਪੁਰੇ ਦੇ ਸਿੱਖ ਪੇਸ਼ ਹੋਏ । 10.30 ਤੱਕ ਮਲੇਰਕੋਟਲਾ, ਅਮਰਗੜ੍ਹ ਦੇ ਸਿੱਖਾਂ ਦੀ ਵਾਰੀ ਆਈ । ਸਭ ਨੂੰ ਪਹਿਲਾਂ ਵਾਂਗ ਹੀ ਲੱਖ-ਲੱਖ ਰੁਪੈ ਤੇ ਬੱਚੇ ਭੇਜਣ ਦੀ ਪੱਕੀ ਕੀਤੀ ਗਈ ।

## ਸੰਗੀਤ ਮੁਕਾਬਲਾ

ਸੰਤ ਤਰਸੇਮ ਸਿੰਘ ਦੁਆਰਾ ਚਿੱਠੀਆਂ ਪਾ ਕੇ ਮੰਗਵਾਏ ਗਏ ਸਭ ਸਿੱਖਾਂ ਨੂੰ ਉਗਰਾਹੀ ਆਦਿ ਬਾਰੇ ਆਖ ਕੇ ਖੁਸ਼ੀਆਂ ਬਖਸ਼ੀਆਂ ਗਈਆਂ ਅਤੇ ਫਿਰ 11.30 ਵਜਦੇ ਨੂੰ 21ਵੇਂ ਵਿਦਿਅਕ ਸੰਮੇਲਨ ਵਲੋਂ ਹਰੀ ਮੰਦਰ ਵਿੱਚ ਜਾਰੀ ਪੁਰਸ਼ ਸੰਗੀਤ ਮੁਕਾਬਲੇ ਦਾ ਅਵਿਲੋਕਨ ਕਰਨ ਪਧਾਰੇ । ਆਪ ਜੀ ਨੇ 10 ਮਿੰਟ ਬੈਠਣ ਦੀ ਕਿਰਪਾ ਕੀਤੀ ਅਤੇ ਫਿਰ ਪ੍ਰਸ਼ਾਦ ਛਕਣ ਲਈ ਆਸਣ ਤਿਆਗ ਦਿੱਤਾ ।

ਏਥੇ ਹਰੀ ਮੰਦਰ ਵਿੱਚ ਖੂਬ ਰੌਣਕਾਂ ਸਨ । ਇਸ ਮੁਕਾਬਲੇ ਦੀ ਜਜਮੈਂਟ ਲਈ ਲੁਧਿਆਣੇ ਤੋਂ ਪ੍ਰੋ. ਨਰਿੰਦਰ ਨਰੂਲਾ ਅਤੇ ਸ਼੍ਰੀ ਸੁਧੀਰ ਕੌਸ਼ਲ ਨੂੰ ਬੁਲਾਇਆ ਗਿਆ ਸੀ । ਸ੍ਰੀ ਸਤਿਗੁਰੂ ਜੀ ਦੀ ਆਮਦ ਸਮੇਂ ਜਲੰਧਰੀ ਸੁਖਦੇਵ ਸਿੰਘ ਦਾ ਤਬਲਾ ਸੋਲੋ ਵਾਦਨ ਚੱਲ ਰਿਹਾ ਸੀ । ਫੇਰ ਹਰਜੀਤ ਸਿੰਘ ਦਾ ਸੋਲੋ ਸੁਣ ਮਹਿੰਦਰ ਸਿੰਘ ਬੀਂਡੇ ਦੇ ਲੜਕੇ ਗੁਰਬਚਨ ਸਿੰਘ ਨੂੰ ਸ਼ੁਰੂ ਕਰਵਾ ਕੇ ਆਪ ਗਏ ।

ਵਿਦਿਅਕ ਜਥੇ ਦੇ ਕਰਣਧਾਰਾਂ ਨੂੰ ਸੁਭਾਵਕ ਹੀ ਸ੍ਰੀ ਸਤਿਗੁਰੂ ਜੀ ਦੇ ਆਗਮਨ ਤੇ ਖੁਸ਼ੀ ਹੋਈ ।

## ਲਉਢੇ ਪਹਿਰ ਦਾ ਦੀਵਾਨ ਅਗਲਾ ਸੰਮੇਲਨ ਦਿੱਲੀ

ਸਾਧ ਸੰਗਤ ਭਰਪੂਰ ਹਰੀ ਮੰਦਰ ਵਿੱਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 1.30 ਹੀ ਨਾਮ ਸਿਮਰਨ ਆਰੰਭ ਹੋ ਗਿਆ । ਸਾਧ ਸੰਗਤ ਬਾਹਰਲੇ ਬੜੇ ਵੀ ਰੋਕ ਕੇ ਬੈਠੀ ਹੋਈ ਸੀ । ਜਿਉਂ ਹੀ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਹੋਈ ਤਿਉਂ ਹੀ ਦਿੱਲੀ ਦੇ ਜਵਾਨਾਂ ਦਾ ਇੱਕ ਗਰੁੱਪ ਸੱਚੇ ਪਾਤਸ਼ਾਹ ਜੀ ਦੀ ਸੇਵਾ ਵਿੱਚ ਆ ਕੇ ਹੱਥ ਜੋੜ ਕੇ ਬੈਠ ਗਿਆ ਅਤੇ ਅਰਜ਼ ਕਰਨ ਲੱਗਾ : ਦੀਨ ਦਿਆਲ, ਅਗਲੇ ਸੰਮੇਲਨ ਦੀ ਪਰਵਾਨਗੀ ਦਿੱਲੀ ਦੇ ਵਿਦਿਅਕ ਜੱਥੇ ਨੂੰ ਦਿੱਤੀ ਜਾਏ । ਜੁਆਨਾਂ ਨੇ ਦਿੱਲੀ ਦੇ ਸਰਬਮੁਖੀ ਸ. ਹੰਸਪਾਲ ਜੀ ਨਾਲ ਵੀ ਸਲਾਹ ਨਹੀਂ ਸੀ ਕੀਤੀ । ਉਹ ਉਂਝ ਵੀ ਆਪਣੀ ਚੋਣ ਮੁਹਿੰਮ ਵਿੱਚ

ਵਿਅਸਤ ਸਨ। ਪਰ ਇਸ ਬੇਨਤੀ ਦਾ ਅਰਥ ਸੀ ਦਿੱਲੀ ਦੀ ਸੰਗਤ ਨੂੰ ਹਫਤੇ ਭਰ ਲਈ ਸੁਆਹਰੇ ਦਰਸ਼ਨ।

ਸ੍ਰੀ ਸਤਿਗੁਰੂ ਜੀ ਨੇ ਬੇਨਤੀਕਾਰਾਂ ਵੱਲ ਨਜ਼ਰ ਭਰ ਕੇ ਤਕਣ ਦੀ ਕਿਰਪਾ ਕੀਤੀ। ਇਹ ਸੱਜਣ ਸਨ : ਸ. ਭੁਪਿੰਦਰ ਸਿੰਘ ਭੁਰਜੀ, ਸ. ਰਾਮ ਰਤਨ ਸਿੰਘ ਪ੍ਰਤਾਪ ਬਾਗ ਅਤੇ ਸ. ਲਖਬੀਰ ਸਿੰਘ ਬਾਲੀ ਨਗਰ।

ਬੇਨਤੀ ਪਰਵਾਨ ਹੋ ਗਈ। ਦਿੱਲੀ ਵਾਲਿਆਂ ਜੈਕਾਰਾ ਛੌਡਿਆ। ਸਾਧ ਸੰਗਤ ਨੂੰ ਖੁਸ਼ੀਆਂ ਹੋਈਆਂ।

## ਅੰਤਮ ਕਾਰਵਾਈ ਇਨਾਮ ਵੰਡ

ਰਾਗੀਆਂ ਦੇ ਕੀਰਤਨ ਉਪਰੰਤ ਵਿਦਿਅਕ ਸੰਮੇਲਨ ਦੀ ਅੰਤਿਮ ਅਤੇ ਅਹਿਮ ਕਾਰਵਾਈ ਆਰੰਭ ਹੋਈ। ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਤੇ ਸਕਤਰ ਇਨਾਮਾਂ ਦੀਆਂ ਤਸ਼ਤਰੀਆਂ, ਸ਼ੀਲਡਾਂ, ਬਰਤਨਾਂ ਆਦਿ ਸਮਗਰੀ ਦੀ ਥੜਿਓਂ ਹੇਠਾਂ ਨਮਾਇਸ਼ ਲਾਈ ਬੈਠੇ ਸਨ। ਅਰਦਾਸ ਉਪਰੰਤ ਪ੍ਰਧਾਨ ਸੰਤ ਦਲੀਪ ਸਿੰਘ ਨੇ ਮੰਚ ਸੰਭਾਲਿਆ। ਇੱਕ ਦੋ ਮਤਿਆਂ ਉਪਰੰਤ ਸ੍ਰੀ ਸਤਿਗੁਰੂ ਜੀ ਦੁਆਰਾ ਜੇਤੂ ਨੌਜਵਾਨਾਂ ਤੇ ਬੀਬੀਆਂ ਨੂੰ ਇਨਾਮਾਂ ਦੀ ਬਖ਼ਸ਼ਸ਼ ਹੋਣ ਲੱਗੀ। ਸ. ਅਜੀਤ ਸਿੰਘ ਸਕੱਤਰ ਇਨਾਮ-ਸਮਗਰੀ ਪਕੜਾ ਰਹੇ ਸਨ ਅਤੇ ਇੱਕ ਲੰਮੀ ਚੌੜੀ ਫਹਿਰਿਸਤ ਇਨਾਮਾਂ ਦੁਆਰਾ ਪਰਵਾਨ ਚੜੀ। ਫਹਿਰਿਸਤ ਤਾਂ ਮੇਰੇ ਪਾਸ ਨਹੀਂ ਦੋ ਚਾਰ ਨਾਮ ਯਾਦ ਹਨ :

1. ਤਕਰੀਰਾਂ ਵਿਚੋਂ ਪਹਿਲਾ ਇਨਾਮ ਸ੍ਰੀ ਹਰਪਾਲ ਸਿੰਘ ਭੈਣੀ ਸਾਹਿਬ ਨੂੰ ਪ੍ਰਾਪਤ ਹੋਇਆ। 2. ਖੋਜ ਲੇਖ ਵਿੱਚੋਂ ਸ. ਜਸਵਿੰਦਰ ਸਿੰਘ ਪਹਿਲਾ ਇਨਾਮ ਲੈ ਗਏ। 3. ਫੋਟੋਗ੍ਰਾਫ਼ੀ ਵਿੱਚੋਂ ਪਹਿਲਾ ਇਨਾਮ ਸੰਤ ਗੁਰਮੁਖ ਸਿੰਘ ਲੁਹਾਰਾਂ ਜਿੱਤ ਗਏ। 4. ਇੱਕ ਇਨਾਮ ਫਸਟ ਤੇਜਾ ਸਿੰਘ ਸਪੁੱਤਰ ਸੰਤ ਤਰਸੇਮ ਸਿੰਘ ਵਿਦਿਆਰਥੀ ਸ਼ਹੀਦ ਬਿਸ਼ਨ ਸਿੰਘ ਲੈ ਗਿਆ। 5. ਸ. ਰਾਮ ਰਤਨ ਸਿੰਘ ਦਿੱਲੀ ਦੀਆਂ ਤ੍ਰੈਵੇ ਪੁੱਤਰੀਆਂ ਹੀ ਇਨਾਮ ਹਾਸਲ ਕਰ ਗਈਆਂ। 6. ਦਿੱਲੀ ਦੀ ਰਸਨਾ ਅਰੋੜਾ ਵੀ ਜੇਤੂ ਹੋ ਗਈ। ਲੁਧਿਆਣੇ ਦੇ ਅਨੇਕਾਂ ਬੱਚਿਆਂ ਨੇ ਇਨਾਮ ਹਾਸਲ ਕੀਤੇ। ਗੱਲ ਕੀ 150 ਹਾਜ਼ਰ ਵਿਦਿਆਰਥੀਆਂ ਵਿਚੋਂ 50 ਕੁ ਤਾਂ ਇਨਾਮਾਂ ਤੱਕ ਅਪੜ ਹੀ ਗਏ ਹੋਣਗੇ।

## ਇੱਕ ਪਰਿਪਾਟੀ ਦਾ ਸ਼ੁਭਾਰੰਭ

ਦੁਆਬੇ ਦੀ ਸੰਗਤ ਅਤੇ ਇਸਦੇ ਆਗੂਆਂ ਨੇ ਇੱਕ ਪਰਿਪਾਟੀ ਦਾ ਸ਼ੁਭ ਆਰੰਭ

ਕੀਤਾ । ਦੁਆਬੇ ਵਿੱਚੋਂ ਜਿਨ੍ਹਾਂ ਜਿਨ੍ਹਾਂ ਨੇ ਕਦੇ ਅਹਿਮ ਕਾਰਜ ਕੀਤੇ ਹਨ, ਉਹਨਾਂ ਨੂੰ ਸਨਮਾਨਣ ਦਾ ਪ੍ਰਾਰੰਭ । ਇਸ ਨਾਲ ਨਵਿਆਂ ਨੂੰ ਉਤਸ਼ਾਹ ਮਿਲਦਾ ਹੈ, ਪੁਰਾਣਿਆਂ ਨੂੰ ਕੀਤੀ ਸੇਵਾ ਦਾ ਮਾਣ, ਗੌਰਵ । ਜੇ ਦਿੱਲੀ ਦੀ ਸੰਗਤ ਵਲੋਂ ਹੋਲਾ ਦਿੱਲੀ ਵਿੱਚ ਪੰਥਕ ਸੇਵਾ ਜਾਂ ਪ੍ਰਤਿਭਾ ਦੇ ਮਾਣ ਨੂੰ 'ਪੰਥ ਰਤਨ' ਦੀ ਉਪਾਧੀ ਸਤਿਗੁਰੂ ਜੀ ਵਲੋਂ ਬਖ਼ਸ਼ਸ਼ ਕਰਵਾਣ ਦੀ ਪਰਿਪਾਟੀ ਚਲੀ ਤਾਂ ਇਲਾਕੇ ਦੀਆਂ ਹਸਤੀਆਂ ਨੂੰ ਸਾਧ ਸੰਗਤ ਵਿੱਚ ਉਜਾਗਰ ਕਰਣ ਦੀ ਇਹ ਲੀਹ ਵੀ ਰੀਸ ਕਰਨ ਯੋਗ ਹੈ। ਅਜਿਹਾ ਸੋਚਣ ਵਾਲਿਆਂ ਨੂੰ ਸੌ-ਸੌ ਨਮਸਕਾਰ ।

ਜਿੰਨ੍ਹਾਂ ਦੇ ਨਾਮ ਹੇਠਾਂ ਦਰਜ ਹਨ, ਇਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਹਸਤਕੰਵਲਾਂ ਨਾਲ ਇੱਕ ਦਸਤਾਰ, ਇੱਕ ਕਿਲੋ ਘਿਉ, ਇੱਕ ਮਾਲਾ ਅਤੇ ਦੋ ਪੁਸਤਕਾਂ ਬਖ਼ਸ਼ਸ਼ ਹੋਈਆਂ :

| | | |
|---|---|---|
| 1. | ਸੰਤ ਨਿਰੰਜਨ ਸਿੰਘ ਜੀ, ਅੱਟੀ | ਸਨਮਾਨਯੋਗ ਸੰਤ |
| 2. | ਸੰਤ ਟਹਿਲ ਸਿੰਘ ਜੀ, ਲਾਟਪੁਰ | ਸਨਮਾਨਯੋਗ ਸੰਤ |
| | (ਇਹਨਾਂ ਦਾ ਸਨਮਾਨ ਸੰਤ ਗੁਰਬਚਨ ਸਿੰਘ ਮੱਲੀ ਨੇ ਪ੍ਰਾਪਤ ਕੀਤਾ) | |
| 3. | ਸੰਤ ਸੰਤਾ ਸਿੰਘ ਜੀ, ਮੋਰਾਂ ਵਾਲੀ | ਸਨਮਾਨਯੋਗ ਸੰਤ |
| 4. | ਭਾਈ ਮੰਗਲ ਸਿੰਘ ਜੀ, ਹੁਸ਼ਿਆਰਪੁਰ | ਸ੍ਰੇਸ਼ਟ ਲਾਂਗਰੀ |
| 5. | ਸੰਤ ਧਰਮ ਸਿੰਘ ਜੀ, ਬਾਲੋਂ | ਸ੍ਰੇਸ਼ਟ ਲਾਂਗਰੀ |
| 6. | ਸੰਤ ਜੁਗਿੰਦਰ ਸਿੰਘ ਜੀ, ਝਿੱਕਾ | ਸ੍ਰੇਸ਼ਟ ਲਾਂਗਰੀ |
| 7. | ਸੰਤ ਪ੍ਰੀਤਮ ਸਿੰਘ ਜੀ, ਝਿੱਕਾ | ਸ੍ਰੇਸ਼ਟ ਲਾਂਗਰੀ |
| 8. | ਜੱਥੇਦਾਰ ਪਿਆਰਾ ਸਿੰਘ ਜੀ ਹੁਸ਼ਿਆਰਪੁਰ | ਜਥੇਦਾਰ |
| 9. | ਜਥੇਦਾਰ ਹਰਬੰਸ ਸਿੰਘ ਜੀ ਸ਼ਾਹਪੁਰ | ਜਥੇਦਾਰ |
| 10. | ਜਥੇਦਾਰ ਪੂਰਨ ਸਿੰਘ ਜੀ ਗੜ੍ਹ ਪਧਾਣਾ | ਜਥੇਦਾਰ |
| | (ਸੰਤ ਗਿਆਨ ਸਿੰਘ ਦੇ ਭਤੀਜੇ ਨੇ ਹਾਸਲ ਕੀਤਾ) | |
| 11. | ਸੰਤ ਪ੍ਰੀਤਮ ਸਿੰਘ ਜੀ ਫਗਵਾੜਾ | ਸ੍ਰੇਸ਼ਟ ਕੀਰਤਨੀਏ |

(ਇਹਨਾਂ ਦਾ ਸਨਮਾਨ ਸੰਤ ਸਪੁੱਤਰ ਦਿਆਲ ਸਿੰਘ ਨੇ ਪ੍ਰਾਪਤ ਕੀਤਾ)

12. ਸੰਤ ਸ਼ਿਵ ਸਿੰਘ ਜੀ, ਮੁੱਠਡਾ ਸ੍ਰੇਸ਼ਟ ਉਗ੍ਰਾਹੀਏ

13. ਸੰਤ ਊਧਮ ਸਿੰਘ ਜੀ, ਗੜ੍ਹੀ ਸ੍ਰੇਸ਼ਟ ਉਗ੍ਰਾਹੀਏ

ਤਿੰਨ ਵਿਅਕਤੀ ਹੋਰ ਸਨਮਾਨੇ ਗਏ । ਇਹਨਾਂ ਦੀ ਸਨਮਾਨ ਸਮਗਰੀ ਵਿੱਚ ਇੱਕ ਬੈਗ, ਇੱਕ ਦਸਤਾਰ, ਇੱਕ ਮਾਲਾ ਅਤੇ ਦੋ ਪੁਸਤਕਾਂ ਸਨ । ਇਹਨਾਂ ਵਿੱਚੋਂ ਦੋ ਸਰਬਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਰਹਿ ਚੁਕੇ ਸਨ ਅਤੇ ਦੋ ਜਣੇ ਸਾਹਿਤ ਸੇਵਕ । ਨਾਮ ਇਸ ਤਰ੍ਹਾਂ ਹਨ :

14. ਸੰਤ ਜਗਦੀਸ਼ ਸਿੰਘ ਸੰਪਾਦਕ ਵਰਿਆਮ, ਜਲੰਧਰ ਸਾਹਿਤ ਤੇ ਸਾਬਕਾ ਪ੍ਰਧਾਨ

15. ਮਾਸਟਰ ਅਜੀਤ ਸਿੰਘ ਚੀਮਾ ਬੂਸੋਵਾਲ, ਸਾਬਕਾ ਪ੍ਰਧਾਨ

16. ਸੰਤ ਆਤਮਾ ਸਿੰਘ ਸਨਖਤਰਾ ਸਤਿਜੁਗ ਸੰਪਾਦਕ ਸਾਹਿਤ ਸੇਵਾ ਵਿਸ਼ੇਸ਼ ਅੰਕ ਸੰਪਾਦਨ

## ਸ਼ੋਕ ਪ੍ਰਸਤਾਵ

ਅੱਜ ਪੇਸ਼ ਕੀਤੇ ਗਏ ਮਤੇ ਸਾਰੇ ਸ਼ੋਕ ਸਬੰਧਤ ਸਨ ਕਿਉਂਕਿ ਪਿਛਲੇ ਸਾਲ ਇਹਨਾਂ ਪੰਥ ਪ੍ਰਸਿੰਧ ਹਸਤੀਆਂ ਦਾ ਸਰੀਰ ਤਿਆਗ ਜਾਣਾ, ਸਚਮੁਚ ਹੀ ਤਕੜਾ ਸਮਾਜਕ ਵਿਯੋਗ ਦਾ ਸੀ । ਦਿਵੰਗਤ ਹਸਤੀਆਂ : 1. ਸੰਤ ਗੁਰਦਿਆਲ ਸਿੰਘ ਸਰਸਾ, ਮਾਲਿਕ ਐਡੀਟਰ ਸਤਿਜੁਗ, 2. ਸ੍ਰੀ ਵਰਿਆਮ ਸਿੰਘ ਜੀਵਨ ਨਗਰ ਅਤੇ ਭੈਣੀ ਸਾਹਿਬ ਗਊਸ਼ਾਲਾਵਾਂ ਦਾ ਮੁੱਖ ਪ੍ਰਬੰਧਕ, 3. ਸੰਤ ਮੇਹਰ ਸਿੰਘ ਕਾਨ੍ਹਪੁਰੀ, ਪੁਰਖ ਗੁਰੂ ਦੇ ਕਰਤਾ ਵਿਦਵਾਨ, 4. ਸੰਤ ਦਰਸ਼ਨ ਸਿੰਘ ਪ੍ਰਸਿੱਧ ਹਜ਼ੂਰੀ ਰਾਗੀ ।

## ਧੰਨਵਾਦ

ਉਸ ਵੇਲੇ ਜਦੋਂ ਪੰਜਾਬ ਵਿੱਚ ਰੋਜ਼ਾਨਾ 5-5, 7-7 ਕਤਲਾਂ ਦੀਆਂ ਖ਼ਬਰਾਂ ਆ ਰਹੀਆਂ ਸਨ ਅਤੇ ਅਤਿਵਾਦੀਆਂ ਵਲੋਂ ਨਿਰਅਪਰਾਧ ਲੋਕਾਂ ਦੇ ਖ਼ੂਨ ਨਾਲ ਹੱਥ ਰੰਗੇ ਜਾ ਰਹੇ ਸਨ, ਐਸੇ ਵਿੱਚ ਸਰਬ ਹਿੰਦ ਵਿਦਿਅਕ ਜੱਥੇ ਦਾ 21ਵਾਂ ਪੰਜ ਦਿਨਾਂ ਸਮਾਗਮ ਨਿਰਵਿਘਨਤਾ ਨਾਲ ਸੰਪੂਰਨ ਹੋ ਜਾਣਾ, ਸਤਿਗੁਰਾਂ ਦੀ ਕ੍ਰਿਪਾ ਹੀ ਸੀ, ਪਰਸਪਰ ਸਹਿਯੋਗ ਦੀ ਇਹ ਕਰਾਮਾਤ ਹੀ ਸੀ। ਸੋ ਇਸ ਬਾਰੇ ਜਥੇ ਵਲੋਂ ਸ. ਸੁਰਜੀਤ ਸਿੰਘ

ਗੁਰਾਇਆ ਨੇ ਸੱਚੇ ਪਾਤਸ਼ਾਹ, ਵਿਦਿਅਕ ਜਥੇ ਦੇ ਮੁਖੀਆਂ ਤੇ ਮੈਂਬਰਾਂ ਦਾ, ਭੈਣੀ ਸਾਹਿਬ ਦੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ।

ਮੈਨੂੰ ਰਹਿ ਰਹਿ ਕੇ ਯਾਦ ਆ ਰਿਹਾ ਸੀ ਕਿ ਦੁਆਬੇ ਦੀ ਸੰਗਤ ਅਪਣੇ ਇਕ ਹੋਰ ਮਾਣਯੋਗ ਗੁਰੂ ਕੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਵੀ ਜੇ ਚੇਤੇ ਰਖਦੀ ਸਨਮਾਨ ਦੇਣ ਹਿਤ, ਤਾਂ ਸੰਗਤ ਨੂੰ ਹੀ ਮਾਣ ਸੀ। ਤਰਸੇਮ ਸਿੰਘ ਦਾ ਘਟਣਾ ਵਧਣਾ ਤਾਂ ਕੁੱਝ ਨਹੀਂ ਸੀ। ਉਹਨੂੰ ਤਾਂ ਸਤਿਗੁਰੂ ਜੀ ਦੇ ਸੇਵਾ ਵਿੱਚ ਹੀ ਤਸੱਲੀ ਹੈ।

## ਆਸ਼ੀਰਵਾਦ

1.00 ਤੋਂ ਬੈਠਕ ਚਲਦਿਆਂ, ਨੌਜਵਾਨਾਂ ਦੇ ਮੇਲੇ ਦੀ ਤੇ ਇਸ ਤੋਂ ਵੀ ਵੱਧ ਜਨ ਮੇਲੇ ਦੀ ਸਮਾਪਤੀ ਦੇ ਇਹ ਅੰਤਿਮ ਪਲ ਸਨ। ਟਾਈਮ ਸੀ 4.45 ਦਾ। ਬਹੁਤ ਸਾਰੇ ਸਜਣ ਸਨਮਾਨੇ ਜਾ ਚੁੱਕੇ ਸਨ ਤੇ ਉਹ ਬੜੇ ਗਰਵ ਨਾਲ ਜੇਤੂ ਟਰਾਫੀਆਂ ਤੇ ਸਮਗਰੀ ਹਥੀਂ ਲਈ ਸ੍ਰੀ ਸਤਿਗੁਰੂ ਜੀ ਦੀ ਆਸ਼ੀਰਵਾਦ ਦੀ ਇੰਤਜ਼ਾਰ ਕਰ ਰਹੇ ਹਨ। ਸੱਚੇ ਪਾਤਸ਼ਾਹ ਜੀ ਨੇ ਸੰਖੇਪ ਵਿੱਚ ਹੀ ਆਸ਼ੀਰਵਚਨ ਕਹੇ। ਕਥਨ ਦਾ ਸਾਰ:

ਅਸੀਂ ਜੋ ਕੁੱਝ ਵੀ ਦੁਨੀਆਂ ਨੂੰ ਚੰਗਾ ਬਣਾਣ, ਆਪਣੇ ਸਮਾਜ, ਆਪਣੇ ਪਰਿਵਾਰ ਅਤੇ ਆਪਣੇ ਆਪ ਨੂੰ ਉੱਨਤ ਕਰਨ ਲਈ ਜੋ ਕਰ ਸਕਦੇ ਹੋਈਏ, ਜ਼ਰੂਰ ਕਰੀਏ।

ਅਸੀਂ ਆਪਣੀ ਕਿਰਿਆ - ਪਰਕਿਰਿਆ ਵਿੱਚ ਅਸਲ ਤੱਤ ਨੂੰ ਅਖੋਂ ਨ ਓਝਲ ਹੋਣ ਦੇਈਏ। ਤੱਤ ਹੈ ਮਨ ਦੀ ਸ਼ੁਧੀ। ਉਹ ਸਾਰੇ ਜਤਨ ਅਤੇ ਕਾਰਜ ਸਲਾਹੁਣਯੋਗ ਹਨ, ਜਿਨ੍ਹਾਂ ਦੁਆਰਾ ਮਨ ਸ਼ੁਧ ਹੋਵੇ, ਮਨ ਵੱਸ ਹੋਵੇ।

ਕਲਿਯੁਗ ਦੀ ਘੋਰ ਅਸ਼ਾਂਤੀ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇੱਕ ਸੁਝਾਅ ਦਿੱਤਾ ਸੀ: ਭਜਨ ਬੰਦਗੀ ਕਰੋ। ਇਕੋ ਮਹਾਂਮੰਤਰ ਹੈ ਜੀਵਨ ਵਿੱਚ ਸੁਖ ਸ਼ਾਂਤੀ ਦਾ। ਇਸ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਵਰਦ ਹਸਤ ਕੰਵਲ ਸਾਡੇ ਸਿਰ ਤੇ ਆ ਜਾਵੇਗਾ।

ਜਿਵੇਂ ਸੋਕਾ ਪੈ ਜਾਵੇ, ਬਰਸਾਤ ਨਹੀਂ ਹੁੰਦੀ, ਲੂ ਵਗਦੀ ਹੈ। ਰੁੱਖਾਂ ਦੇ ਪੱਤੇ ਫਲ ਸੁਕ ਜਾਂਦੇ ਹਨ, ਧਰਤੀ ਖੁਸ਼ਕ ਹੋ ਜਾਂਦੀ ਹੈ, ਪਾਣੀ ਦੂਰ ਹੋ ਜਾਂਦਾ ਹੈ। ਹਰ ਪਾਸੇ ਸੋਕੇ ਦਾ ਪ੍ਰਭਾਵ ਹੋ ਜਾਂਦਾ ਹੈ, ਇਿੰਝ ਹੀ ਕਲਿਯੁਗ ਦੇ ਜ਼ੋਰ ਦੀ ਗੱਲ ਹੈ। ਚੰਗੇ ਪਾਸੇ ਚਲਦਿਆਂ ਰੁਕਾਵਟਾਂ ਪੈਦਾ ਹੁੰਦੀਆਂ ਹਨ। ਪਹਿਲਾਂ ਤਾਂ ਮਨ ਹੀ ਤਿਆਰ ਨਹੀਂ ਹੁੰਦਾ ਜੇ ਹੋ ਜਾਵੇ ਤਾਂ ਭਾਈਚਾਰਾ, ਆਲਾ ਦੁਆਲਾ, ਪਰਿਵਾਰਜਨ ਹੀ ਵਿਘਨ ਦਾ ਕਾਰਨ ਬਣ ਜਾਂਦੇ ਹਨ।

ਸਤਿਗੁਰੂ ਕਿਰਪਾ ਕਰਨ ਅਸੀਂ ਠੀਕ ਰਾਹ ਤੇ ਚੱਲੀਏ। ਸਤਿਗੁਰੂ ਸਾਡੇ ਅੰਗ

ਸੰਗ ਸਹਾਈ ਹੋਣ। ਸਤਿਗੁਰਾਂ ਦਾ ਹੁਕਮ ਹੈ :-

ਰਾਜ ਲੀਲਾ ਤੇਰੈ ਨਾਮਿ ਬਨਾਈ ।।

ਇਹ ਸਾਰਾ ਰਾਜ-ਆਡੰਬਰ ਤੇ ਸੁਖ ਭੋਗ ਉਹਦੇ ਨਾਮ ਕਾਰਨ ਹੀ ਤਾਂ ਬਣੇ ਹੋਏ ਹਨ । ਅਰਥਾਤ ਪਦਾਰਥ ਵੀ ਨਾਮ ਤੋਂ ਹੀ ਬਣਦੇ ਹਨ ਤੇ ਮੁਕਤੀ ਵੀ ਨਾਮ ਦੀ ਦਾਸੀ ਹੈ - ਮੁਕਤਿ ਜੁਗਤਿ ਨਾਵੈ ਕੀ ਦਾਸੀ ।

ਜਿਵੇਂ ਏਥੇ ਨਾਮ ਸਿਮਰਨ ਮੁਕਾਬਲੇ ਹੋਏ ਹਨ ਤਿਵੇਂ ਇਸ ਪਾਸੇ ਵੀ ਧਿਆਨ ਦਿਓ ਕਿ ਸਾਲ ਦੇ 365 ਦਿਨਾਂ ਵਿੱਚ ਕਿਸੇ ਨੇ ਕਿੰਨਾ ਕਿੰਨਾ ਭਜਨ ਕੀਤਾ ਹੈ ।

ਚੇਤੇ ਰੱਖੋ : ਹਉਮੈ ਰੋਗੁ ਮਾਨੁਖ ਕਉ ਦੀਨਾ । ਗੁਰਬਾਣੀ ਵਿੱਚ ਦਰਜ਼ ਹੈ । ਇਸ ਮਹਾਂਰੋਗ ਤੋਂ ਬਚੋ । ਆਪਣੇ ਹਰ ਕਾਰਜ ਨੂੰ ਇਸ ਦ੍ਰਿਸ਼ਟੀ ਤੋਂ ਵੇਖੀਏ ਕਿ ਇਸ ਵਿੱਚ ਅਹੰਕਾਰ ਦੀ ਲੇਸ ਨ ਹੋਵੇ ।

ਅੰਤ ਉੱਤੇ ਸੱਚੇ ਪਾਤਸ਼ਾਹ ਜੀ ਨੇ ਪ੍ਰਤੀ ਵਿਅਕਤੀ ਰੋਜ਼ਾਨਾ ਇੱਕ ਘੰਟਾ ਨਾਮ ਸਿਮਰਨ, ਪ੍ਰਤੀ ਪਰਿਵਾਰ ਪ੍ਰਤੀ ਮਹੀਨਾ ਇੱਕ ਸਾਧਾਰਨ ਪਾਠ ਕਰਨ ਦਾ ਉਪਦੇਸ਼ ਦਿੱਤਾ ।

ਅਤੇ ਪੂਰੇ 5 ਵਜੇ ਹਰ ਪ੍ਰਕਾਰ ਵਿਦਿਅਕ ਮੇਲੇ ਦੀ ਸਮਾਪਤੀ ਹੋ ਗਈ ।

## ਸਹਿਯੋਗ

ਮੇਲੇ ਦੇ ਦਫਤਰ ਵਿੱਚ ਜਥੇਦਾਰ ਸੁਚੇਤ ਸਿੰਘ ਹੁਸ਼ਿਆਰ ਪੁਰੀ ਨੂੰ ਵੇਖ ਮੈਂ ਪੁੱਛਿਆ ਕਿ ਦੁਆਬੇ ਵਲੋਂ ਇਸ ਮੇਲੇ ਵਿੱਚ ਵੱਧ ਤੋਂ ਵੱਧ ਸਹਿਯੋਗ ਕਿਨੇ ਦਿੱਤਾ ? ਉਸਨੇ ਦੱਸਿਆ ਕਿ ਹੇਠ ਲਿਖੇ ਸਰੀਰਾਂ ਨੇ ਦਿਨ ਰਾਤ ਇੱਕ ਕਰਕੇ 50,000/- ਇਸ ਮੇਲੇ ਵਾਸਤੇ ਉਗਰਾਹਿਆ ।

1. ਸ੍ਰੀ ਜਸਬੀਰ ਸਿੰਘ ਪੱਦੀ ਸਕੱਤਰ ਦੁਆਬਾ ਵਿਦਿਅਕ ਜਥਾ
2. ਮਾਸਟਰ ਸੁਰਜੀਤ ਸਿੰਘ ਕੁਤਬੇਵਾਲ
3. ਸ੍ਰੀ ਹਰਜੀਤ ਸਿੰਘ ਮੁੱਠਡਾ ਪੋਤਰਾ ਸੰਤ ਚੰਨਣ ਸਿੰਘ
4. ਸੰਤ ਕਪੂਰ ਸਿੰਘ ਬੀੜ ਵਾਲਾ
5. ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ
6. ਬੀਬੀ ਮਹਿੰਦਰ ਕੌਰ ਜੌਹਲਾਂ
7. ਸੰਤ ਦਿਆਲ ਸਿੰਘ ਫਗਵਾੜਾ

8. ਜਥੇਦਾਰ ਸੁਚੇਤ ਸਿੰਘ ਹੁਸ਼ਿਆਰਪੁਰ

ਇਸ ਮੇਲੇ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਵੱਡੇ ਇਮਦਾਦੀ ਇਹ ਸਨ :

1. ਸੰਤ ਤਰਸੇਮ ਸਿੰਘ ਗੁਰੂ ਕਾ ਸਕੱਤਰ
2. ਸੰਤ ਦਿਆਲ ਸਿੰਘ ਫਗਵਾੜਾ
3. ਬੀਬੀ ਸਵਰਨ ਕੌਰ ਆਓ ਭਗਤ
4. ਸੰਤ ਕਸ਼ਮੀਰ ਸਿੰਘ ਡੇਰਾ ਪ੍ਰਬੰਧਕ
5. ਹੱਟੀ ਇਨਚਾਰਜ ਸੰਤ ਪਿਆਰਾ ਸਿੰਘ ਨਾਥ
6. ਵੱਡੇ ਲੰਗਰ ਦੇ ਸਮੁਚੇ ਲਾਂਗਰੀ, ਮੁਖੀ ਸੰਤ ਹਰਨਾਮ ਸਿੰਘ
7. ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ
8. ਬੀਬੀ ਮਹਿੰਦਰ ਕੌਰ ਜੌਹਲਾਂ
9. ਦਫਤਰ ਇਨਚਾਰਜ ਜਥੇਦਾਰ ਸੁਚੇਤ ਸਿੰਘ

ਇਸ ਮੇਲੇ ਵਿੱਚ ਲੱਡੂਆਂ ਦਾ ਲੰਗਰ ਸੰਤ ਚੰਨਣ ਸਿੰਘ ਮੁੱਠਡਾ ਵਲੋਂ ਹੋਇਆ ।

## 28 ਜੂਨ 1986, ਸ਼ਨੀਵਾਰ
## ਨਵੀਂ ਦਿੱਲੀ

ਪੂਰੇ 35 ਦਿਨ ਘਰੋਂ ਬਾਹਰ ਰਹਿ ਕੇ, ਸ. ਭੁਰਜੀ ਤੇ ਸ. ਰਾਮਰਤਨ ਸਿੰਘ ਦੇ ਸਹਿਯੋਗ ਨਾਲ ਦਿੱਲੀ ਵਾਲੀ ਬੱਸ ਤੇ ਭੈਣੀ ਸਾਹਿਬ ਤੋਂ ਰਾਤੀਂ 26 ਜੂਨ ਨੂੰ 8 ਵਜੇ ਬੈਠ, 27 ਨੂੰ ਸਵੇਰੇ 4 ਵਜੇ ਦਿੱਲੀ ਆ ਲੱਥਾ । ਦਿੱਲੀ ਦੀਆਂ ਸੰਗਤਾਂ ਦੇ ਵਿਦਿਅਕ ਜਥੇ ਦੇ ਮੈਂਬਰ ਏਸੇ ਬੱਸ ਤੇ ਘਰੀਂ ਪਰਤੇ ।

### ਸ਼ਹਿਨਸ਼ਾਹ ਕੋਲ ਬੈਠਣ ਦਾ ਅਹਿਸਾਸ

ਅੱਜ ਉਸਤਾਦ ਹਰਭਜਨ ਸਿੰਘ ਨਾਲ ਮੈਂ ਪੰ. ਦੁਰਗਾ ਲਾਲ ਕੱਥਕ ਨ੍ਰਿਤਕਾਰ ਦੇ ਨਿਵਾਸ ਕਰੋਲ ਬਾਗ ਪਹੁੰਚਾ । ਕਲਾਕਾਰ ਨੇ ਹੋਰ ਗੱਲਾਂ ਬਾਤਾਂ ਕਰਦਿਆਂ ਪਹਿਲੀ ਵਾਰ ਸ੍ਰੀ ਸਤਿਗੁਰੂ ਜੀ ਦੇ ਪਾਸ ਜਾਣ ਦਾ ਜ਼ਿਕਰ ਕੀਤਾ। ਇਹ ਕਰੋਲ ਬਾਗ ਵਿੱਚ ਹੀ ਇੱਕ ਦੀਵਾਨ ਸੀ ਜਿਸ ਵਿੱਚ ਉਸਨੇ ਪਹਿਲੀ ਵਾਰ ਹੀ ਸਤਿਗੁਰਾਂ ਦੇ ਸਨਮੁੱਖ ਆਪਣੀ ਕਲਾ ਦਾ ਪਰਦਰਸ਼ਨ ਕੀਤਾ ਸੀ । ਮੂਜਬ ਸਨ, ਗੁਰਦੇਵ ਸਿੰਘ - ਹਰਭਜਨ ਸਿੰਘ । ਭਾਵਨਾ ਭਰਪੂਰ ਹੋ, ਪੰ: ਦੁਰਗਾ ਲਾਲ ਨੇ ਆਖਿਆ : ਸਤਿਗੁਰੂ ਜੀ ਦੀ ਸੇਵਾ ਵਿੱਚ

ਪਹਿਲੀ ਵਾਰ ਹਾਜ਼ਰ ਹੋਣ ਤੇ ਮੈਨੂੰ ਇੰਜ ਅਹਿਸਾਸ ਹੋਇਆ ਜਿਵੇਂ ਮੈਂ ਕਿਸੇ ਸ਼ਹਿਨਸ਼ਾਹ ਦੇ ਚਰਨਾਂ ਵਿੱਚ ਹੋਵਾਂ। ਸਤਿਗੁਰੂ ਜੀ ਦੀ ਅਧਿਆਤਮ ਗ੍ਰੇਸ ਮੇਰੇ ਤੇ ਹਾਵੀ ਸੀ।

ਕੱਥਕ ਨ੍ਰਿਤਕਾਰ ਨੂੰ ਸਤਿਗੁਰੂ ਜੀ 5-7 ਦਿਨਾਂ ਵਾਸਤੇ ਭੈਣੀ ਸਾਹਿਬ ਰੱਖਣਾ ਚਾਹੁੰਦੇ ਸਨ ਅਤੇ ਇਸ ਮੌਕੇ ਹੋਰ ਵੀ ਕਲਾਕਾਰ ਇਕੱਤਰ ਕਰਨਾ ਚਾਹੁੰਦੇ ਸਨ।

## ਸੰਤ ਗੁਰਬਖ਼ਸ ਸਿੰਘ ਦਰਜ਼ੀ ਦਾ ਦੇਹਾਂਤ

ਪੰ: ਦੁਰਗਾ ਲਾਲ ਤੋਂ ਵਿਹਲੇ ਹੋ ਅਸੀਂ ਸੰਤ ਜਸਵੰਤ ਸਿੰਘ ਟੇਲਰ ਮਾਸਟਰ ਪਾਸ ਪੁੱਜੇ ਤਾਂ ਉਸ ਤੋਂ ਪਤਾ ਲੱਗਿਆ ਕਿ ਉਹ ਦਾ ਵੱਡਾ ਭਰਾ ਸੰਤ ਗੁਰਬਖ਼ਸ਼ ਸਿੰਘ (58) ਸਪੁੱਤਰ ਪੰਥ ਰਤਨ ਸੰਤ ਅਨੰਤਾ ਸਿੰਘ ਦਰਜ਼ੀ, ਪਹਿਲੇ ਤੇ ਜ਼ਬਰਦਸਤ ਹਾਰਟ ਅਟੈਕ ਨਾਲ 4.6.86 ਨੂੰ ਸਵੇਰੇ 6 ਵਜੇ ਦਮ ਤੋੜ ਗਿਆ ਹੈ। ਉਸਦੇ ਪਰਿਵਾਰ ਨੇ 13.6.1986 ਨੂੰ ਉਸ ਨਮਿਤ ਭੋਗ ਨਗਰ ਵਿਖੇ ਪਾ ਦਿੱਤਾ। ਜਸਵੰਤ ਸਿੰਘ ਨੇ ਸਾਡੀਆਂ ਅੱਖਾਂ ਵਿੱਚ ਅੱਖਾਂ ਪਾ ਆਖਿਆ : ਹੁਣ ਤਾਂ ਮੇਰੀ ਹੀ ਵਾਰੀ ਹੈ।

## ਹੰਸਪਾਲ ਕਾਮਯਾਬ

ਅੱਜ ਨਾਮਧਾਰੀ ਹਲਕਿਆਂ ਵਿੱਚ ਸ਼ਾਮ ਦੀਆਂ ਖ਼ਬਰਾਂ ਵਿੱਚ ਬੜੀ ਦਿਲਚਸਪੀ ਸੀ ਕਿਉਂਕਿ ਸ. ਹਰਵਿੰਦਰ ਸਿੰਘ ਹੰਸਪਾਲ ਦੀ ਰਾਜ ਸਭਾ ਲਈ ਚੋਣ ਜਿੱਥੇ ਕਾਂਗਰਸ ਪਾਰਟੀ ਦੇ ਵੱਕਾਰ ਦਾ ਸਵਾਲ ਸੀ, ਉੱਥੇ ਸਤਿਗੁਰੂ ਜੀ ਤੇ ਸਮੁਚੇ ਨਾਮਧਾਰੀ ਸਮਾਜ ਦੇ ਪ੍ਰਭਾਵ ਦਾ ਸਵਾਲ ਵੀ ਸੀ। ਮੈਂ ਆਪਣੇ ਘਰ ਟੀ.ਵੀ. ਦੇ ਦੂਜੇ ਚੈਨਲ ਤੇ 7.30 ਸ਼ਾਮੀ ਖ਼ਬਰਾਂ ਸੁਣੀਆਂ ਤਾਂ ਹੰਸਪਾਲ ਜੀ ਦੀ ਸਫਲਤਾ ਤੇ ਸਚਮੁੱਚ ਤਸੱਲੀ ਹੋਈ। ਤੁਰੰਤ ਸ੍ਰੀ ਸਤਿਗੁਰੂ ਜੀ ਨੂੰ ਪਹਿਲਾਂ ਤੇ ਫੇਰ ਹੰਸਪਾਲ ਜੀ ਨੂੰ ਵਧਾਈ ਦਾ ਪੱਤਰ ਲਿਖਿਆ। ਹੰਸਪਾਲ ਜੀ ਅਗਲੇ 6 ਸਾਲਾਂ ਵਾਸਤੇ ਰਾਜ ਸਭਾ ਵਿੱਚ ਫਿਰ ਦਰਸ਼ਨ ਦਿੰਦੇ ਰਹਿਣਗੇ।

# 29 ਜੂਨ 1986, ਐਤਵਾਰ
# ਨਵੀਂ ਦਿੱਲੀ

ਮੁਬਾਰਕ !

ਸਵੇਰ ਦੀਆਂ ਅਖ਼ਬਾਰਾਂ ਵਿੱਚ ਮੁੱਖ ਸੁਰਖੀਆਂ ਰਾਜ ਸਭਾ ਦੀਆਂ ਦੋ ਸਾਲਾਂ ਚੋਣਾਂ ਵਿੱਚ ਵੱਖ-ਵੱਖ ਪਾਰਟੀਆਂ ਦੀ ਜਿੱਤ ਹਾਰ ਦੀਆਂ ਸਨ। 'ਨਵਾਂ ਜ਼ਮਾਨਾ' ਦੇ ਤੀਜੇ ਪੇਜ਼ ਤੇ ਚੁਕਾਲਮੀ ਸੁਰਖੀ ਨਾਲ ਹੰਸਪਾਲ ਜੀ ਦੀ ਸਫਲਤਾ ਦੀ ਸਮੀਖਿਆ ਛਪੀ। ਹੋਰ ਅਖਬਾਰਾਂ ਦੀਆਂ ਕਤਰਨਾਂ ਦੀ ਥਾਂ, ਇੱਕੋ ਕਤਰਨ ਏਥੇ ਟੰਗ ਰਿਹਾ ਹਾਂ।

4 ਵਜੇ ਸ਼ਾਮੀ ਉਸਤਾਦ ਹਰਭਜਨ ਸਿੰਘ ਨਾਲ ਮਿਲ ਕੇ ਸ. ਹਰਵਿੰਦਰ ਸਿੰਘ

ਹੰਸਪਾਲ ਜੀ ਨੂੰ ਮੁਬਾਰਕਬਾਦ ਜਾ ਦਿੱਤੀ। ਉਹ ਇੱਕ ਭੋਗ ਦੇ ਮੌਕੇ ਤੇ ਜਾਣ ਲਈ ਤਿਆਰ ਸਨ।

### ਮਾਤਾ ਆਸ ਕੌਰ ਨਮਿਤ ਭੋਗ

ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਅੱਜ ਤਕੜਾ ਇਕੱਠ ਸੀ। ਸੰਤ ਹਵੇਲਾ ਸਿੰਘ - ਸੰਤ ਗੁਰਬਚਨ ਸਿੰਘ ਦੀ ਮਾਤਾ, ਸਾਡੇ ਸ. ਕਿਰਪਾਲ ਸਿੰਘ ਖੋਖਰ ਦੀ ਦਾਦੀ, ਮਾਤਾ ਆਸ ਕੌਰ ਜੀ ਨਮਿਤ ਭੋਗ ਪਾਇਆ ਜਾ ਰਿਹਾ ਸੀ। ਉਹ 95 ਸਾਲ ਲੰਮੀ ਆਯੂ ਭੋਗ ਕੇ 19.6.86 ਨੂੰ ਚਲਾਣਾ ਕਰ ਗਏ ਸਨ। ਕਵੀਸ਼ਰੀ ਜਥੇ ਸੰਤ ਜਿਉਣ ਸਿੰਘ ਨੇ ਕਵਿਤਾ ਗਾ ਕੇ, ਜਥੇਦਾਰ ਸੇਵਾ ਸਿੰਘ ਸਰਸਵਤੀ ਗਾਰਡਨ ਨੇ ਮ੍ਰਿਤੂ ਉੱਤੇ ਵਿਆਖਿਆਨ ਦੇ ਕੇ ਸਮੇਂ ਨੂੰ ਸੁਭਾਇਮਾਨ ਕੀਤਾ।

ਅੱਜ ਦੀ ਜਨ ਸੱਤਾ ਦੇ ਪਹਿਲੇ ਪੇਜ਼ ਤੇ ਸ. ਮਹਿੰਦਰ ਸਿੰਘ ਸਾਥੀ ਮੇਅਰ ਦਿੱਲੀ ਨਾਲ ਕੁਝ ਨਾਮਧਾਰੀਆਂ ਦੀ ਫੋਟੋ ਛਪੀ : ਸ. ਬਲਵੰਤ ਸਿੰਘ ਮੈਨੇਜਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਸੰਤ ਦਿਆਲ ਸਿੰਘ ਮਿੱਡਾ, ਪ੍ਰਸਿੱਧ ਸੋਸ਼ਲ ਵਰਕਰ ਅਤੇ ਡਾ. ਧਿਆਨ ਸਿੰਘ , ਸਾਬਕਾ ਪ੍ਰਧਾਨ ਨਾਮਧਾਰੀ ਦਰਬਾਰ ਇਸ ਵਿੱਚ ਨਜ਼ਰ ਪੈਂਦੇ ਹਨ।

## 30 ਜੂਨ 1986, ਸੋਮਵਾਰ
## ਨਵੀਂ ਦਿੱਲੀ

### ਸੰਤ ਬੂਟਾ ਸਿੰਘ ਨਮਿਤ ਭੋਗ

ਅੱਜ ਸੰਤ ਬੂਟਾ ਸਿੰਘ ਨਮਿਤ ਭੋਗ ਸੀ। ਬੜੇ ਵੱਡੇ ਪੰਡਾਲ ਵਿੱਚ ਖ਼ੂਬ ਰੌਣਕਾਂ ਸਨ। ਸੰਤ ਪਿਆਰਾ ਸਿੰਘ, ਸੰਤ ਵਿਰਸਾ ਸਿੰਘ ਅਤੇ ਸੰਤ ਲਾਲ ਸਿੰਘ ਦੇ ਘਰ ਸੰਤ ਬੂਟਾ ਸਿੰਘ ਦੀਆਂ ਪੁੱਤਰੀਆਂ ਸਨ, ਬੀਬੀ ਪ੍ਰੀਤਮ ਕੌਰ, ਬੀਬੀ ਜੀਤ ਕੌਰ ਤੇ ਬੀਬੀ ਸਿੰਦਰ ਕੌਰ ਨੇ ਆਪਣੇ ਪਿਤਾ ਦੀ ਜੀਵਨ ਤੇ ਖਾਸ ਕਰ ਅੰਤਮ ਦਿਨਾਂ ਵਿੱਚ ਖ਼ੂਬ ਸੇਵਾ ਕੀਤੀ। ਸੰਤਾਂ ਦੇ ਘਰ ਨਰ ਸੰਤਾਨ ਨਹੀਂ ਸੀ। ਸੰਤ ਜੀਊਣ ਸਿੰਘ, ਸੰਤ ਸੇਵਾ ਸਿੰਘ ਜਥੇਦਾਰ ਨੇ ਕੀਰਤਨ ਨਾਲ ਨਿਹਾਲ ਕੀਤਾ। ਲੰਗਰ ਵੀ ਸਾਰਾ ਦਿਨ ਵਰਤਿਆ।

### ਕਾ: ਸ਼ਮਸ਼ੇਰ ਸਿੰਘ ਜੋਸ਼ ਚਲਾਣਾ ਕਰ ਗਏ

ਇੱਕ ਪਿਆਰੇ ਕਮਿਊਨਿਸਟ ਕਾ. ਸ਼ਮਸ਼ੇਰ ਸਿੰਘ ਜੋਸ਼ 28.6.86 ਨੂੰ ਰਾਤੀਂ 10.00 ਵਜੇ ਦਿਲ ਧੜਕਣ ਬੰਦ ਹੋ ਜਾਣ ਕਾਰਨ ਪੂਰੇ ਹੋ ਗਏ ਹਨ। ਇਹ ਨਾਮਧਾਰੀ ਕੇਂਦਰ ਦੇ ਬਹੁਤ ਕਰੀਬੀ ਤੇ ਘਨਿਸ਼ਟ ਸਨ। ਪਤਾ ਲੱਗਾ ਹੈ ਕਿ ਇਹਨਾਂ ਸ. ਹੰਸਪਾਲ ਦੀ ਸਫਲਤਾ ਲਈ ਜੀ ਤੋੜਵੀਂ ਖੇਚਲ ਕੀਤੀ। ਹੰਸਪਾਲ ਜੀ ਨੂੰ ਜਿਤਾ ਗਏ, ਪਰ ਆਪ ਮੌਤ ਹਥੋਂ ਹਾਰ ਗਏ। ਉਂਜ ਕਾਮਰੇਡ ਜੋਸ਼ ਪਾਰਟੀ ਦਾ ਇੱਕ ਸੰਗਰਾਮੀਆਂ ਤਾਂ ਸੀ ਹੀ, ਮਨੁੱਖੀ ਆਚਰਣ ਦੀਆਂ ਹੋਰ ਬਹੁਤ ਸਾਰੀਆਂ ਖ਼ੂਬੀਆਂ ਉਸ ਵਿੱਚ ਸਨ। ਮਿਹਨਤੀ,

ਈਮਾਨਦਾਰ, ਦ੍ਰਿੜ ਇਰਾਦੇ ਦਾ ਮਾਲਕ ਤੇ ਦਾਨਸ਼ਵਰ ਜੋਸ਼ ਜਿਸਨੂੰ ਵੀ ਮਿਲਿਆ ਉਸਨੂੰ ਆਪਣਾ ਕਰ ਗਿਆ। ਕਾ: ਜੋਸ਼ ਦਾ ਅਥਾਹ ਰਸੂਖ ਸਰਕਾਰੇ ਦਰਬਾਰੇ ਵੀ ਬਹੁਤ ਸੀ, ਦੋ ਵਾਰ ਉਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਬਤੌਰ ਕਮਿਊਨਿਸਟ ਚੁਣਿਆ ਗਿਆ ਅਤੇ ਉਸਨੇ ਆਪਣੀਆਂ ਬੇ-ਲਾਗ ਟਿੱਪਣੀਆਂ ਨਾਲ ਸਦਾ ਹੀ ਜਨ ਸ਼ਲਾਘਾ ਹਾਸਲ ਕੀਤੀ।

ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਬੈਂਕੋਕ ਵਿੱਚ ਵੀ ਉਹ ਗਿਆ ਅਤੇ ਉਹਦੀ ਟਿੱਪਣੀ ਸੰਤੁਲਤ ਸੀ। ਉਹ ਪੰਜਾਬ ਪਤ੍ਰਿਕਾ ਦਾ ਸੰਪਾਦਕ, ਸ਼ਹੀਦ ਕਾਸ਼ੀਰਾਮ ਟ੍ਰਸਟ ਦਾ ਚੇਅਰਮੈਨ ਸੀ।

## 5 ਜੁਲਾਈ 1986, ਸ਼ਨੀਵਾਰ
## ਨਵੀਂ ਦਿੱਲੀ

### ਇਸਤ੍ਰੀ ਲੀਡਰੀ ਬਦਲੀ

ਮੈਂ ਕਰੋਲ ਬਾਗ ਨੂੰ ਜਾ ਰਿਹਾ ਸਾਂ। ਬੱਸ ਵਿੱਚ ਬੈਠਿਆਂ ਬੀਬੀ ਪਰਮਜੀਤ ਕੌਰ ਸੁਪਤਨੀ ਸ. ਸਵਰਨ ਸਿੰਘ ਰਮੇਸ਼ ਨਗਰ ਲੜਕੀ ਸੁਖਵੀਰ ਨੂੰ ਕਾਲਿਜ ਦਾਖਲ ਕਰਾਣ ਜਾਂਦਿਆਂ ਮਿਲੀ। ਉਸ ਤੋਂ ਪਤਾ ਲੱਗਾ ਕਿ ਉਹਦੀ ਸੱਸ ਬੀਬੀ ਇੰਦਰ ਕੌਰ ਦੀ ਜਥੇਦਾਰੀ ਸੰਤ ਦਿਆਲ ਸਿੰਘ ਮਾਹੂੰਵਾਲ ਦੀ ਪਤਨੀ ਗੁਰਮੀਤ ਕੌਰ ਵੱਲ ਮੁੰਤਕਿਲ ਹੋ ਰਹੀ ਹੈ। ਉਸ ਪਾਸ ਬੀਬੀਆਂ ਦਾ 1000/- ਸੀ। ਇਸ ਵਿਚੋਂ 800/- ਤਾਂ ਸ. ਹੰਸਪਾਲ ਜੀ ਨੂੰ ਗੁਰਦੁਆਰਾ ਉਸਾਰੀ ਵਿੱਚ ਸਹਿਯੋਗ ਪਾਣ ਲਈ ਦਿੱਤਾ ਗਿਆ ਅਤੇ 200/- ਅੱਜ ਸਤਿਗੁਰੂ ਜੀ ਦੀ ਭੇਂਟ ਕਰਨ ਲਈ ਮਹਾਰਾਜ ਜੀ ਨੂੰ ਦਿੱਤਾ ਗਿਆ। ਮਹਾਰਾਜ ਬੀਰ ਸਿੰਘ ਜੀ ਰਾਤ ਦੇ ਏਥੇ ਸਨ। ਅੱਜ ਉਹਨਾਂ ਨਾਮਧਾਰੀ ਧਰਮਸ਼ਾਲਾ, ਨਾਮਧਾਰੀ ਕਾਲੋਨੀ, ਰਮੇਸ਼ ਨਗਰ ਵਿੱਚ ਨਵੀਂ ਖੂਹੀ ਦਾ ਟੱਪ ਲਾਇਆ ਹੈ। ਸੋ ਬੀਬੀ ਇੰਦਰ ਕੌਰ ਤੇ ਬੀਬੀ ਹਰਬੰਸ ਕੌਰ ਨੇ ਸਤਿਗੁਰੂ ਜੀ ਵਾਲੀ ਭੇਟਾ ਉਹਨਾਂ ਦੇ ਹਵਾਲੇ ਕਰਨ ਲਈ ਮਹਾਰਾਜ ਜੀ ਨੂੰ ਇਸ ਮੌਕੇ ਦੇ ਦਿੱਤੀ।

ਸ. ਸ਼ੇਰ ਸਿੰਘ ਚਾਵਲਾ ਤੋਂ ਪਤਾ ਲੱਗਾ ਕਿ ਅੱਜ ਮਹਾਰਾਜ ਜੀ ਬੈਂਗਲੋਰ ਨੂੰ ਗਏ ਹਨ। ਹਵਾਈ ਜਹਾਜ਼ ਤੇ ਚੜ੍ਹਾ ਕੇ ਆਇਆ ਸੀ।

## 8 ਜੁਲਾਈ 1986, ਮੰਗਲਵਾਰ
## ਨਵੀਂ ਦਿੱਲੀ

### ਸੇਠ ਤ੍ਰਿਲੋਕ ਸਿੰਘ ਹੁਰਾਂ ਦੀ ਕਹਾਣੀ

ਮੈਨੂੰ ਪਤਾ ਲੱਗਾ ਸੀ ਕਿ ਕੱਲ੍ਹ ਦੇ ਸੇਠ ਤ੍ਰਲੋਕ ਸਿੰਘ ਹੁਰੀ ਬੈਂਕੋਕ ਤੋਂ ਆਏ ਹੋਏ ਹਨ। ਮੈਂ ਉਹਨਾਂ ਨੂੰ ਵਿਸ਼ੇਸ਼ ਤੌਰ ਤੇ ਮਿਲਣ ਗਿਆ। ਕੋਠੀ ਦੀ ਮੁਰੰਮਤ ਹੁੰਦੀ ਵੇਖ ਮੈਂ ਪੁੱਛ

ਬੈਠਾ ਕਿ ਪਹਿਲਾਂ ਤੋਂ ਪਦਾਰਥਕ ਹਾਲਤ ਠੀਕ ਹੋ ਗਈ ਹੈ। ਸੇਠ ਜੀ ਨੇ 'ਨਾਂਹ' ਵਿੱਚ ਸਿਰ ਹਿਲਾਇਆ ਅਤੇ ਸਪਸ਼ਟ ਕੀਤਾ ਉਹਨਾਂ ਨਾਲ ਹੰਸਪਾਲ-ਸੁਰਿੰਦਰ ਹੋਰੀਂ ਵਾਅਦਾ ਖਿਲਾਫ਼ੀ ਕਰ ਗਏ ਹਨ। ਉਹਨਾਂ ਦਾ ਗੁੜਗਾਓਂ ਫਾਰਮ ਇਹਨਾਂ 86 ਲੱਖ ਰੁਪੈ ਦਾ ਖਰੀਦਿਆ। 36 ਲੱਖ ਰੁਪੈ ਜਾਇਦਾਦਾਂ ਦੀ ਅਦਲ ਬਦਲ ਵਿੱਚ ਅਦਾ ਕੀਤਾ ਗਿਆ ਅਤੇ ਪੰਜਾਹ ਲੱਖ ਰੁਪੈ ਦਾ ਕਾਗਜ਼ ਲਿਖਿਆ ਗਿਆ ਕਿ ਇਹ ਦੋਵੇਂ ਭਾਈਵਾਲ ਸੇਠ ਜੀ ਨੂੰ 50,00,000/- ਮੂਲ ਹਰ ਮਹੀਨੇ 5 ਲੱਖ ਰੁਪੈਆ ਦੇ ਕੇ ਅਦਾ ਕਰਨਗੇ ਅਤੇ ਕੁਲ ਰਕਮ ਦਾ 75000/- ਮਹੀਨਾ 1.50% ਦੇ ਹਿਸਾਬ ਸੂਦ ਅਦਾ ਕੀਤਾ ਕਰਨਗੇ। ਪਰ ਇਹਨਾਂ ਇਕ ਕਰੋੜ ਤੋਂ ਵੱਧ ਰਕਮ ਨਾਲ ਸੇਠ ਸੁਰਿੰਦਰ ਸਿੰਘ ਨਾਲ ਅੱਧੋ ਅੱਧ ਫਾਰਮ ਕਰ ਲਿਆ ਕਾਲੋਨੀ ਬਣਾ ਕੇ ਵੇਚਣ ਲਈ ਤਾਕਿ ਡੇਢ ਕਰੋੜ ਵੱਟਿਆ ਜਾਏ। ਸੁਰਅੰਮ੍ਰਿਤ ਨੇ ਇਕ ਵਲੋਂ 7 ਲੱਖ, ਦੂਜੀ ਵਾਰ 10 ਲੱਖ ਰੁਪੈਆ ਹੰਸਪਾਲ, ਸੁਰਿੰਦਰ ਨੂੰ ਦਿੱਤਾ ਤਾਂਕਿ ਇਹ ਕਾਲੋਨੀ ਦੀਆਂ ਸੜਕਾਂ ਵਗੈਰਾ ਬਣਵਾਣ ਪਰ ਇਹ ਰਕਮ ਛਕ ਗਏ ਵੰਡ ਕੇ।

ਸੇਠ ਜੀ ਔਖ ਸੌਖ ਵਿੱਚ ਵੀ ਫਾਰਮ ਨੂੰ ਖੂਬਸੂਰਤ ਬਣਾ ਕੇ ਰੱਖਦੇ ਸਨ। ਤਰਨ ਤਾਲ ਤੇ ਕੋਠੀ ਝਮ ਝਮ ਕਰਦੀ ਰਹਿੰਦੀ ਅਤੇ ਰਾਜਦੂਤ ਲੋਕ ਆ ਕੇ ਨੋਕਝੋਕ ਕਰਦੇ ਰਹੇ ਪਰ ਜਦੋਂ ਦੇ ਹੰਸਪਾਲ-ਮਨਚੰਦਾ ਮਾਲਕ ਬਣੇ ਤਦੋਂ ਤੋਂ ਸਭ ਕੁਛ ਨਿਘਾਰ ਨੂੰ ਜਾਣ ਲੱਗਾ। ਇਸ ਜੋੜੀ ਨੂੰ ਫੇਰ ਕਿਸੇ ਪਾਰਟੀ ਤੋਂ ਸਵਾ ਕਰੋੜ ਮਿਲਣ ਦੀ ਆਸ ਹੋ ਗਈ ਤਾਂ ਸੁਰਅੰਮ੍ਰਿਤ ਵੀ ਦੂਰ ਜਾ ਪਿਆ। ਹੁਣ ਉਸਨੇ ਫਾਰਮ ਦਾ ਅੱਧ ਤਾਂ ਵੰਡਾ ਲਿਆ ਹੈ, ਪਰ ਸੇਠ ਜੀ ਨੂੰ ਕਿਸੇ ਵੀ ਪੈਸਾ ਨਹੀਂ ਦਿੱਤਾ।

ਸੇਠ ਜੀ ਨੇ ਸੁਰਿੰਦਰ ਨੂੰ ਕਦੇ ਠੀਕ ਨਹੀਂ ਜਾਤਾ, ਇਹ ਤਾਂ ਹੰਸਪਾਲ ਜੀ ਆਪਣੇ ਕੁੜਮ ਦੀ ਭਾਈਵਾਲੀ ਕਰਕੇ ਫਸ ਗਏ। ਪਰ ਹੰਸਪਾਲ ਜੀ ਇੱਕ ਵਾਰ ਇਹ ਕਹਿ ਦਿੱਤਾ ਕਿ ਮੈਂ ਮਨਚੰਦਾ ਨੂੰ ਕੁਛ ਨਹੀਂ ਆਖਦਾ ਤੁਸੀਂ ਜਾਣੋ ਤੇ ਤੁਹਾਡਾ ਕੰਮ। ਸੇਠ ਜੀ ਨੇ ਤਦ ਤੋਂ ਹੰਸਪਾਲ ਜੀ ਨਾਲ ਵੀ ਚੁਪ ਧਾਰ ਲਈ ਇਸ ਨੂੰ ਚਾਰ ਸਾਲ ਹੋ ਗਏ ਹਨ। ਨਵੇਂ ਬਣੇ ਕਾਰੋਬਾਰੀਆਂ ਨੇ ਸੇਠ ਜੀ ਨੂੰ ਭੁੰਜੇ ਲਾਹ ਦਿੱਤਾ ਹੈ। ਜ਼ਰਾ ਹਿਸਾਬ ਕਰ ਲਈਏ :

50,00,000.00 ਮੂਲ ਰਕਮ ਜੋ ਹੰਸਪਾਲ-ਮਨਚੰਦਾ ਨੇ ਦੇਣੀ ਸੀ

36,00,000.00 ਇਕਹਿਰਾ ਸੂਦ ਚਾਰ ਸਾਲ ਦਾ।

86,00,000.00 ਜੇ ਸੇਠ ਜੀ ਨੂੰ ਮਿਲ ਜਾਵੇ ਤਾਂ ਉਹ ਸਮੁੱਚੇ ਬੈਂਕ ਭੁਗਤਾਨ ਤੋਂ ਛੁਟਕਾਰਾ ਪਾ ਸਕਦੇ ਹਨ, ਪਰ ਏਨੀ ਰਕਮ ਦੇਣ ਦੇ ਕੌਣ ਯੋਗ ਹੋਵੇਗਾ ? ਅਤੇ ਸੇਠ ਜੀ ਬੈਂਕਾਂ ਨੂੰ ਜਾਇਦਾਦ ਵੇਚਣ ਤੇ ਮਜ਼ਬੂਰ ਹੋਣਗੇ।

ਸੇਠ ਜੀ ਨੇ ਅੱਜ ਦੀ ਗੱਲ ਬਾਤ ਵਿੱਚ ਮੈਨੂੰ ਦੱਸਿਆ ਕਿ ਉਹ ਸਤਿਗੁਰੂ ਜੀ ਨੂੰ

ਇਸ ਸਥਿਤੀ ਬਾਰੇ ਸਪਸ਼ਟ ਕਰਨ ਲਈ ਜਾ ਰਹੇ ਹਨ। ਜੇ ਕੋਈ ਗੱਲ ਨਾ ਬਣੀ ਤਾਂ ਸੇਠ ਜੀ ਦਿੱਲੀ ਅਤੇ ਬੈਂਕੋਕ ਦੇ ਸਿਲਸਿਲੇ ਠੱਪ ਦੇਣਗੇ ਅਤੇ ਅਮਰੀਕਾ ਚਲੇ ਜਾਣਗੇ ।

ਸੇਠ ਜੀ ਦੀ ਇੱਛਾ ਹੈ ਕਿ ਜਿਵੇਂ ਸੇਠਾਣੀ ਮਹਿੰਦਰ ਕੌਰ ਸਤਿਗੁਰੂ ਜੀ ਵਲ ਸਨਮੁਖ ਇਸ ਜਹਾਨ ਤੋਂ ਵਿਦਾ ਹੋਈ ਹੈ, ਉਹਨਾਂ ਦੀ ਵੀ ਤੋੜ ਨਿਭੇ ।

### ਕਾ: ਸਮਸ਼ੇਰ ਸਿੰਘ ਜੋਸ਼ ਨੂੰ ਸਤਿਕਾਰ

ਅੱਜ ਦੇ 'ਨਵਾਂ ਜ਼ਮਾਨਾ' ਜਲੰਧਰ ਵਿੱਚ ਸਾਥੀ ਜੋਸ਼ ਨੂੰ ਸ਼ਰਧਾਂਜਲੀਆਂ ਨਾਮ ਦੀ ਸੁਰਖ਼ੀ ਹੇਠ ਉਹ ਸਾਰੀ ਰਿਪੋਰਟਿੰਗ ਕੀਤੀ ਗਈ ਹੈ ਜੋ ਉਸਦੇ ਸ਼ਰਧਾਂਜ਼ਲੀ ਦਿਵਸ ਤੇ ਹੋਈ । ਸ਼ਰਧਾਂਜ਼ਲੀ ਤੇ ਪਹੁੰਚਣ ਲਈ ਕਾਰਡ ਤਾਂ ਮੈਨੂੰ ਵੀ ਮਿਲਿਆ ਪਰ ਇਹ ਕੁਵੇਲੇ ਸੀ। ਅੱਜ ਪੜ੍ਹ ਕੇ ਤਸੱਲੀ ਹੋਈ ਕਿ ਨਾਮਧਾਰੀ ਦਰਬਾਰ ਵੱਲੋਂ ਸੂਬਾ ਉਦੈ ਸਿੰਘ ਜੀ ਅਤੇ ਸੰਤ ਦਲੀਪ ਸਿੰਘ 'ਨਿਰੀਖਿਅਕ' ਸ਼ਰਧਾਂਜ਼ਲੀ ਸਮਾਗਮ ਵਿੱਚ ਪੁੱਜੇ ਤੇ ਦਰਬਾਰ ਵੱਲੋਂ 501/- ਅਤੇ ਮਾਲਾ ਜੋਸ਼ ਦੇ ਲੜਕੇ ਸ੍ਰ. ਰੁਪਿੰਦਰ ਸਿੰਘ ਨੂੰ ਦੇ ਕੇ ਸਤਿਕਾਰਿਆ ਗਿਆ।

## 9 ਜੁਲਾਈ 1986, ਬੁੱਧਵਾਰ

## ਨਵੀਂ ਦਿੱਲੀ

### ਵਿੰਬਲਡਨ ਵਿੱਚ ਨਾਮਧਾਰੀ

ਅੱਜ ਰਾਤੀਂ 8.15 ਵਜੇ ਮੇਰੇ ਪਰਿਵਾਰ ਦੀ ਦਿਲਚਸਪੀ ਟੀ.ਵੀ. ਵਿੱਚ ਉਤੇਜਿਤ ਹੋ ਗਈ ਜਦੋਂ ਦੋ ਚਾਰ ਸ਼ਾਟ ਵਿਬੰਲਡਨ ਭਾਰਤ-ਬ੍ਰਿਟੇਨ ਟੈਨਿਸ ਮੁਕਾਬਲੇ ਸਮੇਂ ਦਰਸ਼ਕਾਂ ਵਿੱਚ ਨਾਮਧਾਰੀ ਸਿੰਘਾਂ ਦਾ ਇੱਕ ਗਰੁੱਪ ਨਜ਼ਰ ਪਿਆ । ਆਪਣੇ ਵਿਦੇਸ਼ਾਂ ਵਿੱਚ ਵਸਦੇ ਸਹਿ ਧਰਮੀਆਂ ਨੂੰ ਵੇਖ ਕੇ ਚਿੱਤ ਨੂੰ ਹੁਲਾਰਾ ਆਉਣਾ ਕੁਦਰਤੀ ਸੀ।

## 15 ਜੁਲਾਈ 1986, ਮੰਗਲਵਾਰ

## ਸ੍ਰੀ ਭੈਣੀ ਸਾਹਿਬ

ਇਸ ਸਾਲ, ਛੁੱਟੀਆਂ ਦੇ ਦੌਰਾਨ, ਮੇਰੀਆਂ ਚਾਰੇ ਵਿਵਾਹਤ ਧੀਆਂ ਮੇਰੇ ਘਰ ਦਿੱਲੀ ਬਾਲ ਬੱਚੇ ਸਮੇਤ ਆਈਆਂ ਸਨ । ਪੰਦਰਾਂ ਵੀਹ ਕੁ ਦਿਨ ਵਾਹਵਾ ਮੇਲਾ ਬਣਿਆ ਰਿਹਾ । ਮੈਂ 10.7.86 ਤੱਕ ਸ੍ਰੀ ਭੈਣੀ ਸਾਹਿਬ ਪਹੁੰਚਣਾ ਚਾਹੁੰਦਾ ਸਾਂ, ਪਰ ਧੀਆਂ ਨੂੰ ਤੋਰ ਕੱਲ ਮੋਹਾਲੀ ਆ ਰਿਹਾ । ਹਮਰਾਹੀ ਪਰਿਵਾਰ 5 ਕੁ ਦਿਨ ਪਹਿਲਾਂ ਹੀ ਮੋਹਾਲੀ 7 ਫੇਸ, 890 ਵਿੱਚ ਆ ਚੁੱਕਾ ਸੀ ।

ਅੱਜ ਜਦੋਂ ਮੈਂ ਕਟਾਣੀ ਤੋਂ ਰਿਕਸ਼ੇ ਤੇ ਭੈਣੀ ਸਾਹਿਬ ਲਈ ਬੈਠਾ ਤਾਂ ਮੇਰੇ ਨਾਲ ਇੱਕ ਬੀਬੀ ਵੀ ਚੜ੍ਹ ਬੈਠੀ। ਪਹਿਲੀ ਵਾਰ ਇਸ ਤੋਂ ਪਤਾ ਲੱਗਾ ਕਿ ਪੂਰਨ ਸਿੰਘ ਜੀ ਗੁਜ਼ਰ ਚੁੱਕੇ ਸਨ, ਮੇਰੇ ਖਿਆਲ ਵਿੱਚ ਇਹ ਸੰਤ ਪੂਰਨ ਸਿੰਘ ਮੋਰੋਂ ਵਾਲੇ ਸਨ ਪਰ ਪਿਛੋਂ ਪਤਾ ਲੱਗਾ ਕਿ ਇਹ ਪੂਰਣ ਸਿੰਘ ਰਾਇ ਸੀ।

## ਖੂਹ ਦੀ ਸਫਾਈ

ਭੈਣੀ ਸਾਹਿਬ ਵਿੱਚ ਖਾਸੀ ਰੌਣਕ ਲੱਗਦੀ ਸੀ। ਮੈਂ 10 ਵਜੇ ਪੁਰਾਣੀ ਕੋਠੀ ਵੱਲ ਗਿਆ। ਲੁਧਿਆਣੇ ਦੇ ਸਿੰਘ ਮਿ: ਹਰਦੇਵ ਸਿੰਘ ਦੀ ਸਰਦਾਰੀ ਹੇਠ ਪੁਰਾਣੀ ਕੋਠੀ ਵਾਲੇ ਖੂਹ ਦੀ ਕਾਰ ਕੱਢ ਰਹੇ ਸਨ। ਕਿਸੇ ਤਰ੍ਹਾਂ ਖੂਹ ਦੇ ਉੱਪਰ, ਖੂਹ ਦੇ ਵਿਚਾਲੇ ਇੰਜਨ ਫਿਟ ਕਰਕੇ ਪਾਣੀ ਕਢਿਆ ਜਾ ਰਿਹਾ ਸੀ ਅਤੇ ਮਿੱਟੀ ਰੱਖਣ ਦਾ ਵਖਰਾ ਪ੍ਰਬੰਧ ਸੀ। ਸਾਧ ਸੰਗਤ ਪ੍ਰੇਮ ਅਤੇ ਧਿਆਨ ਪੂਰਵਕ ਕਾਰਜ ਕਰ ਰਹੀ ਸੀ।

ਖੂਹ ਉੱਤੇ ਇੰਜਨ ਚੱਲਣ ਤੇ ਸਾਧ ਸੰਗਤ ਦੇ ਬੋਲ ਬਾਣੀ ਦਾ ਕਾਫ਼ੀ ਸ਼ੋਰ ਸੀ ਤਾਂ ਵੀ ਸੱਚੇ ਪਾਤਸ਼ਾਹ ਨਾਲ ਦੇ ਬੰਦ ਕਿਵਾੜ ਕਮਰੇ ਵਿੱਚ ਆਰਾਮ ਫ਼ਰਮਾ ਰਹੇ ਸਨ। ਕੁੱਝ ਸੱਜਣ ਸ.ਫ਼ ਵਿਛਾਈ ਦਰਸ਼ਨਾਂ ਦੀ ਉਡੀਕ ਵਿੱਚ ਸਨ। ਨਿੱਜੀ ਸੇਵਕ ਬਰਾਂਡੇ ਵਿੱਚ ਏਧਰ ਓਧਰ ਫਿਰ ਰਹੇ ਸਨ ਕਿ ਸਤਿਗੁਰੂ ਜੀ ਅਚਾਨਕ ਦਰ ਖੋਲ੍ਹ ਬਾਹਰ ਆ ਗਏ। ਨਮਸਕਾਰ ਲਈ ਮੈਨੂੰ ਪ੍ਰਥਮ ਅਵਸਰ ਮਿਲ ਗਿਆ। ਏਥੇ ਸੰਤ ਅਵਤਾਰ ਸਿੰਘ ਘੁੰਮਣ ਵੀ ਹੁਣੇ ਹੁਣੇ ਯੂ.ਪੀ. ਫਾਰਮ ਵੱਲੋਂ ਆਇਆ ਸੀ। ਇਸਨੇ ਕਿਸੇ ਪ੍ਰੇਮੀ ਦਾ ਹਿੰਦੀ ਪੱਤਰ ਸਤਿਗੁਰੂ ਜੀ ਦੀ ਸੇਵਾ ਵਿੱਚ ਪੇਸ਼ ਕੀਤਾ। ਸਤਿਗੁਰੂ ਜੀ ਨਾਲ ਘੁੰਮਣ ਦੀ ਗੱਲਬਾਤ ਮੈਂ ਨੇੜੇ ਬੈਠਾ ਵੀ ਨਹੀਂ ਸੁਣ ਸਕਿਆ।

## ਅਰੂਸ਼ਾ (ਤਨਜ਼ਾਨੀਆ) ਤੋਂ ਪ੍ਰੇਮੀ

ਸ੍ਰੀ ਸਤਿਗੁਰੂ ਜੀ ਨੇ ਪਜਾਮਾ ਨਹੀਂ ਪਹਿਨਿਆ ਸੀ। ਆਪ ਜੀ ਕੁਰਸੀ ਤੇ ਵਿਰਾਜਮਾਨ ਹੋਏ ਤਾਂ ਦੋ ਟੇਢੀ ਪਗੜੀ ਵਾਲੇ ਸਰਦਾਰ ਨਮਸਕਾਰ ਹਿੱਤ ਅੱਗੇ ਆਏ। ਪਹਿਲੇ ਤੇ ਦਰਮਿਆਨੀ ਆਯੂ ਵਾਲੇ ਸ. ਭਗਤ ਸਿੰਘ ਨੇ ਕੁਛ ਰੁਪੈ ਮੱਥਾ ਟੇਕ ਆਪਣੇ ਬਾਰੇ ਦੱਸਿਆ ਮੈਂ ਜੀ ਆਪ ਜੀ ਦੇ ਦਰਸ਼ਨ ਅਰੂਸ਼ਾ ਵਿੱਚ ਕਰਦਾ ਰਿਹਾ ਹਾਂ ਸੱਗੂਆਂ (ਸਵਰਨ ਸਿੰਘ) ਦੇ ਕਾਰਖਾਨੇ ਪਾਸ ਵਰਕਸ਼ਾਪ ਵਿੱਚ ਮੈਂ ਲੱਗਾ ਹੋਇਆ ਹਾਂ। ਏਥੇ ਮੇਰਾ ਪਿੰਡ ਰਾਮਪੁਰ ਹੈ। ਸੋਚਿਆ, ਭਾਰਤ ਆਇਆਂ ਤਾਂ ਆਪ ਜੀ ਦੇ ਦਰਸ਼ਨ ਜ਼ਰੂਰ ਕਰ ਜਾਵਾਂ।

ਨਾਲ ਦੇ ਜਵਾਨ ਸਿੰਘ ਵੱਲ ਧਿਆਨ ਕਰਵਾ ਕੇ ਉਸ ਦੱਸਿਆ : ਇਹ ਵੀ ਰਾਮਪੁਰ ਦਾ ਹੈ। ਏਸੇ ਦੇ ਕਾਰਨ ਮੈਨੂੰ ਚਰਨ ਪਰਸਣ ਦਾ ਵਕਤ ਨਸੀਬ ਹੋ ਸਕਿਆ ਹੈ।

ਇਸਦਾ ਨਾਂ ਦਿਲਸ਼ੇਰ ਸਿੰਘ ਹੈ ।

ਹੋਰ ਸੁਖਸਾਂਦ ਜਾਣ ਪ੍ਰਸ਼ਾਦ ਪਾਣੀ ਦੀ ਸੇਵਾ ਪੁੱਛੀ ਅਤੇ ਅਵਤਾਰ ਸਿੰਘ ਨੂੰ ਨਾਲ ਸੇਵਾ ਲਈ ਭੇਜਿਆ।

ਫੇਰ ਜੀਵਨ ਨਗਰ ਇਲਾਕੇ ਦੇ ਇੱਕ ਨੌਜੁਆਨ ਨੇ ਆ ਕੇ ਮੱਥਾ ਟੇਕਿਆ । ਸਤਿਗੁਰੂ ਜੀ ਨੇ ਪੁੱਛਿਆ : ਤੂੰ ਇੱਕਲਾ ਹੀ ਆਇਆ ਹੈਂ, ਮੈਂ ਤਾਂ ਦੂਹਾਂ ਨੂੰ ਸੱਦਿਆ ਸੀ । ਉਹ ਕੁਛ ਗੱਲਬਾਤ ਕਰਨ ਲੱਗਾ ਤਾਂ ਸਤਿਗੁਰੂ ਜੀ ਨੇ ਫੇਰ ਮਿਲਣ ਲਈ ਬਚਨ ਕੀਤਾ । ਇਹ ਨੌਜੁਆਨ ਅਨੂਪ ਸਿੰਘ (ਬੀਬੀ ਗਿਆਨ ਕੌਰ ਰਾਣੀਆਂ ਦਾ ਪੁੱਤਰ ਹਾਰਨੀਆਂ (ਸਰਸਾ) ਤੋਂ ਅੱਜ ਹੀ ਏਥੇ ਪਹੁੰਚਾ ਸੀ ।

ਇੱਕ ਦੋ ਹੋਰ ਸਰੀਰਾਂ ਨੇ ਮੱਥਾ ਟੇਕਿਆ ਤਾਂ ਸੰਤ ਜਗਤਾਰ ਸਿੰਘ ਜੀ ਸੇਵਾ ਵਿੱਚ ਆ ਉਪਸਥਿਤ ਹੋਏ। ਆਪ ਜੀ ਨੇ ਤਕਦਿਆਂ ਹੀ ਬਚਨ ਕੀਤਾ : ਚਲੀਏ ਫਿਰ ! ਅਤੇ ਤੁਰੰਤ ਉਠ ਕੇ ਨਾਲ ਹੋ ਲੱਗੇ ਅਤੇ ਸਤਿਗੁਰੂ ਜੀ ਰਾਹ ਵਿੱਚ ਦਰਸ਼ਨ ਕਰਨ ਵਾਲਿਆਂ ਨੂੰ ਨਿਵਾਜਦੇ ਨਵੀਂ ਕੋਠੀ ਵੱਲ ਪਧਾਰ ਗਏ ।

## ਨਵੀਂ ਕਾਰ ਵਿੱਚ ਚਰਨ

10.30 ਹੋਏ ਤਾਂ ਮੈਂ ਡਿਉਢੀ ਵਿੱਚੋਂ ਲੰਘ ਕੋਠੀ ਵੱਲ ਜਾਣ ਲੱਗਾ । ਇੱਕ ਮਰਸੀਡੀਜ਼ ਗੱਡੀ 1,50,000 ਜਿਸਦਾ ਨੰ. ਪਲੇਟ DHE9352 ਹੈ, ਦੇ ਕੋਲ ਸਤਿਗੁਰੂ ਜੀ, ਜਗਤਾਰ ਸਿੰਘ ਜੀ ਤੇ ਮਹਿੰਦਰ ਸਿੰਘ ਪੂਰਬਾ ਖਲੋਤੇ ਸਨ । ਸੱਚੇ ਪਾਤਸ਼ਾਹ ਜੀ ਨਹਿਰ ਤੇ ਜਾਣ ਨੂੰ ਤਿਆਰ ਸਨ । ਸੰਤ ਜਗਤਾਰ ਸਿੰਘ ਜੀ ਬੀਬਾ ਜੀ ਇਹ ਨਵੀਂ ਕਾਰ ਲਿਆਏ ਸਨ । ਇਸ ਵਿੱਚ ਸਤਿਗੁਰੂ ਜੀ ਲਈ ਸੀਟ ਵਿਛਾਈ ਗਈ ਸੀ ਅਤੇ ਅਰਜ਼ ਕੀਤੀ ਗਈ ਕਿ ਦੀਨ ਦਿਆਲ ਅੰਦਰ ਬੈਠ ਕੇ ਦਰਸ਼ਨ ਦੇਣ । ਸਤਿਗੁਰੂ ਜੀ ਕਾਰ ਵਿੱਚ ਮੂਹਰਲੀ ਸੀਟ ਤੇ ਬੈਠੇ ਤਾਂ ਜਗਤਾਰ ਸਿੰਘ ਜੀ 500/- ਮੱਥਾ ਟੇਕ ਕੇ ਡਰਾਈਵਰ ਦੀ ਸੀਟ ਤੇ ਜਾ ਬੈਠੇ । ਸੇਵਕ ਬਲਦੇਵ ਸਿੰਘ, ਮਾਤਾ ਜੀ ਵੱਡਾ ਭਤੀਜਾ ਬਲਦੇਵ ਸਿੰਘ ਅਤੇ ਸੰਤ ਅਵਤਾਰ ਸਿੰਘ ਘੁੰਮਣ ਪਿੱਛੇ ਬੈਠ ਗਏ ਅਤੇ ਗੱਡੀ ਅੱਗੇ ਦਮਕ ਪਈ । ਨੀਲੋਂ ਕੋਲ ਨਹਿਰ ਤੇ ਜਾਣਾ ਸੀ । ਅੰਗ ਰੱਖਿਅਕਾਂ ਦੀ ਗੱਡੀ ਵੀ ਅੱਗੇ-ਅੱਗੇ ਅਤੇ ਹੋਰ ਸੇਵਕਾਂ ਲਈ ਇੱਕ ਕਾਰ ਵੀ ਨਾਲ ਚੱਲੀ ।

## ਪੂਰਨ ਸਿੰਘ ਰਾਇ ਸੁਰਗਵਾਸ

ਮੈਨੂੰ ਸੰਤ ਤਰਸੇਮ ਸਿੰਘ ਸਕੱਤਰ ਨੇ ਪੁੱਛਿਆ : ਤੁਹਾਨੂੰ ਰਾਇ ਦੇ ਗੁਜ਼ਰਨ ਦਾ ਕਾਰਡ ਨਹੀਂ ਮਿਲਿਆ ? "ਨਹੀਂ !" ਮੈਂ ਸ਼ੇਰ ਸਿੰਘ ਚਾਵਲਾ ਹੱਥ ਭੇਜਿਆ ਸੀ ...... ਅਤੇ

ਮੈਨੂੰ ਸ੍ਰੀ ਪੂਰਨ ਸਿੰਘ ਰਾਇ ਦੀ ਮ੍ਰਿਤੂ ਦੀ ਡੀਟੇਲ ਹੱਥ ਲੱਗੀ।

ਕੋਈ ਮਹੀਨਾ ਭਰ ਪਹਿਲਾਂ ਸਤਿਗੁਰੂ ਜੀ ਨੂੰ ਸ. ਪੂਰਨ ਸਿੰਘ ਰਾਇ ਨਿਵਾਸੀ ਭੈਣੀ ਸਾਹਿਬ ਦੀ ਬੇਨਤੀ ਗੁਰੂ ਚਰਨਾਂ ਵਿੱਚ ਪੁੱਜੀ ਕਿ ਸਰੀਰ ਕਰਕੇ ਉਹ ਬਹੁਤ ਢਿੱਲਾ ਹੈ, ਉਸਦੀ ਦਰਸ਼ਨ ਕਰਨ ਦੀ ਅਭਿਲਾਸ਼ਾ ਹੈ। ਸੱਚੇ ਪਾਤਸ਼ਾਹ ਜੀ ਦੇ ਧਿਆਨੋਂ ਇਹ ਗੱਲ ਲੱਥ ਗਈ। ਰਾਤੀਂ ਜਦੋਂ ਬਿਰਾਜਣ ਲੱਗੇ ਤਦੋਂ ਪੂਰਨ ਸਿੰਘ ਦੀ ਅਵਸਥਾ ਯਾਦ ਆਈ। ਆਪ ਜੀ ਨੇ ਦੋਬਾਰਾ ਬਸਤਰ ਪਹਿਨ ਸੇਵਕਾਂ ਨੂੰ ਨਾਲ ਲੈ, ਪੂਰਨ ਸਿੰਘ ਰਾਇ ਨੂੰ ਜਾ ਦਰਸ਼ਨ ਦਿੱਤੇ। ਏਨੀ ਕੁਵੇਲੇ ਆਪਣੇ ਪ੍ਰੀਤਮ ਦੇ ਦਰਸ਼ਨ ਪਰਸ ਕਵੀ-ਦਿਲ ਨੂੰ ਬੜੀ ਤ੍ਰਿਪਤੀ ਮਿਲੀ। ਜੀਵਨ ਦੀ ਸਫਲਤਾ ਤੇ ਯਕੀਨ ਹੋ ਗਿਆ।

ਅਤੇ ਪੂਰਨ ਸਿੰਘ ਦੇ ਅਗਲੇ ਦਿਨ ਚੰਗੂੰ ਲੰਘ ਗਏ।

ਸ. ਪੂਰਨ ਸਿਘ ਭੈਣੀ ਸਾਹਿਬ ਦੇ ਰਵਿਦਾਸੀਏ ਸਿੰਘਾਂ ਵਿੱਚ ਜਵਾਨੀ ਸਮੇਂ ਹੀ ਕਲਕੱਤੇ ਚਲਾ ਗਿਆ ਸੀ। ਓਥੇ ਟੈਕਸੀ ਬਣਾ ਲਈ ਸੀ। ਕਵਿਤਾ ਕਰਨ ਦੇ ਸ਼ੌਕ ਨੇ ਉਨ੍ਹੀਂ ਦਿਨੀਂ ਕਲਕਤੇ ਵਸਦੇ ਸ. ਮੁਨਸ਼ਾ ਸਿੰਘ 'ਦੁਖੀ' ਤੇ ਸਰਦਾਰਾ ਸਿੰਘ 'ਭਿਖਾਰੀ' ਆਦਿ ਦਾ ਇੱਕ ਚੰਗਾ ਦੇਸ਼ ਭਗਤ ਕਵੀ ਜੁੱਟ ਉਥੇ ਮੌਜੂਦ ਸੀ। ਉਸਦੇ ਨਾਲ ਸੰਪਰਕ ਸਥਾਪਤ ਕਰ ਦਿੱਤਾ, ਪੂਰਨ ਸਿੰਘ ਦੇ ਘਰ ਵੀ (ਭੈਣੀ ਸਾਹਿਬ) ਦੇਸ਼ ਭਗਤੀ ਭਰਪੂਰ ਵਾਤਾਵਰਣ ਸੀ, ਕਲਕੱਤੇ ਦੇ ਪੰਜਾਬੀਆਂ ਨੇ ਇਸਨੂੰ ਹੋਰ ਵੀ ਚਮਕਾਇਆ। ਇਹ ਕਾਂਗਰਸੀ ਦੇ ਤੌਰ ਤੇ ਵੀ ਜਾਣਿਆ ਜਾਣ ਲੱਗਾ।

ਜਦੋ ਕਲਕੱਤਿਓਂ ਵਾਪਸ ਆਇਆ ਤਾਂ ਇਹ ਸਤਿਗੁਰੂ ਪਿਆਰ ਨੂੰ ਮੁੱਖ ਰੱਖਦਾ ਰਿਹਾ। ਪਤਲਾ ਇਕਹਿਰਾ ਸਰੀਰ, ਇੱਕੋ ਸਪੁੱਤਰ, ਛੋਟਾ ਜਿਹਾ ਘਰ ਸੜਕ ਕਿਨਾਰੇ, ਸਭ ਕੁਛ ਉਹਦੀ ਤਸੱਲੀ ਦਾ। 70-75 ਦੇ ਦਰਮਿਆਨ ਉਹਦੀ ਉਮਰ। ਛਾਤੀ ਦੀ ਦਰਦ ਅੰਤ ਦਾ ਕਾਰਨ ਬਣੀ। 3 ਜੁਲਾਈ 1986 ਨੂੰ ਉਸਦੀ ਤਕਲੀਫ਼ ਵੱਧ ਗਈ। ਸ੍ਰੀ ਸਤਿਗੁਰੂ ਜੀ ਨੂੰ ਫੇਰ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ। ਸੱਚੇ ਪਾਤਸ਼ਾਹ ਜੀ ਘਰ ਪਧਾਰੇ ਤਾਂ ਪੂਰਨ ਸਿੰਘ ਨੂੰ ਮੌਤ ਡਰਾਉਣੀ ਨਾ ਲੱਗੀ ਆਵਾਜ਼ ਨਿਕਲਦੀ ਨਹੀਂ ਸੀ। ਲੜਕਾ ਜਦੋਂ ਉਸ ਦੀ ਗੱਲ ਦੇ ਅਰਥ ਦੇਂਦਾ ਤਾਂ ਚੇਤੰਨ ਬਜੁਰਗ ਜ਼ੋਰ ਨਾਲ ਆਪਣਾ ਹੱਥ ਨਾਂਹ ਵਿੱਚ ਪਟਕਦਾ। ਉਹ ਪਾਠ ਕਰਵਾਉਣਾ ਚਾਹੁੰਦਾ ਸੀ।

ਸਤਿਗੁਰੂ ਜੀ ਨੇ ਸਕੱਤਰ ਨੂੰ ਆਗਿਆ ਕੀਤੀ ਅਖੰਡ ਪਾਠ ਕਰਵਾ ਦਿਓ। ਪਰ ਉਹ 3.7.86 ਦੀ ਰਾਤੀਂ ਹੀ ਪ੍ਰਭੂ ਨੂੰ ਪਿਆਰਾ ਹੋ ਚੁੱਕਾ ਸੀ। ਫਿਰ ਸੁਆਲ ਪੈਦਾ ਹੋ ਗਿਆ। ਹੁਣ ਅਖੰਡ ਪਾਠ ਕੀਤਾ ਜਾਵੇ ਕਿ ਨਾ। ਸਤਿਗੁਰੂ ਹੁਕਮ ਕੀਤਾ : ਅਖੰਡ ਪਾਠ ਹੋਵੇ ਕਿਉਂਕਿ ਇਹ ਸੁੱਖਿਆ ਗਿਆ ਸੀ। ਇਹ ਪ੍ਰਾਣੀ ਦੇ ਭੋਗ ਨਮਿਤ ਨਹੀਂ।

ਸਤਿਗੁਰੂ ਜੀ ਨੇ ਤਰਸੇਮ ਸਿੰਘ ਨੂੰ ਇਹ ਵੀ ਆਦੇਸ਼ ਦਿੱਤਾ ਕਿ ਇੱਕ ਬੋਰੀ ਆਟਾ ਇਸਦੇ ਅਨੁਪਾਤ ਨਾਲ ਦਾਲ ਅਤੇ ਘਿਉ, ਨਮਕ ਮਸਾਲਾ ਆਦਿ ਪੂਰਨ ਸਿੰਘ ਦੇ ਘਰ ਪੁਜਾ ਦਿਓ ਤਾਂ ਕਿ ਪਰਿਵਾਰ ਤੇ ਪਿਤਾ ਪੂਰਾ ਹੋਣ ਦਾ ਖਰਚ ਨਾ ਵਿਆਪੇ।

4.7.86 ਨੂੰ ਸਵੇਰੇ ਪੂਰਨ ਸਿੰਘ ਦਾ ਸੰਸਕਾਰ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ ਸ੍ਰੀ ਮਾਤਾ ਜੀ ਅਤੇ ਆਪਣੇ ਸਕੱਤਰ ਨੂੰ ਦਾਹ ਸਸਕਾਰ ਸਮੇਂ ਉਚੇਚਿਆਂ ਨਾਲ ਭੇਜਿਆ।

13.7.86 ਨੂੰ ਜਦੋਂ ਸੰਤ ਪੂਰਨ ਸਿੰਘ ਰਾਇ ਦਾ ਉਨ੍ਹਾਂ ਦੇ ਘਰ ਭੋਗ ਪਿਆ ਤਾਂ ਉਸਦੇ ਲੜਕੇ ਨਾਲ ਡਰਾਈਵਿੰਗ ਜਾਂ ਕੰਡਕਟਰੀ ਕਰਦੇ ਸੱਜਣ ਇੱਕ ਪੂਰੀ ਬੱਸ ਭਰਕੇ ਆਏ।

ਭੋਗ ਉਪਰੰਤ ਤਰਸੇਮ ਸਿੰਘ ਦੇ ਆਗ੍ਰਹਿ ਤੇ ਸ੍ਰੀ ਸਤਿਗੁਰੂ ਜੀ ਨੇ ਪੂਰਨ ਸਿੰਘ ਦੇ ਇਕਲੋਤੇ ਬੇਟੇ ਸ੍ਰੀ ਕੇਵਲ ਸਿੰਘ (ਕੰਡਕਟਰ) ਦੇ ਸਿਰ ਤੇ ਆਪਣੇ ਪਵਿੱਤਰ ਹਸਤਕੰਵਲਾਂ ਨਾਲ ਦਸਤਾਰ ਸਜਾਣ ਦੀ ਕਿਰਪਾ ਕੀਤੀ।

ਅੱਜ ਮੈਂ ਸਤਿਗੁਰੂ ਜੀ ਨਾਲ ਸ. ਪੂਰਨ ਸਿੰਘ ਰਾਏ ਬਾਰੇ ਗੱਲ ਕੀਤੀ ਤਾਂ ਸਤਿਗੁਰੂ ਜੀ ਬਚਨ ਕੀਤਾ: ਸਨਮੁਖ ਗਿਆ, ਦੂਜਾ ਭਾਇ ਚਿੱਤ ਵਿੱਚ ਨਹੀਂ ਆਇਆ। ਸਤਿਗੁਰੂ ਜੀ ਨੇ ਸ: ਸ਼ਮਸ਼ੇਰ ਸਿੰਘ ਅਸ਼ੋਕ ਦਾ ਬੇਵਕਤਾ ਗੁਜ਼ਰਨਾ ਵੀ ਮੈਨੂੰ ਦੱਸਿਆ ਅਤੇ ਆਪਣੇ ਵਲੋਂ ਉਸਦੇ ਸ਼ਰਧਾਂਜਲੀ ਸਮਾਗਮ ਸਮੇਂ ਸੂਬਾ ਉਦੇ ਸਿੰਘ ਜੀ ਨੂੰ ਭੇਜਣ ਦਾ ਜ਼ਿਕਰ ਵੀ ਕੀਤਾ।

## ਦਿਨ ਢਲੇ ਦੇ ਦੀਵਾਨ

ਨਿਤ ਵਾਂਗ 1 ਵਜੇ ਤੋਂ 2 ਵਜੇ ਤੱਕ ਸੰਤ ਦਰਸ਼ਨ ਸਿੰਘ-ਭਗਤ ਸਿੰਘ ਹੁਰਾਂ ਹਰੀ ਮੰਦਰ ਵਿੱਚ ਕਥਾ ਕੀਤੀ। ਸ੍ਰੀ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਨਿਵਾਜਿਆ। 2 ਤੋਂ 3 ਤੱਕ 200 ਤੋਂ ਵੱਧ ਸੰਗਤ ਵਿੱਚ ਨਾਮ ਸਿਮਰਨ ਹੋਇਆ। ਉਪਰੰਤ ਕੀਰਤਨ 4 ਵਜੇ ਤੱਕ। ਅੱਜ ਦੇ ਗਾਇਕ ਸਨ : ਉਸਤਾਦ ਮਹਿੰਦਰ ਸਿੰਘ, ਸੰਤ ਹਰਬੰਸ ਸਿੰਘ ਘੁੱਲਾ (ਦਿਲਰੁਬਾ), ਸ੍ਰੀ ਬਲਜੀਤ ਸਿੰਘ (ਦਿਲਰੁਬਾ), ਸ੍ਰੀ ਸੁਖਵਿੰਦਰ ਸਿੰਘ ਪਿੰਕੀ। ਰਾਗ ਤਿਲੰਗ ਵਿੱਚ ਤਿਲੰਗ ਦੇ ਸ਼ਬਦਾਂ ਨੇ ਸਤਿਗੁਰੂ ਜੀ ਦੀ ਅਗਵਾਈ ਵਿੱਚ ਖ਼ੂਬ ਰੰਗ ਬੰਨ੍ਹਿਆ।

ਨਿਤਨੇਮ ਦੇ ਸਮੇਂ ਹੀ ਚਾਰ ਭੋਗ ਪਾਏ ਗਏ। ਪਾਠੀ ਸੰਤ ਰਾਮ ਰਾਮ ਜੀ, ਦੀਦਾਰ ਸਿੰਘ ਅਤੇ ਮੋਹਣ ਸਿੰਘ। ਇੱਕ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ

ਨਮਿਤ, ਇੱਕ ਪਾਠ ਗੁਰੂ ਹਰੀ ਸਿੰਘ ਜੀ ਦੀ ਯਾਦ ਵਿੱਚ, ਇੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿੱਚ ਅਤੇ ਇੱਕ ਵਰਤਮਾਨ ਸਤਿਗੁਰੂ ਜੀ ਦੇ ਸਵਾਸਥ ਹਿਤ ਸੰਤ ਸੁੱਚਾ ਸਿੰਘ ਵੱਲੋਂ ਸੀ।

## ਕੁਰਾਲੀ ਵਾਲਾ ਵੈਦ

ਅਜ ਸਵੇਰੇ ਮੈਂ ਪੰਡਿਤ ਗੋਪਾਲ ਸਿੰਘ ਤੇ ਛੋਟੇ ਠਾਕਰਾਂ ਦੇ ਸੇਵਕ ਹਰਭਜਨ ਸਿੰਘ ਆਦਿ ਨੂੰ ਕੁਰਾਲੀ ਵਲ ਜਾਂਦਿਆਂ ਵੇਖਿਆ ਸੀ। ਦੀਵਾਨ ਤੋਂ ਉਠ ਮੈਂ ਪੰਡਿਤ ਜੀ ਨੂੰ ਕੁਰਾਲੀ ਜਾਣ ਦਾ ਕਾਰਨ ਪੁੱਛਿਆ। ਉਨ੍ਹਾਂ ਕਿਹਾ ਓਥੇ ਇਕ ਮਜ਼ਹਬੀ ਸਿੰਘ ਵੈਦ ਹੈ। ਵੈਦ ਬੜਾ ਸਿਆਣਾ। ਤੇਜਾ ਸਿੰਘ ਨਾਮ, ਉਮਰ 88 ਸਾਲ। ਉਸਦੀ ਦਵਾ ਹੱਥ ਤੇ ਸਰ੍ਹੋਂ ਜਮਾਣ ਵਰਗੀ ਹੈ। ਮੈਨੂੰ ਐਨਜ਼ਾਇਨਾ ਦੀ ਤਲਕੀਫ਼ ਹੈ, ਮੈਂ ਉਸ ਲਈ ਬੰਬਈ ਦੇ ਡਾਕਟਰ ਦੀ ਸੁਝਾਈ ਦਵਾਈ ਦੀਆਂ ਰੋਜ਼ਾਨਾ 4 ਗੋਲੀਆਂ ਖਾਂਦਾ ਰਿਹਾ ਹਾਂ। ਆਰਾਮ ਨਹੀਂ ਸੀ ਆਉਂਦਾ। ਕੁਰਾਲੀ ਵਾਲੇ ਵੈਦ ਦੀ ਦਵਾਈ ਖਾਣ ਪਿੱਛੋਂ ਕੁਛ ਆਰਾਮ ਹੈ ਤੇ ਅੰਗਰੇਜ਼ੀ ਦਵਾਈ ਤਾਂ ਬਿਲਕੁਲ ਨਹੀਂ ਖਾਂਦਾ।

ਅੱਜ ਹੀ ਮੈਨੂੰ ਸਤਿਗੁਰੂ ਜੀ ਨੇ ਵੀ ਦੱਸਿਆ ਕਿ ਪਰਸੋਂ ਸ਼ੇਰ ਸਿੰਘ ਨਾਲ ਉਸਤਾਦ ਵਲਾਇਤ ਖਾਂ ਵੀ ਦਿੱਲੀਓਂ ਹਵਾਈ ਜਹਾਜ਼ ਰਾਹੀਂ ਆਏ ਸਨ, ਉਹਨਾਂ ਨੂੰ ਵੀ ਕੁਰਾਲੀ ਵਾਲੇ ਵੈਦ ਪਾਸ ਭੇਜ ਕੇ ਦਵਾਈ ਮੰਗਵਾਈ ਸੀ। ਉਨ੍ਹਾਂ ਨੂੰ ਵੀ ਪੰਡਿਤ ਜੀ ਵਾਲੀ ਤਕਲੀਫ਼ ਹੈ।

ਕੋਲੋਂ ਮੈਨੂੰ ਕਿਸੇ ਨੇ ਦੱਸਿਆ ਕਿ ਖਾਂ ਸਾਹਿਬ ਕਹਿੰਦੇ ਸਨ ਸਤਿਗੁਰੂ ਜੀ ਆਪ ਤਾਂ ਭੈਣੀ ਸਾਹਿਬ ਵਿੱਚ ਸਥਿਰ ਹੋ ਕੇ ਬੈਠ ਗਏ ਹਨ, ਸਾਨੂੰ ਕੌਣ ਯਾਦ ਕਰੇਗਾ, ਦਰਸ਼ਨ ਕਿਹੜੇ ਬਹਾਨੇ ਹੋਣਗੇ। ਸਤਿਗੁਰਾਂ ਇਹ ਦਰਸ਼ਨਾਂ ਦਾ ਬਹਾਨਾ ਪੈਦਾ ਕਰ ਦਿੱਤਾ।

ਸਤਿਗੁਰੂ ਜੀ ਦੱਸਿਆ : ਖਾਂ ਸਾਹਿਬ ਕਹਿ ਗਏ ਹਨ 3-4 ਅਗਸਤ ਤੋਂ ਆ ਕੇ ਫਿਰ ਲਗਾਤਾਰ 15 ਦਿਨ ਰਹਾਂਗਾ ਭੈਣੀ ਸਾਹਿਬ।

ਪੂਰਬੇ ਨੇ ਆਖਿਆ : ਅੱਜ ਕੱਲ੍ਹ ਜੋ ਮਰੀਜ਼ ਆਵੇ ਸਤਿਗੁਰੂ ਜੀ ਕੁਰਾਲੀ ਭੇਜ ਦਿੰਦੇ ਹਨ। ਕੁਰਾਲੀ ਵਾਲਾ ਵੈਦ ਵਰਤਮਾਨ ਸਤਿਗੁਰੂ ਜੀ ਦਾ ਬਹੁਤ ਪਹਿਲਾਂ ਕਦੇ ਦਵਾਦਾਰੂ ਕਰਦਾ ਰਿਹਾ ਹੈ।

ਅੱਜਕਲ੍ਹ ਇਹੋ ਵੈਦ ਤੇਜਾ ਸਿੰਘ ਹੀ ਭੈਣੀ ਸਾਹਿਬ ਨਾਲ ਸੰਬੰਧਤ ਮਰੀਜਾਂ ਦੀ ਦਵਾਦਾਰੂ ਕਰਦਾ ਹੈ।

## ਕੱਲ ਦੀ ਤਿਆਰੀ

ਸ੍ਰੀ ਸਤਿਗੁਰੂ ਜੀ ਦੀਵਾਨ ਵਿਚੋਂ ਉਠੱਣ ਲੱਗਿਆਂ ਇਸ਼ਾਰਾ ਕਰਕੇ ਸ਼ਬਦ

ਗਾਇਕਾਂ ਨੂੰ ਨਾਲ ਲੈ ਗਏ ਪਰ ਇਹ 4.30 ਵਜੇ ਹੀ ਪੁਰਾਣੀ ਕੋਠੀ ਦੇ ਪੂਰਬੀ ਲਾਅਨ ਵਿੱਚ ਬੈਠੇ ਮੈਂ ਵੇਖੇ । ਏਥੇ ਸ੍ਰੀ ਸਤਿਗੁਰੂ ਜੀ ਕੱਲ੍ਹ ਨੂੰ ਗਾਉਣ ਵਾਲੇ ਸ਼ਬਦਾਂ ਦੀ ਰੂਪ ਰੇਖਾ ਸਮਝਾ ਰਹੇ ਸਨ । ਅੱਧਾ ਕੁ ਘੰਟਾ ਹੀ ਇਸ ਤਿਆਰੀ ਨੂੰ ਲੱਗਾ । ਬਹੁਤ ਪੁਰਾਣੀਆਂ ਰੀਤਾਂ ਰਾਗ ਖਮਾਜ਼ ਦੀਆਂ ਸਤਿਗੁਰੂ ਜੀ ਨੇ ਗਾ ਕੇ ਸੁਣਾਈਆਂ । ਇਹ ਸ਼ਬਦ ਰੀਤਾਂ ਕੋਈ ਵੀਹਾਂ ਸਾਲ ਪਹਿਲਾਂ ਭਾਈ ਉਸਤਾਦ ਹਰਨਾਮ ਸਿੰਘ ਚਵਿੰਡਾ ਤੋਂ ਸਿੱਖੀਆਂ ਹੋਈਆਂ ਸਨ ।

ਮੌਸਮ ਵਲੋਂ ਅੱਜ ਕਾਫ਼ੀ ਤੇਜ਼ੀ ਹੈ । ਹਵਾ ਇਕ ਦਮ ਰੁੱਕੀ ਹੋਈ ਹੈ । ਬੱਤੀ ਅੱਜਕਲ੍ਹ ਸਾਰਾ ਦਿਨ ਨਹੀਂ ਆਉਂਦੀ । ਰੁੱਖਾਂ ਥੱਲੇ ਪਨਾਹ ਵੀ ਸੁਖਦਾਈ ਨਹੀਂ। ਬਰਸਾਤ ਦੇ ਮੌਸਮ ਦਾ ਕਾਹੜਾ ਹੀ ਅੱਜ ਦੇ ਜ਼ਿੰਮੇ ਹੈ । ਜੈਨਰੇਟਰ ਦਾ ਪ੍ਰਬੰਧ ਹੈ ਪਰ ਉਹ ਕੋਠੀ, ਹਰੀਮੰਦਰ ਅਤੇ ਇੱਕ ਦੋ ਹੋਰ ਥਾਈਂ ਹੀ ਕੰਮ ਸਾਰਦਾ ਹੈ । ਅੱਜਕਲ੍ਹ ਜੈਨਰੇਟਰ ਦੀ ਸੇਵਾ ਸੰਭਾਲ ਵੀ ਸੰਤ ਗੁਰੁਮਖ ਸਿੰਘ ਲੁਹਾਰਾਂ ਕਰਦਾ ਹੈ । ਪਹਿਲਾਂ ਉਹ ਵੀਡੀਓਗ੍ਰਾਫੀ ਤੇ ਫੋਟੋਗ੍ਰਾਫੀ ਦੀਵਾਨ ਵਿੱਚ ਮਾਈਕ ਆਦਿ ਦੀ ਜ਼ਿੰਮੇਵਾਰੀ ਹੀ ਭੁਗਤਾਂਦਾ ਸੀ ।

## ਸਾਹਿਤਕ ਗਰੁੱਪ

ਮੈਂ ਜਸਵਿੰਦਰ ਸਿੰਘ ਦਿੱਲੀ ਨੂੰ ਯਾਦ ਕਰ ਰਿਹਾ ਹਾਂ । ਦੁਪਹਿਰ ਤੱਕ ਉਹ ਆ ਗਿਆ । ਜਸਵਿੰਦਰ ਸਿੰਘ ਪੰਥ ਰਤਨ ਮਾ: ਨਿਹਾਲ ਸਿੰਘ ਜੀ ਨੂੰ ਉਡੀਕਣ ਲੱਗਾ, ਸ਼ਾਮ ਤੱਕ ਉਹਨਾਂ ਵੀ ਆਣ ਦਰਸ਼ਨ ਦਿੱਤੇ । ਬੇਬੇ ਦਲੀਪ ਕੌਰ ਜੀ (ਸ਼੍ਰੀ ਮਹਿਲ ਮਹਾਰਾਜ ਬੀਰ ਸਿੰਘ ਜੀ) ਬੈਂਗਲੌਰੋਂ ਆਉਂਦੇ ਹੋਏ 3-4 ਦਿਨ ਦਿੱਲੀ ਅਟਕੇ ਸਨ ਅੱਜ ਉਹ ਸ. ਸੇਵਾ ਸਿੰਘ-ਮਨਮੋਹਣ ਸਿੰਘ ਤੇ ਮਾਸਟਰ ਜੀ ਨਾਲ ਸ਼੍ਰੀ ਭੈਣੀ ਸਾਹਿਬ ਆਏ । ਸਾਡੇ ਤਿੰਨਾਂ ਦੇ ਗਰੁੱਪ ਨੇ ਸ੍ਰੀ ਸਤਿਗੁਰੂ ਬਿਲਾਸ ਦੀ ਰਚਨਾਂ ਵਿੱਚ ਘਟਨਾਵਾਂ ਦੀ ਸਾਲਬੰਦੀ ਕਰਨੀ ਹੈ । ਇਸ ਕਾਰਜ ਲਈ ਸਾਡੀ ਰਿਹਾਇਸ 12 ਨੰ. ਕਮਰੇ ਵਿੱਚ ਹੈ। ਪੰਥ ਰਤਨ ਜੀ 11 ਵਿੱਚ ਹਨ ।

ਇਕੋ ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਤੇ ਉਨ੍ਹਾਂ ਦਾ ਨੂੰਹ ਪੁੱਤ ਰਜਿੰਦਰ ਸਿੰਘ ਵੀ ਅੱਜ ਏਥੇ ਗੁਰੂ ਦਰਸ਼ਨਾਂ ਨੂੰ ਆਏ ਹਨ । ਸ. ਸੁਰਿੰਦਰ ਸਿੰਘ ਗੰਭੀਰ ਅਤੇ ਇਨ੍ਹਾਂ ਦੀ ਸੁਪਤਨੀ ਜਸਬੀਰ ਕੌਰ ਸ਼ਿਮਲੇ ਤੋਂ ਦਰਸ਼ਨ ਕਰਨ ਪਹੁੰਚੇ ਹਨ । ਸਤਿਗੁਰੂ ਜੀ ਨੇ ਹਰੇਕ ਦੇ ਅੰਦਰ ਆਪਣੇ ਲਈ ਮੋਹ ਪੈਦਾ ਕਰ ਰੱਖਿਆ ਹੈ । ਤਿੰਨ ਸੌ ਤੱਕ ਇਸਤਰੀ ਪੁਰਸ਼ ਪਹਿਲਾਂ ਹੀ ਗੁਰਦੁਆਰੇ ਨਿਵਾਸ ਰੱਖਦੇ ਹਨ ।

## ਮਾਤਾ ਜੀ ਬੰਬਈ

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਸਹਿ ਸਕੱਤਰ ਸੰਤ ਸਰਬਜੀਤ ਸਿੰਘ ਗਵਾਲੀਅਰ ਨੂੰ ਮੈਂ ਪੁੱਛਿਆ ਕਿ ਪਿਛਲੀ ਮੀਟਿੰਗ ਸਮੇਂ ਆਪਣੇ ਜ਼ਿੰਮੇ ਲੱਗੀ ਮਾਇਆ ਚੋਂ

ਸੰਗਤਾਂ ਨੇ ਕੁਛ ਭੇਜੀ ਹੈ ? ਉੱਤਰ ਮਿਲਿਆ: ਮਾਤਾ ਜੀ ਬੰਬਈ ਏਸੇ ਕੰਮ ਗਏ ਹਨ, ਕੋਈ ਰਕਮ ਉਗ੍ਰਾਹ ਕੇ ਲਿਆਉਣਗੇ।

ਇਸ ਦਾ ਮਤਲਬ ਇਹ ਕਿ ਮੰਦਰ ਉਸਾਰੀ ਦੇ ਨਾਲ ਨਾਲ ਅਕੈਡਮੀ ਦੀ ਸੇਵਾ ਵਿੱਚ ਵੀ ਮਾਤਾ ਜੀ ਦਾ ਉੱਦਮ ਅਤੇ ਸਹਿਯੋਗ ਹੀ ਕੰਮ ਕਰੇਗਾ।

## ਬਲਦੇਵ ਸਿੰਘ ਸੇਵਕ ਇੱਕ ਸਮੱਸਿਆ

ਸੰਤ ਬਲਦੇਵ ਸਿੰਘ ਜੌੜਕੀਆਂ ਨੇ ਸ੍ਰੀ ਸਤਿਗੁਰੂ ਜੀ ਦੀ ਨਿੱਜੀ ਸੇਵਾ ਕਰਦਿਆਂ ਆਪਣੀ ਸਹੀ ਪਹੁੰਚ ਨਾਲ ਸਤਿਗੁਰੂ ਜੀ ਦੇ ਹਿਰਦੇ ਵਿੱਚ ਕਾਫ਼ੀ ਥਾਂ ਬਣਾ ਲਈ ਹੋਈ ਹੈ। ਇੱਕ ਵਾਰ ਸਤਿਗੁਰੂ ਜੀ ਨੇ ਬਚਨ ਕੀਤਾ ਸੀ : ਮੇਰਾ ਉਸ ਬਿਨਾਂ ਨਹੀਂ ਸਰਦਾ। ਪਰ ਉਹ ਦੂਜਿਆਂ ਵੱਲ ਬੇਪਰਵਾਹੀ ਅਤੇ ਸਖਤੀ ਵੀ ਰੱਖਦਾ ਰਿਹਾ ਹੈ। ਪੂਰਬੇ ਨਾਲ ਉਸਦੀ ਨਹੀਂ ਸੀ ਬਣਦੀ, ਬਲਜੀਤ ਸਿੰਘ ਨਾਲ ਉਹ ਨਹੀਂ ਬੋਲਦਾ ਤੇ ਸਤਿਗੁਰੂ ਜੀ ਦੇ ਬਸਤਰ ਧੋਣ ਵਾਲੇ ਸੰਤ ਗੁਰਤੇਜ ਸਿੰਘ ਜੌੜਕੀਆਂ ਨਾਲ ਵੀ ਉਸਦੀ ਖੜਕਣ ਤੋਂ ਬਾਅਦ ਚੁੱਪ ਹੋ ਗਈ ਤਾਂ ਮਸਲਾ ਪੈਦਾ ਹੋ ਗਿਆ ਕਿ ਬਲਦੇਵ ਸਿੰਘ ਕਿਵੇਂ ਠੀਕ ਕੀਤਾ ਜਾਏ ?

ਸੰਤ ਤਰਸੇਮ ਸਿੰਘ ਦੇ ਦੱਸਣ ਮੁਤਾਬਕ ਇੱਕ ਵਾਰ ਤਾਂ ਐਸੀ ਸਥਿਤੀ ਉਪਜ ਪਈ ਕਿ ਸਤਿਗੁਰੂ ਜੀ ਨੇ ਬਲਦੇਵ ਸਿੰਘ ਤੇ ਨੋਟਿਸ ਲਿਆ ਕਿ ਕਿਵੇਂ ਚਲੇਗੀ ਜੇ ਹਰੇਕ ਨਾਲ ਲੜਾਈ ਤੇ ਫਿਰ ਚੁਪ ਹੁੰਦੀ ਚਲਦੀ ਰਹੀ। ਗੁਰਤੇਜ ਸਿੰਘ ਨੂੰ ਉਹ ਖਿਮਾ ਕਰਨ ਨੂੰ ਤਿਆਰ ਨਹੀਂ ਸੀ। ਗੁਰਤੇਜ ਸਿੰਘ ਉਸ ਤੋਂ ਮਾਫ਼ੀ ਮੰਗਦਾ ਸੀ। ਅੰਤ ਨੂੰ ਸੱਚੇ ਪਾਤਸ਼ਾਹ ਜੀ ਨੂੰ ਕਹਿਣਾ ਪਿਆ ਕਿ ਬਲਦੇਵ ਸਿੰਘ, ਮੇਰੇ ਡਰਾਈਵਰ ਗੁਰਮੁਖ ਸਿੰਘ ਨਾਲ ਤੂੰ ਨਹੀਂ ਬੋਲਦਾ, ਪੂਰਬੇ ਨਾਲ ਤੇਰੀ ਨਹੀਂ ਬਣਦੀ, ਹੁਣ ਗੁਰਤੇਜ ਸਿੰਘ ਨੂੰ ਮੰਗਿਆਂ ਵੀ ਮਾਫ਼ੀ ਨਹੀਂ ਮਿਲ ਰਹੀ। ਫਿਰ ਸਾਨੂੰ ਤੇਰੇ ਨਾਲ ਹੀ ਸਤਿ ਸ੍ਰੀ ਅਕਾਲ ਕਰਨੀ ਪਵੇਗੀ। ਬਲਦੇਵ ਸਿੰਘ ਫਿੱਸ ਪਿਆ : ਚੰਗਾ ਮੈਂ ਚਲਾ ਜਾਂਦਾ ਹਾਂ। ਕਿੱਥੇ ਜਾਵੇਂਗਾ ? ਜਿੱਥੇ ਮੇਰੇ ਸਿੰਙ ਸਮਾਏ ਘਰ ਤਾਂ ਮੈਂ ਵੀ ਨਹੀਂ ਜਾਣ ਜੋਗਾ ਰਿਹਾ। ਸਤਿਗੁਰਾਂ ਬਚਨ ਕੀਤਾ : ਏਨੇ ਪਾਪੜ ਜੂ ਵੇਲੇਂਗਾ ਤੂੰ ਗੁਰਤੇਜ ਨੂੰ ਹੀ ਖਿਮਾ ਕਰਦੇ।

ਅਤੇ ਅੰਤ ਬਲਦੇਵ ਸਿੰਘ ਨੇ ਆਪਣੇ ਸੰਬੰਧ ਸਾਰਿਆਂ ਨਾਲ ਹੀ ਠੀਕ ਕਰ ਲਏ - ਗੁਰਤੇਜ ਨਾਲ ਵੀ ਤਾਂ ਗੱਲ ਮੁੱਕ ਗਈ ਅਤੇ ਸਤਿਗੁਰੂ ਜੀ ਨੇ ਵੀ ਬਲਦੇਵ ਸਿੰਘ ਨੂੰ ਸਵੀਕਾਰ ਲਿਆ।

# 16 ਜੁਲਾਈ 1986, ਬੁੱਧਵਾਰ
# ਨਵੀਂ ਦਿੱਲੀ

## ਆਸਾ ਦੀ ਵਾਰ

ਜਦੋਂ ਅਸੀਂ ਸਵੇਰੇ ਗੁਰੂ ਕੇ ਦਰਸ਼ਨਾਂ ਨੂੰ ਆਸਾ ਦੀ ਵਾਰ ਦੇ ਦੀਵਾਨ ਵਿੱਚ ਪਹੁੰਚੇ ਤੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਜੰਮੂ ਤੋਂ ਆਏ ਚਰਨ ਸਿੰਘ ਦੀ ਸਿਤਾਰ, ਸੰਤ ਹਰਬੰਸ ਸਿੰਘ ਘੁੱਲੇ ਦੇ ਦਿਲਰੁਬਾ, ਸ੍ਰੀ ਸੁਖਦੇਵ ਸਿੰਘ ਦੇ ਮ੍ਰਿਦੰਗ ਅਤੇ ਸ਼ੇਰ ਸਿਘ ਦੇ ਤਬਲੇ ਨਾਲ ਭਰਪੂਰ ਸੁਰਾਂ ਵਿੱਚ ਮਸਤੀ ਛਾ ਰਹੀ ਸੀ। 5.15 ਵਜੇ ਭੋਗ ਪੈ ਗਿਆ।

ਸਵੇਰ ਦੇ ਦੀਵਾਨ ਵਿੱਚ ਹੀ ਡਾ: ਮੁਸੱਰਫ ਅਲੀ ਮੂਸਾ ਇਸ਼ਨਾਨ ਕਰ ਕੇ ਬੈਠਾ ਸੀ। ਇਹ ਰਾਤੋ ਰਾਤ ਦਿੱਲੀਓਂ ਲੁਧਿਆਣੇ ਅਤੇ ਏਥੇ ਸ. ਸੁਰਿੰਦਰ ਸਿੰਘ ਲੁਧਿਆਣਾ ਸਤਿਗੁਰੂ ਜੀ ਦੇ ਪ੍ਰਿਅ ਡਾਕਟਰ ਨੂੰ ਨਾਲ ਲੈ ਕੇ ਦੀਵਾਨ ਵਿਖੇ ਪੁੱਜੇ ਹੋਏ ਸਨ। ਡਾ. ਮੂਸਾ ਸਤਿਗੁਰੂ ਜੀ ਨਾਲ ਸੰਘਣਾ ਸਨੇਹ ਰੱਖਦੇ ਹਨ ਅਤੇ ਸਗੋਂ ਪਾਤਸ਼ਾਹ ਜੀ ਨੇ ਤਾਂ ਸੰਜੀਵਨੀ ਬੂਟੀ ਦਾ ਪਰਬਤ ਹੀ ਸੁਰਿੰਦਰ ਸਿੰਘ ਰਾਹੀਂ ਏਥੇ ਮੰਗਵਾ ਲਿਆ ਸੀ।

ਮੈਂ ਇਹ ਤਾਂ ਨਹੀਂ ਜਾਣ ਸਕਿਆ ਕਿ ਇਹ ਉਚੇਚ ਕਿਸ ਸੁਭਾਗੇ ਵਿਅਕਤੀ ਲਈ ਸੀ, ਪਰ ਇਹ ਮਾਲੂਮ ਛੇਤੀ ਹੀ ਹੋ ਗਿਆ ਕਿ ਡਾਕਟਰ ਜਲਦੀ ਹੀ ਲੁਧਿਆਣੇ ਨੂੰ ਵਾਪਸ ਮੁੜ ਗਿਆ।

## ਸੰਤ ਰਤਨ ਸਿੰਘ ਸੰਤ ਨਗਰ

ਸੰਤ ਰਘੁਬੀਰ ਸਿੰਘ ਡਰਾਈਵਰ ਰੋਜ਼ਾਨਾ 5 ਵਜੇ ਸਵੇਰੇ ਕਾਰ ਲੈ ਕੇ ਦੀਵਾਨ ਸਥਾਨ, ਹਰੀਮੰਦਰ ਪਾਸ ਆ ਜਾਂਦਾ ਹੈ। ਅੱਜ ਵੀ ਉਹਦਾ ਆਗਮਨ ਨਿਤ ਵਾਂਗ ਹੀ ਸੀ। ਮੈਂ ਆਓ ਭਗਤ ਵੱਲ ਨੂੰ ਹੋਇਆ ਤਾਂ ਵੇਖਿਆ ਕਿ ਸੱਚੇ ਪਾਤਸ਼ਾਹ ਕਿਸੇ ਨੂੰ ਦਰਸ਼ਨ ਦੇ ਕੇ ਪੌੜੀਆਂ ਉਤਰ ਰਹੇ ਹਨ। ਮਾਲੂਮ ਕਰਕੇ ਮੈਂ ਦੂਜੀ ਮੰਜ਼ਿਲ ਤੇ ਪਹੁੰਚਾ। ਏਥੇ ਨਾਲ ਹੀ ਸੰਤ ਰਤਨ ਸਿੰਘ ਸੰਤ ਨਗਰ ਦਾ ਕਮਰਾ ਸੀ। ਸੰਤ ਗੁਲਾਬ ਸਿੰਘ ਜੀ ਦਾ ਇਹ 45 ਤੋਂ 50 ਦੇ ਦਰਮਿਆਨ ਉਮਰ ਦਾ ਲੜਕਾ ਕਿਸੇ ਐਸੇ ਅਸਾਧ ਰੋਗ ਨਾਲ ਪੀੜਤ ਹੈ ਕਿ ਤਿੰਨ ਸਾਲ ਤੋਂ ਇਲਾਜ ਕਰਵਾਂਦਿਆਂ ਵੀ ਸ਼ਫ਼ਾ ਨਹੀਂ ਪਾ ਸਕਿਆ। ਸ੍ਰੀ ਸਤਿਗੁਰੂ ਜੀ ਉਹਦੇ ਬਾਰੇ ਸੁਣ ਕੇ ਉਹਨੂੰ ਯੂ.ਪੀ. ਵਿਚੋਂ (ਇਲਾਕਾ ਲਖੀਮਪੁਰ ਖੀਰੀ) ਮੰਗਵਾ ਕੇ ਸ੍ਰੀ ਭੈਣੀ ਸਾਹਿਬ ਨਿਵਾਸ ਬਖ਼ਸ਼ਿਆ। ਉਸਦੀ ਰੀਢ ਦੀ ਹੱਡੀ ਦੇ ਹੇਠਲੇ ਸਿਰੇ ਵਿੱਚ ਕੋਈ ਨੁਕਸ ਹੈ ਜਿਸ ਨਾਲ ਗੁਦਾ ਦੁਆਰ ਤੇ ਭਾਰ ਨਿਰੰਤਰ ਬਣਿਆ ਰਹਿੰਦਾ ਹੈ। ਸੋ ਉਹ ਡੇਢ ਹਫਤੇ ਤੋਂ ਏਥੇ ਹੈ। ਸਤਿਗੁਰੂ ਜੀ ਆਸਾ ਦੀ ਵਾਰ ਤੋਂ ਉਠ ਨੇਮ ਨਾਲ ਪਹਿਲਾਂ ਉਸਨੂੰ ਦਰਸ਼ਨ ਦਿੰਦੇ ਹਨ

ਫਿਰ ਬਿਰਧਸ਼ਾਲ ਵੱਲ ਪਧਾਰਦੇ ਹਨ।

ਸੱਚੇ ਪਾਤਸ਼ਾਹ ਜੀ ਨੇ ਕੁਰਾਲੀ ਵਾਲੇ ਵੈਦ ਬਾਬਾ ਤੇਜਾ ਸਿੰਘ (88) ਪਾਸ ਭੇਜਿਆ। ਉਸਨੇ ਹਫ਼ਤੇ ਭਰ ਦੀ ਦਵਾਈ ਦਿੱਤੀ ਪਰ ਆਰਾਮ ਵਲੋਂ ਕੱਖ ਜਿੰਨਾ ਫ਼ਰਕ ਨਹੀਂ ਪਿਆ। ਪਰਸੋਂ ਉਹ ਫੇਰ ਵੈਦ ਕੋਲੋਂ ਹੋ ਮੁੜਿਆ ਹੈ। ਉਸਨੇ ਦਵਾਈ ਬਦਲ ਕੇ ਦਿੱਤੀ ਹੈ। ਸੰਤ ਰਤਨ ਸਿੰਘ ਨੇ ਅੱਜ ਹੀ ਉਸ ਦੀ ਪਹਿਲੀ ਪੁੜੀ ਖਾਧੀ ਹੈ।

ਅੱਜ ਜਦੋਂ ਮੈਂ ਪਤਾ ਕਰਦਾ ਉਹਨੂੰ ਮਿਲਣ ਗਿਆ ਤਾਂ ਉਹ ਮੇਰੇ ਨਾਲ ਆਪਣੇ ਪਿਤਾ ਦੀਆਂ ਅਤੇ ਆਪਣੀ ਭਜਨ ਭਗਤੀ ਦੇ ਨਤੀਜਿਆਂ ਦੀ ਗੱਲਬਾਤ ਕਰਨੀ ਚਾਂਹਦਾ ਸੀ ਪਰ ਮੈਂ ਫੇਰ ਮਿਲਣ ਦਾ ਇਕਰਾਰ ਕਰਕੇ ਛੇਤੀ ਵਾਪਸ ਆਇਆ ਅਤੇ ਉਹ 'ਫੇਰ' ਮੇਰੀ ਪਕੜ ਵਿੱਚ 10 ਦਿਨਾਂ ਦੇ ਭੈਣੀ ਸਾਹਿਬ ਕਿਆਮ ਵਿੱਚ ਵੀ ਨਹੀਂ ਆਈ।

## ਸਤਿਗੁਰੂ ਜੀ ਦਾ ਕਾਰਜ ਕਰਮ

ਅਤਿਅੰਤ ਤੇਜ਼ ਗਤੀ ਵਾਲੇ ਸਤਿਗੁਰੂ ਸ੍ਰੀ ਭੈਣੀ ਸਾਹਿਬ ਵਿੱਚ ਆਪਣੇ ਆਪ ਨੂੰ ਬੰਦ ਕਰੀ ਬੈਠੇ ਹਨ। ਅਜਿਹੇ ਵਿੱਚ ਉਹ ਆਪਣੀ ਗਤੀ ਕਿਵੇਂ ਬਣਾਈ ਰੱਖ ਸਕਦੇ ਹਨ। ਪਰ ਸ੍ਰੀ ਹਜ਼ੂਰ ਨੇ ਆਪਣੇ ਆਪ ਨੂੰ ਮਸ਼ਰੂਫ ਕਰ ਰੱਖਿਆ ਹੈ। ਏਨਾ ਕਿ ਸਾਨੂੰ ਪਰਸਪਰ ਗੱਲਬਾਤ ਲਈ ਸਮਾਂ ਨਿਸ਼ਚਿਤ ਕਰਨਾ ਕਠਿਨ ਹੋ ਜਾਂਦਾ ਹੈ।

ਆਪ ਜੀ ਦਾ ਦਿਨ ਰਾਤ ਦੇ 12 ਵਜੇ ਤੋਂ ਆਰੰਭ ਹੁੰਦਾ ਹੈ। ਮਾਲਿਸ਼ ਕਰਾ, ਜੰਗਲ ਪਾਣੀ ਜਾ, ਦਾਤਨ ਕੁਰਲਾ ਕਰ ਵਿਆਯਾਮ ਸਾਧ 1 ਵਜੇ ਤੱਕ ਇਸ਼ਨਾਨ ਕਰਕੇ ਆਪ ਨਿਜੀ ਤਪੱਸਿਆ ਦਾ ਆਰੰਭ ਕਰ ਲੈਂਦੇ ਹਨ। ਬਕਾਇਦਾ ਧੂਪ ਦੀਪ ਕੁੰਭ ਸੰਯੁਕਤ ਚਾਰ ਅੱਖਰੇ ਮੰਤਰ ਦਾ ਰਸਨਾ ਦੁਆਰਾ ਭਜਨ ਕਰਦੇ ਹਨ ਤੇ ਇਹ ਚੌਕੜਾ 4 ਵਜੇ ਤੱਕ ਚਲਦਾ ਹੈ। ਉਪਰੰਤ ਹਰੀ ਮੰਦਰ ਵਿੱਚ ਆਸਾ ਦੀ ਵਾਰ ਦਾ ਕੀਰਤਨ ਸੁਣਨ-ਕਰਨ ਤੇ ਦਰਸ਼ਨ ਦੇਣਾ ਸੁਭਾਗ ਸੰਗਤ ਨੂੰ ਬਖ਼ਸ਼ਦੇ ਹਨ। ਆਸਾ ਦੀ ਵਾਰ ਦੇ ਕੀਰਤਨ ਸਮੇਂ ਸੰਤ ਹਰਬੰਸ ਸਿੰਘ ਘੁੱਲਾ ਦਾ ਦਿਲਰੁਬਾ, ਸੰਤ ਬਲਜੀਤ ਸਿੰਘ ਦਾ ਦਿਲਰੁਬਾ, ਜੰਮੂ ਵਾਲੇ ਗੁਰਚਰਨ ਸਿੰਘ ਦੀ ਸਿਤਾਰ ਸੁਖਦੇਵ ਸਿੰਘ ਭੈਣੀ ਸਾਹਿਬ ਦਾ ਮ੍ਰਿਦੰਗ ਅਤੇ ਸੁਖਵਿੰਦਰ ਸਿੰਘ ਪਿੰਕੀ ਅਤੇ ਸ਼ੇਰ ਸਿੰਘ ਦੇ ਤਬਲੇ ਦਾ ਠਾਠ ਬੱਝਦਾ ਹੈ। ਸੁਰੀਲੇ, ਸ਼ਾਸਤਰੀਯ ਤੇ ਸ਼ੁੱਧ ਸ਼ਬਦ ਕੀਰਤਨ ਦੀ ਅਗਵਾਈ ਸੱਚੇ ਪਾਤਸ਼ਾਹ ਖੁਦ ਕਰਦੇ ਹਨ ਅਤੇ ਪਿਛਲੇ ਸਮੇਂ ਤਿਆਰ ਕੀਤੇ ਛੋਟੇ ਬੱਚਿਆਂ ਦਾ ਇਕ ਜਥਾ ਉਚੀਆਂ ਸੁਰਾਂ ਨਾਲ ਸਾਥ ਤਾਂ ਦਿੰਦਾ ਹੀ ਹੈ, ਪਉੜੀਆਂ ਦਾ ਪਾਠ ਵੀ ਕਰਦਾ ਹੈ। ਕਿ ਆਸ ਕਰੋ 8 ਤੋਂ 12 ਸਾਲ ਦੇ ਬੱਚੇ ਸਕੇਸ਼ ਸ਼ਨਾਨ ਕਰ, ਸਫੇਦ ਬਸਤਰ ਪਹਿਨ ਰਾਗ-ਮੰਡਲ ਵਿੱਚ ਚੌਕੜੀ ਮਾਰ ਕੇ ਬੈਠੇ ਕਿਵੇਂ ਜਚਦੇ ਹੋਣਗੇ।

5.15 ਜਾਂ 5.30 ਤੱਕ ਹਰ ਹਾਲ ਅਰਦਾਸ ਹੋ ਜਾਂਦੀ ਹੈ ਅਤੇ ਫਿਰ ਸੱਚੇ

ਪਾਤਸ਼ਾਹ ਕਾਰ ਵਿੱਚ ਬੈਠ ਆਓ ਭਗਤ ਦੀ ਦੂਜੀ ਛੱਤੇ ਰਤਨ ਸਿੰਘ ਨੂੰ ਦਰਸ਼ਨ ਦੇ ਬਿਰਧਸ਼ਾਲਾ ਵਿੱਚ ਪਧਾਰਦੇ ਹਨ। ਸਾਰੇ ਬਿਰਧਾਂ ਪਾਸ ਜਾ ਖਾਸ ਕਰ ਬਖਸ਼ੀ ਹਰਦੇਵ ਸਿੰਘ ਨੂੰ ਨਿਵਾਜ, ਪਸ਼ੂਸ਼ਾਲਾ ਵਿੱਚ ਹੁੰਦੇ ਹੋਏ ਕੋਠੀ (ਪੁਰਾਣੀ) ਆਉਂਦੇ ਹਨ। ਏਥੇ ਲੁੜੀਂਦਾ ਪ੍ਰਥਮ ਜਲ ਪਾਨ ਕਰ ਘੰਟਾ ਡੇਢ ਘੰਟਾ ਬਿਰਾਜਦੇ ਹਨ। 8 ਵਜੇ ਤੋਂ ਇੱਕ ਘੰਟਾ ਅਖ਼ਬਾਰਾਂ ਦਾ ਅਧਿਐਨ ਕਰ, ਪ੍ਰਬੰਧ ਸੰਬੰਧੀ ਜ਼ਿਮੇਵਾਰਾਂ ਨਾਲ ਗੱਲਬਾਤ ਕਰ, ਵਿਸ਼ੇਸ਼ ਆਇਆਂ ਨੂੰ ਦਰਸ਼ਨ ਦੇ, ਸਰਹੰਦ ਨਹਿਰ ਤੇ ਆਪਣੇ ਡੇਰੇ ਪਹੁੰਚ ਜਾਂਦੇ ਹਨ। ਘੰਟਾ ਡੇਢ ਘੰਟਾ ਏਥੇ ਬਿਤਾਉਂਦੇ ਵਾਪਿਸ ਆ ਪ੍ਰਸ਼ਾਦ ਛਕ ਕੇ ਇੱਕ ਘੰਟਾ ਆਰਾਮ ਕਰਦੇ ਅਰਥਾਤ ਬਿਰਾਜਦੇ ਹਨ।

ਇਸ਼ਨਾਨ ਆਦਿ ਸਾਧ 1 ਵਜੇ ਤੋਂ ਹਰੀ ਮੰਦਰ ਵਿੱਚ ਕਥਾ ਸਰਵਣ ਕਰਦੇ 2 ਤੋਂ 3 ਤੱਕ ਸਮੂਹਿਕ ਨਾਮ ਸਿਮਰਨ ਸਮੇਂ ਦਰਸ਼ਨ ਦਿੰਦੇ ਉਪਰੰਤ ਹਰ ਰੋਜ਼ ਇੱਕ ਨਵੇਂ ਰਾਗ ਵਿੱਚ ਇੱਕ ਘੰਟਾ ਕੀਰਤਨ ਹੁੰਦਾ ਹੈ। 4.30 ਤੋਂ 5 ਤੱਕ ਰਾਗੀਆਂ ਨਾਲ ਬੈਠ ਕੇ ਕੋਠੀ ਦੇ ਲਾਨ ਵਿੱਚ ਕੱਲ੍ਹ ਦੇ ਕੀਰਤਨ ਦੀ ਤਿਆਰੀ ਹੁੰਦੀ ਹੈ। 5 ਤੋਂ 7.30 ਤੱਕ ਦਰਸ਼ਨ ਮੇਲੇ, ਪ੍ਰਬੰਧ ਬਾਰੇ ਰਿਪੋਰਟਾਂ, ਵਾਲੀਬਾਲ ਖੇਡਣ ਉਪਰੰਤ 8 ਤੋਂ 9 ਵਜੇ ਤੱਕ ਘਰੋਗੇ ਮੈਂਬਰਾਂ ਨਾਲ ਉਠ ਬੈਠ 9 ਤੋਂ 12 ਤੱਕ ਬਿਰਾਜਨ ਹੁੰਦਾ ਹੈ।

ਪਿਛਲੇ ਦਿਨੀਂ ਬੱਚਿਆਂ ਨੂੰ ਸੰਗੀਤ ਸਿਖਾਣ ਦੀ ਮੁਹਿੰਮ ਸੀ ਅੱਜ ਕਲ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਸਥਾਪਨ ਕਰਨਾ ਮਨੋਰਥ ਹੈ।

ਸੱਚੇ ਪਾਤਸ਼ਾਹ ਟੈਲੀਫੋਨ ਕਰਨ ਕਰਵਾਣ ਜਾਂ ਹੋਰ ਕੰਮਾਂ ਲਈ ਦੂਜੇ ਚੌਥੇ ਦਿਨ ਆਸਾ ਦੀ ਵਾਰ ਚੋਂ ਉਠ ਬਿਰਧਾਂ ਨੂੰ ਦਰਸ਼ਨ ਦੇਣ ਉਪਰੰਤ ਲੁਧਿਆਣੇ ਵੀ ਪਧਾਰਦੇ ਹਨ। ਨਿਜੀ ਸੇਵਕ ਮੰਡਲ ਇਸ ਪ੍ਰਕਾਰ ਹੈ :

1. ਨਿਕਟੀ ਸੇਵਕ ਸੰਤ ਬਲਦੇਵ ਸਿੰਘ ਜੌੜਕੀਆਂ (ਹਨੂੰਮਾਨਗੜ੍ਹ)
2. ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਪਾਸਲਾ (ਜਲੰਧਰ)
3. ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ (ਲੁਧਿਆਣਾ)
4. ਬਸਤਰ ਧੋਣਵਾਲਾ ਸੰਤ ਗੁਰਤੇਜ ਸਿੰਘ ਜੌੜਕੀਆਂ
5. ਲਾਂਗਰੀ ਸੰਤ ਸਤਨਾਮ ਸਿੰਘ ਕਰਨਾਲ

## ਠਾਕੁਰ ਦਲੀਪ ਸਿੰਘ ਜੀ

ਮੈਨੂੰ ਪਤਾ ਲੱਗਾ ਕਿ ਠਾਕੁਰ ਦਲੀਪ ਸਿੰਘ ਜੀ ਸਮੇਤ ਸੁਪਤਨੀ ਬੀਬੀ ਗੁਰਮੀਤ ਕੌਰ ਅਤੇ ਛੋਟੀ ਬਿਟੀਆ ਦੇ ਲੰਮਾ ਵਿਦੇਸ਼ੀ ਟੂਰ ਲਾ ਕੇ ਆਏ ਹਨ। ਅੱਜ ਕਾਫ਼ੀ ਕਰੜਾ ਦਿਨ ਸੀ। ਹਵਾ ਰੁੱਕ ਜਾਏ ਤਾਂ ਪ੍ਰਾਣ ਨਿਕਲਦੇ ਹਨ। ਰੁਮਕੇ ਤਾਂ ਬਿਰਛ ਛਾਵੇਂ

ਸੁਖ ਉਪਜਦਾ ਹੈ । ਅਸੀਂ ਸਾਹਿਤਕ ਗਰੁੱਪ ਬਾਹਰਲੇ ਡੇਰੇ (ਵਰਨੀ ਖੇਤਰ) ਸਾਂ, ਠਾਕਰ ਜੀ ਵੀ ਏਸੇ ਡੇਰੇ ਆਪਣੇ ਕਮਰੇ ਵਿੱਚ ਆਏ ਬੈਠੇ ਆਪਣੀ ਡਾਕ ਦੀ ਫੋਲਾਫਾਲੀ ਕਰ ਰਹੇ ਸਨ । ਮੈਂ ਉਹਨਾਂ ਦੀ ਯਾਤਰਾ ਬਾਰੇ ਪੁੱਛਿਆ । ਉਹਨਾਂ ਦੱਸਿਆ ਕਿ 5-6 ਦਿਨ ਬੈਂਕੋਕ (ਥਾਈਲੈਂਡ ਦੀ ਰਾਜਧਾਨੀ), 5 ਦਿਨ ਮਨੀਲਾ (ਫਿਲੀਪੀਨ ਦੀ ਰਾਜਧਾਨੀ) ਅਤੇ 20 ਦਿਨ ਟੋਕੀਓ ਜਾਪਾਨ ਦੀ ਰਾਜਧਾਨੀ ਤੇ ਹੋਰ ਸ਼ਹਿਰਾਂ ਵਿੱਚ ਲਾਕੇ 2-3 ਦਿਨ ਫੇਰ ਬੈਂਕੋਕ ਆ ਭਾਰਤ ਪਹੁੰਚੇ ਹਨ । ਇਸ ਯਾਤਰਾ ਦਾ ਮਨੋਰਥ ਮੁੱਖ ਰੂਪ ਵਿੱਚ ਸਰੀਰਕ ਸਿਹਤ ਲਈ ਮਨੀਲਾ ਵਾਲੀ ਮਾਈ ਤੋਂ ਸੁਪਰ ਨੈਚੁਰਲ ਇਲਾਜ ਕਰਵਾਣਾ ਸੀ ਭਾਵੇਂ ਜਾਪਾਨ ਦਾ ਭਰਮਣ ਵੀ ਪਹਿਲਾਂ ਤੋਂ ਨਿਸਚਿਤ ਸੀ । ਮੈਂ ਠਾਕਰ ਜੀ ਦਾ ਰੁਝੇਵਾਂ ਭਾਂਪ ਸਿਧਾ ਸੁਆਲ ਕੀਤਾ : ਕੀ ਫਿਰ ਮਨੀਲਾ ਵਾਲੀ ਮਾਈ ਨੇ ਆਪ ਜੀ ਨੂੰ ਅਰੋਗਤਾ ਪਰਦਾਨ ਕਰ ਦਿੱਤੀ ।

"ਨਹੀਂ ! ਮੈਂ ਤਾਂ ਰਾਜ਼ੀ ਨਹੀਂ ਹੋ ਸਕਿਆ । ਮੇਰੇ ਤੇ ਤਾਂ ਸਤਿਗੁਰੂ ਜੀ ਹੀ ਬਖ਼ਸ਼ਸ਼ ਕਰਨਗੇ ਤਾਂ ਭਾਵੇਂ ਸਿਹਤ ਬਹਾਲ ਹੋਵੇ ।" ਠਾਕੁਰ ਜੀ ਨੇ ਗੱਲ ਮੁਕਾਈ । ਮੈਂ ਉਹਨਾਂ ਨੂੰ ਦੱਸਿਆ ਕਿ ਮਨੀਲਾ ਵਾਲੀ ਮਾਈ ਦਾ ਜਾਦੂ ਵੀ ਉਤਰ ਰਿਹਾ ਹੈ । ਅਵਤਾਰ ਸਿੰਘ ਅੰਮ੍ਰਿਤਸਰੀ ਫਿਰ ਆਪਣੇ ਫੇਫੜਿਆਂ ਦੀ ਪੀੜ ਨਾਲ ਕਿਸੇ ਹੋਰ ਡਾਕਟਰ ਪਾਸ ਗਿਆ ਹੈ ।

ਠਾਕੁਰ ਜੀ ਦਾ ਕਮਰਾ ਚੀਜ਼ਾਂ ਵਸਤਾਂ ਨਾਲ ਭਰਪੂਰ ਸੀ । ਉਹ ਵੀ ਇਸ ਸਮਾਨ-ਕਮਰੇ ਵਿੱਚ ਗੁਆਚੇ-ਗੁਆਚੇ ਲੱਗਦੇ ਸਨ ।

## ਸੰਤ ਗੁਰਮੁਖ ਸਿੰਘ ਖਾਰਾ

ਸੰਤ ਨਗਰ ਇਲਾਕਾ ਜੀਵਨ ਨਗਰ ਦੇ ਗੁਰਮੁਖ ਸਿੰਘ ਖਾਰਾ ਨੂੰ ਭੈਣੀ ਸਾਹਿਬ ਵੇਖ ਮੈਂ ਪੁਛਿਆ : ਕਿਵੇਂ ? ਤੂੰ ਕਿਵੇਂ ਗੁਰਮੁਖ ਸਿੰਘ !

ਗੁਰਮੁਖ ਸਿੰਘ ਨੇ ਦੱਸਿਆ ਕਿ ਉਹ ਪਿਛਲੇ ਕਈ ਦਿਨਾਂ ਤੋਂ ਏਥੇ ਹੈ । ਸਤਿਗੁਰੂ ਜੀ ਨੇ ਛੋਟੇ ਬੱਚਿਆਂ ਨੂੰ ਪੁਰਾਣੀਆਂ ਧਾਰਨਾਂ ਦੇ ਸ਼ਬਦ ਪੜ੍ਹਨੇ ਅਤੇ ਢੋਲਕ ਵਜਾਣੀ ਸਿਖਾਣ ਵਾਸਤੇ ਉਸਨੂੰ ਮੇਲੇ ਤੱਕ ਏਥੇ ਰਹਿਣ ਲਈ ਲਿਆਂਦਾ ਹੈ । ਉਹ 3-4 ਬੱਚਿਆਂ ਨੂੰ ਢੋਲਕੀ ਵਜਾਣੀ ਸਿਖਾ ਰਿਹਾ ਹੈ ਤੇ ਵਾਰੇ ਦੇ ਕੀਰਤਨ ਵਿੱਚ ਗਾਏ ਜਾਣ ਵਾਲੇ ਸ਼ਬਦ ਸਿਖਾ ਰਿਹਾ ਹੈ ।

ਗੁਰਮੁਖ ਸਿੰਘ ਖਾਰਾ ਸੰਤ ਨਗਰ ਵਾਰਾ ਜਥੇ ਦਾ ਸ਼ਿੰਗਾਰ ਹੈ । ਬਲੀ ਸਿੰਘ ਬੁੱਢੀਮਾੜੀ ਦਾ ਵਾਜਾ ਤੇ ਗੁਰਮੁਖ ਸਿੰਘ ਖਾਰੇ ਦੀ ਢੋਲਕੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਨੂੰ ਆਨੰਦ ਬਖ਼ਸ਼ਦੇ ਹਨ ।

## ਬਕਰੀ ਸਿੰਘ ਇਕਤੈ ਥਾਇ ਰਾਖੇ

ਇਲਾਕਾ ਰਾਮਸਰ ਵਿਚੇ ਸਤਿਜੁਗ ਲਗਾ ਹੀ ਨਜ਼ਰ ਆਉਂਦਾ ਹੈ । ਰੁੱਖਾਂ ਦੀ

ਭਰਪੂਰ ਹਰਿਆਲੀ ਵਿੱਚ ਪੱਕੇ ਫਲੈਟ, ਜਿਥੇ ਕਿਤੇ ਪੁਸ਼ਪ ਦਰਸ਼ਨ, ਇਹ ਤਾਂ ਅਨੁਭਵਿਆ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਚੌਧਰ ਲਗਾਣ ਵਾਲੇ, ਸੇਵਾ ਕਰਨ ਵਾਲੇ, ਮਾੜੇ ਤੇ ਤਕੜੇ ਸਿੱਖ, ਨਿਸਚਿੰਤ ਭਾਵ ਨਾਲ ਵਿਚਰਦੇ ਹਨ । ਮਾੜਿਆਂ ਉਤੇ ਤਕੜਿਆਂ ਦਾ ਸਿੱਧਾ ਜੋਰ ਕਦੇ ਘੱਟ ਹੀ ਚੜਦਾ ਹੈ ਜੇ ਚੜ ਜਾਇ ਤਾਂ ਸਤਿਗੁਰੂ ਜੀ ਉਤਾਰਨ ਦੇ ਕਈ ਢੰਗ ਤਰੀਕੇ ਲਭ ਲੈਂਦੇ ਹਨ ਪਰ ਸਮੁੱਚੇ ਵਾਤਾਵਰਣ ਵਿੱਚ ਵੀ ਆਸ਼ਰਮੀ ਅਨੰਦ ਵਿਆਪਤ ਰਹਿੰਦਾ ਹੈ। ਸਤਿਗੁਰੂ ਜੀ ਦੇ ਬਾਹਰਲੇ ਡੇਰੇ ਇਕ ਘਾਹ ਕਿਤੇ ਵਿੱਚ ਬਰਸਾਤਾਂ ਕਾਰਨ ਉੱਚਾ ਉੱਚਾ ਘਾਹ ਤੇ ਪੈਲਾਂ ਪਾਂਦੇ ਮੋਰ ਤਾਂ ਵੇਖੇ ਹੀ ਸਨ ਅੱਜ ਇਹਨਾਂ ਦਾ ਇੱਕ ਦੁਸ਼ਮਣ ਖਪਰਾ ਸੱਪ ਵੀ ਏਥੇ ਹੀ ਪੈਲਾਂ ਪਾਂਦਾ ਅਰਥਾਤ ਮੇਲ੍ਹਦਾ ਵੇਖਿਆ ਹਰਪਾਲ ਸਿੰਘ ਨੇ ਦੱਸਿਆ 7 ਸਾਲ ਤੋਂ ਇਹ ਅਤੇ ਐਸੇ ਇਕ ਦੋ ਹੋਰ ਵੇਖਦੇ ਆ ਰਹੇ ਹਾਂ । ਨਾ ਮੋਰ ਇਹਨਾਂ ਨੂੰ ਕੁਛ ਕਹਿੰਦੇ ਹਨ ਤੇ ਨਾ ਇਹ ਮੋਰਾਂ ਨੂੰ । ਅੱਜ ਵੀ ਸੂਚਨਾ ਪਰਣਾਲੀ ਤੋਂ ਅਸੀਂ ਇਸਦਾ ਧਰਤੀਓਂ ਸਵਾ ਫੁਟ ਉੱਚਾ ਉਠਿਆ ਫਨ ਵੇਖ ਸਕੇ ।

## ਖਮਾਜ ਵਿੱਚ ਕੀਰਤਨ

ਕੱਲ ਦੇ ਤੈਅ ਕੀਤੇ ਪ੍ਰੋਗਰਾਮ ਅਨੁਸਾਰ ਅਜ ਕਥਾ ਵਾਦਨ ਅਤੇ ਨਾਮ ਸਿਮਰਨ ਉਪਰੰਤ ਜਦ ਕੀਰਤਨ ਦੀ ਵਾਰੀ ਆਈ ਤਾਂ ਸਾਜ਼ਿੰਦਿਆਂ ਦੀਆਂ ਤੰਤੂ ਸੁਰ ਹੁੰਦਿਆਂ ਹੀ ਸ਼ਬਦ ਸ਼ੁਰੂ ਹੋ ਗਏ :

1. ਬ੍ਰਹਮਾਦਿਕ ਸਿਵ ਛੰਦ ਮੁਨੀਸੁਰ
   ਰਸਕਿ ਰਸਕਿ ਠਾਕੁਰ ਗੁਨ ਗਾਵਤ । (ਧਰੁਪਦ ਧਮਾਰ)
2. ਜਉ ਤਉ ਪ੍ਰੇਮ ਖੇਲਣ ਕਾ ਚਾਉ ।। (ਤਿੰਨ ਤਾਲ)
3. ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ। (ਤਿੰਨ ਤਾਲ)

ਇਕ ਵਾਰ ਤਾਂ ਸਤਿਗੁਰੂ ਜੀ ਨੇ ''ਬਨ ਬਨ ਫਿਰਤ ਉਦਾਸ'' ਗਾਉਂਦਿਆਂ 'ਉਦਾਸ' ਸ਼ਬਦ ਨੂੰ ਅਜਿਹੀ ਰੂਪ ਰੇਖਾ ਦਿੱਤੀ ਕਿ ਮਾਲੂਮ ਹੋਇਆ ਕਿ ਸਤਿਗੁਰੂ ਜੀ ਆਪਣੇ ਪਰਮ-ਪਿਤਾਮਾ ਬਾਬੇ ਨਾਨਕ ਵਾਲੀ ਉਦਾਸੀ ਵਿੱਚ ਵਿਚਰ ਰਹੇ ਸਨ ।

## ਮਾਸਟਰ ਬਲਵੰਤ ਸਿੰਘ

ਸ. ਬੂਟਾ ਸਿੰਘ ਨਾਮ ਦਾ ਇੱਕ ਨੌਜਵਾਨ ਤਕਾ ਕੇ ਡੇਰਾ ਪ੍ਰਬੰਧਕ ਕਸ਼ਮੀਰ ਸਿੰਘ ਨੇ ਮੈਨੂੰ ਦੱਸਿਆ ਕਿ ਤੁਹਾਡੇ ਸਮਿਆਂ ਦੇ ਡੇਰੇ ਵਿੱਚ ਖਜ਼ਾਨਚੀ ਜਮਾ ਸਕੱਤਰ ਜਮਾ ਸਤਿਜੁਗ ਸੰਪਾਦਕ ਮਾ: ਬਲਵੰਤ ਸਿੰਘ ਦਾ ਇਹ ਭਤੀਜਾ ਹੈ ਤੇ ਮੋਗੇ ਵਿੱਚ ਟਿਊਬਵੈਲ ਕਾਰਪੋਰੇਸ਼ਨ ਦਾ ਕਰਿੰਦਾ ਹੈ । ਇਸਦੇ ਪਿਤਾ ਦਾ ਨਾਂ ਸ. ਸੋਹਣ ਸਿੰਘ ਹੈ । ਸੋਹਣ ਸਿੰਘ, ਬਲਵੰਤ ਸਿੰਘ ਅਤੇ ਦੋ ਹੋਰ ਭਾਈ ਸ. ਵਧਾਵਾ ਸਿੰਘ ਬੁੰਡਾਲਾ ਦੀ ਔਲਾਦ ਹਨ । ਦਸੂਹੇ ਦੇ

ਲਾਗੇ ਅਜਕੱਲ੍ਹ ਇਨਾਂ ਦੀ ਰਿਹਾਇਸ਼ ਹੈ । ਮੈਨੂੰ ਉਹ ਪ੍ਰਮੁੱਖ ਵਿਅਕਤੀ ਯਾਦ ਆਇਆ ਜਿਸਨੇ ਭੁੜੇ ਪੈਰਾਂ ਦੇ ਹੁੰਦਿਆਂ ਗੁਰੂਘਰ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਲੰਮਾ ਅਰਸਾ ਸੇਵਾ ਕੀਤੀ।

## ਚਰਨ ਪੱਟੀ

ਜਦੋਂ ਮੈਂ ਪਿਛਲੀ ਵਾਰ ਆਇਆ ਸਾਂ ਤਦੋਂ ਵੀ ਅਤੇ ਇਸ ਵਾਰ ਵੀ ਮੈਂ ਬਾਰੀਕ ਜਰਾਬਾਂ ਵਿਚ ਦੀ ਸ੍ਰੀ ਸਤਿਗੁਰੂ ਜੀ ਦੇ ਖੱਬੇ ਚਰਨ ਵੱਲ ਨਿਹਾਰਿਆ ਤਾਂ ਮੈਨੂੰ ਉਸਦੇ ਅੰਦਰ ਖ਼ੂਬਸੂਰਤੀ ਨਾਲ ਵਲ੍ਹੇਟੀ ਗਈ ਇੱਕ ਪੱਟੀ ਲੱਗੀ ਜੋ ਮੈਨੂੰ ਪੁਕਾਰ ਪੁਕਾਰ ਕਹਿੰਦੀ ਸੀ, ਮੇਰੇ ਬਾਰੇ ਵੀ ਪੁੱਛ ਲੈ ਅਤੇ ਮੈਂ ਅੱਜ ਦੀਨ ਦਿਆਲ ਜੀ ਤੋਂ ਪੁੱਛ ਲਿਆ। ਸਤਿਗੁਰੂ ਜੀ ਨੇ ਬਚਨ ਕੀਤਾ : ਲੰਮੇ ਸਮੇਂ ਤੋਂ ਮੈਨੂੰ ਖੱਬੇ ਪੈਰ ਦੀ ਛੱਤ ਦੇ, ਗਿੱਟਿਆਂ ਵਲ ਨੂੰ ਕਰਕੇ ਦਰਦ ਦੀ ਇੱਕ ਚੁਭਕ ਪ੍ਰਤੀਤ ਹੁੰਦੀ ਸੀ। ਲੰਮਾ ਚਿਰ ਬੇ-ਪਰਵਾਹੀ ਵਰਤ ਕੇ ਅੰਤ ਨੂੰ ਮੈਂ ਡਾਕਟਰ ਤੋਂ ਰਾਇ ਲਈ ਉਸਨੇ ਮੈਨੂੰ ਦੋ ਮਹੀਨੇ ਤੱਕ ਇਹ ਪੱਟੀ ਕਰਕੇ ਰਹਿਣ ਲਈ ਆਖਿਆ ਹੈ । ਭਾਵ ਕਿ ਮੇਰਾ ਪੈਰ ਸਦਾ ਇਸ ਪੱਟੀ ਨਾਲ ਏਸ ਥਾਉਂ ਬੰਦ ਰਹੇ। ਵੇਖੋ, ਆਰਾਮ ਉਡੀਕਿਆ ਜਾ ਰਿਹਾ ਹੈ ।

## ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ

ਪਿਛਲੀ ਆਮਦ ਤੇ ਮੈਂ ਵੇਖਿਆ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਪੰਥ ਦੀਆਂ ਅਨੇਕਾਂ ਹਸਤੀਆਂ ਨੂੰ ਭੈਣੀ ਸਾਹਿਬ ਬੁਲਾਕੇ, ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਪ੍ਰੋਗਰਾਮ ਤੇ ਆਦਰਸ਼-ਮਨੋਰਥ ਦੱਸ ਕੇ ਰਕਮਾਂ ਜ਼ਿੰਮੇ ਲਾਈਆਂ ਸਨ । ਹੁਣ ਮੈਨੂੰ ਪਤਾ ਲੱਗਾ ਹੈ ਕਿ ਮਾਤਾ ਜੀ ਬੰਬਈ ਵਿੱਚ ਏਸੇ ਕਾਰਨ ਉਗ੍ਰਾਹੀ ਕਰਨ ਵਾਸਤੇ ਪਧਾਰੇ ਹਨ । ਪਹਿਲੇ ਪ੍ਰੋਗਰਾਮ ਅਨੁਸਾਰ ਤਾਂ ਅੰਗਰੇਜ਼ੀ ਮੀਡੀਅਮ ਦਾ ਇਹ ਸਕੂਲ ਪਹਿਲੀ ਜੁਲਾਈ ਤੋਂ ਹੀ ਸ਼ੁਰੂ ਹੋ ਜਾਣਾ ਸੀ, ਪਰ ਇਸਨੂੰ ਅਗਲੇ ਸਾਲ ਦੀ ਵੈਸਾਖੀ ਤੱਕ ਅੱਗੇ ਪਾ ਦਿੱਤਾ ਗਿਆ ।

ਪਰ ਅੱਜ ਅਕੈਡਮੀ ਕਮੇਟੀ ਦੇ ਸਕੱਤਰ ਸ. ਨਿਰਮਲ ਸਿੰਘ ਦੀ ਪਹਿਲ ਤੇ 6 ਬੱਚਿਆਂ ਨਾਲ ਅੰਡਰ ਕੇ.ਜੀ. ਅਤੇ ਕੇ.ਜੀ. ਜਮਾਤਾਂ ਨੂੰ ਸੁਸਿੱਖਿਅਤ ਕਰਨ ਲਈ, ਫਰਸ਼ ਉਤੇ ਨੀਵੇਂ ਡੇਸਕਾਂ ਨਾਲ ਪੜ੍ਹਾਈ ਸ਼ੁਰੂ ਕਰਵਾ ਦਿੱਤੀ । ਅਰਦਾਸ ਕਰਕੇ ਆਰੰਭ ਕੀਤਾ ਗਿਆ । ਇਹ ਆਰੰਭ ਹਰੀ ਮੰਦਰ ਵਿੱਚ ਪੰਥ ਰਤਨ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਦੀ ਮੌਜੂਦਗੀ ਵਿੱਚ ਕੀਤਾ ਗਿਆ ।

ਇਹਨਾਂ ਦੇ ਮਾਪੇ 50/- ਮਹੀਨਾ ਫੀਸ ਵਜੋਂ ਦੇਣਗੇ । ਉਹ ਸੇਵਕ ਜਿਨਾਂ ਪਾਸ ਮਾਇਕ ਵਸੀਲੇ ਹਨ ਆਪਣੇ ਬੱਚਿਆਂ ਨੂੰ ਇਸ ਕੋਰਸ ਵਿੱਚ ਸ਼ਾਮਲ ਕਰਵਾਣਗੇ । ਸੰਤ ਰਣਧੀਰ ਸਿੰਘ (ਮਲਵਈ ਸਿੰਘ) ਦਾ ਲੜਕਾ ਰਣਬੀਰ ਸਿੰਘ, ਖ਼ਜਾਨਚੀ ਪੂਰਬਾ ਦਾ

ਗੁਰਭਗਤ ਸਿੰਘ ਅਤੇ ਹੋਰ ਬੱਚੇ ਅੱਜ ਤੋਂ ਹੀ U.K.G. ਵਿੱਚ ਦਾਖ਼ਲ ਹੋ ਗਏ ਹਨ । ਦੋ ਬੀਬੀਆਂ ਮਸਤਾਨੇ ਹਰਦੇਵ ਸਿੰਘ ਦੀਆਂ ਹਨ ।

ਮਸਤਾਨਾ ਹਰਦੇਵ ਸਿੰਘ ਇਹਨਾਂ ਬੱਚਿਆਂ ਨੂੰ ਵੀ ਵੇਲੇ ਸਿਰ ਇਕਤਰ ਕਰਦਾ ਤੇ ਇਹਨਾਂ ਦੀ ਦੇਖ ਰੇਖ ਦੀ ਜ਼ਿੰਮੇਵਾਰੀ ਉਠਾਈ ਰੱਖੇਗਾ ।

## 17 ਜੁਲਾਈ 1986, ਵੀਰਵਾਰ
## ਸ੍ਰੀ ਭੈਣੀ ਸਾਹਿਬ

ਅੱਜ ਅਸੀਂ ਆਸਾ ਦੀ ਵਾਰ ਵਿੱਚ ਪਹੁੰਚਣੋਂ ਰਹਿ ਗਏ, ਸਾਡੇ ਭਾਗਾਂ ਨੂੰ, ਜਦੋਂ ਅਸੀਂ ਜਾ ਰਹੇ ਸਾਂ ਸੱਚੇ ਪਾਤਸ਼ਾਹ ਸੰਤ ਰਤਨ ਸਿੰਘ ਨੂੰ ਦਰਸ਼ਨ ਦੇ ਕੇ ਆ ਰਹੇ ਸਨ । ਅਜੇ ਵੀ ਉਹ ਨਿੱਜੀ ਨਿਤਨੇਮ ਕਰ ਰਹੇ ਸਨ । ਦੂਜੀ ਵਾਰ ਬਿਰਧਾਂ ਦੇ ਡੇਰਿਓਂ ਆਉਂਦਿਆਂ ਦੀ ਝਲਕ ਮਿਲੀ । ਤੀਜੀ ਵਾਰ ਲਉਢੇ ਪਹਿਰ ਦੇ ਦੀਵਾਨ ਵਿੱਚ ਦਰਸ਼ਨ ਹੋਏ ।

ਕੀਰਤਨ ਸਮੇਂ ਅੱਜ ਰਾਗ ਅਡਾਨਾ ਦੀ ਵਾਰੀ ਸੀ । ਧਮਾਰ 14 ਮਾਤ੍ਰਾ ਵਿੱਚ ਸ਼ਬਦ ਸੀ : ਜਿਸ ਨੋ ਤੂ ਜਾਣਾਇਹਿ ਸੋਈ ਜਨ ਜਾਣੈ । ਦੂਜਾ ਸ਼ਬਦ, ਮੋਰੀ ਅਬੈ ਬਿਨਤੀ ਸੁਨਿ ਲੀਜੈ (ਦਸਮ ਗ੍ਰੰਥ) ਹੇ ਰਵਿ ਹੇ ਸਸਿ ਹੇ ਕਰੁਨਾ ਨਿਧ (ਪਿਛਲੇ ਅੱਧ ਨੂੰ ਪਹਿਲਾਂ ਪੜਨਾ) । ਸੰਤ ਗਿਆਨ ਸਿੰਘ ਘੰਨੂਪੁਰੀਏ ਨਾਲ ਸ. ਸੰਤੋਖ ਸਿੰਘ ਮੁਕੇਰੀਆਂ ਨੇ ਗੁਰੂ ਚਰਨਾਂ ਵਿੱਚ ਆ ਕੇ ਭਜਨ ਪੁੱਛਿਆ । ਕਾਲੀ ਪੱਗ ਤੇ ਕਾਲੇ ਗਾਤਰੇ ਵਾਲੀ ਕਿਰਪਾਨ ਗਲ ਸੀ । ਖੰਡੇ ਕਿਰਪਾਨਾਂ ਵਾਲਾ ਚੱਕਰ ਵੀ ਉਸਦੇ ਗਾਤਰੇ ਦੀ ਸ਼ੋਭਾ ਸੀ ਪਰ ਸਿੰਘ ਦਾ ਹਿਰਦਾ ਨਿਰਮਲ ਸੀ । ਸਤਿਗੁਰੂ ਜੀ ਨੇ ਪੂਰਬੇ ਦੁਆਰਾ ਕਿਰਪਾ ਕਰਵਾਈ ।

### ਵਾਤਾਵਰਣ

ਭਾਵੇਂ ਪੰਜਾਬ ਵਿੱਚ ਆਤੰਕਵਾਦੀਆਂ ਵਲੋਂ ਕਤਲੋਗਾਰਤ ਜਾਰੀ ਹੈ ਅਤੇ ਦਹਿਸ਼ਤ ਦਾ ਦੌਰ ਦੌਰਾ ਜਿਉਂ ਕਾ ਤਿਉਂ ਹੈ (ਉਂਜ ਅਜਕਲ੍ਹ ਇਹ ਆਪ ਹੁਦਰੇ ਫੜੇ ਤੇ ਮਾਰੇ ਵੀ ਜਾ ਰਹੇ ਹਨ C.R.P ਜਾਂ ਪੁਲਿਸ ਵਲੋਂ) ਪਰ ਕੁਦਰਤੀ ਵਾਤਾਵਰਣ ਠੰਢਾ ਠੰਢਾ ਹੈ । ਅਸਮਾਨ ਬਦਲਾਂ ਘਿਰਿਆ ਅਤੇ ਪੁਰੇ ਦੀ ਪੌਣ ਨੇ ਸੁਖ ਵਰਸ਼ਾ ਕੀਤੀ ਹੋਈ ਹੈ ।

ਮੁਸ਼ਕਲ ਇਹ ਹੈ ਕਿ ਸਾਰਾ ਦਿਨ ਬੱਤੀ ਨਹੀਂ ਆਉਂਦੀ । ਹਵਾ ਨਾ ਚੱਲੇ ਤਾਂ ਮੱਛਰਾਂ ਦੀਆਂ ਫੌਜਾਂ ਹੱਲਾ ਕਰ ਦਿੰਦੀਆਂ ਹਨ । ਭੈਣੀ ਸਾਹਿਬ ਦਾ ਮੱਛਰ ਚੰਗਾ ਪਲਿਆ ਹੋਇਆ ਹੈ - ਮੱਖੀ ਜਿਡਾ ਮੱਛਰ ਡੰਗਦਾ ਹੈ ਤਾਂ ਪਿੰਡੇ ਤੇ ਰੋਬੜਾ ਉਭਰ ਖਲੋਂਦਾ ਹੈ । ਸਾਰਾ ਦਿਨ ਬਿਜਲੀ ਝੋਨਿਆਂ ਨੂੰ ਪਾਣੀ ਦੇਣ ਲਈ ਜਾਰੀ ਰਹਿੰਦੀ ਹੈ। ਘੁੰਮ ਫਿਰ ਕੇ ਵੇਖਿਆ ਹੈ, ਚਾਵਲ ਸਭਨੀਂ ਥਾਈਂ ਏਨਾ ਪ੍ਰਧਾਨ ਹੋ ਗਿਆ ਹੈ ।

## ਪ੍ਰਦੇਸੀ ਤੁਰ ਗਿਆ ਹੈ

ਕੋਈ 3-4 ਮਹੀਨੇ ਪਹਿਲਾਂ ਜਥੇਦਾਰ ਸੁਰੇਤ ਸਿੰਘ ਹੁਸ਼ਿਆਰਪੁਰ ਦਾ ਛੋਟਾ ਭਾਈ ਸ. ਹਰਭਜਨ ਸਿੰਘ ਪਰਦੇਸੀ ਭੈਣੀ ਸਾਹਿਬ ਵਿਖੇ ਆਪਣੀ ਵਿਸ਼ੇਸ਼ ਹੋਂਦ ਜਤਲਾਂਦਾ ਰਿਹਾ ਹੈ । ਸੰਤੋਖ ਸਿੰਘ ਅਮਰਜੀਤ ਕੌਰ ਕੇ ਘਰ ਉਹ ਬੱਚਿਆਂ ਦਾ ਮਾਮਾ ਬਣ ਕੇ ਆਉਂਦਾ ਜਾਂਦਾ ਰਿਹਾ । ਇਹ ਉਸਦਾ ਪ੍ਰਧਾਨ ਅੱਡਾ ਸੀ । ਉਸਨੂੰ ਸਰਕਾਰੇ ਦਰਬਾਰੇ ਬੜਾ ਰਸੂਖ ਵਾਲਾ ਬੰਦਾ ਗਿਣਿਆ ਜਾਂਦਾ ਸੀ, ਪਰ ਮੈਂ ਜਦੋਂ ਉਸਨੂੰ ਬੀਬੀ ਪ੍ਰਕਾਸ਼ ਕੌਰ ਸੁਪਤਨੀ ਸੰਤ ਮੇਹਰ ਸਿੰਘ ਕਾਨਪੁਰੀ ਦੀ ਬੁਢਾਪਾ ਪੈਨਸ਼ਨ ਲੁਆਣ ਤੇ ਬੈਂਕ ਖਾਤਾ ਨਾਮ ਪਰਿਵਰਤਨ ਦੀ ਗੱਲ ਕੀਤੀ ਤਾਂ ਉਹਦਾ ਕਹਿਣਾ ਸੀ ਕਿ ਉਸਨੂੰ ਸਤਿਗੁਰੂ ਜੀ ਆਗਿਆ ਕਰਨ । ਮੈਂ ਨਕਾਰਿਆ ਕਿ ਅਜਿਹੀਆਂ ਗੱਲਾਂ ਲਈ ਜਾਂ ਪਰਉਪਕਾਰ ਦੀ ਖਾਤਰ ਉਹ ਕਿਉਂ ਹੁਕਮ ਦੇਣ, ਇਹ ਉਪਕਾਰ ਭਾਵਨਾ ਤੇਰੇ ਅੰਦਰ ਸੁਤੇ ਪ੍ਰਕਾਸ਼ ਕੰਮ ਕਰਦੀ ਰਹਿਣੀ ਚਾਹੀਦੀ ਹੈ - ਪਰ ਉਹ ਕੁਛ ਵੀ ਨਹੀਂ ਕਰ ਸਕਿਆ ।

ਡਲਹੌਜ਼ੀਓਂ ਭੈਣੀ ਸਾਹਿਬ ਆਇਆਂ ਮੈਨੂੰ ਉਹਦਾ ਪਤਾ ਨਹੀਂ ਲੱਗਾ । ਇਸ ਵਾਰ ਮਾਲੂਮ ਹੋਇਆ ਕਿ ਉਹ ਜਿਸਨੇ ਸ਼ਰਾਬ ਛੱਡ ਕੇ ਗੁਰਮੁਖਾਂ ਗੁਰਸਿਖਾਂ ਵਾਲਾ ਸਾਦਾ ਜੀਵਨ ਅਪਣਾ ਲਿਆ ਸੀ, ਉਹ ਕਿਸੇ ਔਰਤ ਨਾਲ ਹੋਰ ਸ਼ਾਦੀ ਰਚਾ ਕੇ ਚੰਪਤ ਹੋ ਗਿਆ ਹੈ । ਉਸ ਬਾਰੇ ਮੈਂ ਹੋਰ ਕੁਛ ਨਹੀਂ ਕਹਿਣਾ ਚਾਹੁੰਦਾ ਅਤੇ ਕਹਿਣ ਯੋਗ ਵੀ ਨਹੀਂ । ਦਿਖਾਵੇ ਤੇ ਪ੍ਰਗਟਾਵੇ ਦਾ ਸ਼ੌਕੀਨ ਜਿਥੋਂ ਤੁਰਿਆ ਸੀ ਉਥੇ ਹੀ ਪਹੁੰਚ ਗਿਆ ਹੈ ।

## ਸੰਤਾਂ ਨੂੰ ਜਮ

ਮੈਂ ਅਤੇ ਜਸਵਿੰਦਰ ਸਿੰਘ ਦਿੱਲੀ ਅੱਜ ਸ਼ਾਮੀ ਸੰਤ ਪੂਰਨ ਸਿੰਘ ਮੋਰੋਂ ਵਾਲਿਆ ਨੂੰ ਮਿਲੇ । ਉਹ ਅੱਜ-ਕੱਲ੍ਹ ਨਲ-ਉਤਾਰੇ ਕਾਰਨ ਘਰ ਹੀ ਪਏ ਰਹਿੰਦੇ ਹਨ ਤੇ ਕੁਛ ਜਲ ਚਿਕਿਤਸਾ ਕਰਦੇ ਹਨ । ਸੰਤਾਂ ਨੇ ਸਾਨੂੰ ਪਿਛਲੇ ਦੂਰ ਦੇ ਸਾਲਾਂ ਦੀ ਇੱਕ ਘਟਨਾ ਸੁਣਾਈ : ਮੈਨੂੰ ਜਾਪਿਆ ਮੈਂ ਆਪਣੇ ਸਰੀਰ ਚੋਂ ਨਿਕਲ ਕੇ ਉਪਰ ਵੱਲ ਨੂੰ ਜਾ ਰਿਹਾ ਹਾਂ । ਸੂਖਮ ਸਰੀਰ ਵਿੱਚ ਮੇਰੀ ਜੀਵ ਆਤਮਾ ਸੀ । ਇਹ ਕਲੇਵਰ ਵੀ ਮੈਨੂੰ ਸਥੂਲ ਸਰੀਰ ਵਰਗਾ ਲੱਗਾ ਪਰ ਸਥੂਲ ਸਰੀਰ ਤਾਂ ਮੈਨੂੰ ਆਪਣਾ ਧਰਤੀ ਤੇ ਪਿਆ ਲੱਭਦਾ ਸੀ । ਮੈਨੂੰ ਦੇਵਦੂਤ ਜਾਂ ਜਮਦੂਤ ਉੱਪਰ ਨੂੰ ਲਈ ਜਾ ਰਹੇ ਸਨ । ਮੈਂ ਕਿਹਾ, ਭਾਈ ਜੇ ਮੈਂ ਭਜਨ ਕਰਨ ਲੱਗ ਪਵਾਂ ਫੇਰ ਵੀ ਤੁਸੀਂ ਮੈਨੂੰ ਲਿਜਾ ਸਕਦੇ ਹੋ ? ਉਹਨਾਂ ਕਿਹਾ, ਕਰਕੇ ਵੇਖ ਲੈ ਅਤੇ ਮੈਂ ਭਜਨ ਕਰਨਾ ਸ਼ੁਰੂ ਕਰ ਦਿੱਤਾ । ਥੋੜੇ ਚਿਰ ਪਿਛੋਂ ਮੈਨੂੰ ਆਪਣੀ ਗਿਰਦ ਕੋਈ ਵੀ ਦੂਤ ਨਜ਼ਰ ਨਾ ਪਿਆ ਅਤੇ ਮੈਂ ਭਜ ਕੇ ਆਪਣੇ ਸਥੂਲ ਸਰੀਰ ਵਿੱਚ ਦਾਖਲ ਹੋ ਗਿਆ। ਮੇਰੇ ਦੁਆਲੇ ਜੁੜੇ ਸੰਤ ਸਾਧਾਂ ਨੂੰ ਤਸੱਲੀ ਹੋਈ ਕਿ ਮੈਂ ਜਿਉਂਦਾ ਹੋ ਗਿਆ ਹਾਂ । ਇੰਜ ਮੈਂ ਜਮਦੂਤਾਂ ਨੂੰ ਵੀ ਵੇਖਿਆ, ਆਪਣੇ ਸਥੂਲ ਸਰੀਰ ਨੂੰ ਵੀ ਤੱਕਿਆ ਅਤੇ ਭਜਨ ਦਾ ਪ੍ਰਤਾਪ ਵੀ ਅਹਿਸਾਸ ਕੀਤਾ।

## 18 ਜੁਲਾਈ 1986, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

### ਜਮਾਂ ਨੂੰ ਦੋ ਵਾਰ ਇਨਕਾਰ

ਇਹ ਗੱਲ 24 ਮਾਰਚ 1986 ਦੀ ਹੈ। ਸ੍ਰੀ ਭੈਣੀ ਸਾਹਿਬ ਵਿੱਚ ਨਿਵਾਸ ਰਖਦੇ ਕਾਨਪੁਰੀ ਸੰਤ ਮੇਹਰ ਸਿੰਘ ਲੇਖਕ ਪੁਰਖ ਗੁਰੂ ਨੇ ਪੰਥ ਰਤਨ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਆਤਮਾ ਸਿੰਘ ਸਨਖਤਰਾ ਸੰਪਾਦਕ ਸਤਿਜੁਗ ਅਤੇ ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ ਦਿੱਲੀ, ਤਿੰਨੇ ਲੇਖਕ ਸੰਤ ਮੇਹਰ ਸਿੰਘ ਦੀ ਖ਼ਬਰ ਸੁਰਤ ਨੂੰ ਗਏ। ਮੇਹਰ ਸਿੰਘ ਜੀ ਨੇ ਦੱਸਿਆ : ਅੱਜ ਤੋਂ ਪਹਿਲਾਂ ਦੋ ਵਾਰ ਮੈਨੂੰ ਦਰਗਾਹੀ ਦੂਤ ਲੈਣ ਵਾਸਤੇ ਆਏ ਸਨ ਅਤੇ ਮੈਂ ਉਨ੍ਹਾਂ ਨੂੰ ਕਹਿੰਦਾ ਸਾਂ, ਮੈਨੂੰ ਅਜੇ ਨਾ ਖੜੋ, ਮੇਰੇ ਘਰਵਾਲੀ ਘਰ ਨਹੀਂ। ਉਹ ਕੋਲ ਹੋਵੇ ਤਾਂ ਲੈਣ ਜਾਣਾ। ਮੈਂ ਇਹ ਨਹੀਂ ਸਮਝ ਸਕਿਆ ਕਿ ਉਹ ਕਿਵੇਂ ਮੈਨੂੰ ਇਲਤਵਾ ਵਿੱਚ ਪਾ ਜਾਂਦੇ, ਪਰ ਗੱਲ ਇਵੇਂ ਹੀ ਹੋਈ।

ਕੋਲ ਸੁਣਦੀ ਭੋਲੀ ਪਤਨੀ ਪ੍ਰਕਾਸ਼ ਕੌਰ ਨੇ ਆਖਿਆ : ਸੰਤ ਜੀ ਮੈਂ ਤੁਹਾਨੂੰ ਕਦੋਂ ਰੋਕਦੀ ਹਾਂ। ਜਿਵੇਂ ਰਜ਼ਾ ਹੈ ਤਿਵੇਂ ਕਰੋ। ਇਹ ਸੁਣ ਮਾ: ਨਿਹਾਲ ਸਿੰਘ ਜੀ ਨੇ ਪ੍ਰਕਾਸ਼ ਕੌਰ ਨੂੰ ਕਿਹਾ : ਬੀਬੀ ਤੈਨੂੰ ਇਹ ਨਹੀਂ ਕਹਿਣਾ ਚਾਹੀਦਾ। ਬੀਬੀ ਫਿਰ ਬੋਲੀ, ਜਿਵੇਂ ਇਹਨਾਂ ਦੀ ਰਜ਼ਾ ਹੈ ਜੀ ਤਿਵੇਂ ਕਰਨ।

ਅਤੇ ਇੱਕ ਦਿਨ ਜਦੋਂ ਸੁਪਤਨੀ ਪ੍ਰਕਾਸ਼ ਕੌਰ ਨੇ ਮੋਢਿਆਂ ਤੇ ਹੱਥ ਰੱਖੀ P.G.I. (ਚੰਡੀਗੜ੍ਹ) 'ਚ ਕਾਰੋਂ ਉਤਰ ਤੁਰੇ, ਰੱਬੀ ਦੂਤਾਂ ਨੇ ਉਪਯੁਕਤ ਸਮਾਂ ਚੁਣਿਆ ਅਤੇ ਸੰਤ ਮੇਹਰ ਸਿੰਘ ਨੂੰ ਆਪਣਿਆਂ ਮੋਢਿਆਂ ਦਾ ਆਸਰਾ ਦੇ ਦਰਗਾਹ ਨੂੰ ਲੈ ਚੱਲੇ।

ਉਪਰੋਕਤ ਵਾਰਤਾ ਸ. ਜਸਵਿੰਦਰ ਸਿੰਘ ਦਿੱਲੀ ਨੇ ਅੱਜ ਆਪਣੇ ਦੋ ਸਾਥੀ ਗਵਾਹਾਂ ਦੇ ਰੂਬਰੂ ਸੁਣਾਈ।

ਕਦੇ ਕਦੇ ਸਹਿਜ ਸਰਲ ਕਿਨੀ ਵੱਡੀ ਘਟਨਾ ਹੋ ਜਾਂਦੀ ਹੈ, ਇਹਦੀ ਸਹਿਜਤਾ ਤੋਂ ਕਿਵੇਂ ਇਨਕਾਰ ਕੀਤਾ ਜਾ ਸਕਦਾ ਹੈ।

### ਮੰਡੀ ਦੀ ਬਿਮਾਰ ਬੀਬੀ

ਸੰਤ ਸੰਤੋਖ ਸਿੰਘ ਮੰਡੀ ਵਾਲੇ ਅਤੇ ਉਨ੍ਹਾਂ ਦਾ ਲੜਕਾ ਸ. ਪ੍ਰਿਥੀ ਪਾਲ ਸਿੰਘ ਪਰਸੋਂ ਦੇ ਏਥੇ ਹਨ ਤੇ ਸੰਤੋਖ ਸਿੰਘ ਜੀ ਦੀ ਪਤਨੀ ਵੀ ਏਥੇ ਹੈ। ਉਸਦਾ ਉਪਰੇਸ਼ਨ ਹੋਣਾ ਸੀ ਜੋ ਹੋ ਚੁੱਕਾ ਹੈ, ਪਰ ਉਹ ਲੁਧਿਆਣੇ ਰਹਿਣ ਦੀ ਥਾਂ ਆਪਣੀ ਇੱਕ ਬਿਰਧ ਕਾਰ ਦੁਆਰਾ ਰਾਤ ਨੂੰ ਭੈਣੀ ਸਾਹਿਬ ਆ ਟਿਕਦੇ ਹਨ ਅਤੇ ਜਦੋਂ ਲੋੜ ਪੈਂਦੀ ਹੈ ਲੁਧਿਆਣੇ ਨੂੰ ਤੁਰ ਪੈਂਦੇ ਹਨ। ਅਜੇ 8-10 ਦਿਨ ਏਥੇ ਹੀ ਰਹਿਣ ਦੀ ਸੰਭਾਵਨਾ ਹੈ।

## ਸਿਆਮੀਆ ਸੁਖਜਿੰਦਰ ਸਿੰਘ

ਇੱਕ ਉਚੇ ਲੰਮੇ ਤੇ ਭਰਵੇਂ ਸਰੀਰ ਵਾਲੇ ਗੋਰੇ ਨਸ਼ੋਹ ਤੇ ਖੁਲ੍ਹੇ ਲੰਮੇ ਕਾਲ੍ਹੇ ਦਾਹੜੇ ਵਾਲੇ ਸਿੰਘ ਦੇ ਮੈਂ ਰੋਜ਼ ਦਰਸ਼ਨ ਕਰਦਾ ਹਾਂ ਉਹ ਦੀਵਾਨ ਵਿੱਚ ਆਉਂਦਾ ਹੈ ਤਾਂ ਦੂਰੋਂ ਉਸਨੂੰ ਵੇਖ ਮੈਨੂੰ ਸ. ਆਤਮਾ ਸਿੰਘ ਰਾਵਲਪਿੰਡੀ ਦਾ ਕੱਦ ਬੁੱਤ ਯਾਦ ਆਉਂਦਾ ਹੈ । ਉਸ ਦੇ ਪਿਛੇ-ਪਿਛੇ ਦੋ ਲੜਕੀਆਂ ਅਤੇ ਤਿੰਨ ਲੜਕਿਆਂ ਦਾ ਇੱਕ ਜਥਾ ਵੀ ਰੋਜ਼ਾਨਾ ਨਜ਼ਰ ਪੈਂਦਾ ਹੈ । ਇਹ ਸਾਰੇ ਬੈਂਕੋਕੀ ਹਨ ਅਤੇ ਇਨ੍ਹਾਂ ਲਈ ਆਓ ਭਗਤ ਲੰਗਰ ਵਿੱਚ ਰੋਜ਼ ਕੁਛ ਨ ਕੁਛ ਨਿਵੇਕਲਾ ਬਣਦਾ ਰਹਿੰਦਾ ਹੈ, ਖਾਸ ਕਰ ਚਾਵਲ ।

ਅੱਜ ਮੈਂ ਇਹਨਾਂ ਬਾਰੇ ਪੁੱਛ ਹੀ ਲਿਆ । ਸ. ਸੁਖਜਿੰਦਰ ਸਿੰਘ ਬੋਲਿਆ : ਇਹ ਪੰਜੇ ਬੱਚੇ ਮਸੂਰੀ ਪੜਦੇ ਹਨ । ਪਿਛਲੇ ਸਾਲ ਸੱਚੇ ਪਾਤਸ਼ਾਹ ਇਹਨਾਂ ਨੂੰ ਦਰਸ਼ਣ ਦੇਣ ਗੁਰੂ ਨਾਨਕ ਫਿਫਥ ਸੈਂਚਰੀ ਸਕੂਲ ਮਸੂਰੀ ਵਿਖੇ ਪਧਾਰੇ ਸਨ । ਹੁਣ ਇਹ ਛੁੱਟੀਆਂ ਤੇ ਹਨ । ਮੈਂ ਸੋਚਿਆ ਕਿਉਂ ਨ ਐਤਕਾਂ ਛੁੱਟੀਆਂ ਗੁਰੂ ਕੇ ਚਰਨਾਂ ਵਿੱਚ ਕੱਟੀਆਂ ਜਾਣ। ਇਹਨਾਂ ਵਿੱਚ ਇੱਕ ਲੜਕਾ ਤੇ ਇਕ ਲੜਕੀ ਮੇਰੇ ਹਨ । ਇਕ ਲੜਕੀ, ਦੋ ਲੜਕੇ ਨਿਰਭੈ ਸਿੰਘ ਦੇ ਹਨ ਤੇ ਉਹ ਮੇਰਾ ਸਾਲਾ ਲੱਗਦਾ ਹੈ ਰਿਸ਼ਤਿਓਂ । ਅਸੀਂ 25 ਜੁਲਾਈ ਤੱਕ ਸਾਧ ਸੰਗਤ ਤੇ ਸਤਿਗੁਰੂ ਜੀ ਦੇ ਦਰਸ਼ਨਾ ਦਾ ਲਾਭ ਲਵਾਂਗੇ ।

## ਦੀਵਾਨ ਵਿੱਚ

ਸਵੇਰੇ ਆਸਾ ਦੀ ਵਾਰ ਸਮੇਂ ਦਰਸ਼ਨਾਂ ਉਪਰੰਤ ਅੱਜ ਕਥਾ ਵਿੱਚ ਵੀ 1.30 ਵਜੇ ਜਾ ਦਰਸ਼ਨ ਕੀਤੇ । ਨਾਮ ਸਿਮਰਨ ਸਮਾਪਤੀ ਦੀ ਅਰਦਾਸ ਹੋ ਹਟੀ ਤਾਂ ਕਸ਼ਮੀਰ ਸਿੰਘ ਸੁਆਗਤਕਾਰ ਤਿੰਨ ਸਰਦਾਰ ਜੀ ਅਤੇ ਦੋ ਇਸਤਰੀਆਂ ਨੂੰ ਲੈ ਕੇ ਹਾਜ਼ਰ ਹੋਇਆ । ਸਰਦਾਰ ਜੀ ਦੇ ਬੱਚੇ ਦੀਆਂ ਪੋਲੀਓ ਕਾਰਨ ਲੱਤਾਂ ਮਾਰੀਆਂ ਗਈਆਂ ਸਨ । ਉਹਨਾਂ ਦੀ ਝੋਲੀ ਵਿੱਚ ਹੀ ਸੀ । ਸਤਿਗੁਰੂ ਜੀ ਨੇ ਉਸ ਬਾਰੇ ਡਾਕਟਰੀ ਇਲਾਜ ਬਾਰੇ ਕਹਿੰਦਿਆਂ ਭਜਨ-ਭਗਉਤੀਆਂ ਦੀ ਮਾਲਾ ਫੇਰਨ ਲਈ ਪਕੀ ਕੀਤੀ ਅਤੇ ਸਾਰੇ ਪਰਵਾਰ ਨੂੰ ਪੂਰਬਾ ਤੋਂ ਭਜਨ ਦਿਵਾਇਆ ।

## ਕੁਛ ਫੋਟੋਗ੍ਰਾਫ਼

ਸੰਤ ਤਰਸੇਮ ਸਿੰਘ ਰਾਹੀਂ ਸੱਚੇ ਪਾਤਸ਼ਾਹ ਜੀ ਦੀ ਨਜ਼ਰ ਸਾਨੀ ਲਈ ਮੈਂ ਕੁਛ ਫੋਟੋਗ੍ਰਾਫ਼ ਭੇਜੇ ਹੋਏ ਸਨ। ਸੱਚੇ ਪਾਤਸ਼ਾਹ ਜੀ ਨੇ ਗਹੁ ਨਾਲ ਨਿਹਾਰੇ । ਇੱਕ ਵੱਡੀ ਫੋਟੋ ਪੰ: ਦੁਰਗਾ ਲਾਲ ਨਾਲ ਸੀ । ਸਤਿਗੁਰੂ ਜੀ ਨੇ ਉਸਨੂੰ ਵੇਖ ਮੈਨੂੰ ਬੁਲਾਇਆ । ਮੈਂ ਦੱਸਿਆ ਕਿ ਦੁਰਗਾ ਲਾਲ ਜੀ ਬੜੇ ਚਿਰ ਤੋਂ ਆਪ ਜੀ ਨਾਲ ਲੱਥੀ ਆਪਣੀ ਫੋਟੋ ਚਾਹ ਰਹੇ ਸਨ । ਮਸੂਰੀ ਦੀ ਫੋਟੋ ਉਨ੍ਹਾਂ ਲਈ ਤਿਆਰ ਕਰਵਾਈ ਹੈ ।

## ਪਹੁੰਚ ਆਪੋ ਆਪਣੀ

ਦੀਵਾਨ ਸਮੇਂ ਇਸ ਤਰ੍ਹਾਂ ਕੋਲ ਬੁਲਾਇਆਂ ਹੀ ਸ੍ਰੀ ਹਜ਼ੂਰ ਨੇ ਮੈਨੂੰ ਦੱਸਿਆ :

ਜੀਵਤ ਪਿਤਰ ਨ ਮਾਨੈ ਕੋਊ ਮੂਏ ਸਰਾਧ ਕਰਾਹੀਂ' । ਜਿਉਂਦੇ ਜੀ ਤਾਂ ਮਹਾਰਾਜ ਜੀ ਨੇ ਸੂਬੇ ਵਰਿਆਮ ਸਿੰਘ ਨੂੰ ਬਦਨਾਮ ਕਰਨ ਵਾਲੀਆਂ ਗੱਲਾਂ ਵੀ ਕੀਤੀਆਂ ਅਤੇ ਸੰਤ ਮੇਹਰ ਸਿੰਘ ਨੂੰ ਕਦੇ ਪੁੱਛਿਆ ਨਹੀਂ । ਹੁਣ ਖੁਫੀਆ ਤੌਰ ਤੇ ਬੀਬੀ (ਦਲੀਪ ਕੌਰ) ਜੀ ਨੂੰ ਭੇਜ ਕੇ ਪੰ. ਜਸਵੰਤ ਦੀ ਮਦਦ ਨਾਲ ਮੇਹਰ ਸਿੰਘ ਦੇ ਘਰੋਂ ਬੀਬੀ ਨੂੰ ਮਿਲਿਆ ਗਿਆ ਹੈ । ਉਸ ਤੋਂ ਤਸਵੀਰਾਂ ਇਕਤਰ ਕੀਤੀਆਂ ਗਈਆਂ ਹਨ ਕਿ ਅਸਾਂ ਕਿਤਾਬਚਾ ਲਿਖਣਾ ਹੈ । ਸ੍ਰੀ ਹਜ਼ੂਰ ਚਾਹੁੰਦੇ ਸਨ ਕਿ ਵੱਡੀ ਲਕੀਰ ਵੱਜੇ । ਮੈਂ ਅਰਜ਼ ਕੀਤੀ : ਪਿੱਛੇ ਫੈਸਲਾ ਕੀਤਾ ਗਿਆ ਸੀ ਗਿਆਨੀ ਮੇਹਰ ਸਿੰਘ ਕਾਨਪੁਰੀ ਤੇ ਜਗਦੀਸ਼ ਸਿੰਘ ਲਿਖੇਗਾ । ਸਕੱਤਰ ਤੋਂ ਪਤਾ ਕਰ ਲਓ, ਨਹੀਂ ਤਾਂ ਮੈਂ ਲਿਖ ਦਿਆਂਗਾ ਅਤੇ ਸਤਿਗੁਰੂ ਜੀ ਨੇ ਸਕੱਤਰ ਤੋਂ ਇਹ ਮਸਲਾ ਜਾਣ ਸਮਝ ਲਿਆ ।

ਕੀਰਤਨ ਸਮੇਂ ਅੱਜ ਰਾਗ ਯਮਨ ਵਿੱਚ ਹੀ ਸ਼ਬਦ ਗਾਏ ਗਏ ।

## ਜੋੜਾ ਤਿੱਲੇਦਾਰ

ਸੰਤ ਗੁਰਮੁਖ ਸਿੰਘ ਲੁਹਾਰਾਂ ਦੇ ਕਮਰਿਓਂ ਨਿਕਲ ਕੇ ਜਾਂ ਮੈਂ ਆਗਤ ਭਾਗਤ ਵਲ ਆਉਣ ਲੱਗਾ ਤਾਂ ਪਿੱਪਲ ਦੇ ਥੜੇ ਪਾਸ ਕਾਫ਼ੀ ਰੌਣਕ ਸੀ ।

ਸ੍ਰੀ ਸਤਿਗੁਰੂ ਜੀ ਕਿਸੇ ਮਰੀਜ਼ ਦੀ ਖ਼ਬਰ ਲੈਣ ਗਏ ਸਨ । ਸੰਤ ਤਰਸੇਮ ਸਿੰਘ ਬੋਲਿਆ : ਕਵੀ ਜੀ ਕਿੱਥੇ ਰਹੇ । ਏਥੇ ਤਾਂ ਅਜ ਅਦਭੁਤ ਪ੍ਰੇਮ ਦੇ ਨਜ਼ਾਰੇ ਸਨ । ਸੱਚੇ ਪਾਤਸ਼ਾਹ ਜੀ ਨੂੰ ਕੋਈ ਡੀ.ਐਸ.ਪੀ. ਸਾਹਿਬ ਤਿੱਲੇਦਾਰ ਜੁੱਤੀ ਪਹਿਨਾਅ ਕੇ ਗਏ ਹਨ । ਕਹਿੰਦੇ ਸਨ ਬੜੇ ਚਿਰ ਤੋਂ ਦਰਸ਼ਨ ਕਰਨ ਦੀ ਤਮੰਨਾ ਸੀ। ਤਿੱਲੇਦਾਰ ਜੋੜਾ ਪਾਕਿਸਤਾਨ ਤੋਂ ਮੰਗਵਾਇਆ । ਗੱਲ ਪ੍ਰੇਮ ਦੀ ਹੈ । ਬਿਨਾ ਮੇਚਿਓਂ ਮੰਗਵਾਇਆ ਜੋੜਾ ਪੂਰੀ ਤਰ੍ਹਾ ਫਿਟ ਆ ਗਿਆ ਏ । ਇਹ ਦ੍ਰਿਸ਼ ਤਕਾਣ ਲਈ ਤੁਹਾਨੂੰ ਲੱਭਦੇ ਰਹੇ ।

ਸਕੱਤਰ ਅਤੇ ਕੁਛ ਹੋਰ ਦੱਸਣਾ ਹੀ ਚਾਂਹਦਾ ਕਿ ਸ੍ਰੀ ਸਤਿਗੁਰੂ ਜੀ ਪ੍ਰਗਟ ਹੋ ਗਏ । ਚਰਨੀਂ ਉਹੋ ਸੁਨਹਿਰੀ ਤਿੱਲੇ ਦਾ ਚਮਕਣਾ ਵਿਚਾਲਿਓਂ ਕੱਟ ਵਾਲਾ ਲਾਹੌਰੀ ਜੋੜਾ । ਮੈਂ ਜ਼ਰਾ ਖੇਚਲ ਦਿੱਤੀ : ਜ਼ਰਾ ਰੁਕਣਾ ਮੈਂ ਕੈਮਰਾ ਲੈ ਆਵਾਂ । ਕੈਮਰਾ ਆ ਗਿਆ ਤਾਂ ਰੰਗੀਨ ਫਿਲਮ ਵਾਲਾ ਤਰਸੇਮ ਸਿੰਘ ਨੇ ਆਪਣਾ ਕੈਮਰਾ ਵੀ ਫੜਾ ਦਿੱਤਾ । ਦੋ ਚਾਰ ਸਨੈਪ ਹੋ ਗਏ ਤਾਂ ਸਤਿਗੁਰੂ ਅਹੁ ਗਏ - ਅਹੁ ਗਏ ਹੋ ਗਏ ।

ਫਿਰ ਮੈਂ ਢੂੰਢ ਕੀਤੀ ਜੋੜਾ ਭੇਟ ਕਰਨ ਵਾਲੇ ਸਰਦਾਰ ਸਾਹਿਬ ਦੀ ਅਤੇ ਇਹ ਮੈਨੂੰ ਸੁਆਗਤ ਕਮਰੇ ਵਿੱਚ ਬੈਠੇ ਮਿਲ ਗਏ ਸਾਰਾ ਪਰਵਾਰ । ਮੌਕੇ ਤੇ ਇਹ ਦੋ ਭਾਈ ਸਨ ਸ. ਬਲਬੀਰ ਸਿੰਘ ਡੀ.ਐਸ.ਪੀ. (ਸੀ.ਆਈ.ਡੀ.) ਅੰਮ੍ਰਿਤਸਰ ਅਤੇ ਸ. ਪੂਰਨ ਸਿੰਘ ਇਨਸਪੈਕਟਰ ਬਾਰਡਰ ਸਕਿਊਰਿਟੀ ਫੋਰਸ (ਡਬਲ ਐਮ.ਏ.) । ਸਰਦਾਰ ਬਲਬੀਰ ਸਿੰਘ - ਪੂਰਨ ਸਿੰਘ ਹੋਰੀਂ ਪ੍ਰਸਿੱਧ ਸੰਤ ਜਵੰਦ ਸਿੰਘ ਘਣੀਏ ਬੇਟ ਗੁਰਦਾਸਪੁਰ - ਤੇ ਮਾਤਾ ਹਰਨਾਮ ਕੌਰ ਦੇ ਪੋਤਰੇ ਹਨ । ਸ. ਚੰਚਲ ਸਿੰਘ ਤੇ ਬੀਬੀ ਗੁਰਚਰਨ ਕੌਰ ਬਾਜਵਾ

ਚੰਦੋਵਾਲ ਦੇ ਸਾਹਿਬਜ਼ਾਦੇ ਇਹ ਛੇ ਭਰਾ ਹਨ :

1. ਸ. ਸ਼ਿਵਦੇਵ ਸਿੰਘ ਰੰਧਾਵਾ ਲੈਫ਼ਟੀਨੈਂਟ ਕਰਨਲ
2. ਸ. ਬਲਬੀਰ ਸਿੰਘ ਡਿਪਟੀ ਸੁਪਰੀਡੈਂਟ ਪੁਲਿਸ
3. ਸ. ਹਰਭਜਨ ਸਿੰਘ ਸੁਕੈਡ੍ਰਨ ਲੀਡਰ ਏਅਰਫੋਰਸ
4. ਪ੍ਰੋਫੈਸਰ ਸੁਰਜੀਤ ਸਿੰਘ MALLB ਅੰਮ੍ਰਿਤਸਰ
5. ਸ. ਪੂਰਨ ਸਿੰਘ ਇਨਸਪੈਕਟਰ B.S.F.
6. ਸ. ਗੁਰਨਾਮ ਸਿੰਘ S.I. ਪੁਲਿਸ, ਚੰਡੀਗੜ੍ਹ ਯੂ.ਟੀ.

ਮੈਂ ਪੁਛਿਆ : ਸ. ਬਲਬੀਰ ਸਿੰਘ ਅੱਜ ਕਿਵੇਂ ਭੈਣੀ ਸਾਹਿਬ ਆਉਣ ਦਾ ਮਨ ਬਣਾ ਲਿਆ । ਸ. ਜੀ ਬੋਲੇ : ਵੇਖੋ ਜੀ, ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਮੂਰਤੀ ਹਰ ਵੇਲੇ ਮਨ ਵਿੱਚ ਰੱਖਦੇ ਹਾਂ । ਦੋ ਸਾਲ ਤੋਂ ਪ੍ਰਤੱਖ ਦਰਸ਼ਨਾਂ ਦੀ ਇੱਛਾ ਰਹੀ ਹੈ। ਅੰਮ੍ਰਿਤਸਰ ਵਿੱਚ ਜੋ ਕੁਝ ਹੋ ਰਿਹਾ ਹੈ ਉਹਦੇ ਕਾਰਨ ਸਮਾਂ ਹੀ ਨਹੀਂ ਮਿਲਿਆ। ਕਿਸੇ ਮਿੱਤਰ ਕੋਲੋਂ ਪਾਕਿਸਤਾਨ ਵਿੱਚੋਂ ਤਿਲੇ ਦੀ ਕਢਾਈ ਵਾਲਾ ਜੋੜਾ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਲਈ ਮੰਗਵਾਇਆ ਸੀ ਅਤੇ ਮਸਾਂ ਕਿਤੇ ਅੱਜ ਉਹ ਅਵਸਰ ਨਸੀਬ ਹੋਇਆ ਹੈ, ਚਰਨਾਂ ਦੀ ਛੂਹ ਦਾ, ਜੋੜਾ ਪੁਆਣ ਦਾ। ਸਵਾਲ : ਤੁਸਾਂ ਸਤਿਗੁਰੂ ਜੀ ਦਾ ਮੇਚਾ ਕਿਵੇਂ ਪ੍ਰਾਪਤ ਕਰ ਲਿਆ ? ਜਵਾਬ : ਸਤਿਗੁਰੂ ਹੀ ਜਾਣਦੇ ਹਨ ਜੀ । ਸਾਡਾ ਤੇ ਜੀ ਹੀ ਕਰਦਾ ਸੀ ਕਿ ਸਤਿਗੁਰੂ ਜੀ ਦੇ ਚਰਨੀਂ ਜੋੜਾ ਪੁਆਇਆ ਜਾਇ, ਮੇਚੇ ਉਨਾਂ ਆਪ ਹੀ ਕਰ ਲਿਐ ਜੀ।

ਸਾਰੇ ਟੱਬਰ ਤੇ ਸਤਿਗੁਰੂ ਜੀ ਦੀ ਬੜੀ ਕਿਰਪਾ ਹੈ । ਉਚੀਆਂ ਪਦਵੀਆਂ ਉਤੇ, ਵਧੀਆ ਐਜੂਕੇਸ਼ਨ, ਨਿਮਰਤਾ ਵੀ ਡਾਢੀ, ਪਦਵੀ ਜਾਂ ਪੈਸੇ ਦੀ ਕੋਈ ਛੂ ਨਹੀਂ । ਸ. ਜੀ ਨਾਲ ਉਨਾਂ ਦੀ ਸੁਪਤਨੀ ਬੀਬੀ ਦਲਜੀਤ ਕੌਰ ਪਿੰਡ ਦਪਿਆਲਾ (ਸਿਆਲਕੋਟ) ਸਪੁਤ੍ਰੀ ਸੰਤ ਨਿਰੰਜਨ ਸਿੰਘ ਸਨ । ਨਾਲ ਬੱਚੇ ਵੀ ਸਨ ।

ਥੋੜੇ ਸਮੇਂ ਪਿੱਛੋਂ ਮੈਂ ਸਰਦਾਰ ਜੀ ਨੂੰ ਸਮੇਤ ਪਰਵਾਰ ਲੰਗਰ ਛਕਣ ਆਉਂਦਿਆਂ ਵੇਖਿਆ । ਖੁਲ੍ਹਾ ਦਾੜ੍ਹਾ, ਸਫੈਦ ਨਾਮਧਾਰੀ ਦਸਤਾਰ ਅਤੇ ਕੁਰਤਾ ਪਜਾਮਾ, ਤਿੱਲੇਦਾਰ ਜੋੜਾ - ਸਰਦਾਰ.ਜੀ ਨਾਮਧਾਰੀ ਪਹਿਰਾਵੇ ਵਿੱਚ ਨਾ ਸਿਰਫ਼ ਸਜ਼ਦੇ ਹੀ ਸਨ, ਉਹਨਾਂ ਨੂੰ ਮਾਣ ਵੀ ਸੀ । ਨਿੱਤ 4 ਵਜੇ ਉੱਠ ਕੇ ਭਜਨ ਬੰਦਗੀ ਕਰਨ ਵਾਲੇ ਸੰਤ ਜਵੰਦ ਸਿੰਘ ਦੇ ਪੋਤਰੇ ਆਪਣੇ ਦਾਦਾ ਜੀ ਦੀ ਪੁੰਨ ਭੂਮੀ ਤੇ ਆ ਕੇ, ਗੁਰੂ ਚਰਨ ਪਰਸ ਕੇ ਬਾਗ਼-ਬਾਗ਼ ਹੋਏ ਪਏ ਸਨ।

ਸਤਿਗੁਰੂ ਜੀ ਨੂੰ ਵੀ ਕਦੇ ਤਿੱਲੇਦਾਰ ਕਢਾਈ ਵਾਲਾ ਜੋੜਾ ਪਹਿਨੇ ਨਹੀਂ ਵੇਖਿਆ ਸੀ। ਭਾਵੇਂ ਜੋੜਾ 350/- ਮੁੱਲ ਦਾ ਹੈ ਪਰ ਅੱਜ ਉਹ ਅਮੁੱਲਾ ਹੋ ਗਿਆ ਹੈ ।

## 19 ਜੁਲਾਈ 1986, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

### ਸੁਖਬੀਰ ਪੇਸ਼

ਗੁਰੂ ਕੇ ਦਰਸ਼ਨ ਅੱਜ 2.30 ਵਜੇ ਹਰੀ ਮੰਦਰ ਵਿਚ ਨਾਮ ਸਿਮਰਨ ਸਮੇਂ ਹੀ ਹੋਏ। ਮੇਰੇ ਨਾਲ ਮੇਰਾ ਛੋਟਾ ਲੜਕਾ ਸੁਖਬੀਰ ਸਿੰਘ ਸੀ। ਜਦੋਂ ਉਸਨੂੰ ਕੀਰਤਨ ਦੇ ਆਰੰਭ ਵਿਚ ਜਾ ਕੇ ਪੇਸ਼ ਕੀਤਾ ਤਾਂ ਇਕ ਹੋਰ ਪ੍ਰੋਢ ਸਿੱਖ ਵੀ ਕੋਲ ਆ ਬੈਠਾ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ : ਏਧਰ ਸੁਖਬੀਰ ਸਿੰਘ ਆ ਗਿਆ ਏ, ਓਧਰ ਸੁਖਰਾਜ ਸਿੰਘ (ਸਪੁਤ੍ਰ ਡਾ. ਕਪੂਰ ਸਿੰਘ) ਦੇਹਰਾਦੂਨ ਤੋਂ ਆ ਬੈਠਾ ਹੈ। ਦੂਹਰਾ ਸੁਖ ਹੋਇਆ।

ਮੈਂ ਅਰਜ਼ ਕੀਤੀ ਕਿ ਸੁਖਬੀਰ ਸਰੀਰੋਂ ਖਿੜਕਿਆ ਹੋਇਆ ਹੈ। ਆਪ ਜੀ ਦੇ ਪਾਸ ਲੈ ਆਂਦਾ ਹੈ ਤਾਂਕਿ ਸਰੀਰੋਂ ਮਨੋਂ ਬਲਵਾਨ ਹੋ ਕੇ ਸਮਾਜ ਸੇਵਾ ਕਰ ਸਕੇ। ਸਤਿਗੁਰੂ ਜੀ ਬਚਨ ਕੀਤਾ : ਤਰਸੇਮ ਸਿੰਘ ਨੂੰ ਦੱਸ ਦਿਓ। ਜੋ ਕੁਝ ਜਿਵੇਂ ਕਰਨਾ ਹੋਇਆ, ਦਸੋਗੇ, ਅਸੀਂ ਕਰਾਂਗੇ।

### ਸ਼ੁੱਧ ਮਲ੍ਹਾਰ

ਮੌਸਮ ਬੜਾ ਖ਼ੁਸ਼ਗਵਾਰ ਸੀ। ਸ਼ੀਤਲ ਪਵਨ ਬਹਿ ਰਹੀ ਅਤੇ ਆਕਾਸ਼ ਮੇਘਲਿਆਂ ਨਾਲ ਭਰਪੂਰ ਸੀ। ਸਤਿਗੁਰੂ ਜੀ ਵਲੋਂ ਕੱਲ੍ਹ ਦੇ ਨਿਸ਼ਚਿਤ ਰਾਗ ਸ਼ੁੱਧ ਮਲ੍ਹਾਰ ਦੀ ਕੀਰਤਨ ਸਮੇਂ ਵਾਰੀ ਸੀ । ਸ੍ਰੀ ਸਤਿਗੁਰੂ ਜੀ ਦੁਆਰਾ ਮੰਗਲਾਚਾਰ ਪਿਛੋਂ ਧ੍ਰੁਪਦ 'ਹੇ ਗੋਬਿੰਦ ਹੇ ਗੋਪਾਲ੍ਹ ਹੇ ਦਇਆਲ ਲਾਲ' ਦਾ ਗਾਇਨ ਹੋਇਆ। ਦੂਜਾ ਸ਼ਬਦ ਸੀ : "ਸਾਵਨ ਆਇਆ ਹੇ ਸਖੀ" ਅਤੇ ਕੀਰਤਨ ਦਾ ਖ਼ੂਬ ਆਨੰਦ ਬਣਿਆ।

### ਆਵਾਜਾਈ

ਸਤਿਗੁਰੂ ਜੀ ਤ੍ਹਾਂ ਸਾਲ ਭਰ ਕਿਤੇ ਜਾਣਾ ਆਉਣਾ ਨਹੀਂ ਸੋ ਦਰਸ਼ਨ ਪ੍ਰੇਮੀ ਰੋਜ਼ ਬ ਰੋਜ਼ ਆਉਂਦੇ ਅਤੇ ਜਾਂਦੇ ਹਨ। ਜਿਵੇਂ ਕੱਲ੍ਹ ਦੇ ਸੰਤ ਦਲੀਪ ਸਿੰਘ ਪੰਨਵ, ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਇਹਨਾਂ ਦਾ ਲੜਕਾ ਰਜਿੰਦਰ ਸਿੰਘ ਸਮੇਤ ਪਰਵਾਰ ਦਿੱਲੀ ਤੋਂ ਆਇਆ ਹੋਇਆ ਹੈ। ਹੋਰ ਵੀ ਸਰੀਰ ਹਨ ਜੋ ਆ ਜਾ ਰਹੇ ਹਨ।

ਸ. ਗੁਰਚਰਨ ਸਿੰਘ ਚੰਨੀ ਜੰਮੂ ਅਤੇ ਰਜਿੰਦਰ ਸਿੰਘ ਮਾਨਸਰੋਵਰ ਗਾਰਡਨ ਦਿੱਲੀ ਵਾਲਿਆਂ ਨੂੰ ਹੁਕਮ ਹੋਇਆ ਹੈ ਕਿ ਉਹ ਗੱਡੀ ਲੈ ਜਾਣ ਤੇ ਕੱਲ ਉਸਤਾਦ ਵਲਾਇਤ ਖਾਂ ਨਾਲ ਭੈ. ਸਾ. ਆਉਣ ਦਾ ਪ੍ਰੋਗਰਾਮ ਨਿਸ਼ਚਿਤ ਕਰਕੇ ਰਾਤ ਤਕ ਪਰਤ

# 22 ਜੁਲਾਈ 1986, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਅੱਜ ਆਸਾ ਦੀ ਵਾਰ ਸਮੇਂ ਭੁੰਤਰ ਦੇ ਸ. ਜਗਦੀਸ਼ ਸਿੰਘ ਸਰਾਫ਼ ਅਤੇ ਉਨ੍ਹਾਂ ਦਾ ਪਰਿਵਾਰ ਬੀਬੀ ਮਨਜੀਤ, ਬੁਲਬੁਲ, ਸੋਨੂੰ ਤੇ ਠਾਕੁਰ ਜੀ ਗੁਰੂ ਦਰਸ਼ਨਾਂ ਹਿਤ ਆਏ ਤੇ ਅੰਬਾਂ ਦੀਆਂ ਦੋ ਪੇਟੀਆਂ ਲਿਆਏ। ਕਲ੍ਹ ਦੇ ਸ. ਲਖਬੀਰ ਸਿੰਘ ਸੰਧੂ ( ਰਾਜਾ ਜੰਗੀਏ) 6-ਓ ਰਾਜਸਥਾਨ ਤੋਂ ਪਰਵਾਰ ਤੇ ਹੋਰ ਮਿਤਰਾਂ ਸਮੇਤ ਦਰਸ਼ਨ, ਸੰਗਤ ਤੇ ਕੀਰਤਨ ਲਾਭ ਲੈਣ ਲਈ ਆਏ ਹੋਏ ਹਨ। ਇਹਨਾਂ ਦਾ ਪਰਵਾਰ ਇਸ ਤਰ੍ਹਾਂ ਹੈ :

ਸੁਪਤਨੀ : ਬੀਬੀ ਮਨਜੀਤ ਕੌਰ ਪੇਕੇ ਆਲੋਵਾਲ

ਸਾਲੀ : ਪਰਮਜੀਤ ਕੌਰ ਕੈਨਰਾ ਬੈਂਕ, ਨੂਰ ਮਹਿਲ

ਸਾਂਢੂ : ਰਣਜੀਤ ਸਿੰਘ

ਦੋਸਤ : ਇੰਦਰਜੀਤ ਸਿੰਘ

### ਜੋੜਾ ਤਾਨਪੂਰਿਆਂ ਦਾ

ਲਉਢੇ ਪਹਿਰ ਦੇ ਦੀਵਾਨ ਦੇ ਕੀਰਤਨ ਵੇਲੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਦੋ ਵਡ ਅਕਾਰੇ ਤੰਬੂਰੇ ਲਿਆਂਦੇ ਗਏ। ਇਹ ਉਹ ਤਾਨਪੂਰੇ ਹਨ ਜੋ ਪਿਛਲੇ ਸਾਲ ਦੇਹਰਾਦੂਨ ਗਿਆ ਉਸਤਾਦ ਵਲਾਇਤ ਖਾਂ ਨੇ ਆਪਣੀ ਕੋਠੀ ਵਿਚ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੇ ਸਨ। ਮੇਰੇ ਪੁੱਛਣ ਤੇ ਸ੍ਰੀ ਸਤਿਗੁਰੂ ਜੀ ਦੱਸਿਆ ਕਿ ਵਿਸ਼ੇਸ਼ ਗੱਡੀ ਡੇਹਰਾਦੂਨ ਭੇਜ ਕੇ ਇਹ ਮੰਗਵਾਏ ਹਨ। ਸੰਤ ਜਗਤਾਰ ਸਿੰਘ ਜੀ ਪਨਿਆਰੀ ਨੇ ਕੋਲੋਂ ਤਾਨਪੂਰੇ ਦਾ ਮੁੱਲ ਪੁੱਛਿਆ। ਸਤਿਗੁਰਾਂ ਬਚਨ ਕੀਤਾ , ਇਹਨਾਂ ਦਾ ਮੁੱਲ ਇਸ ਗੱਲੋਂ ਹੀ ਨਹੀਂ ਆਂਕਿਆ ਜਾ ਸਕਦਾ ਕਿ ਇਹਨਾਂ ਦੇ ਬਣਨ ਸਮੇਂ ਇਹਨਾਂ ਤੇ ਲੱਗੇ ਮਾਲ ਤੇ ਮਿਹਨਤ ਦਾ ਕੀ ਮੁੱਲ ਹੋਵੇ, ਇਹ ਅਮੁੱਲੇ ਇਸ ਗੱਲੋਂ ਹੋ ਗਏ ਹਨ ਕਿ ਖਾਂ ਸਾਹਿਬ ਦੇ ਵਡਾਰੂਆਂ ਨੇ ਇਹਨਾਂ ਨੂੰ ਸ਼ੌਕ ਨਾਲ ਬਣਵਾਇਆ ਤੇ ਵਰਤਿਆ ਫਿਰ ਇਹ ਖਾਂ ਸਾਹਿਬ ਵਲਾਇਤ ਖਾਂ ਵਲੋਂ ਭੇਟ ਸਰੂਪ ਦਿੱਤੇ ਗਏ। (ਫੋਟੋ ਲਈਆਂ ਗਈਆਂ)

### ਪੰ: ਦੁਰਗਾ ਲਾਲ ਦਾ ਮ੍ਰਿਦੰਗ

ਇਹਨਾਂ ਦੇ ਮੁੱਲ ਦਾ ਜਾਇਜ਼ਾ ਦੱਸਣ ਲਈ ਸਤਿਗੁਰੂ ਜੀ ਬਚਨ ਕੀਤਾ ਜੇ ਤਾਨਪੂਰਿਆਂ ਦੇ ਮੁੱਲ ਦਾ ਕੁਛ ਅੰਦਾਜ਼ਾ ਹੀ ਲੈਣਾ ਹੋਵੇ ਤਾਂ ਇਹ ਦੱਸਣਾ ਹੀ ਕਾਫ਼ੀ ਹੈ ਕਿ ਨ੍ਰਿਤਕਾਰ ਦੁਰਗਾ ਲਾਲ ਲਈ ਇਕ ਮ੍ਰਿਦੰਗ ਬਣਵਾਇਆ ਹੈ ਉਸ ਤੇ 5000/-

ਖਰਚ ਆਇਆ ਹੈ। ਦੁਰਗਾ ਲਾਲ ਜੀ ਦੇ ਮ੍ਰਿਦੰਗ ਬਾਰੇ ਮੈਂ ਜਾਣਨਾ ਚਾਹਿਆ। ਸਤਿਗੁਰੂ ਜੀ ਨੇ ਦੱਸਿਆ : ਅਸਲ ਵਿਚ ਪੰ: ਦੁਰਗਾ ਲਾਲ ਕੱਥਕ ਨ੍ਰਿਤਕਾਰ ਅਪਣਾ ਮ੍ਰਿਦੰਗ ਇਗਲੈਂਡ ਵਿਚ ਛਡ ਆਏ ਸਨ। ਮੈਂ ਮੰਗਵਾਣ ਦਾ ਜ਼ਿਮਾ ਲੈ ਲਿਆ । ਤਲਾਸ਼ ਕਰਕੇ ਮ੍ਰਿਦੰਗ ਲਭ ਤਾਂ ਲਿਆ , ਪਰ ਉਹ ਦਿੱਲੀ ਭੇਜਦੇ ਭੇਜਦੇ, ਸਾਡੀ ਧਰਮਸ਼ਾਲਾ ਈਸਟਹੈਮ ਵਿਚੋਂ ਕਿਸੇ ਨੇ ਉਠਾ ਲਿਆ ਪਰ ਕਲਾਕਾਰ ਨੂੰ ਤਾਂ ਉਸਦਾ ਸਾਜ਼ ਲੋੜੀਂਦਾ ਹੀ ਸੀ ਸੋ ਪੂਨੇ ਤੋਂ ਹੁਣ ਵਿਸ਼ੇਸ਼ ਤੌਰ ਤੇ ਬਣਵਾਕੇ ਪੰ: ਦੁਰਗਾ ਲਾਲ ਨੂੰ ਨਵਾਂ ਮ੍ਰਿਦੰਗ ਭੇਜਿਆ ਹੈ। ਇਸਤੇ 5000/- ਖਰਚ ਆਇਆ ਹੈ।

ਤਾਨਪੁਰੇ ਹੋਰ ਵੀ ਮਹਿੰਗੇ ਹੋ ਗਏ ਜਦੋਂ ਸ੍ਰੀ ਸਤਿਗੁਰੂ ਜੀ ਨੇ ਦੋਵੇਂ ਆਪ ਸੁਰ ਕਰਕੇ ਕੀਰਤਨਕਾਰਾਂ ਵਿਚੋਂ ਦੋ ਵਿਅਕਤੀਆਂ ਨੂੰ ਫੜਾਏ।

## ਪੇਟੀ ਲਾਹ ਕੇ ਠਾਣੇਦਾਰ

ਸ. ਉਪਕਾਰ ਸਿੰਘ ਨੂੰ ਅਹਿਮਦਗੜ੍ਹ ਠਾਣੇ ਵਿਚੋਂ ਸੰਗਰੂਰ ਵਿੱਚ ਲਾਈਨ ਹਾਜ਼ਰ ਹੋਣ ਲਈ ਕਿਹਾ ਗਿਆ। ਇਹ ਠਾਣੇਦਾਰ ਸੀ । ਦੀਵਾਨ ਵਿਚ ਦਰਸ਼ਨਾਂ ਲਈ ਜਾਣ ਲਗਾ ਤਾਂ ਪਹਿਰੇਦਾਰਾਂ ਰੋਕ ਲਿਆ "ਹਥਿਆਰਾਂ ਨਾਲ ਨਹੀਂ, ਜੇ ਹਥਿਆਰ ਸਾਨੂੰ ਫੜਾ ਜਾਓ ਤਾਂ ਦਰਸ਼ਨ ਕਰ ਆਓ। ਉਸਨੇ ਪਹਿਰੂਆਂ ਦੀ ਬੇਨਤੀ ਮੰਨ ਹਥਿਆਰ ਉਨ੍ਹਾਂ ਨੂੰ ਸੰਭਾਲ ਆਪ ਜਾ ਦਰਸ਼ਨ ਕੀਤੇ। ਉਸਨੇ ਬਦਲੀ ਰੋਕੀ ਜਾਣ ਲਈ ਬੇਨਤੀ ਕ੍ਰੀਤੀ।

ਕੁਛ ਲੋਕਾਂ ਨੂੰ ਸਤਿਗੁਰੂ ਜੀ ਦਾ ਸੰਗੀਤ ਪ੍ਰਤੀ ਝੁਕਾਉ ਰੜਕਦਾ ਹੈ, ਏਸ ਕਾਰਨ ਜਾਂ ਇਸ ਕਰਕੇ ਕਿ ਅੱਜਕਲ ਨਿਸ਼ਚਿਤ ਯੋਜਨਾ ਨਾਲ ਨਿੱਤ ਨਵੇਂ ਦਿਨ ਇੱਕ ਵਿਸ਼ੇਸ਼ ਰਾਗ ਵਿਚ ਕੀਰਤਨ ਹੁੰਦਾ ਹੈ, ਇਹਦੀ ਮਹੱਤਤਾ ਸਮਝਾਣ ਵਾਸਤੇ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਆਪਣੇ ਪਾਸ ਬੁਲਾਇਆ ਅਤੇ ਸ੍ਰੀ ਗੁਰੂ ਪ੍ਰਤਾਪ ਸੂਰਜ ਦੀ ਦਸਮੇਸ਼ ਸੰਬੰਧੀ ਸੈਚੀ ਵਿਚੋਂ ਇਕ ਸਫ਼ਾ ਕਢਕੇ ਪੜ੍ਹਕੇ ਸੁਣਾਇਆ । ਭਾਈ ਸੰਤੋਖ ਸਿੰਘ ਜੀ ਨੇ ਦਸਵੇਂ ਪਾਤਸ਼ਾਹ ਜੀ ਦੇ ਦਰਬਾਰ ਵਿਚ ਰਾਗੀਆਂ ਪਾਸ ਫੜੇ ਸਾਜ਼ਾਂ ਦੀ ਇਕ ਤਕੜੀ ਫਹਿਰਿਸਤ ਗਿਣਵਾਈ ਅਤੇ ਨਾਲ ਹੀ ਇਕ ਜਾਂ ਦੋ ਬੰਦ ਰਾਗਾਂ ਦੇ ਨਾਮਾ ਦੇ ਗਿਣਾਏ ਜੁ ਗਾਂਵੇਂ ਜਾਂਦੇ ਸਨ। ਏਥੇ ਭਾਵੇਂ ਕਵੀ ਨੇ ਆਪਣੀ ਯੋਗਤਾ ਦਰਸਾਈ ਸੀ ਸਾਜ਼ਾਂ ਅਤੇ ਰਾਗਾਂ ਦੇ ਨਾਮ ਗਿਣ ਕੇ। ਪਰ ਸਾਡੇ ਸਾਹਵੇਂ ਤਾਂ ਅਨੇਕਾਵਾਰ ਵੱਖ-ਵੱਖ ਸਾਜ਼ਾਂ ਅਤੇ ਰਾਗਾਂ ਦੇ ਸੰਮੇਲਨ ਹੋਏ ਹਨ। ਅੱਜ ਵੀ ਸਿਤਾਰ, ਦਿਲਰੁਬਾ ਮ੍ਰਿਦੰਗ ਤਬਲੇ ਤਾਨਪੂਰੇ ਉਪਸਥਿਤ ਸਨ, ਤਾਰ ਸ਼ਹਿਨਾਈ ਵਾਲਾ ਅਜਕਲ ਭਾਵੇਂ ਇਹਦੀ ਵਰਤੋਂ ਨਹੀਂ ਕਰ ਰਿਹਾ।

ਸਤਿਗੁਰੂ ਜੀ ਨੇ ਮੈਨੂੰ ਕਿਸ ਦ੍ਰਿਸ਼ਟੀ ਤੋਂ ਸੰਤੋਖ ਸਿੰਘ ਜੀ ਦੀ ਇਹ ਰਚਨਾ ਦਿਖਾਈ ਇਹਦਾ ਤਾਂ ਮੈਨੂੰ ਪਤਾ ਨਹੀਂ ਪਰ ਮੈਨੂੰ ਇਹ ਆਭਾਸ ਜ਼ਰੂਰ ਹੋ ਗਿਆ ਕਿ ਗੁਰੂ ਘਰ ਸਦਾ ਤੋਂ ਹੀ ਸੰਗੀਤ ਅਤੇ ਸਾਜ਼ਾਂ ਦਾ ਪ੍ਰੀਤਪਾਲਕ ਹੈ।

ਹਰਪਾਲ ਸਿੰਘ ਭੈਣੀ ਸਾਹਿਬ ਨੂੰ ਆਗਿਆ ਦੇ ਕੇ ਸਤਿਗੁਰੂ ਜੀ ਨੇ ਸੰਤੋਖ ਸਿੰਘ ਜੀ ਦੇ ਦੋ-ਚਾਰ ਬੰਦਾਂ ਦੀ ਕਾਪੀ ਕਰਵਾਈ ; ਜੇ ਮੈਨੂੰ ਮਿਲ ਸਕਦੀ ਤਾਂ ਮੈਂ ਦਰਜ ਕਰਦਾ ! ਅੱਜ ਭੀਮ ਪਲਾਸੀ ਵਿਚ ਕੀਰਤਨ ਸੀ।

## ਕੱਲ੍ਹੇ ਤੇ ਕਿਰਪਾ

ਜੀਵਨ ਨਗਰ ਰਿਹਾਇਸ਼ ਸਮੇਂ, ਇਕ ਵਾਰ ਸਤਿਗੁਰੂ ਜੀ ਨੇ ਮੇਰੇ ਤੇ ਵੀ ਇਹ ਕਿਰਪਾ ਕੀਤੀ ਸੀ। ਆਪਣੇ ਬਾਗ਼ ਦੀ ਇਕ ਨੁੱਕਰ ਮੇਰੇ ਵਿਹੜੇ ਨਾਲ ਮਿਲਾਕੇ, ਸਤਿਜੁਗ ਦੇ ਦਫਤਰ ਤੇ ਮੇਰੀ ਰਿਹਾਇਸ਼ ਨੂੰ ਵਿਸਥਾਰ ਬਖ਼ਸ਼ਿਆ ਸੀ। ਅੱਜ ਇਹ ਕਿਰਪਾ ਸ. ਜਸਵੰਤ ਸਿੰਘ ਕੱਲਾ ਤੇ ਬੀਬੀ ਨਰਿੰਦਰ ਤੇ ਹੋਈ। ਕੱਲ੍ਹਾ ਮਾਤਾ ਜੀ ਨਾਲ ਗਿਆ ਹੈ ਬੰਬਈ - ਨਰਿੰਦਰ ਬੀਬੀ ਪੇਕੇ ਘਰ ਅੰਮ੍ਰਿਤਸਰ ਹੋਵੇਗੀ, ਸੱਚੇ ਪਾਤਸ਼ਾਹ ਜੀ ਨੇ ਪਿਛੋਂ ਪਿਛੋਂ, ਇੱਟਾਂ ਮੰਗਵਾ ਕੇ, ਹਰੀ ਮੰਦਰ ਵਾਲੇ ਪਾਸੇ ਉਨ੍ਹਾਂ ਦੀ ਜਗਹ 12-15 ਫੁਟ ਵਧਾਕੇ ਦੀਵਾਰ ਵਲਵਾ ਦਿੱਤੀ ਹੈ। ਇਸ ਨਾਲ ਇਕ ਫੁੱਲਦਾਰ ਝਾੜੀ ਉਹਲੇ ਵਿਚ ਚਲੀ ਗਈ ਹੈ। ਜਦੋਂ ਮੈਂ ਸਤਿਗੁਰੂ ਜੀ ਨੂੰ ਇਸ ਵਿਸ਼ੇਸ਼ ਕਿਰਪਾ ਦਾ ਕਾਰਨ ਪੁੱਛਿਆ ਤਾਂ ਦੀਨ ਦਿਆਲ ਬੋਲੇ : ਅਸਲ ਵਿਚ ਇਸ ਥਾਂ ਦੀ ਬਹੁਤੀ ਵਰਤੋਂ ਤਾਂ ਅਸੀਂ ਹੀ ਕਰਦੇ ਹਾਂ। ਛੋਟੇ ਬੱਚੇ ਏਥੇ ਬੈਠ ਕੇ ਸੰਗੀਤ ਸਿੱਖਦੇ ਹਨ। ਜਗਹ ਜ਼ਰਾ ਤੰਗ-ਤੰਗ ਲਗਦੀ ਸੀ।

## ਰਾਗ ਅਤੇ ਸਾਜ

ਕੱਲ ਜਾਂ ਅੱਜ ਸਵੇਰੇ ਕਿਤੇ ਇਹ ਦੀਵਾਰ ਬਣੀ ਸੀ, ਪਰ ਦੀਵਾਨ ਤੋਂ ਉਠ ਕੇ ਇਸ ਵਿਚ ਟ੍ਰਾਲੀਆਂ ਦੁਆਰਾ ਆਈ ਮਿੱਟੀ ਸੁੱਟੀ ਜਾਣ ਲੱਗੀ ਸਤਿਗੁਰੂ ਜੀ ਆਪ ਓਨਾ ਚਿਰ ਏਥੇ ਹੀ ਖਲੋਤੇ ਰਹੇ ਜਿੰਨ੍ਹਾਂ ਚਿਰ ਮਿੱਟੀ ਪੈਂਦੀ ਰਹੀ। ਏਥੋਂ ਦੀਆਂ ਬੀਬੀਆਂ ਦਾ ਇੱਕ ਤਕੜਾ ਗਰੁੱਪ ਸਤਿਗੁਰੂ ਜੀ ਦੇ ਦਰਸ਼ਨ ਮਾਣਦਾ ਟਰਾਲੀ ਓਹਲੇ ਖਲੋਤਾ ਰਿਹਾ, ਪਰ ਇਹਨਾਂ ਨੂੰ ਕੰਮ ਨਹੀਂ ਸੀ ਮਿਲ ਰਿਹਾ। ਇਕ ਦਲੇਰ ਜੇਹੀ ਬੀਬੀ 15 ਮਿੰਟ ਬਾਅਦ ਗੁਰੂ ਚਰਨਾਂ ਵਿੱਚ ਹਾਜ਼ਰ ਹੋਈ : ਸੱਚੇ ਪਾਤਸ਼ਾਹ , ਸਾਡੇ ਲਈ ਕੀ ਹੁਕਮ ਹੈ?

"ਤੁਸੀਂ ਖਲੋ ਕੇ ਦਰਸ਼ਨ ਦਿਓ,"

## ਹਲਫ਼ਨਾਮਾ ਮੇਰਾ

ਮੈਂ ਅਰਜ਼ ਕਰਕੇ ਸਤਿਗੁਰੂ ਜੀ ਨੂੰ ਅੰਦਰ ਲੈ ਗਿਆ। ਉਹ ਪਿਛਵਾੜਿਓਂ ਦੀ ਏਸੇ ਨਵੀ ਬਣੀ ਦੀਵਾਰ ਦੇ ਅੰਦਰ ਆ ਗਏ। ਬੀਤੇ ਦੀਆਂ ਪੈੜਾਂ ਬਾਰੇ ਮੈਂ ਇਕ ਭੂਮਿਕਾ ਲਿਖੀ ਸੀ। ਮੇਰਾ ਜੀ ਕਰਦਾ ਸੀ ਇਹ ਸ੍ਰੀ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚੋਂ ਲੰਘ ਜਾਵੇ, ਕੁਛ ਮੈਂ ਅਵਗਿਆਕਾਰੀ ਨਾ ਲਿਖਿਆ ਹੋਏ। ਇਕ ਦੋ ਸ਼ਬਦਾਂ ਨੂੰ ਕੋਮਲ ਕਰਵਾ ਕੇ ਮੇਰਾ ਹਲਫ਼ਨਾਮਾ ਇੰਨ ਬਿੰਨ ਪਰਵਾਨ ਕੀਤਾ ਗਿਆ। ਇਹ 1983 ਦੀ ਰਚਨਾ ਸਕੱਤਰ ਪਾਸ ਹੀ ਸਾਂਭੀ ਵਿਚ ਪਈ ਰਹੀ। ਮੈਨੂੰ ਪਰਸੋਂ ਹੀ ਮਿਲੀ ਤੇ ਅੱਜ ਮੈਂ ਲਾਹਾ ਖੱਟ ਲਿਆ।

## ਮਹਾਰਾਜ ਜੀ ਨੂੰ ਵਿਸ਼ੇਸ਼ ਦੂਤ

ਜਿਨੇ ਕੁ ਸਿਖ ਹੋਰ ਕੋਲ ਬੈਠੇ ਸਨ, ਸਭ ਨੂੰ ਉਠਾ ਦੂਰ ਅਖੀਓਂ ਉਹਲੇ ਘੱਲ ਕੇ ਸੰਤ ਜਗਤਾਰ ਸਿੰਘ ਜੀ ਦੇ ਹੁੰਦਿਆਂ ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨਾਲ ਸੰਬੰਧਾਂ ਤੇ ਰੋਸ਼ਨੀ ਪਾਈ। ਸਤਿਗੁਰੂ ਜੀ ਦੱਸਿਆ ਕਿ ਸੇਠ ਤ੍ਰਲੋਕ ਸਿੰਘ ਜੀ ਆਪਣੇ ਤੌਰ ਤੇ ਜ਼ੋਰ ਲਗਾ ਰਹੇ ਹਨ ਕਿ ਮਹਾਰਾਜ ਜੀ ਦੂਰ ਦੂਰ ਨਾ ਜਾਣ। ਉਹ ਸਤਿਗੁਰੂ ਜੀ ਨੂੰ ਬੇਨਤੀ ਕਰਨ ਕਿ ਇਲਾਕਾ ਜੀਵਨ ਨਗਰ ਵਿਖੇ ਆਮ ਆਇਆ ਜਾਇਆ ਜਾਇ। ਮਹਾਰਾਜ ਜੀ ਮਹਿਸੂਸ ਕਰਦੇ ਹਨ ਕਿ ਜੇ ਸਤਿਗੁਰੂ ਜੀ ਇਸ ਇਲਾਕੇ ਵਿੱਚ ਨਾ ਆਉਣ ਤਾਂ ਦੀਵਾਨ, ਨਾਮ ਸਿਮਰਨ ਅਤੇ ਭੋਗ ਪਾਠਾਂ ਦਾ ਸਿਲਸਿਲਾ ਚਲਦਾ ਰਹਿੰਦਾ ਹੈ, ਮਹਾਰਾਜ ਜੀ ਨੂੰ ਆਦਰ ਤਾਂ ਮਿਲਦਾ ਹੀ ਹੈ, ਚੜ੍ਹਾਵਾ ਵੀ ਕਾਫ਼ੀ ਹੋ ਜਾਂਦਾ ਹੈ। ਸੋ ਉਹ ਸਤਿਗੁਰੂ ਜੀ ਦੀ ਓਥੇ ਜ਼ਰੂਰਤ ਨਹੀਂ ਅਨੁਭਵ ਕਰਦੇ।

ਆਮ ਸਿੱਖ ਸਾਧ, ਕਾਰੋਬਾਰੀ ਸਿੱਖ ਅਤੇ ਪ੍ਰੇਮੀ ਸ਼ਰਧਾਵਾਨ ਸਿੰਘ ਸਿੰਘਣੀਆਂ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਬਹੁਤ ਪਿਆਸੇ ਹਨ। ਉਨ੍ਹਾਂ ਦੀਆਂ ਪ੍ਰਾਰਥਨਾਵਾਂ ਆ ਰਹੀਆਂ ਹਨ, ਪਰ ਸਤਿਗੁਰੂ ਜੀ ਮਹਾਰਾਜ ਜੀ ਤੋਂ ਆਸ ਰੱਖਦੇ ਹਨ।

ਸੇਠ ਜੀ ਕਈ ਵਾਰ ਸਖ਼ਤ ਉਤਰ ਸੁਣ ਕੇ ਨਿਰਾਸ਼ ਹੋ ਜਾਂਦੇ ਹਨ ਪਰ ਸਤਿਗੁਰੂ ਜੀ ਨੇ ਉਨ੍ਹਾਂ ਦੇ ਕੰਨ ਵਿਚ ਫੂਕ ਮਾਰੀ ਹੈ :

ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ।

ਊਂ ਸੱਚੇ ਪਾਤਸ਼ਾਹ ਜੀ ਮੈਨੂੰ ਦੱਸਿਆ ਕਿ ਮਹਾਰਾਜ ਜੀ ਪਹਿਲਾਂ ਨਾਲੋਂ ਉਰੇ ਹੀ ਆਏ ਹਨ ਅਤੇ ਉਹ ਸ਼ਰੀਕੇ ਵਾਲੀ ਥਾਂ ਨਹੀਂ ਖਲੋਣਾ ਚਾਹੁੰਦੇ, ਅਮਲ ਵਿਚ ਭਾਵੇਂ ਅਜੇ ਇਹੋ ਕੁਛ ਹੋ ਜਾਂਦਾ ਹੈ।

ਸਤਿਗੁਰੂ ਜੀ ਦਾ ਬਚਾਉਣ ਦਾ ਢੰਗ ਵੇਖੋ, ਸੇਠ ਤ੍ਰਲੋਕ ਸਿੰਘ ਦੀ ਕੋਸ਼ਸ਼ ਨੂੰ ਵੇਖ ਕੇ ਸੱਚੇ ਪਾਤਸ਼ਾਹ ਜੀ ਨੇ ਆਪ ਉਦਾਰਤਾ ਵਖਾਈ ਹੈ। ਅੱਜ ਸਵੇਰੇ ਆਪਣੇ ਸਕੱਤਰ ਤਰਸੇਮ ਸਿੰਘ ਹੱਥ ਵਿਵਿਧ ਭਾਂਤ ਦੇ ਅੰਬਾਂ ਦੀ ਇਕ ਪੇਟੀ ਭੇਜੀ ਹੈ ਤੇ ਇਕ ਕ੍ਰਿਪਾ ਪੱਤਰ ਵੀ ਸ੍ਵੈ ਲਿਖਤ ਜਿਸ ਵਿਚ ਆਖਿਆ ਗਿਆ ਹੈ ਕਿ ਕਿਉਂਕਿ ਮਹਾਰਾਜ ਜੀ ਅੰਬਾਂ ਦੇ ਖਾਸ ਸ਼ੌਕੀਨ ਹਨ। ਪਹਿਲਾਂ ਤਾਂ ਇਹ ਅੰਬ ਪੇਟੀ ਰਸਨੀ ਲਾਇਕ ਕਰਨ ਫਿਰ ਤਰਸੇਮ ਸਿੰਘ ਦੇ ਨਾਲ ਜਾਂ ਅੱਗੇ ਪਿਛੇ ਭੈਣੀ ਸਾਹਿਬ ਆ ਜਾਣ - ਕੁਛ ਦਿਨ ਰਲ ਕੇ ਅੰਬ ਚੂਪੇ ਚਪਾਏ ਜਾਣ ਅਤੇ ਨਾਲ ਹੀ ਮਹਾਰਾਜ ਜੀ ਦੇ ਖਾਸ ਪਿਆਰੇ, ਸੋਹਣ ਸਿੰਘ ਥਰਾਜੀਆ, ਵੈਦ ਗੁਰਬਖ਼ਸ਼ ਸਿੰਘ ਸੰਤ ਨਗਰ, ਬਲਵਿੰਦਰ ਸਿੰਘ ਸੰਤ ਨਗਰ, ਹਰਮੀਤ ਸਿੰਘ ਆਦਿ ਉਹਨਾਂ ਨੂੰ ਵੀ ਲੈ ਕੇ ਆਉਣ ਤਾਂਕਿ ਨਹਿਰ ਦੇ ਡੇਰੇ ਦੀ ਕੁਛ ਸਮਾਂ ਰੌਣਕ ਵਧੇ ਅਤੇ ਕੁਛ ਯਾਦਾਂ ਬਹਾਲ ਕੀਤੀਆਂ ਜਾਣ। ਬੀਬੀ ਜੀ ਦਲੀਪ ਕੌਰ ਨੂੰ ਤਾਂ ਨਾਲ ਲਿਆਉਣ ਦੀ ਖਾਸ

ਬੇਨਤੀ ਕੀਤੀ ਗਈ ਹੈ।

ਸਤਿਗੁਰਾਂ ਮੈਨੂੰ ਦੱਸਿਆ ਕਿ ਤਰਸੇਮ ਸਿੰਘ ਦਾ ਤੇ ਮਹਾਰਾਜ ਜੀ ਦਾ ਬੋਲ ਬਾਣੀ ਬੰਦ ਹੈ। ਉਸ ਨੂੰ ਸੱਚੇ ਹੁੰਦਿਆਂ ਵੀ ਮਹਾਰਾਜ ਜੀ ਤੋਂ ਮਾਫ਼ੀ ਮੰਗਣ ਲਈ ਤਿਆਰ ਕੀਤਾ ਹੈ ਤੇ ਨਾਲ ਹਦਾਇਤ ਕੀਤੀ ਹੈ ਕਿ ਪੱਤਰ ਅਤੇ ਅੰਬ ਪੇਟੀ ਦੇਣ ਤੋਂ ਇਲਾਵਾ ਕੋਈ ਗੱਲ ਨਹੀਂ ਕਰਨੀ ਤਾਂਕਿ ਕਿਸੇ ਤਰ੍ਹਾਂ ਦੀ ਬੇਸੁਆਦੀ ਨਾ ਖਿੱਲਰ ਜਾਵੇ।

## ਤਪਤਿ ਮਹਿ ਠਾਢਿ ਵਰਤਾਈ

ਸਤਿਗੁਰੂ ਜੀ ਨੇ ਮੈਨੂੰ ਉਸ ਸਾਜ਼ਸ਼ ਤੋਂ ਵੀ ਜਾਣੂੰ ਕਰਵਾਇਆ ਜਿਸ ਅਨੁਸਾਰ ਸੰਤ ਜਗਤ ਸਿੰਘ ਘੋੜਿਆਂ ਵਾਲੇ ਦੇ ਲੜਕੇ ਬੂਟਾ ਸਿੰਘ ਨੇ ਬੀਬੀ ਹਰਬੰਸ ਕੌਰ ਢੋਟੀਆਂ ਵਾਲੇ ਦੇ ਲੜਕੇ ਗੁਲਜ਼ਾਰ ਸਿੰਘ ਨੂੰ ਇਸ ਤਰ੍ਹਾਂ ਬਹਿਕਾਇਆ ਕਿ ਉਹ ਸ੍ਰੀ ਸਤਿਗੁਰੂ ਜੀ ਦੇ ਅੰਗ ਰਖਿਅਕ ਸ੍ਰੀ ਸੁਰਿੰਦਰ ਸਿੰਘ ਬੋਘਲ ਅਤੇ ਸ੍ਰੀ ਪੂਰਨ ਸਿੰਘ ਸਪੁਤ੍ਰ ਬਖਸ਼ੀਸ਼ ਸਿੰਘ ਵਰਨ ਨੂੰ ਗੋਲੀਆਂ ਮਾਰ ਕੇ ਭੁੰਨ ਦੇਵੇ। ਬੋਘਲ ਨੇ ਪਤਾ ਲੱਗਣ ਤੇ ਸ੍ਰੀ ਸਤਿਗੁਰੂ ਜੀ ਨਾਲ ਗੱਲ ਕੀਤੀ ਅਤੇ ਸੱਚੇ ਪਾਤਸ਼ਾਹ ਜੀ ਨੇ ਭੈਣੀ ਸਾਹਿਬ ਵਿਖੇ ਉਪਰੋਕਤ ਸਭ ਨੂੰ ਬੁਲਾ ਕੇ ਅਤੇ ਹਰਜਿੰਦਰ ਸਿੰਘ ਬੋਘਲ ਦੇ ਛੋਟੇ ਭਾਈ ਨੂੰ ਜੋ ਮਹਾਰਾਜ ਬੀਰ ਸਿੰਘ ਜੀ ਦਾ ਸਕੱਤਰ ਹੈ ਨੂੰ ਵੀ ਸੱਦ ਕੇ ਛੇਵੇਂ ਆਪ ਬੈਠ ਕੇ ਇਸ ਮੌਤ ਕੇ ਤਾਂਡਵ ਤੇ ਪਰਸਪਰ ਵੈਰ ਵਿਰੋਧ ਦੀ ਭਾਵਨਾ ਨੂੰ ਠੱਲ੍ਹ ਪਾਈ ਹੈ। ਨਹੀਂ ਤਾਂ ਇਹ ਭਾਣਾ ਮਹਾਰਾਜ ਜੀ ਵਾਸਤੇ ਮਹਾਨ ਬਿਪਤਾ ਤੋਂ ਘੱਟ ਕਿਸੇ ਤਰ੍ਹਾਂ ਨਹੀਂ ਸੀ।

ਮੈਂ ਸਤਿਗੁਰੂ ਜੀ ਨੂੰ ਯਾਦ ਕਰਵਾਇਆ ਕਿ ਮੇਰੇ ਮਕਾਨ ਤੇ ਪੁਸਤਕ ਛਪਵਾਈ ਲਈ ਜਾਰੀ ਕਿਸ਼ਤ ਨੂੰ ਅਜੇ ਦੋਹਰ ਨਹੀਂ ਪਈ। ਸਤਿਗੁਰੂ ਜੀ ਦੱਸਿਆ ਕਿ ਉਨ੍ਹਾਂ ਨੂੰ ਯਾਦ ਹੈ। ਛੇਤੀ ਚਾਰਾ ਕਰਨਗੇ।

## ਵਿਸ਼ੇਸ਼ ਸ਼ਰਨਾਰਥੀ

ਨੇੜੇ ਦੇ ਸੇਵਕ ਨੂੰ ਸਤਿਗੁਰੂ ਜੀ ਨਾਲ ਮੇਰੇ ਲੱਗੇ ਸਮੇਂ ਦੀ ਤਕਲੀਫ਼ ਤਾਂ ਹੋਈ ਪਰ ਮੈਂ ਕੀ ਕਰ ਸਕਦਾ ਸਾਂ। ਸ. ਰਾਜਿੰਦਰ ਸਿੰਘ ਹੈਦਰਾਬਾਦ , ਸ੍ਰੀ ਮੋਹਣ ਜੀ ਸਪੁਤ੍ਰ ਡਾ. ਕਪੂਰ ਸਿੰਘ ਕਾਨਪੁਰੀ ਕਿਸੇ ਵਿਸ਼ੇਸ਼ ਮਿਸ਼ਨ ਤੇ ਸੁਰਿੰਦਰ ਸਿੰਘ ਲੁਧਿਆਣਾ ਦੀ ਗੱਡੀ ਤੇ ਆਏ ਅਤੇ ਦਰਸ਼ਨ ਬਚਨ ਕਰਕੇ ਵਾਪਸ ਪਰਤੇ, ਮੰਡੀ ਤੋਂ ਪਰਮਜੀਤ ਸਿੰਘ, ਰਾਣੀਆਂ (ਸਰਸਾ) ਤੋਂ ਸ. ਸੰਤੋਖ ਸਿੰਘ ਸੁਖਦੇਵ ਸਿੰਘ, ਮੰਡੀ ਵਾਲਾ ਸੰਤ ਅਤਰ ਸਿੰਘ ਸਮੇਤ ਪਤਨੀ ਰਣਜੀਤ ਕੌਰ ਦੇ ਡਾਲਟਨ ਗੰਜੋਂ ਹੋ ਕੇ, ਸ. ਦਿਲਾਵਰ ਸਿੰਘ ਸਰਸਾ, ਜ਼ਮੀਨ ਦੀ ਖਰੀਦ ਵੇਚ ਬਾਰੇ ਬੇਨਤੀ ਹਿਤ ਕੇਹਰ ਸਿੰਘ ਹਮਰਾਹੀ, ਹਰਨਾਮ ਸਿੰਘ ਮੋਹਾਲੀ ਤੋਂ ਆਏ ਸਨ। ਹਮਰਾਹੀ ਨੇ ਦੱਸਿਆ ਹੈ ਕਿ ਹੁਕਮ ਹੋਇਆ ਹੈ ਮਾਰੂਤੀ ਜਿਪਸੀ ਨੂੰ ਜੋ ਅਜੇ ਥੋੜੇ

ਦਿਨ ਹੋਏ ਕਢਾਈ ਸੀਨੂੰ ਵੇਚ ਦਿਤਾ ਜਾਇ।

## ਜਸਬੀਰ ਵਹੁਟੀ ਲੈ ਕੇ ਆਇਆ

ਸ. ਜਸਬੀਰ ਸਿੰਘ ਚੇਲੇਕਾ, ਅੰਗ ਰੱਖਿਅਕ, ਅੱਜ ਆਪਣੇ ਘਰੋਂ ਆਪਣੀ ਸੁਪਤਨੀ ਰਾਜ ਨੂੰ ਬੱਚੇ ਸਮੇਤ ਲੈ ਆਇਆ। ਇਸਨੇ ਸ੍ਰੀ ਸਤਿਗੁਰੂ ਜੀ ਨੂੰ ਮੁਖ ਰਖ ਕੇ ਇਹਦਾ ਤਿਆਗ ਕਰ ਦਿਤਾ ਸੀ - ਇਹ ਵੀ ਤਲਾਕ ਦੇ ਗਈ ਸੀ, ਪਰ ਲੜਕੀ ਨੂੰ ਛੇਤੀ ਹੀ ਸਮਝ ਆ ਗਈ ਕਿ ਉਹ ਗਲਤ ਕਦਮ ਚੁੱਕ ਗਈ ਹੈ। ਉਸਨੇ ਸਹੁਰੇ ਘਰ ਵਾਲਿਆਂ ਦੇ ਜਾ ਚਰਨੀਂ ਹੱਥ ਲਾਇਆ ਤੇ ਉਨ੍ਹਾਂ ਨੂੰ ਮਨਾ ਕੇ ਓਥੇ ਰਹਿਣ ਲੱਗੀ। ਜਸਬੀਰ ਦਾ ਕਹਿਣਾ ਸੀ ਕਿ ਜਦ ਤਕ ਉਹਦੇ (ਜਸਬੀਰ ਦੇ) ਮਾਪੇ ਅਤੇ ਉਹ ਦੀ ਪਤਨੀ ਸਤਿਗੁਰੂ ਜੀ ਪਾਸੋਂ ਆਪ ਹੁਦਰੀ ਦੀ ਭੁੱਲ ਨਾ ਬਖ਼ਸ਼ੌਣ ਉਹ ਨਹੀਂ ਲਿਆਵੇਗਾ। ਹੰਸਪਾਲ ਜੀ ਦਾ ਬਾਡੀਗਾਰਡ (ਅੱਜ-ਕੱਲ੍ਹ) ਹੋਣ ਕਰਕੇ ਉਨ੍ਹਾਂ ਨੇ ਪ੍ਰੇਰਿਆ ਤਾਂ ਇਹ ਪਤਨੀ ਲੈ ਕੇ ਪਹਿਲਾਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਹੀ ਆਇਆ ਹੈ।

ਅੱਜ ਗਰਮੀ ਦਾ ਜ਼ੋਰ ਸਾਰਾ ਦਿਨ ਹੀ ਰਿਹਾ।

## 23 ਜੁਲਾਈ 1986, ਬੁੱਧਵਾਰ
## ਸ੍ਰੀ ਭੈਣੀ ਸਾਹਿਬ

ਦਿਨ ਦਾ ਆਰੰਭ ਭਰਪੂਰ ਬਾਰਸ਼ ਨਾਲ ਹੋਇਆ। ਠੰਢ ਹੋ ਗਈ ਸੁਖ ਬਣ ਗਿਆ। ਕਲ ਸਤਿਗੁਰੂ ਜੀ ਨੇ ਦੀਵਾਨ ਦੀ ਸਮਾਪਤੀ ਤੇ ਸੰਗਤ ਨੂੰ ਬਚਨ ਕਹੇ ਸਨ ਕਿ ਸਵੇਰੇ ਸੰਗਤ ਵਲੋਂ ਦਾਲ ਪਤਲੀ ਹੋਣ ਲਗ ਪਈ ਹੈ, ਅਰਥਾਤ ਸੰਗਤ ਘੱਟ ਆਉਣ ਲਗ ਪਈ ਹੈ। ਅਜ ਖਾਸੀ ਰੌਣਕ ਸੀ। ਆਸਾ ਦੀ ਵਾਰ ਵਿਚ ਚੰਗੀਆਂ ਰੌਣਕਾਂ ਸਨ।

### ਦੀਵਾਨ ਦੁਪਹਿਰ ਦਾ

ਕਥਾ ਉਪ੍ਰੰਤ ਨਾਮ ਸਿਮਰਨ ਸਮੇਂ ਸਾਧ ਸੰਗਤ 300 ਦੀ ਗਿਣਤੀ ਤੋਂ ਵੀ ਵੱਧ ਸੀ। ਅੱਜਕਲ ਸ੍ਰੀ ਸਤਿਗੁਰੂ ਜੀ ਦੀ ਸਿਹਤ ਵਿਸ਼ੇਸ਼ ਆਕਰਸ਼ਕ ਹੈ। ਚਰਨਾਂ ਹਸਤਕਵਲਾਂ ਵਲ ਧਿਆਨ ਕੀਤਿਆਂ ਲਹੂ ਸਰੀਰੋਂ ਬਾਹਰ ਨਿਕਲਣ ਨੂੰ ਉਤਾਵਲਾ ਲਗਦਾ ਹੈ। ਚੀਚਕ ਚਿੰਨ੍ਹਿਆਂ ਚੇਹਰਾ ਖ਼ੂਬ ਸੁਰਖ ਹੈ ਅਤੇ ਇਸ ਦੁਆਲੇ ਸਫੈਦ, ਚਾਂਦੀ ਰੰਗੀਆਂ ਤਾਰਾਂ ਵਰਗੇ ਦਾਹੜੀ ਕੇਸ ਬੜੇ ਜਚਵੇਂ ਹਨ, ਅਜੇ ਭੌਂਵਾਂ ਕਾਲੀਆਂ ਹਨ। ਪਹਿਰੇਵਾ ਸਦਾ ਵਾਂਗ ਖੱਦਰ ਦਾ। ਸਿਮਰਨ ਸਮੇਂ ਗੋਡਿਆਂ ਤੇ ਅੰਡੀ ਦੀ ਚੱਦਰ, ਸਫੈਦ ਉੱਨ ਦੀ ਮਾਲਾ ਹਸਤ ਕੰਵਲਾਂ ਦੀ ਸ਼ੋਭਾ ਹੈ।

ਹਰੀ ਮੰਦਰ ਵਿਚ ਕਾਫ਼ੀ ਰੌਣਕ ਹੈ, 350 ਦੇ ਕਰੀਬ ਸੰਗਤ ਹੈ। ਕੀਰਤਨ ਸਮੇਂ "ਸ਼ੰਕਰਾ ਬਿਹਾਗ" ਦੀ ਪ੍ਰਧਾਨਤਾ ਹੈ। "ਲਾਗੀ ਹੋਇ ਸੁ ਜਾਨੈ ਪੀਰ" ਅਤੇ "ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ" ਦਸ਼ਮੇਸ਼ ਜੀ ਦੀ ਰਚਨਾ ਗਾਂਵੀਂ ਗਈ ਹੈ। "ਵਿਦਿਆ ਕੇ ਵਿਚਾਰ ਹੋ" ਪੰਕਤੀ ਦੀ ਸਤਿਗੁਰੂ ਜੀ ਨੇ ਇਕ ਐਸੀ ਅਦਭੁਤ ਤਿਹਾਈ ਲਗਾਈ ਜੈਸੀ ਪਹਿਲਾਂ ਨਹੀਂ ਵੇਖੀ ਸੁਣੀ ਗਈ। ਇਸ ਤਿਹਾਈ ਦੀ ਰੂਪਰੇਖਾ ਇਸ ਪ੍ਰਕਾਰ ਹੈ : ਪਹਿਲੇ ਅੰਗ ਵਿਚ 3 ਵਾਰ, ਦੂਜੇ ਵਿਚ 4 ਵਾਰ ਅਤੇ ਤੀਜੇ ਵਿਚ ਪੰਜ ਵਾਰ "ਵਿਦਿਆ ਕੇ ਵਿਚਾਰ ਹੋ' ਦੀ ਵਰਤੋਂ ਕੀਤੀ ਗਈ।

## ਅੱਜ ਵਿਸ਼ੇਸ਼ ਆਏ

ਮਾਤਾ ਜੀ ਦੇ ਦੀਵਾਨ ਵਿਚ ਦਰਸ਼ਨ ਹੋ ਰਹੇ ਹਨ। ਉਹ ਬੰਬਈ ਤੋਂ ਪਰਤ ਆਏ ਹਨ। ਬੀਬਾ ਜੀ ਤਾਂ ਰੋਜ਼ਾਨਾ ਨਾਮ ਸਿਮਰਨ ਵਿਚ ਸ਼ਾਮਲ ਹੁੰਦੇ ਹਨ। ਦਮਦਮੇ ਦੇ ਪ੍ਰੋਫੈਸਰ ਜੋਧਾ ਸਿੰਘ ਜੀਵਨ ਨਗਰ ਕਾਲਿਜ , ਮਾਸਟਰ ਮਨਸਾ ਸਿੰਘ ਜੀਵਨ ਨਗਰ ਸਕੂਲ, ਸ. ਦਲਜੀਤ ਸਿੰਘ ਨਕੌੜਾ, ਦਮਦਮੇ ਤੋਂ ਸੰਤ ਨਿਧਾਨ ਸਿੰਘ ਤੇ ਉਨ੍ਹਾਂ ਦੇ ਦੋ ਲੜਕੇ, ਦਿੱਲੀ ਤੋਂ ਸੰਤ ਚਰਨ ਸਿੰਘ ਆਪਣੇ ਭਤੀਜੇ ਸ. ਕਿਰਪਾਲ ਸੰਘ ਖੋਖਰ, ਸਪੁਤ੍ਰ ਜੁਗਿੰਦਰ ਸਿੰਘ ਜਸਪਾਲ ਸਿੰਘ ਅਤੇ ਇਹਨਾਂ ਦੀਆਂ ਸੁਪਤਨੀਆਂ, ਸੰਤ ਬਲਵੰਤ ਸਿੰਘ, ਮਹਿੰਦਰ ਸਿੰਘ ਕਲਸੀ, ਮੇਰੀ ਸਪੁਤ੍ਰੀ ਕੁਲਵੰਤ ਹਮਰਾਹੀ, ਦੁਹਤਾ ਜਸਬੀਰ ਸਿੰਘ ਪੱਪੂ ਉਹ M.B.B.S. ਦੀ ਪਹਿਲੇ ਸਾਲ ਦੀ ਪੜ੍ਹਾਈ ਵਿਚ ਫਸਟ ਕਲਾਸ ਆਇਆ ਹੈ। ਤਾਰ ਸ਼ਹਿਨਾਈ ਬਲਜੀਤ ਦਾ ਪਿਤਾ ਸੰਤ ਗੁਰਬਚਨ ਸਿੰਘ ਖਾਪੜ ਖੇੜੀ, ਸੰਤ ਗੁਰਮੁਖ ਸਿੰਘ ਮੁਹਾਵਾ (ਦੋਹਾਂ ਦਾ ਅੰਮ੍ਰਿਤਸਰ ਜ਼ਿਲਾ) ਦੀਵਾਨ ਵਿਚ ਨਵੇਂ ਚੇਹਰੇ ਨਜ਼ਰ ਪਏ ਹਨ। ਸੰਤ ਓਅੰਕਾਰ ਸਿੰਘ ਛੇਹਰਟਾ ਵੀ ਤੁੰਤਰ ਵਾਲੇ ਦਾਮਾਦ, ਪੁਤਰੀ, ਅਤੇ ਦੁਹਤੇ ਦੁਹਤੀਆਂ ਨਾਲ ਆਏ ਹਨ।

## ਅਰਜ਼ਾਂ ਕਰਨ ਵਾਲੇ

ਇਕ ਬੀਬੀ ਨੇ, ਦੀਵਾਨ ਦੀ ਅਰਦਾਸ ਉਪ੍ਰੰਤ, ਆਪਣੇ ਰੋਗ ਦੀ ਨਵਿਰਤੀ ਬਾਰੇ ਅਰਜ਼ ਕੀਤੀ ਹੈ। ਉਸਨੂੰ ਭਜਨ ਭਗਉਤੀਆਂ ਦੀ ਮਾਲਾ ਫੇਰਨ ਦਾ ਹੁਕਮ ਹੋਇਆ ਹੈ।

ਇਕ ਸਿੰਘ ਦੇ ਪੁਤ੍ਰ ਦੀ ਮੱਥੇ ਵਿਚੋਂ ਤ੍ਰਾਟਾਂ ਨਾਲ ਜਾਨ ਨਿਕਲਣ ਦੀ ਬੇਨਤੀ ਹੈ, ਉਸ ਲਈ ਫੌਰਨ ਡਾਕਟਰ ਮੰਗਵਾਣ ਦਾ ਆਦੇਸ਼ ਨਾਜ਼ਰ ਸਿੰਘ ਨੂੰ ਹੋਇਆ ਹੈ।

ਸੰਤ ਗੁਰਚਰਨ ਸਿੰਘ - ਕਿਰਪਾਲ ਸਿੰਘ ਹੁਰੀਂ ਮਾਰੂਤੀ ਸਟੇਸ਼ਨ ਵੈਗਨ ਕੋਲ ਲਿਆਕੇ ਚਰਨ ਪੁਆਣ ਦੀ ਪ੍ਰਾਰਥਨਾ ਕਰਦੇ ਹਨ।

ਸਾਹਮਣੇ ਖਲੋਤੇ  ਸੰਤ ਸੁਖਜਿੰਦਰ ਸਿੰਘ ਸਿਆਮ ਵਾਲੇ ਨੂੰ ਬਾਲ ਬੱਚੇ ਸਮੇਤ ਕੋਲ ਬੁਲਾ ਕੇ ਮੈਨੂੰ ਸਤਿਗੁਰੂ ਜੀ ਵੱਲੋਂ ਦੱਸਿਆ ਜਾਂਦਾ ਹੈ। ਕਈ ਚਿਰਾਂ ਤੋਂ ਸੋਚ ਰਿਹਾ ਸਾਂ ਸੁਖਜਿੰਦਰ ਤੇ ਇਸਦੇ ਨਾਲ ਆਏ ਬੱਚਿਆਂ ਨੂੰ ਨੀਲੋਂ ਪੁਲ ਤੇ ਭੇਜ ਕੇ ਦੁੱਧ ਪਿਆਣਾ ਹੈ। ਗੱਡੀ ਦਾ ਪ੍ਰਬੰਧ ਕਰਦਾ ਹਾਂ, ਅੱਜ ਹੀ ਭੇਜਦਾ ਹਾਂ। ਸੁਖਜਿੰਦਰ ਸਿੰਘ ਨਿਰਭੈ ਦਾ ਭਣਵਈਆ ਹੈ। ਮਸੂਰੀ ਤੋਂ ਆਪਣੇ ਤੇ ਨਿਰਭੈ ਦੇ ਬੱਚੇ ਲਿਆਇਆ ਹੈ। ਕਦੇ ਇਸ ਕੁਛ ਮੰਗਿਆ ਨਹੀਂ, ਕਦੇ ਸ਼ਕਾਇਤ ਨਹੀਂ ਕੀਤੀ। ਦੋਵੇਂ ਵੇਲੇ ਬੱਚਿਆਂ ਸਮੇਤ ਕੀਰਤਨ ਅਤੇ ਸਾਧ ਸੰਗਤ ਦੇ ਦਰਸ਼ਨਾਂ ਦਾ ਲਾਭ ਲੈਂਦਾ ਹੈ।

ਸ. ਆਤਮਾ ਸਿੰਘ ਰਈਸ ਰਾਵਲਪਿੰਡੀ ਵਰਗਾ ਉਚਾ ਲੰਮਾ ਜਵਾਨ ਖੁਲ੍ਹੇ ਲੰਬੇ ਕਾਲੇ ਦਾਹੜੇ ਨਾਲ ਸਤਿਗਰੂ ਜੀ ਤੋਂ ਵਾਰੇ ਸਦਕੇ ਜਾ ਰਿਹਾ ਹੈ। ਸਤਿਗੁਰੂ ਜੀ ਦੇ ਏਨੇ ਕੁ ਸ਼ਬਦਾਂ ਨੇ ਸਿਖ ਦੀ ਨਿਸ਼ਾ ਕਰ ਦਿੱਤੀ ਹੈ।

ਲਮਹਾ ਵੇਖ ਕੇ ਮੈਂ ਵੀ 25.7.86 ਨੂੰ ਦਿੱਲੀ ਚਲੇ ਜਾਣ ਦੀ ਆਗਿਆ ਲੈ ਲਈ ਹੈ।

### ਮਹਾਰਾਜ ਜੀ ਦਾ ਜਥਾ ਆਇਆ

ਸਵੇਰੇ ਬੱਸਾਂ ਦੁਆਰਾ ਮਹਾਰਾਜ ਜੀ ਦਾ ਸੇਵਕ ਰਣਧੀਰ ਸਿੰਘ 'ਧੀਰਾ' ਅਤੇ ਗੁਰਬਖ਼ਸ ਸਿੰਘ ਹਕੀਮ ਸੰਤ ਨਗਰ ਆ ਗਏ। ਰਾਤੀਂ 8.20 ਵਜੇ ਪ੍ਰੀਤਮ ਸਿੰਘ ਦੀ ਚਾਲਕ ਸੇਵਾ ਨਾਲ ਮਹਾਰਾਜ ਜੀ, ਬੇਬੇ ਜੀ, ਸਕੱਤਰ ਤਰਸੇਮ ਸਿੰਘ ਅਤੇ ਸੋਹਣ ਸਿੰਘ ਥਰਾਜੀਆ ਆ ਗਏ ਹਨ।

ਸਤਿਗੁਰੂ ਜੀ ਦੀ ਪਹੁੰਚ ਨੂੰ ਫਲ ਲੱਗ ਗਿਆ ਹੈ।

## 24 ਜੁਲਾਈ 1986, ਵੀਰਵਾਰ
## ਸ੍ਰੀ ਭੈਣੀ ਸਾਹਿਬ

### ਪਰਮਜੀਤ ਸਿੰਘ ਕਪੂਰਥਲਾ ਦਾ ਆਨੰਦ

ਆਸਾ ਦੀ ਵਾਰ ਦਾ ਸੁਕੀਰਤਨ ਅਮ੍ਰਿਤ ਵੇਲੇ ਤੋਂ ਹਰੀ ਮੰਦਰ ਵਿੱਚ। ਸ੍ਰੀ ਸਤਿਗੁਰੂ ਜੀ ਦੇ ਸੁਖ ਬਖ਼ਸ਼ਦੇ ਦਰਸ਼ਨ। ਪਉੜੀਆਂ ਸੰਤ ਰਣਧੀਰ ਸਿਘ ਦੇ ਬੇਟੇ ਰਣਬੀਰ ਸਿੰਘ (8) ਦੀਆਂ। ਸ਼ੁਧ ਪਾਠ ਲਈ ਛੋਟਾ ਜਿਹਾ ਗੁਟਕਾ ਨਾਲ ਇਕ ਨਿਕੇ ਜਿਹੇ ਸਟੈਂਡ ਤੇ ਨਿਕਚੂ ਜਿਹਾ ਬਲਬ। ਪਉੜੀ ਕੰਠੋਂ ਪੜ੍ਹਦਾ ਹੈ ਪਰ ਏਨਾ ਸਮਾਂ ਬਲਬ ਜਗਾ ਕੇ ਰੱਖਦਾ ਹੈ

ਕਿ ਪਾਠ ਦੀ ਸ਼ੁਧੀ ਬਾਰੇ ਗੁਟਕਾ ਵੇਖ ਲਿਆ ਜਾਵੇ । ਮਹਾਰਾਜ ਬੀਰ ਸਿੰਘ ਜੀ ਭੀ ਸਰੋਤਿਆਂ ਵਿੱਚ ਸਨ।

ਅੱਜ ਵਿਆਹਾਂ ਦਾ ਦਿਨ ਹੈ । ਰਾਤ ਦੇ ਸ. ਦਇਆ ਸਿੰਘ ਮਠਾੜੂ ਦੇ ਭਾਈ ਸ. ਸਵਰਨ ਸਿੰਘ ਕਪੂਰਥਲੇ ਤੋਂ ਆਪਣੇ ਬਾਗ਼ ਪਰਵਾਰ ਨਾਲ ਆਏ ਹੋਏ ਹਨ । ਉਹਨਾਂ ਦੇ ਲੜਕੇ ਪਰਮਜੀਤ ਸਿੰਘ ਦੀ ਸ਼ਾਦੀ ਹੈ ਅੱਜ। ਮੰਦਰ ਤੋਂ ਬਾਹਰ ਬੋਹੜ ਵੰਨੀਂ ਹਵਨ ਹੋ ਚੁਕਾ ਹੈ । ਗ੍ਰੰਥ ਸਾਹਿਬ ਪ੍ਰਕਾਸ਼ਤ ਹੈ । ਸਾਧ ਸੰਗਤ ਅਤੇ ਅਨੰਦ-ਕਾਰਜ ਹਿਤ ਆਇਆ ਜੋੜਾ ਸਕੇਸ ਸ਼ਨਾਨ ਕਰੀ, ਸਫੇਦ ਵਿਛਾਈ ਤੇ ਸਸ਼ੋਭਤ ਹੈ । ਅੰਮ੍ਰਿਤ ਛਕਾਇਆ ਜਾ ਚੁੱਕਾ ਹੈ, ਭਜਨ ਦਿੱਤਾ ਗਿਆ ਹੈ । ਗੰਢ ਚਤਰਾਵਾ ਵੀ ਹੋ ਗਿਆ ਹੈ ।

ਅਜੇ ਮੂੰਹ ਝਖਰਾ ਹੈ । ਅਸਮਾਨ ਤੇ ਲਾਲੀ ਫਿਰਦੀ ਫਿਰਦੀ ਵੀ ਬਦਲਾਂ ਵਿੱਚ ਗੁਆਚ ਗਈ ਹੈ । ਅੰਦਰ 5.20 ਤੇ ਵਾਰ ਦਾ ਭੋਗ ਪੈ ਗਿਆ ਹੈ । ਹੋਰ ਸੰਗਤ ਸਮੇਤ ਸ੍ਰੀ ਸਤਿਗੁਰੂ ਜੀ ਰਾਮਸਰ ਵੱਲ ਦੇ ਆਸਣ ਤੇ ਆ ਬਿਰਾਜੇ ਹਨ । ਕੈਮਰੇ, ਮੂਵੀ, ਵੀਡੀਓ ਕੈਮਰੇ ਆਪਣਾ ਕੰਮ ਕਰਨ ਲੱਗ ਪਏ ਹਨ । ਲਾਵਾਂ ਪੜ੍ਹੀਆਂ ਜਾਣ ਲੱਗੀਆਂ । ਹਵਨ ਕੁੰਡ ਦੁਆਲੇ, ਵੇਦੀ ਦੇ ਅੰਦਰ ਜੋੜਾ ਹਰ ਲਾਂਵ ਨਾਲ ਇਕ ਪਰਕਰਮਾ ਕਰਦਾ ਹੈ । ਉਪਰੰਤ ਜੋੜਾ ਯਥਾ ਸਥਾਨ ਜਾ ਬੈਠਾ ਹੈ । ਭੋਗ ਦੇ ਸਲੋਕ ਪੜ੍ਹੇ ਜਾਣ ਲੱਗ ਪਏ ਹਨ। ਬੜੇ ਸ਼ਾਂਤ ਅਤੇ ਸੁਖਦ ਵਾਤਾਵਰਣ ਵਿੱਚ ਅਨੰਦ ਕਾਰਜ ਸਮਾਗਮ ਦੀ ਅਰਦਾਸ ਪੂਰਬਾ ਜੀ ਦੁਆਰਾ ਹੋ ਗਈ ਹੈ।

## ਭਜਨ ਦੇ ਜਹਾਜ਼ ਤੇ ਸਵਾਰ

ਇਕ ਮਨੁੱਖ ਨੂੰ ਸੰਤ ਸਵਰਨ ਸਿੰਘ ਝੱਲ, ਸਤਿਗੁਰੂ ਜੀ ਦੀ ਸੇਵਾ ਵਿੱਚ ਲਿਆਇਆ । ਹੁਕਮ ਨਾਲ ਪੂਰਬੇ ਕੰਨ ਵਿੱਚ ਭਜਨ ਦੇ ਦਿੱਤਾ ਹੈ ਅਤੇ ਉਹ ਉਹਨੀਂ ਪੈਰੀਂ ਹੀ ਵਾਪਸ ਹੋ ਗਿਆ ਹੈ । ਇਹਨੀਂ ਦਿਨੀਂ 25 ਸਰੀਰਾਂ ਨੇ ਦੋ ਦੋ ਚਾਰ ਚਾਰ ਕਰਕੇ ਭਜਨ ਪੁੱਛਿਆ ਹੈ ।

## ਨਹਿਰ ਤੇ ਅੰਬ ਚੁਪਾਈ

ਗੱਡੀਆਂ ਤਿਆਰ ਖਲੋਤੀਆਂ ਸਨ । ਸਤਿਗੁਰੂ ਜੀ ਨੇ ਸੰਤ ਰਤਨ ਸਿੰਘ ਅਤੇ ਬਿਰਧਸ਼ਾਲਾ ਵਿੱਚ ਦਰਸ਼ਨ ਦੇ ਘੰਟਾ ਪੌਣਾ ਘੰਟਾ ਆਰਾਮ ਕਰ ਮਹਾਰਾਜ ਜੀ ਤੇ ਉਨ੍ਹਾਂ ਦੇ ਨਾਲ ਆਇਆਂ ਸਮੇਤ, ਸਣੇ ਆਪਣੇ ਸਕੱਤਰ ਦੇ ਨਹਿਰ ਦੇ ਡੇਰੇ ਵਲ ਪ੍ਰਸਥਾਨ ਕੀਤਾ ਹੈ । ਏਥੇ ਨਹਿਰ ਕਿਨਾਰੇ ਲੱਗੇ ਦੇਸੀ ਅੰਬਾਂ ਦਾ ਰਸਾ ਸਵਾਦਨ ਵੀ ਕੀਤਾ ਜਾਏਗਾ ਤੇ ਹੋਰ ਵੀ ਵਿਸ਼ੇਸ਼ ਅੰਬ ਛਕੇ ਜਾਣਗੇ । ਮਨੋਰਥ ਹੈ ਮਹਾਰਾਜ ਬੀਰ ਸਿੰਘ ਜੀ ਦੀਆਂ ਖੁਸ਼ੀਆ

ਲੈਣੀਆਂ। ਮਿਲਦਾ ਕੀ ਹੈ, ਪਤਾ ਨਹੀਂ, ਪਰ ਯਤਨ ਸ਼ਲਾਘਾਯੋਗ ਹੈ।

## ਸੂਬੇਦਾਰ ਮੇਜਰ ਪ੍ਰਿਥੀ ਪਾਲ ਸਿੰਘ

ਨਾਮ ਸਿਮਰਨ ਸਮੇਂ ਵੇਖਿਆ ਹੈ, ਸਤਿਗੁਰੂ ਜੀ ਦਾ ਇਕ ਪ੍ਰੇਮੀ ਸੁਖਦੇਵ ਸਿੰਘ ਡਰਾਈਵਰ ਦਾ ਭਣਵਈਆ, ਜੁ ਸ੍ਰੇਸ਼ਟ ਤੇ ਸੁਰੀਲਾ ਕੀਰਤਨੀਆ ਵੀ ਹੈ, ਸੂਬੇਦਾਰ ਮੇਜਰ ਸ. ਪ੍ਰਿਥੀ ਪਾਲ ਸਿੰਘ ਕੀਰਤਨਕਾਰਾਂ ਨੇੜੇ ਬੈਠਾ ਸੀ। ਪਹਿਲਾਂ ਇਹ M.P. ਵਿੱਚ ਮਹੂ ਦੇ ਸਥਾਨ ਤੇ ਮਿਲਟਰੀ ਵਿਖੇ ਸੀ। ਹੁਣ ਡੇਢ ਸਾਲ ਤੋਂ ਲੁਧਿਆਣੇ ਆ ਗਿਆ ਹੋਇਆ ਹੈ। ਚਾਹੁੰਦਾ ਹੈ ਕਿ ਸਤਿਗੁਰੂ ਜੀ ਕਿਰਪਾ ਕਰਨ ਮਹੂ ਵਿੱਚ ਇਸਦੀ ਜਾਇਦਾਦ ਵਿਕਵਾ ਦੇਣ ਤੇ ਏਥੇ ਲੁਧਿਆਣੇ ਵਿੱਚ ਉਹਦੇ ਇਵਜ਼ ਵਿੱਚ ਲੈ ਦੇਣ। ਸਤਿਗੁਰੂ ਜੀ ਅਜਿਹੇ ਵਿਅਕਤੀਆਂ ਦੇ ਸੁਭਾਵਕ ਮਦਦਗਾਰ ਹਨ।

ਸੰਤ ਗੋਪਾਲ ਸਿੰਘ ਦਿੱਲੀ, ਸ੍ਰੀ ਖੜਕ ਸਿੰਘ ਸਪੁੱਤਰ ਸੰਤ ਭੂਪ ਸਿੰਘ ਅਤੇ ਹੋਰ ਕਈ ਨਵੇਂ ਆਏ ਸਿੰਘ ਨਜ਼ਰ ਪਏ ਹਨ।

## ਦੁਪਹਿਰ ਦਾ ਦੀਵਾਨ

ਸੰਤ ਦਰਸ਼ਨ ਸਿੰਘ - ਭਗਤ ਸਿੰਘ ਜੀ ਵਲੋਂ 1 ਤੋਂ 2 ਕਥਾ ਹੋਈ ਹੈ, ਪਰ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਹੋਏ। 2 ਤੋਂ 3 ਤੱਕ ਨਾਮ ਸਿਮਰਨ ਸਮੇਂ ਵੀ ਸ੍ਰੀ ਸਤਿਗੁਰੂ ਜੀ ਅਜ ਨਹੀਂ ਪਧਾਰੇ। ਹਾਂ ਮਹਾਰਾਜ ਜੀ ਮੌਜੂਦ ਰਹੇ ਹਨ। ਸਤਿਗੁਰਾਂ ਦੇ ਦਰਸ਼ਨ ਕੀਰਤਨ ਦੇ ਆਰੰਭ ਸਮੇਂ ਹੀ ਹੋਏ ਹਨ। ਮਹਾਰਾਜ ਜੀ ਨੇ ਅੱਜ ਵਿਸ਼ੇਸ਼ ਸ਼ਬਦ ਗਾਉਣੇ ਹਨ। ਟੇਪ ਰਿਕਾਰਡਰ ਮੰਗਵਾ ਲਈ ਗਈ ਹੈ। ਪਰ ਉਨ੍ਹਾਂ ਨੇ ਸਾਧ ਸੰਗਤ ਨੂੰ ਸਤਿਗੁਰੂ ਜੀ ਪ੍ਰਤੀ ਸਤਿਕਾਰ ਨਹੀਂ ਪਰਗਟ ਕਰਨ ਦਿੱਤਾ। ਸਤਿਗੁਰੂ ਜੀ ਦੀ ਭਾਵਨਾ ਜਾਂ ਸ਼ਬਦਾਂ ਨੂੰ ਨਹੀਂ ਉਡੀਕਿਆ। ਸਗੋਂ ਪੈਂਦੀ ਸੱਟੇ ਫਰਮਾਨ ਜਾਰੀ ਕਰ ਦਿੱਤਾ ਹੈ : ਕੋਈ ਨ ਮੱਥਾ ਟੇਕੇ। ਕੁਝ ਖਿਝੇ ਹੋਏ ਪ੍ਰਤੀਤ ਹੋਏ। ਮਾਹੌਲ ਵਿੱਚ ਪ੍ਰਸੰਨਤਾ ਨਹੀਂ ਅਨੁਭਵ ਹੋ ਰਹੀ। ਤਾਂ ਵੀ ਮਹਾਰਾਜ ਜੀ ਨੇ ਕੇਦਾਰ ਤੋਂ ਗਾਇਨ ਸ਼ੁਰੂ ਕਰ ਦਿੱਤਾ ਹੈ।

ਸ੍ਰੀ ਸਤਿਗੁਰੂ ਜੀ ਨੇ ਆਗਿਆ ਕਰਕੇ ਪ੍ਰਿਥੀਪਾਲ ਸਿੰਘ ਨੂੰ ਰਾਗੀਆਂ ਪਾਸ ਅਤੇ ਮੈਨੂੰ ਆਪਣੇ ਪਾਸ ਮਹਾਰਾਜ ਜੀ ਦੇ ਪਿੱਛੇ ਬੈਠਣ ਦੀ ਆਗਿਆ ਕੀਤੀ ਹੈ। ਪਰ ਛੇਤੀ ਹੀ ਮੈਂ ਅਤੇ ਜਸਵਿੰਦਰ ਸਿੰਘ ਉਠ ਆਏ ਹਾਂ ਆਪਣਾ ਕਾਰਜ ਸਮਾਪਤ ਕਰਨ ਲਈ.....ਕੱਲ ਸਾਡਾ ਕੂਚ ਹੈ।

## 26 ਜੁਲਾਈ 1986, ਸ਼ਨੀਵਾਰ
## ਨਵੀਂ ਦਿੱਲੀ

### ਭਿਆਨਕ ਸਥਿਤੀ

ਅਖ਼ਬਾਰਾਂ ਦੀਆਂ ਪਹਿਲੀਆਂ ਸੁਰਖੀਆਂ ਖ਼ੂਨ ਨਾਲ ਲਥਪਥ ਹਨ । ਪੰਜਾਬ ਵਿੱਚ ਚਾਰ ਪੰਜ ਸਿਰ-ਫਿਰਿਆਂ ਨੇ, ਮੁਕਤਸਰੋਂ ਚੰਡੀਗੜ੍ਹ ਆਉਂਦੀ ਬੱਸ ਨੂੰ 10-11 ਮੀਲ ਦੇ ਫਾਸਲੇ ਤੇ ਘੇਰ ਕੇ ਰੋਕ ਲਿਆ ਅਤੇ ਸਿੱਖ ਤੇ ਇਸਤਰੀ ਸਵਾਰੀਆਂ ਨੂੰ ਹੇਠਾਂ ਉਤਾਰ ਬਾਕੀ 15 ਸਵਾਰੀਆਂ ਅਰਥਾਤ ਹਿੰਦੂਆ ਨੂੰ ਗੋਲੀਆਂ ਮਾਰ ਕੇ ਮੌਤ ਦੇ ਘਾਟ ਉਤਾਰ ਦਿੱਤਾ । ਇਕ ਕੇਸਾਂ ਰਹਿਤ ਸਿੱਖ ਨੌਜਵਾਨ ਦੀ ਮਾਂ ਕੂਕਦੀ ਰਹਿ ਗਈ ਕਿ ਉਹ ਤਾਂ ਸਿੱਖ ਹਨ ਪਰ ਹੈਂਸਿਆਰਿਆਂ ਉਸਨੂੰ ਮੋਨੇ ਹੋਣ ਦੀ ਸਜ਼ਾ ਦਿੱਤੀ ।

ਇਹ ਮਹਾ ਭਿਆਨਕ ਕਾਰਾ ਦਰਿਆ ਬਿਆਸ ਤੇ ਸਤਿਲੁਜ ਦੇ 40 ਕਿਲੋਮੀਟਰ ਮੰਡ ਖੇਤਰ ਦੇ ਉਪਰੇਸ਼ਨ ਬਾਅਦ ਹੋਇਆ । ਇਹ ਦਰਸਾਨ ਲਈ ਕਿ ਡਾਇਰੈਕਟਰ ਪੰਜਾਬ ਪੁਲਿਸ ਰਬੀਰੋ ਜੋ ਮਰਜ਼ੀ ਹੈ ਕਰ ਲਏ ਅਤਿਵਾਦੀ ਸਰਗਰਮੀਆਂ ਜਾਰੀ ਰਹਿਣਗੀਆਂ । ਪਿਛਲੇ ਸਮੇਂ ਵਿੱਚ ਜਦੋਂ ਤੋਂ ਸ੍ਰੀ ਰਬੀਰੋ ਪੰਜਾਬ ਵਿੱਚ ਆਇਆ ਹੈ ਪੁਲਿਸ ਦੀ ਕਾਰਕਰਦਗੀ ਵਿੱਚ ਫਰਕ ਪਿਆ ਹੈ । ਮਨੋਬਲ ਉੱਚਾ ਹੋਇਆ ਹੈ । ਬਹੁਤ ਸਾਰੇ ਅਤਿਵਾਦੀ ਫੜੇ ਗਏ ਜਾਂ ਮਾਰੇ ਗਏ ਹਨ । ਉਹਨਾਂ ਦੇ ਘੁਰਨਿਆਂ ਨੂੰ ਹੱਥ ਪਾਇਆ ਜਾ ਰਿਹਾ ਹੈ। ਰੋਜ਼ਾਨਾ ਦੋ ਚਾਰ ਕਤਲ ਵੀ ਹੋ ਜਾਂਦੇ ਹਨ ਅਤੇ ਧਰ ਪਕੜ ਵੀ ਜ਼ਾਰੀ ਹੈ । ਪੰਜਾਬ ਅਸ਼ਾਂਤ ਹੈ । ਪੁਲਿਸ, ਬੀ.ਐਸ.ਐਫ. ਅਤੇ CRP ਵਾਲੇ ਮਿਲ ਕੇ ਐਕਸ਼ਨ ਕਰ ਰਹੇ ਹਨ ।

ਬਰਨਾਲਾ ਸਰਕਾਰ ਦੇ ਮਨਿਸਟਰਾਂ ਵਿੱਚ ਵੀ ਅਤਿਵਾਦੀਆਂ ਦੇ ਹਮਾਇਤ ਮੌਜੂਦ ਹੋਣ ਦੀਆਂ ਖ਼ਬਰਾਂ ਆ ਰਹੀਆਂ ਹਨ। ਖਾਲਿਸਤਾਨ ਦਾ ਐਸਾ ਦਿਲਕਸ਼ ਖਿਡਾਉਣਾ ਕੁਝ ਲੋਕਾਂ ਦੇ ਮਨ ਵਿੱਚ ਵੱਸਿਆ ਹੈ ਕਿ ਬਰਨਾਲਾ ਸਰਕਾਰ ਦੀ ਹੋਂਦ ਵਿੱਚ ਹੀ ਚਾਰ ਸੌ ਕਤਲ ਹੋ ਚੁੱਕੇ ਹਨ ।

ਇਸ ਵਖੇਰੇਵੇਂ ਦੀ ਪ੍ਰਾਪਤੀ ਕਿਸ ਨੂੰ ਹੈ ? ਸਿਖਾਂ ਨੂੰ ? ਨਹੀਂ , ਉਹ ਤਾਂ ਹੋਰ ਸੁੰਗੜ ਜਾਣਗੇ ਅਤੇ ਉਨ੍ਹਾਂ ਦਾ ਵੀਜ਼ਾ ਰਾਜਪੁਰਿਓਂ ਹੀ ਸ਼ੁਰੂ ਹੋ ਜਾਏਗਾ । ਅਸਲ ਵਿੱਚ ਪਾਕਿਸਤਾਨ ਬੰਗਲਾਦੇਸ਼ ਬਣਾਏ ਜਾਣ ਦਾ ਬਦਲਾ ਭਾਰਤ ਤੋਂ ਲੈਣ ਲਈ ਅਮਰੀਕਾ ਦੀ C.I.A. ਜਥੇਬੰਦੀ ਦੀ ਸਹਾਇਤਾ ਨਾਲ ਆਲ ਇੰਡੀਆ ਸਿਖ ਫੈਡਰੇਸ਼ਨ ਤੇ ਦਮਦਮੀ ਟਕਸਾਲ ਦੇ ਨੌਜੁਆਨਾਂ ਨੂੰ ਬਹਿਕਾਅ ਤੇ ਖਰੀਦ ਕੇ ਮਨੋਰਥ ਸਿਧੀ ਕਰਨੀ ਚਾਂਹਦਾ ਹੈ। ਹਥਿਆਰ ਤੇ ਪੈਸਾ ਆਮ ਸੁੱਟਿਆ ਜਾ ਰਿਹਾ ਹੈ ।

ਸਾਰਾ ਸਿਖ ਇਤਿਹਾਸ ਮੁਸਲਮਾਨਾਂ ਨਾਲ ਜੰਗਾਂ ਜੁਧਾਂ ਤੇ ਬਦਲੇ ਦੀ ਭਾਵਨਾ ਨਾਲ ਭਰਿਆ ਪਿਆ ਹੈ। ਹੁਣ ਪਾਕਿਸਤਾਨੀ ਹਾਕਮਾਂ ਨੇ ਪਾਕ ਵਿੱਚ ਸਿਖ ਟ੍ਰੇਨਿੰਗ ਕੈਂਪ ਲਾ ਕੇ ਐਸੀ ਪੁੱਠੀ ਪੱਟੀ ਪੜ੍ਹਾਈ ਹੈ ਕਿ ਸਾਰੀ ਨਫ਼ਰਤ ਹਿੰਦੂਆਂ ਪ੍ਰਤੀ ਝੋਕ ਦਿੱਤੀ ਹੈ । ਪਾਕਿਸਤਾਨ ਦੀ ਪਾਲਿਸੀ ਹੈ ਸੱਪ ਦੁਸ਼ਮਣ ਦੀ ਹਿੱਕ ਵਿੱਚ ਮਾਰੋ, ਜੇ ਦੁਸ਼ਮਣ ਮਰ ਗਿਆ ਤਾਂ ਵੀ ਭਲਾ ਜੇ ਸੱਪ ਮਰ ਗਿਆ ਤਾਂ ਵੀ ਅੱਛਾ ।

ਇਸ ਖੇਡ ਵਿੱਚ ਪੰਜਾਬੋਂ ਬਾਹਰ ਵਸਦੇ ਸਿਖ ਧਰਮ ਨਾਲ ਸਬੰਧਤ ਲੋਕਾਂ ਦੇ ਮਾਰੇ ਜਾਣ ਦੀ ਸੰਭਾਵਨਾ ਤਿਖੀ ਤਲਵਾਰ ਬਣ ਕੇ ਸਿੱਖ ਗਰਦਨਾਂ ਤੇ ਲਟਕਦੀ ਰਹੇਗੀ ।

ਮੈਂ ਅੱਜ ਹੀ 4 ਵਜੇ ਦਿੱਲੀ ਪਹੁੰਚਾ ਹਾਂ । ਅੱਡੇ ਤੇ ਹੀ ਪਤਾ ਲੱਗ ਗਿਆ ਕਿ ਤਿਲਕ ਨਗਰ ਨੂੰ ਬੱਸਾਂ ਨਹੀਂ ਜਾ ਰਹੀਆਂ । ਫ਼ਸਾਦ ਹੋ ਗਏ ਹਨ । ਕਰਫਿਊ ਲਗ ਗਿਆ ਹੈ । ਹੁਣ ਭਾਰਤੀ ਜਨਤਾ ਪਾਰਟੀ ਵੀ ਕੱਲ ਨੂੰ ਦਿਲੀ ਬੰਦ ਕਰਵਾ ਰਹੀ ਹੈ । ਦੂਜੇ ਅਰਥਾਂ ਵਿੱਚ ਸਿਖਾਂ ਦੇ ਖਿਲਾਫ਼ ਨਫਰਤ ਭੜਕਾ ਰਹੀ ਹੈ । 5 ਆਦਮੀ ਤਿਲਕ ਨਗਰ ਮਰ ਗਏ ਹਨ, ਆਪੋਂ ਵਿਚੀਂ ਵੀ ਤੇ ਪੁਲਿਸ ਦੀਆਂ ਗੋਲੀਆਂ ਨਾਲ ਵੀ । ਬੱਸਾਂ, ਕਾਰਾਂ, ਸਕੂਟਰ ਤੇ ਘਰ ਸਾੜੇ ਗਏ ਹਨ ।

ਪਰ ਏਸ ਘੜੀ ਸਥਿਤੀ ਗੰਭੀਰ ਹੈ । ਹਿੰਦੂ ਸਿਖਾਂ ਦਾ ਪਰਸਪਰ ਵਿਸ਼ਵਾਸ ਉੱਠ ਰਿਹਾ ਹੈ । ਲੱਗਦਾ ਨਹੀਂ ਕਿ ਮੁੜ ਸ਼ਾਂਤੀ ਦੀਆਂ ਘੜੀਆਂ ਹਿੰਦੁਸਤਾਨ ਭੋਗੇ । ਓਧਰ ਅਹਿਮਦਾਬਾਦ ਵਿੱਚ ਹਿੰਦੂ ਮੁਸਲਿਮ ਫਸਾਦ ਪਣਪ ਰਹੇ ਹਨ ।

ਹਿੰਦੁਸਤਾਨ ਦਾ ਰੱਬ ਹੀ ਰਾਖਾ !

## 2 ਅਗਸਤ 1986, ਸ਼ਨੀਵਾਰ
## ਨਵੀਂ ਦਿੱਲੀ

ਕੱਲ ਸ਼ਾਮ ਦਾ ਸ. ਹਰਭਜਨ ਸਿੰਘ ਜ਼ਰਗਰ ਪੇਸ਼ੇ ਵਲੋਂ ਟੇਲਰ ਮਾਸਟਰ ਅਸ਼ੋਕ ਨਗਰ, ਨਵੀਂ ਦਿੱਲੀ ਮੈਨੂੰ ਅਤੇ ਹਰਭਜਨ ਸਿੰਘ ਸਿਤਾਰ ਨੂੰ ਰਮੇਸ਼ ਨਗਰ ਮਿਲਿਆ ਸੀ। ਉਹਨਾਂ ਦੇ ਇਲਾਕੇ ਤਿਲਕ ਨਗਰ ਵਿੱਚ ਕਰਫਿਊ ਲਗਾ ਹੋਇਆ ਸੀ । ਉਸਨੇ ਦੱਸਿਆ ਕਿ ਤਿਲਕ ਨਗਰ ਵਿੱਚ ਹਿੰਦੂ ਸਰਣਾਰਥੀਆਂ ਦੇ ਨਾਂ ਨਾਲ ਕੁਛ ਹੋਰ ਸ਼ਿਵ ਸੈਨਾਂ ਦੇ ਆਦਮੀ ਕੱਠੇ ਹੋ ਕੇ ਇੱਕ ਗੁਰਦੁਆਰਾ ਫੂਕਣ ਤੱਕ ਗਏ ਤਾਂ 500 ਦੇ ਕਰੀਬ ਸਿਖ ਸਰਦਾਰ ਕਿਰਪਾਨਾਂ ਚਮਕਾਂਦੇ ਆ ਗਏ, ਉਹਨਾਂ ਸ਼ਿਵ ਸੈਨਾਂ ਦੇ ਕਾਰਿੰਦਿਆਂ ਨੂੰ ਅਗੇ ਲਾਇਆ ਤਾਂ ਪੁਲਿਸ ਵਾਲੇ ਆ ਪਏ । ਪਹਿਲਾਂ ਹਿੰਦੂ ਮੁੰਡੇ ਨੇ ਇੱਕ ਸਿਖ ਨੂੰ ਦੁਕਾਨ ਅੰਦਰੋਂ ਗੋਲੀ ਮਾਰ ਕੇ ਮਾਰਿਆ ਤਾਂ ਹੀ ਇਹ ਤੁਫਾਨ ਉਠਿਆ । ਪੁਲਿਸ ਨੇ ਹਿੰਦੂਆਂ ਦੇ ਮਾਰੇ

ਆਪਣੇ ਜ਼ਿੰਮੇ ਲੈ ਕੇ ਗੱਲ ਮੁਕਾਣ ਦੀ ਕੋਸ਼ਿਸ਼ ਕੀਤੀ ਹੈ, ਪਰ ਗੱਲ ਮੁੱਕੀ ਨਹੀਂ..............

ਹਰਭਜਨ ਸਿੰਘ ਨੇ ਦੱਸਿਆ ਸੀ ਕਿ ਸ. ਜਗਜੀਤ ਸਿੰਘ ਆਜ਼ਾਦ ਬੈਂਕੋਕ ਦੀ ਪਤਨੀ ਆਈ ਹੋਈ ਹੈ। ਉਹਦੀ ਰੀਢ ਦੀ ਹੱਡੀ ਵਿੱਚ ਨੁਕਸ ਸੀ । ਉਹਦਾ ਉਪਰੇਸ਼ਨ ਕਰਵਾਇਆ ਤਾਂ ਖੱਬੀ ਲੱਤ ਭਾਰ ਚੁਕਣੋਂ ਰਹਿ ਗਈ। ਇਸ ਦੇ ਲੜਕੇ ਵਲ ਰਮੇਸ਼ ਨਗਰ ਨਾਮਧਾਰੀ ਕਾਲੋਨੀ ਵਾਲੇ ਬੀਰ੍ਹੇ (ਬਲਬੀਰ ਸਿੰਘ) ਨੇ ਆਪਣੀ ਲੜਕੀ ਮੰਗੀ ਹੈ, ਉਸ ਨੂੰ ਸਿਤਾਰ ਸਿਖਾਣ ਲਈ ਹਰਭਜਨ ਸਿੰਘ ਨੂੰ ਪੱਕੀ ਕੀਤੀ ਗਈ ਹੈ ।

ਇਹ ਵੀ ਪਤਾ ਟੇਲਰ ਮਾਸਟਰ ਤੋਂ ਲੱਗਾ ਕਿ ਇਹਦੇ ਕੁੜਮ ਸੰਤ ਗੁਰਬਖ਼ਸ਼ ਸਿੰਘ ਹੰਸ ਦਾ ਸਰੀਰ ਬੈਂਕੋਕ ਵਿੰਚ ਉਕਾ ਖਚਕ ਗਿਆ ਹੈ ਤੇ ਸ਼ੂਗਰ ਵੀ ਬਹੁਤਾਤ ਹੋ ਜਾਣ ਕਾਰਨ ਡਾਕਟਰਾਂ ਉਸ ਦਾ ਅੱਧਾ ਪੈਰ ਕੱਟ ਦਿੱਤਾ ਹੈ । ਉਹ ਸ੍ਰੀ ਸਤਿਗੁਰੂ ਜੀ ਨਾਲ ਟੈਲੀਫੋਨ ਤੇ ਗੱਲਬਾਤ ਕਰਨਾ ਚਾਹੁੰਦੇ ਸਨ ਕਿ ਕਈ ਤਰੱਦਦਾਂ ਨਾਲ ਕਰਨ ਦਰਸ਼ਨ ਹੋਏ । 16 ਮਿੰਟ ਬਚਨ ਹੋਏ । ਹੰਸ ਜੀ ਦਾ ਪਰਵਾਰ ਦਾ ਜ਼ੋਰ ਸੀ ਕਿ ਬੈਂਕੋਕ ਆ ਕੇ ਦਰਸ਼ਨ ਦੇਣ ਸਤਿਗੁਰੂ ਜੀ, ਜਿਨੀਆਂ ਟਿਕਟਾਂ ਹੁਕਮ ਕਰਨ ਸਤਿਗੁਰੂ ਜੀ, ਭੇਜ ਦਿੰਦੇ ਹਾਂ । ਪਰ ਸਤਿਗੁਰੂ ਜੀ ਨੇ ਸਾਲ ਭਰ ਭੈਣੀ ਸਾਹਿਬ ਰਹਿਣ ਦਾ ਬਚਨ ਕਰਕੇ ਬੇਨਤੀ ਸਵੀਕਾਰ ਨਹੀਂ ਕੀਤੀ । ਉਂਜ ਅਰਦਾਸ ਕਰਵਾ ਦਿੱਤੀ ਦੇਹ ਅਰੋਗਤਾ ਬਾਰੇ - ਜਿਸਦਾ ਪ੍ਰਭਾਵ ਬੈਂਕੋਕ ਵਾਸੀ ਹੰਸ ਜੀ ਤੇ ਪਿਆ ।

ਅਸੀਂ ਅੱਜ ਹਰਭਜਨ ਸਿੰਘ ਟੇਲਰ ਮਾਸਟਰ ਦੇ ਘਰ ਅਸ਼ੋਕ ਨਗਰ ਗਏ । ਆਜ਼ਾਦ ਪਤਨੀ ਬੀਬੀ ਨੂੰ ਮਿਲੇ । ਉਹ ਸਚਮੁਚ ਤਕੜੀ ਪਰੇਸ਼ਾਨ ਸੀ ਕਿਉਂਕਿ ਖਾਧੀ ਪੀਤੀ ਚੀਜ਼ ਲਈ ਉਸਨੂੰ ਫੌਰਨ ਟੱਟੀ ਜਾਣਾ ਪੈਂਦਾ ਸੀ। ਉਸ ਦੀ ਕਮਜ਼ੋਰੀ ਵੱਧ ਰਹੀ ਹੈ । ਕੁਛ ਸਮਾਂ ਸਤਿਸੰਗ ਹੀ ਰਿਹਾ ਏਥੇ । ਕੀਰਤਨ ਦੀਆਂ ਕੈਸਟਾਂ ਤੇ ਗੱਲਬਾਤ ਕਥਾ ਕਹਾਣੀਆਂ................

## 5 ਅਗਸਤ 1986, ਮੰਗਲਵਾਰ
## ਨਵੀਂ ਦਿੱਲੀ

### ਸੰਤ ਕਿਸ਼ਨ ਸਿੰਘ ਭੈਣੀ ਸਾਹਿਬ (60)

ਗੁਰੂ ਘਰ ਦਾ ਚਿਰ ਪੁਰਾਣਾ ਸੇਵਕ, ਸੰਧੂ ਗੋਤ ਤੇ ਪਿੰਡ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ ਦਾ ਅੱਜ ਕੱਲ ਸੇਠ ਤ੍ਰਲੋਕ ਸਿੰਘ ਵਲੋਂ ਸੇਵਾ ਦੇ ਖਿਆਲ ਨਾਲ ਦਿੱਲੀ ਵਿੱਚ ਲਿਆਂਦਾ ਗਿਆ ਹੈ । ਸੰਤ ਕਿਸ਼ਨ ਸਿੰਘ ਜਿਸਨੇ ਪਹਿਲਾਂ 20 ਸਾਲ ਜੀਵਨ ਨਗਰ, ਘੋੜਿਆਂ, ਬਾਗਬਾਨੀ ਅਤੇ ਪਹਿਰੂਏ ਆਦਿ ਦੀ ਸੇਵਾ ਕੀਤੀ, ਫੇਰ ਭੈਣੀ ਸਾਹਿਬ ਵਿੱਚ

ਸੇਵਾ ਵਿੱਚ ਜਾ ਲੱਗੇ । ਸਤਿਗੁਰੂ ਜਗਜੀਤ ਸਿੰਘ ਜੀ ਦਾ ਗਹਿਰਾ ਪ੍ਰੇਮੀ, ਜਿਸਨੇ ਆਪਣਾ ਸਾਰਾ ਪਰਵਾਰ ਗੁਰੂ ਚਰਨਾਂ ਵਿੱਚ ਭੇਟ ਕਰ ਰੱਖਿਆ ਹੈ । ਸਤਿਗੁਰੂ ਜੀ ਨੇ ਵੀ ਬੀੜ ਵਿੱਚ ਇਸਨੂੰ 10 ਏਕੜ ਜ਼ਮੀਨ ਦੇ ਕੇ ਨਿਵਾਜਿਆ ਹੋਇਆ ਹੈ । ਪਰ ਕਿਸੇ ਤਰ੍ਹਾਂ ਪ੍ਰਬੰਧਕਾਂ ਨੇ 4 ਏਕੜ ਜ਼ਮੀਨ ਖੋਹ ਖਿੰਜ ਹੀ ਲਈ ਹੈ । ਹੁਣ ਪਰਵਾਰ ਤਾਂ ਇਸਦਾ ਬੀੜ ਵਿੱਚ ਹੈ ਪਰ ਇਹ ਸ੍ਰੀ ਭੈਣੀ ਸਾਹਿਬ ਵਿੱਚ ਸੇਵਾ ਕਰਦਾ ਹੈ ।

ਬੰਦਾ ਅਨਪੜ੍ਹ ਹੈ ਪਰ ਵਿਚਾਰਵਾਨ ਹੈ । ਸਤਿਗੁਰੂ ਜੀ ਨਾਲ ਇਸ ਦੀ ਸੱਚੀ ਪ੍ਰੀਤ ਹੈ :

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ।।
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ।।

ਇਸ ਦੇ ਕਹਿਣ ਦਾ ਢੰਗ ਇਹ ਹੈ : ਦੀਨ ਦਿਆਲ ਮੈਂ ਆਪਣਾ ਤਨ ਮਨ ਧਨ ਤੇ ਗ੍ਰਹਿ ਪਰਵਾਰ ਸਾਰਾ ਤੈਨੂੰ ਮੱਥਾ ਟੇਕ ਦਿੱਤਾ ਹੈ । ਮੇਰੇ ਗੁਣ ਵੀ ਤੇਰੇ ਔਗੁਣ ਵੀ ਤੇਰੇ । ਦੀਨ ਅਤੇ ਦੁਨੀਆਂ ਦੇ ਸਾਰੇ ਸੁਖ ਤੈਥੋਂ ਹੀ ਮੰਗਣੇ ਹਨ । ਹੋਰ ਕਿਨੂੰ ਕਹਾਂ ਤੇ ਹੋਰ ਕੋਈ ਸਮਰਥ ਵੀ ਨਹੀਂ । ਸਤਿਗੁਰੂ ਜੀ ਨੇ ਜਿਥੇ ਚਾਹੀਆਂ ਲੜਕੀਆਂ ਵਿਆਹ ਦਿੱਤੀਆਂ, ਜੇ ਕਿਤੇ ਬੇਸੁਆਦੀ ਪੈ ਗਈ ਤਾਂ ਓਥੋਂ ਛੱਡ ਦੂਜੀ ਥਾਂ ਤੋਰ ਦਿੱਤੀ ਤਦ ਵੀ ਕਿਸ਼ਨ ਸਿੰਘ ਨੂੰ ਲੋਕਾਚਾਰ ਨਹੀਂ । ਉਸ ਦਾ ਕਹਿਣਾ ਹੈ : ਅਸਾਂ ਤਾਂ ਖਉਰੇ ਕੁੜੀਆਂ ਵੇਚਣ ਤੱਕ ਜਾਂਦੇ ਜਾਂ ਲੂਲਾ ਲੰਗੜਾ ਵੇਖ ਆਪਣੇ ਪਰਦੇ ਢੱਕਣ ਲਈ ਵਿਆਹਦੇ - ਸਤਿਗੁਰੂ ਸਾਡੇ ਬੱਚਿਆਂ ਦੇ ਪਿਤਾ ਬਣ ਕੇ ਚੰਗੇ ਤੋਂ ਚੰਗਾ ਕਰਦੇ ਹਨ । ਉਹ ਕਹਿੰਦਾ ਹੈ : ਅਸੀਂ ਰੂੜੀਆਂ ਸਿਰ ਵਿੱਚ ਪੁਆਈ ਰੱਖਣ ਵਾਲੇ ਆਦਮੀ ਜੋ ਸਤਿਗੁਰੂ ਜੀ ਦੀ ਕੋਠੀ ਵਿੱਚ ਠਾਠ ਨਾਲ ਰਹਿ ਸਕਦੇ ਹਾਂ, ਭਾਵੇਂ ਸੰਭਾਲ ਵਾਸਤੇ ਹੀ ਸਹੀ ਇਹ ਵੀ ਤਾਂ ਸਤਿਗੁਰੂ ਦੀ ਹੀ ਕ੍ਰਿਪਾ ਹੈ।

ਸੰਤ ਤ੍ਰਲੋਕ ਸਿੰਘ ਜੀ ਇਸਨੂੰ ਉੱਚੀ ਬਿਰਤੀ ਵਾਲਾ ਸੰਤ ਸਮਝ ਕੇ 15 ਦਿਨ ਸੇਵਾ ਕਰਨ ਹਿਤ ਲਿਆਏ ਸਨ, ਅਜੇ ਉਨ੍ਹਾਂ ਦਾ ਸ਼ਹੁ ਨਹੀਂ ਭਰਿਆ ਪਤਾ ਲੱਗਾ ਹੈ ਕਿ ਉਨ੍ਹਾਂ ਸਤਿਗੁਰਾਂ ਨੂੰ 15 ਦਿਨ ਦੀ ਹੋਰ ਛੁੱਟੀ ਵਾਸਤੇ ਲਿਖ ਦਿੱਤਾ ਹੈ । ਰੋਜ਼ਾਨਾ ਇੱਕ ਘੰਟਾ ਗੁਰੂ ਕੇ ਬਚਨ ਕਰਨ ਸੁਣਨ ਹਿਤ ਸਾਰਾ ਪਰਿਵਾਰ ਬੈਠਦਾ ਹੈ ।

ਕਿਸ਼ਨ ਸਿੰਘ ਮੇਰਾ ਗੋਤੀ ਵੀ ਹੈ ਤੇ ਮਿੱਤਰ ਵੀ । ਅੱਜ ਮੈ ਉਸਨੂੰ ਆਪਣਾ ਘਰ ਵਖਾਣ ਲਈ ਲੈ ਆਂਦਾ ਹੈ। ਤਿੰਨ ਘੰਟੇ ਮੇਰੇ ਨਾਲ ਬਿਤਾ ਕੇ ਵਿਦਾ ਹੋ ਗਿਆ ਹੈ ।

## ਸ. ਮਹਿੰਦਰ ਸਿੰਘ ਗਿੱਲ

ਅੱਜ ਦੀ ਮਿਲਣੀ ਵਿੱਚ ਸੇਠ ਤ੍ਰਿਲੋਕ ਸਿੰਘ ਹੁਰਾਂ ਦੱਸਿਆ ਕਿ ਜਦੋਂ ਸ. ਮਹਿੰਦਰ ਸਿੰਘ ਗਿੱਲ ਪੰਜਾਬ ਕਾਂਗਰਸ ਦਾ ਪ੍ਰਧਾਨ ਬਣਿਆ । ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦਾ ਹੀ ਫਲ ਸੀ। ਸੇਠ ਨੇ ਕਿਹਾ : ਮੇਰੀ ਓਦੋਂ ਦੇਸ਼ ਦੀ

ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ ਨਾਲ ਸੰਘਣੀ ਜਾਣ ਪਛਾਣ ਸੀ। ਸੰਜੈ ਗਾਂਧੀ ਦਾ ਫਾਰਮ ਗੁਆਂਢੀ ਹੋਣ ਕਾਰਨ ਉਸ ਨਾਲ ਵੀ ਚੰਗਾ ਉੱਠਣ ਬੈਠਣ ਸੀ। ਉਸ ਵੇਲੇ ਬਿਨ੍ਹਾਂ ਮੇਰੇ ਤੋਂ ਇਸ ਪਰਵਾਰ ਤੱਕ ਹੋਰ ਕਿਸੇ ਨਾਮਧਾਰੀ ਦੀ ਪਹੁੰਚ ਨਹੀਂ ਸੀ। ਸ. ਹਰਵਿੰਦਰ ਸਿੰਘ ਹੰਸਪਾਲ ਤੇ ਗੁਰਭਜਨ ਸਿੰਘ ਨੂੰ ਸਤਿਗੁਰੂ ਜੀ ਨੇ ਮੇਰੇ ਵਲ ਭੇਜਿਆ ਕਿ ਮੈਂ ਸਤਿਗੁਰੂ ਜੀ ਦੀ ਇੱਛਾ ਪ੍ਰਧਾਨ ਮੰਤਰੀ ਤੱਕ ਤੇ ਸੰਜੈ ਗਾਂਧੀ ਤੱਕ ਭੇਜੀ। ਮੈਂ ਇਹਨਾਂ ਦੋਹਾਂ ਨੂੰ ਨਾਲ ਲੈ ਕੇ ਗਿਆ ਅਤੇ ਅੱਗੇ ਜਾ ਕੇ ਇਨਾਂ ਦੇ ਹੁੰਦਿਆਂ ਉਪਰੋਕਤ ਦੋਹਾਂ ਕਾਂਗਰਸ ਨੇਤਾਵਾਂ ਨੂੰ ਜ਼ੋਰ ਦਿੱਤਾ ਕਿ ਉਹ ਸ੍ਰੀ ਸਤਿਗੁਰੂ ਜੀ ਦੀ ਆਗਿਆ ਨੂੰ ਕਾਂਗਰਸ ਪਾਰਟੀ ਦੇ ਹਿਤ ਵਿੱਚ ਸਮਝਣ ਅਤੇ ਸਚਮੁਚ ਮੈਨੂੰ ਅਤੇ ਸਾਨੂੰ ਸਾਰਿਆਂ ਨੂੰ ਬੇਹੱਦ ਖੁਸ਼ੀ ਹੋਈ ਜਦੋਂ ਸ. ਗਿੱਲ ਹੀ ਪੰਜਾਬ ਕਾਂਗਰਸ ਦੇ ਪ੍ਰਧਾਨ ਮਨੋਨੀਤ ਕੀਤੇ ਗਏ।

## 12 ਅਗਸਤ 1986, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਮੈਂ ਅਪਣੇ ਪਿਛਲੇ ਗਰਾਈਂ, ਮਿੱਤਰ ਅਤੇ ਸ਼ੀਸ਼ੇ ਦੇ ਤਕੜੇ ਕਾਰੋਬਾਰੀ ਸ. ਅਮਰ ਸਿੰਘ ਪੰਜਾਬੀ ਬਾਗ ਦਿੱਲੀ ਨਾਲ, ਉਹ ਦੀ ਕਾਰ ਤੇ ਚੰਡੀਗੜ੍ਹ ਵਾਸਤੇ 3.30 ਵਜੇ ਲਉਢੇ ਪਹਿਰ ਚੱਲ ਪਿਆ। ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ ਨਾਲ 12.8.86 ਨੂੰ ਭੈਣੀ ਸਾਹਿਬ ਪਹੁੰਚਣ ਦਾ ਇਕਰਾਰ ਸੀ। 11 ਤਾਰੀਖ ਦਾ ਦਿਨ ਮੋਹਾਲੀ-ਚੰਡੀਗੜ੍ਹ ਵਿੱਚ ਬਿਤਾ ਕੇ 12 ਅਗਸਤ ਨੂੰ ਚੰਡੀਗੜ੍ਹ ਦੇ ਇਕ ਪ੍ਰਮੀਨੈਂਟ ਨਾਮਧਾਰੀ ਸੰਤ ਤੀਰਥ ਸਿੰਘ ਨੂੰ ਸਵੇਰੇ ਸਵੇਰੇ ਮੋਹਾਲੀ ਦੂਜੇ ਫੇਜ਼ ਵਿੱਚ ਮਿਲਣ ਗਿਆ। ਉਹ ਪਿਛਲੇ ਦਿਨੀਂ ਕਾਫ਼ੀ ਭੈਜਲ ਵਿੱਚ ਰਹੇ ਸਨ। ਭੈਜਲ ਸਰੀਰਕ ਵੀ ਸੀ ਤੇ ਮਾਨਸਿਕ ਵੀ।

ਮੋਹਾਲੀ ਆਪਣੇ ਬੱਚਿਆਂ ਤੋਂ ਵਿਦਾ ਲੈ ਕੇ 9 ਵਜੇ ਬਸ ਫੜੀ ਤੇ 11 ਵਜਦੇ ਨੂੰ ਕਟਾਣੀ ਜਾ ਉਤਰਿਆ। ਰਿਕਸ਼ਾ ਲੈ ਕੇ ਅਜੇ ਅੱਧ ਕੁ ਫਰਲਾਂਗ ਹੀ ਚਲੇ ਹੋਵਾਂਗੇ ਤਾਂ ਜੀਵਨ ਨਗਰ ਇਲਾਕੇ ਦੇ ਦੋ ਕਾਮਰੇਡ ਮਿਲੇ।

### ਕੋ ਐਜੂਕੇਸ਼ਨ ਦੀ ਪਰਵਾਨਗੀ

ਸ਼੍ਰੀ ਗੁਰਦਾਸ ਸਿੰਘ ਅਤੇ ਅਮਰੀਕ ਸਿੰਘ ਸੰਤ ਨਗਰ। ਇਹਨਾਂ ਦੱਸਿਆ ਕਿ ਕੱਲ੍ਹ ਦੇ ਜੀਵਨ ਨਗਰ ਇਲਾਕੇ ਵਿਚੋਂ ਕਾਫ਼ੀ ਸਿੰਘ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿੱਚ ਪਹੁੰਚੇ ਹੋਏ ਸਨ ਜਿਵੇਂ ਸ. ਮਹਿੰਦਰ ਸਿੰਘ ਬੱਲ ਨਕੌੜਾ ਚੇਅਰਮੈਨ ਕਮੇਟੀ, ਸ. ਹਰੀ ਸਿੰਘ ਵਡਾਣੀਆਂ, ਮਾਸਟਰ ਸੰਪੂਰਨ ਸਿੰਘ ਰਾਣੀਆਂ, ਸ. ਜਸਵੰਤ ਸਿੰਘ ਰਾਜ ਸਰਪੰਚ ਅੰਮ੍ਰਿਤਸਰ ਕਲਾਂ, ਨੰਬਰਦਾਰ ਅਮਰ ਸਿੰਘ ਜੀਵਨ ਨਗਰ ਇਤਿਆਦਿ। ਇਹ ਵੀਹ

ਸਰੀਰ ਸਨ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਜੀਵਨ ਨਗਰ ਕਾਲਿਜ ਨੂੰ ਕੁੜੀਆਂ ਦੀ ਤਾਲੀਮ ਵਾਸਤੇ ਵੀ ਪਰਵਾਨ ਕੀਤਾ ਜਾਏ । ਸਾਰੀ ਸੰਗਤ ਵਲੋਂ ਜ਼ੋਰ ਸੀ ਕਿ ਏਨਾ ਨੇੜੇ ਕਾਲਿਜ ਦੇ ਹੁੰਦਿਆਂ ਜੇ ਲੜਕੀਆਂ ਸਰਸੇ ਜਾਣ ਤਾਂ ਇਹ ਮਾਪਿਆਂ ਲਈ ਕਾਫ਼ੀ ਕਠਨਾਈ ਵਾਲਾ ਤੇ ਜ਼ਿੰਮੇਵਾਰੀ ਵਾਲਾ ਕੰਮ ਹੋਵੇਗਾ ਜਿਵੇਂ ਸਾਡੇ ਲੋਕਾਂ ਨੂੰ ਕਾਲਿਜ ਸਥਾਪਤ ਕਰਕੇ ਸੁੱਖ ਦਿੱਤਾ ਗਿਆ ਹੈ ਉਸੇ ਤਰ੍ਹਾਂ ਬੱਚੀਆਂ ਲਈ ਦਾਖਲਾ ਵੀ ਪਰਵਾਨ ਕੀਤਾ ਜਾਏ । ਸੱਚੇ ਪਾਤਸ਼ਾਹ ਜੀ ਨੇ ਅਖ਼ਲਾਕੀ ਪਹਿਲੂਆਂ ਨੂੰ ਮੱਦੇ ਨਜ਼ਰ ਰੱਖ ਕੇ ਪਿਛਲੇ ਸਾਲ ਕੁੜੀਆਂ ਦਾ ਕਾਲਿਜ ਪੜ੍ਹਾਣਾ ਬੰਦ ਕਰਵਾ ਦਿੱਤਾ ਸੀ । ਹੁਣ ਸਮੁੱਚੇ ਸਿੰਘਾਂ ਦੀ ਅਰਜ਼ਦਾਸ਼ਤ ਪਰਵਾਨ ਕਰਦਿਆਂ ਕੁਝ ਸ਼ਰਤਾਂ ਤੇ ਲੜਕੀਆਂ ਨੂੰ ਵੀ ਜੀਵਨ ਨਗਰ ਕਾਲਿਜ ਵਿੱਚ ਪੜ੍ਹਨ ਦੀ ਆਗਿਆ ਮਿਲ ਗਈ ਹੈ ।

ਇਹ ਦੋਵੇਂ ਵੀ ਅਰਜ਼ ਕਰਨ ਵਾਲਿਆਂ ਵਿਚੋਂ ਸਨ । ਪਿਛਲੇ ਸਾਲ ਕਿਸੇ ਦੁਰਘਟਨਾ ਕਾਰਨ ਸਤਿਗੁਰੂ ਜੀ ਨੇ ਲੜਕੀਆਂ ਦੀ ਕਾਲਿਜ ਚੋਂ ਪੜ੍ਹਾਈ ਬੰਦ ਕਰ ਦਿੱਤੀ ਸੀ।

## ਕਥਾ ਵਿੱਚ ਦਰਸ਼ਨ

ਸਦਾ ਵਾਂਗ 1 ਤੋਂ 2 ਤੱਕ ਕਥਾ, 2 ਤੋਂ 3 ਤੱਕ ਨਾਮ ਸਿਮਰਨ ਤੇ 3 ਤੋਂ 4 ਤੱਕ ਕੀਰਤਨ ਦਾ ਪ੍ਰੋਗਰਾਮ ਸੀ। ਮੈਂ ਕਥਾ ਸਮੇਂ ਸ੍ਰੀ ਸਤਿਗੁਰੂ ਜੀ ਦੇ ਪ੍ਰਥਮ ਦਰਸ਼ਨ ਕੀਤੇ । ਪ੍ਰਸੰਨ ਮੁਦ੍ਰਾ ਨਾਲ ਮੇਰੇ ਵਲ ਤੱਕ ਮੈਨੂੰ ਕਿਰਤਾਰਥ ਕੀਤਾ ।

## ਸੰਗੀਤ ਮਹਿਮਾ

ਸੰਤ ਦਰਸ਼ਨ ਸਿੰਘ - ਭਗਤ ਸਿੰਘ ਹੁਰੀਂ ਸ੍ਰੀ ਗੁਰਪ੍ਰਤਾਪ ਸੂਰਜ ਦੀ ਕਥਾ ਕਰ ਰਹੇ ਸਨ । ਮੈਨੂੰ ਸਤਿਗੁਰੂ ਜੀ ਨੇ ਕਥਾ ਵਿਚਲੇ ਵਿਸ਼ੇਸ਼ ਪ੍ਰਸੰਗ ਵਲ ਧਿਆਨ ਦੁਆਇਆ ।

ਦਸਮੇਸ਼ ਜੀ ਦੇ ਹਜ਼ੂਰ ਕਿਸੇ ਗੁਰਬਾਣੀ ਪਾਠ ਪ੍ਰੇਮੀ ਨੇ ਸ਼ਕਾਇਤ ਕੀਤੀ ਕਿ ਉਹਦੀ ਸੁਖਮਨੀ ਦੀ ਅਜੇ ਇੱਕ ਅਸਟਪਦੀ ਪੜਨੋ ਰਹਿ ਗਈ ਸੀ ਕਿ ਰਾਗੀਆਂ ਨੇ ਆ ਸਾਜ਼ ਖੋਹਲੇ ਤੇ ਉਹਦੀ ਬੇਨਤੀ ਪਰਵਾਨ ਨਾ ਕਰਕੇ ਉਨ੍ਹਾਂ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿੱਤਾ । ਉਹ ਇਸ ਸੰਬੰਧ ਵਿੱਚ ਸਤਿਗੁਰਾਂ ਤੋਂ ਨਿਆਂ ਚਾਂਹਦਾ ਸੀ। ਸ੍ਰੀ ਕਲਗੀਧਰ ਪਾਤਸ਼ਾਹ ਨੇ ਬਚਨ ਕੀਤਾ : ਰਾਗੀ ਸਿੰਘਾਂ ਮਾੜੀ ਗੱਲ ਨਹੀਂ ਕੀਤੀ । ਤੂੰ ਤਾਂ ਸੰਗਤ ਨੂੰ ਚਬੀਣੀ ਹੀ ਦਿੰਦਾ ਹੈਂ, ਕੀਰਤਨਕਾਰ ਸੰਗਤ ਨੂੰ ਕੜਾਹ ਪ੍ਰਸ਼ਾਦ ਦੇ ਗੱਫੇ ਛਕਾਂਦੇ ਹਨ । ਕਲਿ ਕੀਰਤਨ ਨਾਮ ਅਧਾਰ ।

ਸਤਿਗੁਰੂ ਜੀ ਵਲੋਂ ਮੇਰੇ ਧਿਆਨ ਆਕਰਸ਼ਣ ਦਾ ਭਾਵ ਸੀ ਕਿ ਜੇ ਸ੍ਰੀ ਹਜ਼ੂਰ ਸੰਗੀਤ ਪ੍ਰਤੀ ਏਨੇ ਪ੍ਰੇਰਿਤ ਹਨ ਤਾਂ ਇਹ ਗੁਰੂ ਘਰ ਦੀ ਰੀਤ ਹੀ ਹੈ, ਉਹ ਕੋਈ ਨਵੀਂ ਤੇ

ਵਾਧੂ ਗੱਲ ਨਹੀਂ ਕਰ ਰਹੇ ।

## ਕੱਲ੍ਹੇ ਦੇ ਕਮਰੇ ਤੇ ਸੰਗੀਤ ਹਾਲ

ਮੈਂ ਵੇਖਿਆ ਕਿ ਜਿਥੇ ਪਿਛਲੇ ਮਹੀਨੇ ਸ. ਜਸਵੰਤ ਸਿੰਘ ਕੱਲ੍ਹਾ ਦੇ ਮਕਾਨ ਨੂੰ ਹਰੀ ਮੰਦਰ ਵਾਲੇ ਪਾਸਿਓਂ ਵਾਧੂ ਥਾਂ ਦੇ ਕੇ ਖੁਲ੍ਹਾ ਖੁਲ੍ਹਾ ਵਿਹੜਾ ਕੀਤਾ ਗਿਆ ਸੀ । ਅੱਜਕੱਲ੍ਹ ਬੜੀ ਤੇਜ਼ੀ ਨਾਲ ਕੱਲ੍ਹੇ ਦੇ ਸ਼ਆਲੀ ਕਰਮੇ ਦੇ ਦੋਹੀਂ ਪਾਸੀਂ 8 ਅਤੇ 8.50 ਫੁੱਟ ਦੇ ਬਰਾਂਡੇ ਬਣਾ ਕੇ ਉੱਪਰ ਇੱਕ ਸੰਗੀਤ ਹਾਲ ਬਣਾਉਣ ਲਈ ਕਾਰਜ ਹੋ ਰਿਹਾ ਹੈ । ਜਲੰਧਰ ਤੋਂ ਆਏ ਸਿੰਘਾਂ ਵਿੱਚੋਂ ਜਥੇਦਾਰ ਨੱਥਾ ਸਿੰਘ ਅਤੇ ਠੇਕੇਦਾਰ ਦਰਸ਼ਨ ਸਿੰਘ ਨੂੰ ਤਾਂ ਮੈਂ ਜਾਣਦਾ ਹਾਂ । ਇਹ ਕਾਫ਼ੀ ਸਿੰਘ ਉਸਾਰੀ ਤੇ ਲੱਗੇ ਹੋਏ ਹਨ । ਸਤਿਗੁਰੂ ਜੀ ਦੇ ਨਿਜੀ ਸੇਵਕ ਬਲਦੇਵ ਸਿੰਘ ਆਦਿਕ ਸਹਾਇਕ ਸੇਵਾ ਕਰ ਰਹੇ ਹਨ । ਮਾਰੋ ਮਾਰ ਕਰਕੇ ਕੰਮ ਹੋ ਰਿਹਾ ਹੈ ।

ਪਤਾ ਇਹ ਲੱਗਾ ਹੈ ਕਿ ਭੈਣੀ ਸਾਹਿਬ ਦੇ ਇੰਜਨੀਅਰ ਸ. ਨਿਰਮਲ ਸਿੰਘ ਜਿਸ ਕਾਰਜ ਦੀ ਅਵਧੀ ਢਾਈ ਮਹੀਨੇ ਦੱਸਦੇ ਸਨ ਉਸਨੂੰ ਸਤਿਗੁਰੂ ਜੀ ਇਕ ਹਫ਼ਤੇ ਵਿੱਚ ਕਰਕੇ ਵਖਾ ਦੇਣਾ ਚਾਹੁੰਦੇ ਹਨ । ਇਸ ਲਈ ਇਹ ਉਸਾਰੀ ਫੌਜੀ ਪੱਧਰ ਤੇ ਹੋ ਰਹੀ ਹੈ ।

## ਸੁਲਹਨਾਮਾ

ਮੈਂ 5.30 ਵਜੇ ਕੋਠੀ ਵਿਖੇ ਗਿਆ ਤਾਂ ਪੂਰਬੋ ਦੇ ਘਰ ਦੀ ਪਿੱਠ ਵੱਲ ਕੋਠੀ ਦੇ ਘਾਹ ਕਿਤੇ ਵਿੱਚ ਸ੍ਰੀ ਸਤਿਗੁਰੂ ਜੀ ਨੂੰ ਇੱਕ ਕੁਰਸੀ ਤੇ ਅਤੇ ਸਾਹਵੇਂ ਇੱਕ ਸਫ਼ ਤੇ ਸੰਤ ਅਵਤਾਰ ਸਿੰਘ ਘੁੰਮਣ, ਸ. ਜਗਤਾਰ ਸਿੰਘ ਸਰਪੰਚ ਸੰਤ ਨਗਰ, ਸ. ਗੁਰਮੇਲ ਸਿੰਘ ਖੂਹ ਅੰਬਰਸਰੀਆਂ, ਸ. ਅਮੀਰ ਸਿੰਘ (ਰਾਣੀਆਂ) ਸਰਸਾ ਅਤੇ ਸ. ਜਸਵੰਤ ਸਿੰਘ ਅੰਮ੍ਰਿਤਸਰੀਏ ਨੂੰ ਬੈਠਾ ਵੇਖਿਆ । ਸਤਿਗੁਰੂ ਜੀ ਦਾ ਸਕੱਤਰ ਤਰਸੇਮ ਸਿੰਘ ਘਾਹ ਉਤੇ ਹੀ ਸਤਿਗੁਰੂ ਜੀ ਵਲ ਬੈਠਾ ਸੀ । ਇਸ਼ਾਰਾ ਪਾ ਕੇ ਮੈਂ ਵੀ ਕੋਲ ਜਾ ਬੈਠਾ ।

ਸ੍ਰੀ ਸਤਿਗੁਰੂ ਜੀ ਨੇ ਕੰਛਣਪੁਰ (ਸਰਸਾ) ਦੀਆਂ ਦੋ ਪਰਸਪਰ ਦੁਸ਼ਮਨ ਧਿਰਾਂ ਵਿੱਚ, ਜਿਨ੍ਹਾਂ ਚੋਂ ਇੱਕ ਨੇ ਕਤਲ ਵੀ ਕੀਤਾ ਹੋਇਆ ਸੀ, ਸੁਲਹ ਕਰਵਾਈ ਸੀ । ਭੈਣੀ ਸਾਹਿਬ ਬੁਲਾ ਕੇ ਇੱਕ ਧਿਰ ਨੂੰ ਉਹ ਜ਼ਮੀਨ ਦੁਆਈ ਜਿਸ ਤੇ ਝਗੜਾ ਸੀ, ਦੂਜੀ ਧਿਰ ਨੂੰ ਪੈਰੀਂ ਪੁਆਇਆ । ਗੱਲ ਕੀ ਜਿਵੇਂ ਕਿਵੇਂ ਗੱਲ ਨਬੇੜੀ । ਇਕ ਪਾਸੇ ਦਰਸ਼ਨ ਸਿੰਘ ਬਲੈਕੀਏ ਦਾ ਭਾਈ ਸੀ ਦੂਜੇ ਪਾਸੇ .........ਸਿੰਘ ਸੀ । ਸਤਿਗੁਰੂ ਜੀ ਨੇ ਫੈਸਲਾ ਇਹ ਦਿੱਤਾ ਕਿ ਜਿਸਦਾ ਹੱਕ ਜ਼ਮੀਨ ਤੇ ਹੈ ਉਸ ਨੂੰ ਜ਼ਮੀਨ ਮਿਲੇ ਅਤੇ ਦੋਵੇਂ ਧਿਰਾਂ ਦੋ ਦੋ ਏਕੜ ਜ਼ਮੀਨ ਉਸਦੇ ਨਾਂ ਤੇ ਕਰ ਦੇਣ ਜਿਸ ਨੂੰ ਇਹ ਆਖਣ ਤਾਕਿ ਫੈਸਲੇ ਤੋਂ ਕੋਈ ਪਿਛਾਂਹ ਨ ਹਟੇ । ਜ਼ਮੀਨ ਤੇ ਕਬਜ਼ਾ ਕਰਵਾ ਦਿੱਤਾ ਗਿਆ ਹੈ । ਹੁਣ ਨਾਮ ਲਗਾਣੀ ਹੈ ਪਰ ਨਾਮ ਲਗਾਣ ਤੋਂ ਪਹਿਲਾਂ ਦੋ-ਦੋ ਏਕੜ ਦੋਹਾਂ ਧਿਰਾਂ ਵਲੋਂ ਤਾਂ ਫੈਸਲਾ ਅਸਲ ਜਮੀਨ ਸਤਿਗੁਰਾਂ ਦੇ ਬੰਦਿਆਂ

ਪਾਸ ਰਹੇਗੀ । ਮੇਰਾ ਖਿਆਲ ਹੈ, ਜਿਨ੍ਹਾਂ ਦਾ ਕਤਲ ਹੋ ਚੁੱਕਾ ਹੈ ਉਹਨਾਂ ਦੀ ਪ੍ਰਤੀਨਿਧਤਾ ਸ. ਅਮੀਰ ਸਿੰਘ ਕਰਦਾ ਸੀ । ਦੂਜੇ ਪਾਸੇ ਦਾ ਨੁਮਾਇੰਦਾ ਰਾਜ ਪ੍ਰਤੀਤ ਹੁੰਦਾ ਸੀ ।

ਇਹ ਮੀਟਿੰਗ ਦੋਬਾਰਾ ਬੁਲਾਈ ਗਈ ਸੀ । ਸ. ਜਗਤਾਰ ਸਿੰਘ ਸਰਪੰਚ ਸੰਤ ਨਗਰ ਇਸ ਦਾ ਮੁਖ ਰੁਕਨ ਸੀ । ਸਾਰੇ ਨੁਮਾਇੰਦੇ ਫੈਸਲੇ ਤੇ ਸਤੁੰਸ਼ਟ ਤੇ ਪੁਸ਼ਟੀ ਕਰਦੇ ਸਨ ।

ਜ਼ਰਾ ਗਰਮੀ ਵੱਧ ਗਈ ਸੀ ਕੁਦਰਤੀ ਵਾਤਾਵਰਣ ਵਿੱਚ । ਸਤਿਗੁਰਾਂ ਦਾ ਖਜ਼ਾਨਚੀ ਵੱਡਾ ਪੱਖਾ ਲਿਆ ਕੇ ਸਤਿਗੁਰੂ ਜੀ ਨੂੰ ਝੱਲਣ ਲਗਾ ਤਾਂ ਆਪ ਨੇ ਇਨ੍ਹਾਂ ਸਿੰਘਾਂ ਪਿਛੇ ਖਲੋ ਕੇ ਫੇਰਨ ਨੂੰ ਆਖਿਆ । ਬਚਨ ਕੀਤਾ : ਜੀਵਨ ਨਗਰ ਇਲਾਕੇ ਦੇ ਸਿੰਘਾਂ ਨੂੰ ਹਵਾ ਆਈ ਤਾਂ ਮੈਨੂੰ ਵੀ ਠੰਢ ਪੈ ਜਾਏਗੀ । ਪੂਰਬਾ ਸਿੰਘਾਂ ਨੂੰ ਸਾਰਾ ਸਮਾਂ ਪੱਖਾ ਝਲਦਾ ਰਿਹਾ ।

## ਅਮੀਰ ਸਿੰਘ ਰਾਣੀਆਂ

ਅਮੀਰ ਸਿੰਘ, ਭੈਣੀ ਸਾਹਿਬ ਲੇਟ ਪਹੁੰਚ ਸਕਿਆ ਸੀ । ਉਹ ਦੇਰੀ ਦਾ ਕਾਰਨ ਬਿਆਨ ਕਰਨ ਲੱਗਾ ਤਾਂ ਸਤਿਗੁਰਾਂ ਬਚਨ ਕੀਤਾ : ਏਹਦੀ ਲੋੜ ਨਹੀਂ । ਜਦੋਂ ਬੰਦਾ ਨੀਅਤੋਂ ਠੀਕ ਹੋਵੇ ਫੇਰ ਇਨਕੁਆਰੀਆਂ ਵਾਧੂ ਹੁੰਦੀਆਂ ਹਨ ।

ਅਮੀਰ ਸਿੰਘ ਨੇ ਕਿਹਾ ਸੀ : ਦੀਨ ਦਿਆਲ ਜੇ ਆਪ ਜੀ ਵਿਚਾਲੇ ਨ ਪੈਂਦੇ ਤਾਂ ਝਗੜਾ ਅੰਤਹੀਨ ਹੋ ਜਾਣਾ ਸੀ ਤੇ ਕਤਲਾਂ ਦਾ ਸਿਲਸਿਲਾ ਪਤਾ ਨਹੀਂ ਕਿਥੋਂ ਤੱਕ ਲੈ ਜਾਂਦਾ । ਜਦੋਂ ਆਪ ਜੀ ਵਿੱਚ ਆ ਗਏ ਤਾਂ ਸਾਡਾ ਫਰਜ਼ ਹੀ ਬਣਦਾ ਸੀ ਆਪ ਜੀ ਨੂੰ ਸਵੀਕਾਰ ਕਰੀਏ ।

ਸੁਣ ਕੇ ਸਕੱਤਰ ਨੇ ਕਿਹਾ : ਦੀਨ ਦਿਆਲ ਅਮੀਰ ਸਿੰਘ ਤੇ ਆਪ ਜੀ ਦੀ ਕਿਰਪਾ ਹੈ ਪਰ ਇਸਨੂੰ ਹੁਕਮ ਦਿਓ ਕਿ ਇਹ ਅੱਸੂ ਦੇ ਮੇਲੇ ਤੇ ਜ਼ਰੂਰ ਆਵੇ, ਭਾਵੇਂ ਇੱਕ ਦਿਨ ਲਈ ਹੀ ।

## ਚੌਧਰੀਆਂ ਨੂੰ ਮਾਣ

ਏਨੇ ਨੂੰ ਚੌਧਰੀ ਮੰਗਲ ਸਿੰਘ ਕਰਨਾਲ ਦਰਸ਼ਨਾਂ ਲਈ ਪਾਸ ਆ ਗਿਆ । ਨਮਸਕਾਰ ਕਰਕੇ ਸਫ਼ ਤੇ, ਇਸ਼ਾਰਾ ਪਾ ਕੇ ਬੈਠ ਗਿਆ । ਸਕੱਤਰ ਦੇ ਸੁਝਾਅ ਤੇ ਸ੍ਰੀ ਸਤਿਗੁਰੂ ਜੀ ਨੇ ਅਵਤਾਰ ਸਿੰਘ ਘੁੰਮਣ ਨੂੰ ਆਗਿਆ ਕੀਤੀ ਕਿ ਇਹਨਾਂ ਸਭਨਾਂ ਨੂੰ ਛਕਣ-ਛਕਾਣ ਕਰਾ ਕੇ ਮੰਦਰ ਆਦਿ ਸਥਾਨ ਦਿਖਾਣੇ ਅਤੇ ਫਿਰ ਕਾਰ ਤੇ ਰਾਈਆਂ ਦੇ ਡੇਰੇ ਵਲ ਵੀ ਝਾਤ ਪੁਆ ਲਿਆਵੇ । ਉਹਨਾਂ ਦੀ ਝਬਕੇ ਜਾਣ ਦੀ ਇਛਾ ਨੂੰ ਮੁੱਖ ਰੱਖ ਕੇ ਉਨ੍ਹਾਂ ਨੂੰ ਲੁਧਿਆਣੇ ਲੈ ਜਾ ਕੇ ਗੱਡੀ ਚੜਾਣ ਦੀ ਆਗਿਆ ਵੀ ਕਰ ਦਿੱਤੀ ।

ਫਿਰ ਚੌਧਰੀ ਮੰਗਲ ਸਿੰਘ ਨਾਲ ਪਰਮ ਇਕਾਂਤ ਵਿੱਚ 10 ਮਿੰਟ ਗੱਲਬਾਤ

ਕੀਤੀ। ਸ਼ਾਇਦ ਉਸਨੇ ਕੁਛ ਸਿਫਾਰਸ ਕਰਵਾਣੀ ਹੋਵੇ।

## ਗੱਤਕੇ ਦਾ ਜ਼ਮਾਨਾ ਫੇਰ

ਭਾਵੇਂ ਅੱਜਕਲ੍ਹ ਪੰਜਾਬ ਵਿੱਚ ਬਦ ਅਮਨੀ ਪੈਦਾ ਕਰਨ ਲਈ ਪਿਸਤੌਲ, ਰੀਵਾਲਵਰ, ਰਫਲਾਂ, ਸਟੇਨ ਗੰਨਾਂ ਤੇ ਕਾਰਬਾਈਨਾਂ ਤੋਂ ਅੱਗੇ ਲੰਘ ਬੰਬਾਂ ਦੀ ਮੱਦਦ ਵੀ ਲਈ ਜਾਂਦੀ ਹੈ ਤਾਂ ਵੀ ਕਿਸੇ ਹੱਥੋਂ-ਹੱਥੀ ਸੰਭਾਵਤ ਮੁਕਾਬਲੇ ਨੂੰ ਧਿਆਨ ਵਿੱਚ ਰੱਖ ਜਾਂ ਆਪਣੇ ਬਚਪਨ ਦੇ ਇੱਕ ਸੇਵਕ ਮੰਡੀ ਦੇ ਮਾਨ ਸਿੰਘ ਨੂੰ ਗੱਤਕੇ ਦਾ ਉਸਤਾਦ ਬਣਾ ਕੇ ਏਥੇ ਲੈ ਆਂਦਾ ਗਿਆ ਹੈ। ਮੈਂ ਵੇਖਿਆ ਕਿ 6 ਵਜੇ ਤੋਂ ਪਿਛੋਂ ਪੂਰਬੀ ਘਾਹ ਕਿਤੇ ਵਿੱਚ ਮਲ੍ਹਦੀਆਂ ਫਿਰਨ ਲਗੀਆਂ, ਗੱਤਕੇ ਦੇ ਵਾਰ ਹੋਣ ਤੇ ਚੱਕਰ ਚੱਲਣ ਲੱਗੇ। ਸੁਖਦੇਵ ਸਿੰਘ, ਸ਼ੇਰ ਸਿੰਘ ਅਤੇ ਹੋਰ ਅਨੇਕਾਂ ਬੱਚੇ ਤੇ ਜੁਆਨ ਇਸ ਅਖਾੜੇ ਦੀ ਰੌਣਕ ਸਨ।

## ਭੈਣੀ ਸਾਹਿਬ ਵੱਲ ਵਿਸ਼ੇਸ਼ ਧਿਆਨ

ਇਸ ਦਾ ਇਹ ਮਤਲਬ ਨਹੀਂ ਕਿ ਅਗੇ ਧਿਆਨ ਨਹੀਂ ਹੁੰਦਾ। ਹੁਣ ਵਿਸ਼ੇਸ਼ ਧਿਆਨ ਏਸ ਕਾਰਨ ਹੈ ਕਿ ਅੱਜਕਲ੍ਹ ਮੁਸਤਕਿਲ ਤੌਰ ਤੇ ਸਤਿਗੁਰੂ ਜੀ ਦੀ ਇਸੇ ਕੇਂਦਰ ਵਿੱਚ ਰਿਹਾਇਸ਼ ਹੈ। ਮੈਂ ਵੇਖਿਆ ਰਾਮਸਰ ਤੋਂ ਭੈਣੀ ਸਾਹਿਬ ਲੰਗਹ ਵਲ ਦੇ ਰਸਤੇ ਨੂੰ ਵਧੇਰੇ ਚੌੜਾ, ਘਾਹ ਬੂਟ ਤੇ ਹੋਰ ਵਾੜਾਂ ਆਦਿ ਤੋਂ ਸਾਫ਼ ਕਰ ਕੇ ਫੁੱਲ ਬੂਟੇ ਅਤੇ ਦਰਖ਼ਤ ਸੜਕ ਦੇ ਕਿਨਾਰਿਆਂ ਤੇ ਲਵਾ ਦਿੱਤੇ ਗਏ ਹਨ। ਰੁੱਖ ਬਿਰਛਾਂ ਨੂੰ ਹੋਰ ਅਨੇਕਾਂ ਥਾਈਂ ਵੀ ਲਗਵਾਇਆ ਗਿਆ ਹੈ।

ਵਰਨੀਆਂ ਵਾਲੇ ਪਾਸੇ ਦੱਖਣੀ ਬਾਹੀ ਦੇ ਕਮਰਿਆਂ ਦੇ ਉੱਪਰ ਵਾਰ ਇੱਕ-ਇੱਕ ਛੱਤ ਹੋਰ ਉਸਾਰ ਕੇ ਰਿਹਾਇਸ਼ੀ ਕਮਰਿਆਂ ਵਿੱਚ ਕਾਫ਼ੀ ਵਾਧਾ ਕੀਤਾ ਗਿਆ ਹੈ। ਹੇਠਲੇ ਕਮਰਿਆਂ ਵਿੱਚ ਲਾਂਗਰੀ ਸਜਣ ਰਹਿਣਗੇ, ਉਪਰਿਲਿਆਂ ਵਿੱਚ ਹੁਣ ਦੇ ਹੇਠਲੇ ਰਿਹਾਇਸ਼ੀ।

# 13 ਅਗਸਤ 1986, ਬੁੱਧਵਾਰ

# ਸ੍ਰੀ ਭੈਣੀ ਸਾਹਿਬ

ਹਰੀ ਮੰਦਰ ਵਿੱਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਪ੍ਰਾਪਤ ਕਰਦਿਆਂ 300 ਸਰੀਰਾਂ ਨੇ 5.30 ਵਜੇ ਤੱਕ ਆਸਾ ਦੀ ਵਾਰ ਦਾ ਕੀਰਤਨ ਸੁਣਿਆ।

## ਨਮਸਕਾਰ ਯੋਗ ਦੀ ਨਮਸ੍ਕਾਰ

ਜਦ 6.30 ਵਜੇ ਸਵੇਰੇ ਸ੍ਰੀ ਹਜ਼ੂਰ ਆਪਣੇ ਸਕੱਤਰ ਸੰਤ ਤਰਸੇਮ ਸਿੰਘ ਨਾਲ ਕੱਲ੍ਹੇ ਦੇ ਪਹਿਲੇ ਸਥਿਤ ਮਕਾਨ ਤੇ ਨਵੇਂ ਬਣਦੇ ਹਾਲ ਦਾ ਜਾਇਜ਼ਾ ਲੈਣ ਚੜੇ ਤਾਂ ਥੱਲੇ

ਪਿੱਪਲ ਚੌਂਕ ਵਿੱਚ ਮੈਨੂੰ ਅਤੇ ਜਸਵਿੰਦਰ ਸਿੰਘ ਦਿੱਲੀ ਨੂੰ ਦੇਖ ਦੂਰੋਂ ਹੱਥ ਜੋੜ ਕੇ ਨਮਸਕਾਰ ਦੀ ਬਖ਼ਸ਼ਸ਼ ਕੀਤੀ। ਸਤਿਗੁਰੂ ਜੀ ਅਜਿਹੇ ਐਕਸ਼ਨ ਬਿਨਾ ਪਦਵੀ ਵਿਚਾਰ ਤੋਂ ਕਰ ਲੈਂਦੇ ਹਨ ਜਿਨ੍ਹਾਂ ਤੋਂ ਖੁਸ਼ੀ ਅਤੇ ਪਿਆਰ ਸਹਿਜਤਾ ਹੀ ਵਾਧੇ ਪੈ ਜਾਣ। ਏਸੇ ਨਾਲ ਹੀ ਨਾਚੀਜਿਆਂ ਨੂੰ ਚੀਜ ਕਰ ਦਿੰਦਾ ਹੈ ਮੇਰਾ ਗੋਬਿੰਦ।

## ਬਾਬੇ ਦਰਬਾਰਾ ਸਿੰਘ ਦੇ ਪੁੱਤ ਪੋਤੇ

ਜ਼ਿਲ੍ਹਾ ਲਾਹੋਰ ਦੇ ਪਿੰਡ 'ਨਵਾਂ ਪਿੰਡ' ਵਿੱਚ ਇੱਕ ਪ੍ਰਸਿੱਧ ਨਾਮਧਾਰੀ ਘਰਾਣਾ ਸੀ। ਬਾਬਾ ਦਰਬਾਰਾ ਸਿੰਘ ਉਹਦਾ ਮੁਖੀ ਸੀ। ਹਰ ਜਗ੍ਹਾ ਨਾਮਧਾਰੀ ਮੇਲਿਆਂ ਵਿੱਚ ਉਚੇਚ ਨਾਲ ਪਹੁੰਚਦਾ ਤੇ ਸੇਵਾ ਕਰਕੇ ਸਰੀਰ ਸਕਾਰਥ ਕਰਦਾ। ਉਹਦੇ ਸਪੁੱਤਰ ਵੀ ਅਜਿਹੇ ਹੀ ਸੇਵਕ ਹਨ: ਸੰਤ ਕਰਤਾਰ ਸਿੰਘ, ਸੰਤ ਬਗੀਚਾ ਸਿੰਘ, ਸੰਤ ਸ਼ਿੰਗਾਰਾ ਸਿੰਘ ਅਤੇ ਸੰਤ ਬਾਜ ਸਿੰਘ। ਇਹ ਸਾਰੇ ਪਾਕਿਸਤਾਨ ਬਣਨ ਵੇਲੇ ਪਿੰਡੋਂ ਉਜੜ ਕੇ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ-ਕਸਬੇ ਮਖੂ ਲਾਗਲੇ, ਸੂਦਾਂ ਵਿੱਚ ਆਣ ਵੱਸੇ ਸਨ। ਟਿੱਬੀ ਅਰਾਈਆਂ ਵਿਖੇ 25 ਸਾਲਾ ਲੀਜ਼ ਤੇ ਜ਼ਮੀਨ ਲੈ ਕੇ ਵਾਹੁਣ ਲੱਗੇ ਅਤੇ ਹੁਣ ਸਰਕਾਰ ਜਾਂ ਮਾਲਕ ਉਹਨਾਂ ਤੋਂ ਜ਼ਮੀਨ ਛੁਡਾਣਾ ਚਾਹੁੰਦੇ ਹਨ।

ਉਪਰੋਕਤ ਵੀਰ ਸ੍ਰੀ ਸਤਿਗੁਰੂ ਜੀ ਦੀ ਸ਼ਰਣ ਆਏ ਹਨ ਕਿ ਉਹਨਾਂ ਸਾਧਾਰਨ ਕਿਸਾਨਾਂ ਦੀ ਬਾਹੁੜੀ ਸੁਣੀ ਜਾਏ। ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਨਿੱਜੀ ਸਕੱਤਰ ਤਰਸੇਮ ਸਿੰਘ ਨੇ ਇੱਕ ਸਿੰਘ ਨਾਲ ਦੇ ਕੇ ਪੰਜਾਬ ਦੇ ਮੰਤਰੀ ਸ. ਬਸੰਤ ਸਿੰਘ ਪਾਸ ਭੇਜਿਆ ਹੈ। ਇਹਨਾਂ ਭਰਾਵਾਂ ਨਾਲ ਪਿਛੋਂ ਭਾਈ ਫੇਰੂ ਦਾ ਸੰਤ ਗੁਰਦਿਆਲ ਸਿੰਘ ਸਪੁੱਤਰ ਸੰਤ ਨਰਾਇਣ ਸਿੰਘ ਵੀ ਹੈ।

ਮੈਂ ਅਤੇ ਜਸਵਿੰਦਰ ਸਿੰਘ ਦਿੱਲੀ ਜੋ ਕਲ ਰਾਤ ਦਾ ਭੈਣੀ ਸਾਹਿਬ ਆਇਆ ਹੋਇਆ ਹੈ ਜਾਂ 3 ਵਜੇ ਦੀਵਾਨ ਲਈ ਚੱਲੇ ਤਾਂ ਸ੍ਰ. ਕੱਲ੍ਹੇ ਦੇ ਵਰਾਂਡਿਆਂ ਉੱਤੇ 60 ਸਰੀਰ, ਬੱਜਰੀ ਰਲਾਣ ਵਾਲੀ ਮਸ਼ੀਨ ਦੀ ਮਦਦ ਨਾਲ ਸਲੈਬ ਪਾ ਰਹੇ ਸਨ। ਮੁਢੋਂ ਸੁਢੋਂ ਕੰਮ ਸ਼ੁਰੂ ਕਰਕੇ ਸਲੈਬ ਤੱਕ ਕੇਵਲ 3 ਦਿਨ ਲੱਗੇ ਹਨ।

## ਮਨੋਹਰ ਨੂੰ ਉੱਤਰ :

ਰਾਗੀਆਂ ਵਲ ਜਗ੍ਹਾ ਨ ਹੋਣ ਕਰਕੇ ਨਮਸਕਾਰ ਉਪਰੰਤ, ਪੂਰਬੇ ਦਾ ਇਸ਼ਾਰਾ ਪਾ ਕੇ ਮੈਂ ਉਸਦੇ ਅੱਗੇ ਸਤਿਗੁਰੂ ਜੀ ਪਾਸ ਬੈਠਣ ਲੱਗਾ ਤਾਂ ਦੀਨ ਦਿਆਲ ਜੀ ਨੇ ਪੂਰਬੇ ਦੇ ਇਸ਼ਾਰੇ ਨੂੰ ਜਾਣ ਮੈਨੂੰ ਇਹਨਾਂ ਸ਼ਬਦਾਂ ਨਾਲ ਮਾਣ ਦਿੱਤਾ : ਤੁਸੀਂ ਕਵੀ ਜੀ ਏਥੇ ਮੇਰੇ

ਕੋਲ ਬੈਠੋ । ਕਥਾ ਨਿਤਨੇਮ ਉਪਰੰਤ ਦੀਵਾਨ ਸਜਣ ਅਰਥਾਤ ਕੀਰਤਨ ਹੋਣ ਲਗਾ ਤੇ ਭੱਠੇ ਵਾਲੇ ਮਨੋਹਰ ਸਿੰਘ ਨੇ ਜੁ ਦੇਖਣ ਨੂੰ ਚੌੜਾ ਅਤੇ ਮਧਰਾ ਮੋਟਾ ਹੈ ਦੋ-ਦੋ ਮਿੰਟ ਬਾਅਦ ਸਤਿਗੁਰੂ ਜੀ ਦੀ ਸੇਵਾ ਵਿੱਚ ਉਪਸਥਿਤ ਹੋ ਕੇ ਸਮੇਂ ਨੂੰ ਕੌਤੂਹਲ ਭਰਿਆ ਬਣਾਇਆ । ਚੌਥੀ ਵਾਰ ਉਹ ਇੱਕ ਨੌਜਵਾਨ, ਇੱਕ ਬੱਚੇ ਵਾਲੀ ਇਸਤਰੀ ਅਤੇ ਇੱਕ ਹੋਰ ਨੂੰ ਪੇਸ਼ ਕਰਕੇ ਮਨੋਹਰ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ ਸੱਚੇ ਪਾਤਸ਼ਾਹ ਆਪ ਜੀ ਦੀ ਕਿਰਪਾ ਹੋ ਗਈ ਹੈ । ਬੱਚਾ ਠੀਕ ਹੋ ਗਿਆ ਹੈ ਅਤੇ ਨਾਲ ਹੀ ਕਿਹੋ ਸੂ : ਉਸ (ਕੁਰਾਲੀ ਵਾਲੇ ਵੈਦ) ਦੀ ਅੱਖ ਤਾਂ ਏਨੀ ਛੇਤੀ ਵੇਖਦੀ ਤੇ ਨਿਰਣਾ ਕਰਦੀ ਹੈ ਕਿ ਕਵੀ ਜੀ ਦੇ ਕੈਮਰੇ ਦੀ ਅੱਖ ਵੀ ਓਨੀ ਜਲਦੀ ਨਹੀਂ ਕਰਦੀ । ਮੈਨੂੰ ਕੋਲ ਬੈਠੇ ਵੇਖ ਮਨੋਹਰ ਸਿੰਘ ਨੇ ਆਪਣੀ ਗੱਲ ਨੂੰ ਰੌਚਕ ਬਣਾਇਆ ਸੀ ਪਰ ਸ੍ਰੀ ਸਤਿਗੁਰੂ ਜੀ ਨੇ ਤੁਰੰਤ ਨੋਟਿਸ ਲਿਆ । ਬਚਨ ਕੀਤਾ : ਕਵੀ ਜੀ ਤੇ ਇਹਨਾਂ ਦੇ ਕੈਮਰੇ ਦੀ ਅੱਖ ਏਨਾ ਤੇਜ਼ ਵੇਖਦੀ ਤੇ ਠੀਕ ਨਿਰਣਾ ਲੈਂਦੀ ਹੈ ਕਿ ਕੋਈ ਓਨਾ ਸਹੀ ਨਹੀਂ ਵੇਖ ਸਕਦੇ ਅਤੇ ਨਾ ਕੋਈ ਹੋਰ ਹੀ ਏਨੀ ਤੇਜ਼ ਤੇ ਗਹਿਰੀ ਪਕੜ ਰੱਖਦਾ ਹੈ ।

ਸੁਭਾਵਕ ਸੀ ਮੈਨੂੰ ਸੁਖ ਅਤੇ ਅਨੰਦ ਪ੍ਰਾਪਤ ਹੁੰਦਾ ਮੇਰੇ ਬਿਨ ਬੋਲੇ ਆਪ ਨੇ ਮੇਰੀ ਪ੍ਰਸੰਸਾ ਵੀ ਕਰ ਦਿੱਤੀ, ਵਰ ਵੀ ਦੇ ਦਿੱਤਾ ਅਤੇ ਮਨੋਹਰ ਨੂੰ ਉੱਤਰ ਵੀ ਦੇ ਦਿੱਤਾ ਉਹਦੀ ਅਨਾਯਾਸ ਛੇੜ ਦਾ ।

## ਰਾਜਨ ਮਿਸ਼ਰਾ ਕਿਉਂ ਆਇਆ

ਆਪਣੀ ਭੈਣੀ ਸਾਹਿਬ ਆਮਦ ਤੋਂ ਦੋ ਦਿਨ ਪਹਿਲੋਂ ਮੈਂ ਸੁਣਿਆ ਸੀ ਕਿ ਪ੍ਰਸਿੱਧ ਗਾਇਕ ਬਨਾਰਸੀ ਰਾਜਨ ਮਿਸ਼ਰਾ ਆਪਣੇ ਕਿਸੇ ਨਾਮਧਾਰੀ ਸ਼ਾਗਿਰਦ ਨੂੰ ਨਾਲ ਲੈ ਕੇ ਸਤਿਗੁਰੂ ਜੀ ਪਾਸ ਗਿਆ ਹੈ । ਮੈਨੂੰ ਕੌਤੂਹਲ ਸੀ ਕਿ ਉਹ ਕਿਸ ਕਾਰਨ ਬਿਨ ਬੁਲਾਏ ਭੈਣੀ ਸਾਹਿਬ ਗਿਆ । ਏਥੇ ਮੈਂ ਸਤਿਗੁਰੂ ਜੀ ਪਾਸੋਂ ਹੀ ਜਾਣਕਾਰੀ ਲਈ । ਦੀਨ ਦਿਆਲ ਜੀ ਨੇ ਦਸਿਆ ਕਿ ਰਾਜਨ ਸਾਜਨ ਮਿਸ਼ਰਾ ਚਾਹੁੰਦੇ ਹਨ ਕਿ ਜੋ ਜਗਹ ਅਸਾਂ ਰਮੇਸ਼ ਨਗਰ ਉਹਨਾਂ ਨੂੰ ਲੈ ਕੇ ਦਿੱਤੀ ਹੈ ਉਸਨੂੰ ਵੇਚ ਕੇ ਕਰੋਲ ਬਾਗ ਵਿਚਲਾ ਸੁਰਿੰਦਰ (ਮਨਚੰਦਾ) ਦਾ ਮਕਾਨ ਕਿਸੇ ਨੂੰ ਨਾਲ ਭਾਈਵਾਲ ਬਣਾ ਕੇ ਉਹਨਾਂ ਨੂੰ ਲੈ ਦੇਈਏ । ਪਰ ਮੈਂ ਉਨ੍ਹਾਂ ਨੂੰ ਦੱਸ ਦਿੱਤਾ ਕਿ ਇਕ ਤਾ ਉਸ ਮਕਾਨ ਦੀ ਕੀਮਤ ਚੋਖੀ ਹੈ । ਦੂਜੀ ਸੁਰਿੰਦਰ ਬਹੁਤ ਛੇਤੀ ਵੇਚ ਕੇ ਨਕਦ ਨਾਵਾਂ ਵੱਟਣਾ ਚਾਹੁੰਦਾ ਹੈ ।

ਇਸ ਦਾ ਮਤਲਬ ਹੈ ਕਿ ਮਿਸ਼ਰਾ ਬੰਧੂ ਰਮੇਸ਼ ਨਗਰ ਨੂੰ ਆਪਣੇ ਹਾਣ ਦਾ ਨਹੀਂ ਜਾਣਦੇ ਤੇ ਕੁਝ ਰਕਮ ਦਾ ਹੋਰ ਬੋਝ ਸਤਿਗੁਰਾਂ ਤੇ ਪੁਆਕੇ ਮਨ ਭਾਂਦੇ ਖੇਤਰ ਵਿੱਚ ਕਰੋਲ

ਬਾਗ ਵਿੱਚ ਰਿਹਾਇਸ਼ ਲਿਜਾਣਾ ਚਾਹੁੰਦੇ ਸਨ।

## ਸਤਿਗੁਰੂ ਜੀ ਦੀ ਕੋਠੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਿਵਾਸ ਸਥਾਨ ਜਿਸਨੂੰ ਬਾਹਰੋਂ ਪਲਸਤਰ ਕਰਕੇ ਉਪਰ ਚੁਬਾਰਾ ਬਣਿਆ ਮੁੱਦਤਾਂ ਹੋ ਗਈਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਰਮਾਨੈਂਟ ਨਿਵਾਸ ਸਥਾਨ ਹੈ । ਹੁਣ ਮੈਂ ਕੋਠੀ ਏਸੇ ਨੂੰ ਲਿਖਿਆ ਕਰਾਂਗਾ ਦੂਜੇ ਨਵੇਂ ਬਣੇ ਮਕਾਨਾਂ ਨੂੰ 'ਗੁਰੂ ਕਾ ਨਿਵਾਸ' ਲਿਖਾਂਗਾ ਕਿਉਂਕਿ ਬਾਕੀ ਸਾਰੇ ਪਰਵਾਰ ਲਈ ਕਮਰੇ ਓਸੇ ਤਿੰਨ ਛੱਤੀ ਬਿਲਡਿੰਗ ਵਿੱਚ ਨਿਸਚਿਤ ਹਨ।

ਅੱਜ ਮੈਂ ਇਸ ਕੋਠੀ ਨੂੰ ਗਹੁ ਨਾਲ ਵੇਖਿਆ । ਵਿਚਕਾਰ ਛੋਟਾ ਜਿਹਾ ਹਾਲ ਕਮਰਾ, ਪੂਰਬ ਪੱਛਮ ਦੀ ਬਾਰੀ ਵਲ 6-7 ਫੁੱਟ ਚੌੜਾਈ ਦੇ ਕਮਰੇ ਹਨ ਅਤੇ ਉੱਤਰ ਦੱਖਣ ਵੱਲ ਵਰਾਂਡੇ । ਸਤਿਗੁਰੂ ਜੀ ਦਾ ਕਮਰਾ ਪੱਛਮੀ ਬਾਹੀ ਵੱਲ ਹੈ । ਜਿਸ ਵਿੱਚ ਇੱਕ ਬੈਂਚ ਤੇ ਬਿਸਤਰ ਅਤੇ ਇੱਕ ਡੇਢ ਫੁੱਟ ਚੌੜਾਈ ਦਾ 5.50 ਫੁਟ ਲੰਮਾ ਕੱਪੜੇ ਢੱਕਿਆ ਇੱਕ ਪਾਸੇ ਉੱਚੀ ਦੂਜੇ ਪਾਸੇ ਧਰਤ ਲੱਗੀ ਬਾਹੀ ਦਾ ਬੈਂਚ ਹੈ ਜਿਸ ਨੂੰ ਸਤਿਗੁਰੂ ਜੀ ਸਰੀਰਕ ਲਹੂ ਗੇੜ ਨੂੰ ਠੀਕ ਰੱਖਣ ਲਈ ਵਰਤਦੇ ਹਨ । ਨਾਲ ਦੇ ਹਾਲ ਕਮਰੇ ਵਿੱਚ, ਜਿਹੜਾ 12x12 ਫੁੱਟ ਦਾ ਹੀ ਹੋਵੇਗਾ, ਉੱਤਰ ਪਾਸੇ ਫਰਸ਼ ਤੇ ਵਿਛੀ ਸਫ਼ ਤੇ ਸਤਿਗੁਰੂ ਜੀ ਦਾ ਬਿਸਤਰਾ ਹੈ ਅਤੇ ਚਰਨਾਂ ਵੱਲੇ ਟੱਬ ਪਿਆ ਹੈ। ਅੱਜ ਕਲ੍ਹ ਰਾਤ ਏਥੇ ਹੀ ਬਿਰਾਜਿਆ ਤੇ ਟੱਬ ਬਾਥ ਕੀਤਾ ਜਾਂਦਾ ਹੈ । ਦੋ ਫੁੱਟ ਦੇ ਫ਼ਰਕ ਨਾਲ ਇੱਕ ਹੋਰ ਸਫ਼ ਤੇ ਦੂਜਾ ਬਿਸਤਰਾ ਹੈ, ਇਹ ਨਿੱਜੀ ਸੇਵਕ ਬਲਦੇਵ ਸਿੰਘ ਦਾ ਹੈ । ਪੂਰਬੀ ਬਾਹੀ ਵਾਲੇ ਕਮਰੇ ਵਿੱਚ ਜਿਸ ਦਾ ਦੁਆਰ ਖੁੱਲ੍ਹਾ ਰਹਿੰਦਾ ਹੈ ਸਤਿਗੁਰੂ ਜੀ ਦੇ ਪ੍ਰਿਯ ਕਲਾਕਾਰ ਬਲਜੀਤ ਸਿੰਘ ਦੀ ਰਿਹਾਇਸ਼ ਹੈ । ਇਹਨੀਂ ਦਿਨੀਂ ਕੋਈ ਵਿਸ਼ੇਸ਼ ਹਸਤੀ ਹੈ ਤਾਂ ਬਲਜੀਤ ਸਿੰਘ ਖਾਪੜਖੇੜੀ ਹੀ ਹੈ ।

## ਮਹਿਲੇ ਨੂੰ ਮਾਫ਼ੀ

ਅੱਜ ਦੀਵਾਨ ਵਿੱਚ ਸਤਿਗੁਰੂ ਜੀ ਨੇ ਦੱਸਿਆ ਕਿ ਬਲਜੀਤ ਸਿੰਘ ਨੇ ਆਪਣੇ ਸ਼ਾਗਿਰਦ ਮਹਿਲ ਸਿੰਘ ਨੂੰ ਬਖ਼ਸ਼ ਦਿੱਤਾ ਹੈ । ਸਤਿਗੁਰੂ ਜੀ ਨੇ ਹੀ ਮਹਿਲ ਸਿੰਘ ਨੂੰ ਸਮਝਾਇਆ ਸੀ ਕਿ ਦੋ ਵੇਲੇ ਆਣ ਕੇ ਬਲਜੀਤ ਨੂੰ ਮੱਥਾ ਜ਼ਰੂਰ ਟੇਕਿਆ ਕਰੇ, ਰਾਤ ਦਿਵਸ ਕੇ ਕੂਕਣੇ ਕਬਹੁ ਕਿ ਸੁਨੈ ਪੁਕਾਰ ।

## ਵਿਸ਼ੇਸ਼ ਮੀਟਿੰਗ

ਸਤਿਗੁਰੂ ਜੀ ਦੇ ਕਮਰੇ ਵਿੱਚ ਅੱਜ ਦੀਵਾਨ ਉਪਰੰਤ ਇੱਕ ਵਿਸ਼ੇਸ਼ ਮੀਟਿੰਗ

ਹੋਈ ਜਿਸ ਵਿੱਚ ਨਾਮਧਾਰੀ ਇਤਿਹਾਸ ਦੇ ਕੁੱਝ ਮਸਲਿਆਂ ਨੂੰ ਵਿਚਾਰਿਆ ਗਿਆ। ਇਹ ਮੇਰੇ ਅਤੇ ਜਸਵਿੰਦਰ ਸਿੰਘ ਦੇ ਆਗ੍ਰਹਿ ਤੇ ਹੋਈ। ਇਸ ਵਿੱਚ ਸ੍ਰੀ ਸਤਿਗੁਰੂ ਜੀ ਤਾਂ ਦਰਸ਼ਨ ਦੇ ਹੀ ਰਹੇ ਸਨ ਆਪ ਜੀ ਦਾ ਸਕੱਤਰ ਤਰਸੇਮ ਸਿੰਘ, ਪੰ: ਗੋਪਾਲ ਸਿੰਘ ਅਤੇ ਸਵੇਰ ਦਾ ਆਇਆ ਹੋਇਆ ਸ. ਜਗਦੀਸ਼ ਸਿੰਘ ਵਰਿਆਮ ਵੀ ਸੀ। ਤਰਕ -ਵਿਤਰਕ ਦੀ ਦ੍ਰਿਸ਼ਟੀ ਤੋਂ ਵਿਚਾਰ ਕੇ ਕੁਛ ਫੈਸਲੇ ਲੈ ਲਏ ਗਏ।

## ਘੁੱਲੇ ਨੂੰ ਨਵਾਂ ਨਿਵਾਸ

ਹਜ਼ੂਰੀ ਰਾਗੀ ਅਤੇ ਸੰਤ ਦਰਸ਼ਨ ਸਿੰਘ ਰਾਗੀ ਦੇ ਸਪੁੱਤਰ ਸੰਤ ਹਰਬੰਸ ਸਿੰਘ ਘੁੱਲੇ ਦੇ ਪਰਵਾਰ ਦੀ, ਪਹਿਲਾਂ ਰਿਹਾਇਸ਼ ਸਿਮ੍ਰਤੀਮੰਦਰ ਲਾਗਲੇ (ਦੱਖਣ ਵੱਲ) ਫਲੈਟਾਂ ਵਿੱਚ ਸੀ, ਪਰ ਉਹ ਹੁਣ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਟੀਚਰਾਂ ਵਾਸਤੇ ਵਿਹਲੇ ਕਰਵਾਏ ਜਾ ਰਹੇ ਹਨ। ਏਧਰ, ਆਓ ਭਗਤ ਵਾਲੀ ਲਾਈਨ ਵਿੱਚ ਸੰਤ ਵੀਰ ਸਿੰਘ ਮੰਡੀ ਵਾਲੇ ਦਾ ਫਲੈਟ ਵਿਹਲਾ ਹੋ ਗਿਆ ਸੀ, ਉਹ ਮੰਡੀ ਚਲਾ ਗਿਆ ਹੈ। ਇਸਨੂੰ ਇੱਛਾ ਅਨੁਸਾਰ ਰੰਗ ਰੋਗਨ ਕਰਵਾ ਕੇ ਹੁਣ ਸ੍ਰੀ ਘੁੱਲਾ ਇਸ ਵਿੱਚ ਪਰਵਾਰ ਸਮੇਤ ਆ ਗਿਆ ਹੈ। ਇਸ ਥਾਂ ਤੇ ਕਈਆਂ ਦੀ ਅੱਖ ਸੀ ਪਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਿਆਰੇ ਕੀਰਤਨਕਾਰ ਲਈ ਹੀ ਇਹ ਥਾਂ ਨਿਸਚਿਤ ਕੀਤੀ। ਅੱਜ ਸਵੇਰੇ ਆਸਾ ਦੀ ਵਾਰ ਉਪਰੰਤ ਘੁੱਲੇ ਨੇ ਸ੍ਰੀ ਸਤਿਗੁਰੂ ਜੀ ਦੇ ਚਰਨ ਪੁਆ ਕੇ ਆਪਣੇ ਫਲੈਟ ਨੂੰ ਘਰ ਦੇ ਤੌਰ ਤੇ ਵਰਤਣਾ ਸ਼ੁਰੂ ਕੀਤਾ। ਪ੍ਰਸ਼ਾਦ ਦੇ ਤੌਰ ਤੇ ਪਤਾਸੇ ਮੈਨੂੰ ਵੀ ਪ੍ਰਾਪਤ ਹੋਏ।

## ਵਿਸ਼ੇਸ਼ ਆਏ

ਸ. ਕੱਲ੍ਹੇ ਦੇ ਵਰਾਂਡਿਆਂ ਦੀ ਉਸਾਰੀ ਵਿੱਚ ਦੁਆਬੇ ਵਾਲੇ ਜਥੇ ਚੋਂ ਮੈਨੂੰ ਜਥੇਦਾਰ ਨੱਥਾ ਸਿੰਘ, ਠੇਕੇਦਾਰ ਦਰਸ਼ਨ ਸਿੰਘ, ਸ. ਜੁਗਿੰਦਰ ਸਿੰਘ, ਸ. ਸੁਰੈਣ ਸਿੰਘ, ਸ. ਗੁਰਬਚਨ ਸਿੰਘ, ਸ. ਆਸਾ ਸਿੰਘ, ਸ. ਹਜ਼ਾਰਾ ਸਿੰਘ ਤੇ ਇਹਨਾਂ ਦੇ ਇਸਤਰੀ ਮੈਂਬਰ ਆਏ ਮਿਲੇ ਪਰ ਕੰਮ ਵਿੱਚ ਹਿੱਸਾ ਲੈਣ ਵਾਲੇ ਪਹਿਲੇ ਦੋਵੇਂ ਹਨ। ਦੂਜਿਆਂ ਨਾਲ ਵਰਿਆਮ ਸੰਪਾਦਕ ਜਗਦੀਸ਼ ਸਿੰਘ ਸਮੇਤ ਪਤਨੀ ਬਖ਼ਸ਼ੀਸ਼ ਦੇ ਆਇਆ ਹੈ।

ਜੰਮੂ ਵਿੱਚੋਂ ਸੰਤ ਤਾਰਾ ਸਿੰਘ ਜੀ ਤੇ ਪਤਨੀ, ਸੰਤ ਕਰਤਾਰ ਸਿੰਘ ਤੇ ਪਤਨੀ, ਸੰਤ ਜਸਵੰਤ ਸਿੰਘ ਤੇ ਕੁਝ ਹੋਰ ਸਰੀਰ ਆਏ ਹਨ, ਸ. ਅਜਾਇਬ ਸਿੰਘ, ਜਥੇਦਾਰ ਨਿਰੰਜਨ ਸਿੰਘ ਕੰਗ ਟਮਕੋਡੀ ਵੀ ਇਕ ਹੋਰ ਓਭੜ ਵਿਅਕਤੀ ਨਾਲ ਨਜ਼ਰ ਆਇਆ।

## 14 ਅਗਸਤ 1986, ਵੀਰਵਾਰ

## ਸ੍ਰੀ ਭੈਣੀ ਸਾਹਿਬ

### ਅਨੰਦ ਕਾਰਜ

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਆਸਾ ਵੀ ਵਾਰ ਸਮੇਂ ਦੀਵਾਨ ਵਿੱਚ ਕੀਤੇ । ਵਾਰ ਦੀ ਸਮਾਪਤੀ ਤੇ ਇੱਕ ਅਨੰਦ ਕਾਰਜ ਹੋਇਆ ਸ. ਆਸਾ ਸਿੰਘ ਜਲੰਧਰ ਦਾ ਲੜਕਾ ਤੇ ਲੜਕੀ ਸ. ਕਰਤਾਰ ਸਿੰਘ ਜੰਮੂ ਵਾਲਿਆਂ ਦੀ। ਸਧਾਰਨ ਪਾਠਾਂ ਦੇ ਭੋਗਾਂ ਉਪਰੰਤ ਰੱਜਵਾਂ ਕੜਾਹ ਪ੍ਰਸਾਦ ਵਰਤਿਆ । ਕੜਾਹ ਪ੍ਰਸ਼ਾਦ ਅਨੰਦ ਕਾਰਜ ਵਾਲਿਆਂ ਵਲੋਂ ਅਤੇ ਸਧਾਰਨ ਪਾਠਾਂ ਦੇ ਭੋਗ ਦਾ ਸੀ ।

### ਸਤਿਗੁਰੂ ਜੀ ਜੀਵਨ ਨਗਰ ਨੂੰ

ਨਿੱਜੀ ਸਕੱਤਰ ਤਰਸੇਮ ਸਿਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਅੱਜ ਜੀਵਨ ਨਗਰ ਨੂੰ ਜਾ ਰਹੇ ਹਨ । ਸਾਧ ਸੰਗਤ ਦੀ ਇੱਛਾ ਤਾਂ ਭਾਵੇਂ ਬੜੇ ਚਿਰਾਂ ਦੀ ਸੀ ਪਰ ਐਤਕਾਂ ਭੋਗ ਪਾਠ ਕਰਨ ਵਾਲੇ ਕੁਛ ਵਿਸ਼ੇਸ਼ ਹੀ ਸਨ ।

12.30 ਦੇ ਕਰੀਬ ਜਦੋਂ ਹਲਕੀ ਹਲਕੀ ਬਰਸਾਤ ਹੋ ਰਹੀ ਸੀ । ਸ੍ਰੀ ਸਤਿਗੁਰੂ ਜੀ ਸੇਵਕਾਂ ਅਤੇ ਅੰਗ ਰਖਿਅਕਾਂ ਨਾਲ ਜੀਵਨ ਨਗਰ ਨੂੰ ਪ੍ਰਸਥਾਨ ਕਰ ਗਏ ।

ਮੈਂ ਵੇਖਿਆ ਸਿਮ੍ਰਤੀ ਮੰਦਰ ਦੇ ਕੋਲ ਪੱਥਰ ਚੀਰਨ ਵਾਲੀ ਮਸ਼ੀਨ ਤੇ ਸੰਤ ਨਿਰਭੈ ਸਿੰਘ ਭਾਈ ਰੂਪੇ ਦਾ 6 ਇੰਚ ਚੌਰਸ ਟੁਕੜੇ ਸੰਗਮਰਮਰ ਦੇ ਬਣਾ ਰਿਹਾ ਹੈ । ਟੁੱਟ ਫੁੱਟ ਚੋਂ ਇਹ ਟੁਕੜੇ ਪੈਦਾ ਕੀਤੇ ਜਾ ਰਹੇ ਹਨ । ਇਸ ਨੂੰ ਰੇਲ ਤੇ ਅੱਗੇ ਪਿਛੇ ਕਰਨ ਵਾਲਾ ਉਹ ਅਮਰ ਸਿੰਘ (ਮਾਤਾ ਜੀ ਦਾ ਭਤੀਜਾ) ਹੈ । ਉਹ ਇੱਕ ਵ੍ਹੀਲ ਨੂੰ ਅੱਗੇ ਪਿੱਛੇ ਘੁਮਾਂਦਾ ਨਿਰਭੈ ਸਿੰਘ ਦਾ ਸਹਾਇਕ ਹੈ । ਕਦੇ ਇਹ ਪੰਃ ਬਿਰਜੂ ਮਹਾਰਾਜ ਦਾ ਨਿਰਤ ਸ਼ਾਗਿਰਦ ਸੀ । ਅੱਜ ਕੁੱਝ ਦਾੜੀ ਆਉਣ ਤੇ ਉਸਨੇ ਨੱਚਣਾ ਛੱਡ ਦਿੱਤਾ ਹੈ ਅਤੇ ਅਜਿਹੇ ਕੰਮਾਂ ਵਿੱਚ ਸਹਾਇਕ ਹੈ ।

## 15 ਅਗਸਤ 1986, ਸ਼ੁੱਕਰਵਾਰ

## ਸ੍ਰੀ ਭੈਣੀ ਸਾਹਿਬ

ਭਾਰਤ ਦਾ 39ਵਾਂ ਸੁਤੰਤਰਤਾ ਦਿਵਸ ਹੈ ਅੱਜ । ਲਾਲ ਕਿਲੇ ਤੇ ਸ੍ਰੀ ਰਾਜੀਵ ਗਾਂਧੀ, ਭਾਰਤ ਦੇ ਪ੍ਰਧਾਨ ਮੰਤਰੀ ਨੂੰ ਦੂਜਾ ਅਵਸਰ ਮਿਲਿਆ ਹੈ ਝੰਡਾ ਝੁਲਾਣ ਦਾ । ਪ੍ਰੰਤੂ ਇਹ ਸੁਤੰਤਰਤਾ ਦਿਵਸ ਪੰਜਾਬ ਅਤੇ ਗੁਜਰਾਤ ਪ੍ਰਾਂਤਾਂ ਵਿੱਚ ਭਿਆਨਕ ਗੜਬੜੀਆਂ ਨਾਲ ਆਇਆ ਹੈ ।

## ਚੰਡੀਗੜ੍ਹ ਦੀ ਬੀਬੀ

ਵਿਦਿਅਕ ਸੰਮੇਲਨ ਦੇ ਅੰਤ ਤੇ 26 ਜੂਨ 1986 ਨੂੰ ਗੁਰੂ ਕੀ ਸੇਵਾ ਵਿੱਚ ਦੋ ਹਿੰਦੂ ਬੀਬੀਆਂ ਫਗਵਾੜੇ ਤੋਂ ਆਈਆਂ ਦਿਸੀਆਂ ਸੀ, ਉਨ੍ਹਾਂ ਚੋਂ ਇੱਕ ਬੀਬੀ ਸੁਮਨ, ਦੂਜੀ ਦੀ ਭਣੇਵੀਂ ਹੈ, ਇਹ ਫਗਵਾੜੇ ਦੀ ਹੈ ਜਾਂ ਪੇਕੇ ਫਗਵਾੜੇ ਸੂ । ਅੱਜ ਵੀ ਗੁਰੂ ਕੇ ਦਰਸ਼ਨਾਂ ਨੂੰ ਆਈ ਹੈ । ਆਓ ਭਗਤ ਵਿੱਚ ਬਰਤਨ ਮਾਂਜਦਿਆਂ ਵੇਖ ਇਸਨੂੰ ਮੈਂ ਪਿਛਲੀ ਵੇਰ ਦੇ ਰੋਣ ਦਾ ਕਾਰਨ ਪੁੱਛਿਆ । ਉਹ ਫੇਰ ਫਿੱਸ ਪਈ । ਬੋਲੀ : ਮੇਰਾ ਪਤੀ ਸਾਰੇ ਸਿਖਾਂ ਨੂੰ ਉਗਰਵਾਦੀ ਸਮਝਦਾ ਹੈ। ਮੈਂ ਸਤਿਗੁਰੂ ਜੀ ਤੇ ਨਾਮਧਾਰੀ ਸੰਗਤ ਨਾਲ ਪ੍ਰੇਮ ਰੱਖਦੀ ਹਾਂ । ਉਹ ਨਫਰਤ ਕਰਦਾ ਹੈ। ਸਤਿਗੁਰਾਂ ਦੀ ਫੋਟੋ ਦਾ ਅਨਾਦਰ ਕਰਦਾ ਹੈ । ਮਾਸ ਸ਼ਰਾਬ ਵਿੱਚ ਖੱਚਤ ਰਹਿੰਦਾ ਹੈ । ਮੈਨੂੰ ਸਾਧ ਸੰਗਤ ਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਨਹੀਂ ਜਾਣ ਦਿੰਦਾ । ਮੇਰੀ ਮਜ਼ਬੂਰੀ ਹੈ ਮੈਨੂੰ ਸਾਧ ਸੰਗਤ ਵਾਲਾ ਪਾਸਾ ਚੰਗਾ ਲੱਗਦਾ ਹੈ ਉਹਦੇ ਲਛਣ ਭੈੜੇ । ਅੱਜ ਵੀ ਮੈਂ ਆਪਣੀ ਮਾਸੀ ਸੰਤੋਸ਼ ਦੀ ਮਦਦ ਨਾਲ ਏਥੇ ਆਈ ਹਾਂ । ਉਸ ਦਿਨ ਵੀ ਮੇਰੀ ਮਦਦਗਾਰ ਮਾਸੀ ਸੰਤੋਸ਼ ਹੀ ਸੀ ।

ਸਕੱਤਰ ਤੋਂ ਪਤਾ ਲੱਗਾ ਸੀ ਕਿ ਬੀਬੀ ਚੰਡੀਗੜ੍ਹੋਂ ਆਉਂਦੀ ਹੈ ਫਗਵਾੜੇ ਉਸ ਦੇ ਪੇਕੇ ਹਨ ।

## ਨਿਹੰਗਾਂ ਨੂੰ ਬਸਤਰ

ਮੰਡੀ ਦੇ ਇੱਕ ਨੌਜੁਆਨ ਅਤੇ ਉਹਦੀ ਪਤਨੀ ਨੂੰ ਸਵੇਰ ਤੋਂ ਬਾਰ-ਬਾਰ ਨਜ਼ਰ ਆਉਂਦੇ ਦੋ ਬਿਰਧ ਨਿਹੰਗਾ ਨੂੰ 5-5 ਗਜ਼ ਸਫੈਦ ਕਪੜਾ ਦਿੰਦੇ ਵੇਖ ਕੇ ਮੈਂ ਨੌਜਵਾਨ ਤੋਂ ਪੁੱਛ ਵੇਖਿਆ । ਉਸ ਦੱਸਿਆ : ਨਿਹੰਗ ਸਿੰਘਾਂ ਨੇ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਆਪਣੇ ਚੋਲਿਆਂ ਵਾਸਤੇ ਕੱਪੜੇ ਦੀ ਮੰਗ ਕੀਤੀ ਸੀ । ਮਾਤਾ ਜੀ ਨੇ ਬਸਤਰ ਭੇਜੇ ਹਨ।

# 16 ਅਗਸਤ 1986, ਸ਼ਨੀਵਾਰ

# ਸ੍ਰੀ ਭੈਣੀ ਸਾਹਿਬ

## ਅਜੀਤ ਸਿੰਘ ਕਤਲ

ਸੁਆਗਤਕਾਰ ਤੇ ਡੇਰਾ ਪ੍ਰਬੰਧਕ ਮੇਰੇ ਕਮਰੇ ਵਿੱਚ ਆਇਆ ਅਤੇ ਵਿਸਮੈਕਾਰੀ ਅਵਸਥਾ ਵਿੱਚ ਬੋਲਿਆ : ਬਾਬਾ ਅਜੀਤ ਸਿੰਘ ਨਿਹੰਗ ਨੂੰ ਰਾਤੀਂ 11 ਵਜੇ ਉਸਦੇ ਆਪਣੇ ਬਾਡੀਗਾਰਡਾਂ ਚੋਂ ਹੀ ਦੋਹਾਂ ਨੇ ਕਤਲ ਕਰ ਦਿੱਤਾ ਪਿੰਡ ਪੂਹਲਾ ਜ਼ਿਲਾ ਅੰਮ੍ਰਿਤਸਰ ਵਿੱਚ । ਸਖੀਰਾ ਗਰੁੱਪ ਦੇ ਬੰਦੇ ਹੀ ਬਾਡੀਗੋਰਡ ਬਣ ਕੇ ਨਿਹੰਗ ਅਜੀਤ ਸਿੰਘ ਨਾਲ ਰਹੇ ਸਨ 50,000/- ਨਗਦ ਅਤੇ ਇਕ ਕਾਰਬਾਈਨ ਤੇ ਦੋ ਤਿੰਨ ਪਸਤੌਲ ਤੇ ਹੋਰ ਅਸਲਾ ਲੁੱਟ ਕੇ ਲੈ ਗਏ ਹਨ ।

ਇਹ ਨਿਹੰਗ ਸਿੰਘ ਜਥੇਦਾਰ ਨਾਹਰ ਸਿੰਘ ਲੁਧਿਆਣਾ ਦਾ ਲੜਕਾ ਸੀ ਤੇ ਬਾਬਾ ਕਾਹਨ ਸਿੰਘ ਨਿਹੰਗ ਮੁਖੀ ਤਰਨਾ ਦਲ ਦਾ ਗੱਦੀਨਸ਼ੀਨ ਸੀ। ਥੋੜੇ ਸਮੇਂ ਵਿੱਚ ਵਧੇਰੀ ਸੇਵਾ ਕਰਕੇ ਇਸ ਮੁਰਾਤਬੇ ਤੇ ਪਹੁੰਚਾ ਸੀ।

ਯਾਦ ਰਹੇ ਪੰਜਾਬ ਦੇ ਅੱਤਵਾਦੀਆਂ ਤੇ ਵਖਵਾਦੀਆਂ ਨੇ ਬਾਬਾ ਕਾਹਨ ਸਿੰਘ ਨਿਹੰਗ ਨੂੰ ਵੀ ਗੋਲੀਆਂ ਮਾਰ ਕੇ ਭੁੰਨ ਦਿੱਤਾ ਸੀ ਤਰਨਾ ਦਲ ਦੇ ਦੂਜੇ ਮੁਖੀ ਦੀ ਮੌਤ ਵੀ ਇੰਜ ਹੀ ਹੋਈ ਹੈ।

ਬਾਅਦ ਵਿੱਚ ਪਤਾ ਲੱਗਿਆ ਕਿ ਅਜੀਤ ਸਿੰਘ ਤੇ ਵਾਰ ਭਾਵੇਂ ਗੰਭੀਰ ਸੀ ਪਰ ਜਾਨੋਂ ਬਚ ਰਿਹਾ ਹੈ।

## ਏਥੇ ਵੀ ਅੱਤਵਾਦੀ

ਕਸ਼ਮੀਰ ਸਿੰਘ ਨੇ ਦੱਸਿਆ ਕਿ ਹੋਲਾ ਸ੍ਰੀ ਭੈਣੀ ਸਾਹਿਬ ਸਮੇਂ ਅਰਥਾਤ ਏਸੇ ਸਾਲ ਦੇ ਮਾਰਚ ਮਹੀਨੇ ਗੁਰੂ ਕੇ ਅੰਗ ਰਖਿਅਕਾਂ ਵਿਚੋਂ ਇਕ ਏਨਾ ਕਮਜ਼ੋਰ ਚਰਿਤਰ ਦਾ ਮਾਲਕ ਗੁਰਦੇਵ ਸਿੰਘ ਢਿਲੋ ਵਾਸੀ (ਸੰਤ ਨਗਰ) ਏਸੇ ਕਮਰਾ ਨੰ. 13 ਵਿੱਚ ਸੰਤ ਜਗਤ ਸਿੰਘ ਜੰਮੂ ਵਾਲੇ ਦੀ ਹਿਕ ਤੇ ਰਾਤੀਂ ਬੰਦੂਕ ਤਾਣ ਖਲੋਤਾ ਜਾਂ 200/- ਦੇਹ ਜਾਂ ਪਾਰ ਬੁਲਾਂਦਾ ਹਾਂ। ਸੰਤ ਪਾਸ ਕੋਈ ਰਕਮ ਨਹੀਂ ਸੀ। ਸੋ ਉਸਨੂੰ ਡਰਾ ਗਿਆ ਕਿ ਜੇ ਅੱਗੇ ਗੱਲਬਾਤ ਕੀਤੀ ਤਾਂ ਤੇਰੀ ਖੈਰ ਨਹੀਂ।

ਤੀਜੇ ਚੌਥੇ ਦਿਨ ਇਸਨੇ ਕਸ਼ਮੀਰ ਸਿੰਘ ਨਾਲ ਗੱਲ ਕਰ ਦਿੱਤੀ। ਕਸ਼ਮੀਰ ਸਿੰਘ ਨੇ ਦੱਸਿਆ ਕਿ ਗੁਰਦੇਵ ਸਿੰਘ ਨੇ ਭੱਠੇ ਵਾਲੇ ਗੁਰਦਿਆਲ ਸਿੰਘ (ਗੈਰ ਨਾਮਧਾਰੀ, ਪਰ ਏਥੇ ਇੱਟਾਂ ਦਾ ਸਪਲਾਇਰ) ਤੋਂ ਵੀ ਉਹਨੀਂ ਦਿਨੀਂ ਘੱਟ ਤੋਂ ਘੱਟ ਜਾਣਕਾਰੀ ਹੁੰਦਿਆਂ 200/- ਮੰਗਿਆ। ਅਜਿਹੀ ਕਰਤੂਤ ਦਾ ਜਦੋਂ ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਇਸ ਦੀ ਛੁੱਟੀ ਕਰ ਦਿੱਤੀ, ਘਰ ਘੱਲ ਦਿੱਤਾ। ਹੁਣ ਫਿਰ ਗੁਰਦੇਵ ਸਿੰਘ ਮਦਾਰ ਉਸਨੂੰ ਲੈ ਆਇਆ ਹੈ, ਭਾਵੇਂ ਉਹਨੂੰ ਅੰਗ ਰਖਿਅਕ ਦੀ ਡਿਊਟੀ ਨਹੀਂ ਮਿਲੀ।

ਪਰ ਅਜਿਹੇ ਅਮਲੀ ਬੰਦੇ ਨੂੰ ਤਾਂ ਕੋਈ ਵੀ ਵਰਤ ਸਕਦਾ ਹੈ।

## ਸਤਿਗੁਰੂ ਜੀ ਆ ਗਏ

ਅਜ ਡਾਢਾ ਤੜਪਾਊ ਦਿਨ ਹੈ। ਅੱਛੀ ਗਰਮੀ ਪਿਛੋਂ ਹਲਕੀਆਂ ਜਿਹੀਆਂ ਕਣੀਆਂ ਉਤਰ ਆਈਆਂ ਤਾਂ ਸ੍ਰੀ ਸਤਿਗੁਰੂ ਜੀ ਜਥੇ ਸਮੇਤ ਆਣ ਪਹੁੰਚੇ। ਕੀਰਤਨ ਸਮੇਂ ਦੀਵਾਨ ਵਿੱਚ ਦਰਸ਼ਨ ਦਿੱਤੇ। ਪਤਾ ਲੱਗਾ ਕਿ ਚਲੇ ਤਾਂ ਸਵੇਰੇ ਹੀ ਸਨ ਪਰ ਗੱਡੀਆਂ ਖਰਾਬ ਕਰਦੀਆਂ ਆਈਆਂ ਤਾਂ ਦੇਰ ਲੱਗੀ।

ਪੂਰਬੇ ਨੇ ਮੇਰੇ ਪੁੱਛਣ ਤੇ ਦੱਸਿਆ ਕਿ ਕੱਲ੍ਹ ਚੇਲੇ ਕੇ ਵਾਲਿਆਂ ਦੇ ਹਰਦੀਪ

ਸਿੰਘ ਦੇ ਭਰਾ ਦਾ ਭੋਗ ਸੀ ਜਿਸ ਵਾਸਤੇ ਸੱਚੇ ਪਾਤਸ਼ਾਹ ਜੀ ਨੇ ਉਚੇਚ ਕੀਤੀ ਸੀ। ਕੱਲ੍ਹ ਸਾਰਾ ਦਿਨ ਸੰਤ ਨਗਰ, ਮੋਜੂ ਖੇੜਾ, ਬੁੱਢੀ ਮਾੜੀ, ਅੰਮ੍ਰਿਤਸਰ ਕਲਾਂ ਅਤੇ ਮਸਤਾਨ ਗੜ੍ਹ ਆਦਿ ਵਿੱਚ ਸਿੰਘਾਂ ਨੂੰ ਦਰਸ਼ਨ ਦਿੱਤੇ। ਇਸ ਫੇਰੀ ਦਾ ਮਤਲਬ ਸੀ ਬਿਰਧ ਨਾਮਧਾਰੀਆਂ ਨੂੰ ਜਾ ਕੇ ਦਰਸ਼ਨ ਦੇਣ ਜੋ ਬਹੁਤ ਕਮਜ਼ੋਰ ਹੋ ਗਏ ਹਨ ਜਿਵੇਂ ਉਸਤਾਦ ਨੱਥਾ ਸਿੰਘ ਮੋਜੂ ਖੇੜਾ ! ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਅਤੇ ਅਖੰਡ ਪਾਠ ਦਾ ਭੋਗ ਸੰਤ ਗੁਰਦੀਪ ਸਿੰਘ ਸੁਰਗਵਾਸੀ ਦੇ ਘਰ ਸੰਤ ਨਗਰ ਸੁਣਿਆ।

### ਪੰਥ ਰਤਨ ਮੁੱਸਵਰ ਜੀ

ਮੁਸੱਵਰ ਵਰਿਆਮ ਸਿੰਘ ਜੀ ਪੰਥ ਰਤਨ (77-78) ਉਹਨਾਂ ਦੀ ਸੁਪਤਨੀ ਬੀਬੀ ਤੇਜ ਕੌਰ (ਸੰਤ ਤੇਜਾ ਸਿੰਘ ਕਮਲ ਦਿੱਲੀ ਦੀ ਭੈਣ) ਅਤੇ ਇਹਨਾਂ ਦੀ ਸਪੁੱਤਰੀ ਗੁਰਸ਼ਰਨ ਕੌਰ ਭੈਣੀ ਸਾਹਿਬ ਕੱਲ੍ਹ ਸ਼ਾਮ ਦੇ ਆਏ ਹੋਏ ਹਨ। ਤਿੰਨਾਂ ਨੂੰ ਹੀ ਵੱਖ-ਵੱਖ ਕਿਸਮ ਦੀਆਂ ਬਿਮਾਰੀਆਂ ਹਨ। ਬੀਬੀ ਤੇਜ ਕੌਰ ਨੂੰ ਚਿਰੋਕਣਾ ਗਠੀਆ ਹੈ, ਉਸਨੇ 25 ਸਾਲ ਤੋਂ ਮੰਜਿਓਂ ਉਠ ਕੇ ਨਹੀਂ ਵੇਖਿਆ। ਸ੍ਰੀ ਸਤਿਗੁਰੂ ਜੀ ਨੇ ਕੱਲ ਸਵੇਰੇ ਹੀ ਇਹਨਾਂ ਨੂੰ ਪੱਕੀ ਕਰ ਦਿੱਤੀ ਸੀ ਕਿ ਭੈਣੀ ਸਾਹਿਬ ਜਾਣ। ਇਲਾਜ ਅਤੇ ਸੇਵਾ ਕੀਤੀ ਕਰਵਾਈ ਜਾਏਗੀ।

ਮੁਸੱਵਰ ਜੀ ਨੂੰ ਇਸ ਹੋਲੇ ਸਮੇਂ ਪੰਥ ਰਤਨ ਖ਼ਿਤਾਬ ਦਿੱਤਾ ਗਿਆ ਸੀ ਤੇ 5000/- ਦੇ ਮੁਕਾਬਲੇ ਦਾ ਸੋਨ-ਮੈਡਲ (ਹੰਸਪਾਲ ਜੀ ਦੇ ਦੱਸਣ ਅਨੁਸਾਰ) ਨਾਮਧਾਰੀ ਇਤਿਹਾਸ ਨਾਲ ਸਬੰਧਿਤ ਤਸਵੀਰਾਂ ਬਣਾਉਣ ਦੀ ਸੇਵਾ ਮੁਸੱਵਰ ਜੀ ਨੇ ਜ਼ਿੰਦਗੀ ਭਰ ਕੀਤੀ ਹੈ। ਬਿਰਧ ਅਵਸਥਾ ਵਿੱਚ ਬਿਮਾਰੀਆਂ ਘੇਰ ਲਿਆ ਹੈ। ਸੰਤਾਨ ਵਜੋਂ ਪੁੱਤਰੀਆਂ ਹਨ, ਪੁੱਤਰ ਨਹੀਂ।

## 17 ਅਗਸਤ 1986, ਐਤਵਾਰ

## ਸ਼੍ਰੀ ਭੈਣੀ ਸਾਹਿਬ

### ਕਪੂਰ ਸਿੰਘ ਬੀੜ ਦੇ ਲੜਕੇ ਦੀ ਸ਼ਾਦੀ

ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਹਰੀ ਮੰਦਰ ਦੇ ਉੱਤਰੀ ਪਾਸੇ, ਬਾਹਰਵਾਰ ਗੁਰੂ ਕੇ ਲੰਗਰ ਦੇ ਇੱਕ ਚਤੁਰ ਸੇਵਕ ਸੰਤ ਕਪੂਰ ਸਿੰਘ ਦੇ ਲੜਕੇ ਗੁਰਚਰਨ ਸਿੰਘ ਦਾ ਅਨੰਦ ਕਾਰਜ ਗੁਰੂ ਕੀ ਹਜ਼ੂਰੀ ਵਿੱਚ ਹੋਇਆ। ਲੜਕੀ ਰਾਤੋ ਰਾਤ ਹੁਸ਼ਿਆਰਪੁਰ ਜ਼ਿਲ੍ਹੇ ਵਿਚੋਂ ਮੰਗਵਾਈ ਗਈ। ਕਪੂਰ ਸਿੰਘ ਹੁਰਾਂ ਨੂੰ ਵੀ ਕੱਲ ਹੀ ਪਤਾ ਲੱਗਾ ਕਿ ਉਸਦੇ ਲੜਕੇ ਦਾ ਅਨੰਦ ਕਾਰਜ ਹੈ। ਝਟਾਪਟ ਹੀ ਵਧਾਈਆਂ ਦਾ ਕਾਰਜ ਬਣ

ਗਿਆ।

ਅੱਜ ਕਲ੍ਹ ਸਾਧ ਸੰਗਤ ਵੱਡੀ ਗਿਣਤੀ ਵਿੱਚ ਗੁਰੂ ਕੇ ਦਰਸ਼ਨਾਂ ਨੂੰ ਆ-ਜਾ ਰਹੀ ਹੈ। ਅੱਜ ਵੀ ਦੀਵਾਨ ਵਿੱਚ ਕਾਫ਼ੀ ਰੌਣਕ ਸੀ।

## ਗੁਰੂ ਕੇ ਦੀਦਾਰੇ

ਅਸੀਂ (ਮੈਂ ਅਤੇ ਜਸਵਿੰਦਰ ਸਿੰਘ) ਸਕੱਤਰ ਨੂੰ ਸਤਿਗੁਰੂ ਜੀ ਤੋਂ ਕੁਛ ਸਮਾਂ ਲੈਣ ਲਈ ਕਹਿ ਰੱਖਿਆ ਸੀ। ਉਸ ਸਾਨੂੰ ਸਤਿਗੁਰੂ ਜੀ ਵੱਲ ਭੇਜ ਤਾਂ ਦਿੱਤਾ ਪਰ ਸੱਚੇ ਪਾਤਸ਼ਾਹ ਜੀ ਨੂੰ ਸਾਨੂੰ ਟਾਈਮ ਦੇਣ ਬਾਰੇ ਅਰਜ਼ ਨਹੀਂ ਸੀ ਕੀਤੀ ਗਈ।

8.15 ਵਜੇ ਨਿਵਾਸ ਵੱਲੋਂ ਆਪ ਜੀ ਆਏ ਤਾਂ ਮੈਂ ਕੁਰਸੀ ਸਿੱਧੀ ਕਰ ਦਿੱਤੀ। ਇਹ ਥਾਂ ਪੁਰਾਣੀ ਕੋਠੀ ਦਾ ਵਰਾਂਡਾ ਸੀ। ਸੱਚੇ ਪਾਤਸ਼ਾਹ ਇਹ ਕਹਿੰਦਿਆਂ ਕੁਰਸੀ ਤੇ ਸਸ਼ੋਭਤ ਹੋਏ "ਬਹਿਣਾ ਤਾਂ ਨਹੀਂ ਸੀ ਪਰ ਕਵੀ ਜੀ ਨੇ ਕੁਰਸੀ ਸਿੱਧੀ ਕਰ ਦਿੱਤੀ ਹੈ ਤਾਂ ਥੋੜਾ ਚਿਰ ਬੈਠ ਲੈਂਦੇ ਹਾਂ।"

ਨਾਜ਼ਰ ਸਿੰਘ ਦੇ ਲਿਆਂਦੇ ਸਤਿਗੁਰੂ ਜੀ ਅਖ਼ਬਾਰ ਵੇਖਣ ਲੱਗੇ ਤਾਂ ਮੈਨੂੰ ਕਿਸੇ ਨੇ ਆ ਆਖਿਆ : ਬਾਹਰ ਭਗਵੇ ਕਪੜਿਆਂ ਵਾਲਾ ਤੇ ਰੋਡੇ ਸਿਰ ਵਾਲਾ ਕੋਈ ਸੰਨਿਆਸੀ ਹੈ ਤੁਹਾਨੂੰ ਯਾਦ ਕਰਦਾ ਹੈ। ਮੈਂ ਜਾ ਕੇ ਵੇਖਿਆਂ ਤਾਂ ਉਹ ਕੋਟ ਗੰਗੂ ਰਾਇ (ਲੁਧਿਆਣਾ) ਤੋਂ ਕਾਮਰੇਡ ਸੁਰਜੀਤ ਖੁਰਸ਼ੀਦੀ ਸੀ। ਨਾਲ ਕੋਠੀ ਲੈ ਆਇਆ। ਸਤਿਗੁਰੂ ਜੀ ਨੂੰ ਉਸ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਅਖ਼ਬਾਰ ਤੋਂ ਧਿਆਨ ਉਠਾਏ ਬਿਨਾ ਕਹਿ ਦਿੱਤਾ :

"ਸ਼ਰਾਬ ਛੱਡ ਦਿਓ ਹੁਣ !"

"ਮੈਂ ਤਾਂ ਜੀ ਛਡਣ ਵਾਸਤੇ ਇੱਕ ਦਿਨ ਪਹਿਲਾਂ ਵੀ ਆਇਆ ਸਾਂ। ਉਸ ਦਿਨ ਮੇਰਾ ਕੁੜਮ ਲਾਭ ਸਿੰਘ ਸਮਰਾਲਾ ਵੀ ਮੇਰੇ ਨਾਲ ਸੀ। ਪਰ ਆਪ ਜੀ ਦੇ ਦਰਸ਼ਨ ਨਾ ਹੋਏ। ਮੈਂ ਖਿਆਲ ਕਰ ਲਿਆ ਅਜੇ ਕੁਛ ਦਿਨ ਹੋਰ ਛੁੱਟੀ ਹੈ।" ਹੁਣ ਆਪਣੇ ਘਰ ਦੀਆਂ (ਕੂਕਪੁਣੇ ਦੀਆਂ, ਇਹ ਕੂਕੇ ਸੰਤ ਅਰਜਨ ਸਿੰਘ ਤੱਖਰਾਂ ਦਾ ਪੁੱਤਰ ਹੈ) ਰਵਾਇਤਾਂ ਸੁਰਜੀਤ (ਖੁਰਸ਼ੀਦੀ) ਕਰੋ !" ਸਿਰ ਮੂੰਹ ਮੁੰਨਣ ਦਾ ਕਾਰਨ ਦਸਦਿਆਂ ਖੁਰਸ਼ੀਦੀ ਨੇ ਕਿਹਾ : ਵਾਲਦਾਰ ਹੋ ਗਿਆ ਸੀ। ਮੈਂ ਕਿਹਾ ਬੇਢੰਗੇ ਕਿਉਂ ਬਣਨਾ ਹੈ, ਚੱਜ ਦਾ ਹੀ ਮੂੰਹ ਸਿਰ ਬਣਾ ਲਓ। ਆਪ ਕਿਰਪਾ ਕਰੋ ਬਾਲ ਬਹਾਲ ਹੋ ਜਾਣ।

## ਡਾ: ਅਮਰ ਭਾਰਤੀ ਦੀ ਚਿੱਠੀ

ਇਹ ਗੱਲ ਬਾਤ ਮੁਕੀ ਤਾਂ ਸਤਿਗੁਰੂ ਜੀ ਨੇ ਮੇਰੇ ਵਲ ਇੱਕ ਚਿੱਠੀ ਵਧਾਈ। ਇਹ ਦਿੱਲੀ ਦੇ ਡਾ. ਅਮਰ ਭਾਰਤੀ ਦੀ ਮਹਾਰਾਜ ਬੀਰ ਸਿੰਘ ਜੀ ਵੱਲ ਲਿਖੀ ਚਿੱਠੀ ਦੀ ਨਕਲ ਸੀ ਜੋ ਡਾ: ਅਮਰ ਭਾਰਤੀ ਨੇ ਸਤਿਗੁਰੂ ਜੀ ਨੂੰ ਸੂਚਿਤ ਕਰਨ ਹਿਤ ਹੀ ਭੇਜੀ ਸੀ ਕਿ ਮਹਾਰਾਜ ਜੀ ਉਸਨੂੰ ਸਤਿਜੁਗ ਦਾ ਸੰਪਾਦਕ ਬਣਾਉਣਾ ਚਾਹੁੰਦੇ ਤੇ ਲਿਖਣ ਵਿੱਚ

ਸਹਿਯੋਗ ਚਾਂਹਦੇ ਹਨ। ਪਰ ਇਸਨੇ ਪਿਛਲੇ ਤਲਖ ਭਜ਼ਰਬਿਆਂ ਦੇ ਆਧਾਰ ਤੇ ਸੰਪਾਦਕ ਤੇ ਲੇਖਕ ਬਣਨੋਂ ਇਨਕਾਰ ਕਰ ਦਿੱਤਾ ਹੈ।

ਸਤਿਗੁਰੂ ਜੀ ਨੇ ਬਚਨ ਕੀਤਾ : ਭਾਰਤੀ ਨੇ ਚੰਗਾ ਕੀਤਾ ਹੈ ਜੁ ਸੂਚਿਤ ਕਰ ਦਿੱਤਾ ਹੈ।

ਅਤੇ ਸੁਭਾਵਕ ਹੀ ਸਤਿਗੁਰੂ ਜੀ ਅਤੇ ਮੇਰੇ ਅੰਦਰ ਇਹ ਖਿਆਲ ਬਿਜਲੀ ਦੀ ਤਾਰ ਵਾਂਗ ਫਿਰ ਗਿਆ ਕਿ ਮਹਾਰਾਜ ਜੀ ਭਾਰਤੀ ਨੂੰ ਸਤਿਜੁਗ ਦਾ ਸੰਪਾਦਕ ਬਣਾ ਕੇ ਦੂਜਾ ਮੋਰਚਾ ਕਾਇਮ ਕਰਨਾ ਚਾਹੁੰਦੇ ਸਨ। ਲੇਖਕਾਂ ਚੋਂ ਮਹਾਰਾਜ ਸਵਰਨ ਸਨੇਹੀ ਤੇ ਭਾਰਤੀ ਤੋਂ ਸਹਾਇਤਾ ਦੀ ਆਸ ਰੱਖਦੇ ਸਨ।



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰੱਖੇ ਹਨ, ਸਗੋਂ ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ ਉਸ ਵੇਲੇ ਦੇ ਮੇਰੇ ਸਨਮੁੱਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਨ੍ਹਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ । ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵਿਕਾਰੀ ਹੈ।

ਥੋੜ੍ਹੇ ਪਲਾਂ ਦੀ ਨਿਕਟਤਾ ਹੀ ਉਨ੍ਹਾਂ ਦੇ ਚਰਿੱਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਹੈ ਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ । ਮੇਰੇ ਕਰਮ ਦਾ ਕੇਂਦਰੀ ਬਿੰਦੂ ਸਤਿਗੁਰੂ ਜੀ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ, ਮੇਰੀ ਹੋਂਦ ਤਾਂ ਨਾਲ-ਨਾਲ ਬਣੀ ਹੀ ਰਹਿੰਦੀ ਹੈ ।

ਪ੍ਰੀਤਮ ਸਿੰਘ ਕਵੀ